ਆਦਾਨ-ਪ੍ਰਦਾਨ ਪੁਸਤਕਮਾਲਾ

# ਉਸ ਚਿੜੀ ਦਾ ਨਾਂ

ਪੰਕਜ ਬਿਸ਼ਟ

ਅਨੁਵਾਦਕ

ਡਾ. ਬਲਦੇਵ ਸਿੰਘ 'ਬੱਦਨ'



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਸ੍ਰੀ ਪੰਕਜ ਬਿਸ਼ਟ ਹਿੰਦੀ ਦੀ ਹਰਮਨਪਿਆਰੀ ਵਡੇਰੀ ਪੀੜ੍ਹੀ ਦੇ ਮੁਕਾਬਲੇ ਨੌਜਵਾਨ ਪੀੜ੍ਹੀ ਨਾਲ ਸੰਬੰਧ ਰੱਖਦੇ ਹਨ। ਪ੍ਰੰਤੂ ਬਾਰ੍ਹਾਂ-ਤੇਰ੍ਹਾਂ ਵਰ੍ਹੇ ਪਹਿਲਾਂ ਜਦੋਂ ਉਨ੍ਹਾਂ ਦਾ ਪਹਿਲਾ ਨਾਵਲ "ਲੇਕਿਨ ਦਰਵਾਜ਼ਾ" ਛਪਿਆ ਤਾਂ ਉਸ ਦੀ ਬਹੁਤ ਚਰਚਾ ਹੋਈ। 'ਉਸ ਚਿੜੀ ਦਾ ਨਾਂ' ਉਸੇ ਲੜੀ ਵਿਚ ਜ਼ਿਆਦਾ ਮਹੱਤਵਪੂਰਣ ਅਤੇ ਸਦੀਵੀ ਤੌਰ ਤੇ ਜ਼ਿੰਦਾ ਰਹਿਣ ਵਾਲਾ ਨਾਵਲ ਹੈ।

ਮੋਟੇ ਤੌਰ ਤੇ ਇਸ ਨੂੰ ਉਸ ਪਰੰਪਰਾ ਦਾ ਨਾਵਲ ਕਿਹਾ ਜਾ ਸਕਦਾ ਹੈ, ਜਿਸ ਨੂੰ ਹਿੰਦੀ ਵਿੱਚ ਆਂਚਲਿਕ ਨਾਵਲ ਕਹਿੰਦੇ ਹਨ ਅਤੇ ਜਿਸ ਦੀ ਸ਼ੁਰੂਆਤ ਆਮ ਤੌਰ 'ਤੇ ਫਣੀਸ਼ਵਰ ਨਾਥ ਰੇਣੂ ਦੇ ਨਾਵਲ 'ਮੈਲਾ ਆਂਚਲ' ਤੋਂ ਮੰਨੀ ਜਾਂਦੀ ਹੈ। ਪ੍ਰੰਤੂ ਇਹ ਨਾਵਲ ਕਈ ਅਰਥਾਂ ਵਿੱਚ ਆਪਣੀ ਵੱਖਰੀ ਪਰੰਪਰਾ ਵੀ ਬਣਾਉਂਦਾ ਹੈ ਅਤੇ ਇਹ ਹੀ ਇਸ ਦੀ ਵਿਸ਼ੇਸ਼ਤਾ ਹੈ। ਇਹ ਉੱਤਰ ਪ੍ਰਦੇਸ਼ ਦੇ ਪਹਾੜੀ ਚੁਗਿਰਦੇ 'ਤੇ ਕੇਂਦ੍ਰਿਤ ਨਾਵਲ ਹੈ ... ਉਹ ਚੁਗਿਰਦਾ ਜਿਸ ਵਿੱਚ ਲੇਖਕ ਵੀ ਸ਼ਾਮਲ ਹੈ। ਇਸ ਰੂਪ ਵਿਚ ਇਹ ਆਪਣੇ ਚੁਗਿਰਦੇ ਹੀ ਨਹੀਂ ਆਪਣੀ ਪਰੰਪਰਾ ਨੂੰ ਪਛਾਣਨ ਦੀ ਪ੍ਰਕਿਰਿਆ (ਅਮਲ) ਅਤੇ ਢੂੰਡ-ਭਾਲ ਦਾ ਨਾਵਲ ਹੈ। ਇਹ ਵਿਸ਼ੇਸ਼ ਢੂੰਡ-ਭਾਲ ਹੀ ਉਸਦਾ ਕੇਂਦਰੀ ਵਿਸ਼ਾ-ਵਸਤੂ ਹੈ, ਜੋ ਇਕ ਘਰਾਣੇ ਦੀ ਅਤੀਤ ਗਾਥਾ ਤੋਂ ਆਰੰਭ ਹੁੰਦਾ ਹੈ ਅਤੇ ਇਕ ਇਕ ਕਰਕੇ ਇਸ ਦੀਆਂ ਅਨੇਕ ਤਹਿਆਂ ਹੌਲੀ ਹੌਲੀ ਖੁੱਲ੍ਹਦੀਆਂ ਜਾਂਦੀਆਂ ਹਨ ਜੋ ਕਥਾਨਕ ਦੇ ਪ੍ਰਵਾਹ ਅਤੇ ਸ਼ਿਲਪ ਦੀ ਦ੍ਰਿਸ਼ਟੀ ਤੋਂ ਵੀ ਇਸ ਨਾਵਲ ਦੀ ਅਤਿਅੰਤ ਮਹੱਤਵਪੂਰਣ ਪ੍ਰਾਪਤੀ ਹੈ। ਉਂਝ ਆਮ ਤੌਰ 'ਤੇ ਨਾਵਲ ਦਾ ਵਰਣਨ ਢੰਗ, ਪਰੰਪਰਾਗਤ ਨਾਵਲਾਂ ਵਰਗਾ ਹੀ ਪ੍ਰਤੀਤ ਹੁੰਦਾ ਹੈ ਪ੍ਰੰਤੂ ਇਸ ਦੇ ਅੰਦਰੋਂ ਇਕ ਵਿਲੱਖਣ ਮੌਲਿਕਤਾ ਭਾਵ ਅੰਤਰ-ਦ੍ਰਿਸ਼ਟੀ ਪੈਦਾ ਹੁੰਦੀ ਹੈ ਜਿਹੜੀ ਨਾਵਲ ਨੂੰ ਇਕ ਗੰਭੀਰ ਤਰਤੀਬ ਦਿੰਦੀ ਹੈ।

ਇਹ ਆਪਣੇ ਹੀ ਅਤੀਤ ਦੀ ਅੰਦਰੂਨੀ ਯਾਤਰਾ ਹੈ ਜਿਹੜੀ ਵਿਅਕਤੀਗਤ ਅਤੀਤ ਤੋਂ ਅਰੰਭ ਹੋ ਕੇ ਹੌਲੀ ਹੌਲੀ ਜਾਤੀ ਅਤੀਤ ਦੀ ਪੁਣ-ਛਾਣ ਵਲ ਤੁਰੀ ਜਾਂਦੀ ਹੈ। ਨਿੱਜੀ ਅਤੇ ਜਾਤੀ ਅਤੀਤ ਦੇ ਵਿੱਚ ਕੀਤੀ ਗਈ ਇਹ ਅੰਦਰੂਨੀ ਯਾਤਰਾ ਕਿਤੇ ਕਿਤੇ ਮਿਥਕੀ ਰੂਪ ਵੀ ਧਾਰਣ ਕਰਦੀ ਰਹਿੰਦੀ ਹੈ ਅਤੇ ਇਸ ਸਿਲਸਿਲੇ ਵਿੱਚ ਲੋਕ-ਕਥਾਵਾਂ, ਦੰਦ-ਕਥਾਵਾਂ, ਅੰਧਵਿਸ਼ਵਾਸਾਂ, ਰੂੜ੍ਹੀਆਂ ਆਦਿ ਨੂੰ ਵੀ ਆਪਣੇ ਕਲਾਵੇ ਵਿੱਚ ਸਮੇਟਦੀ ਹੋਈ ਚਲਦੀ ਹੈ। ਇਸ ਤਰ੍ਹਾਂ ਇਕ ਸਹਿਜ, ਸਰਲ ਜਿਹੇ ਦਿਸਣ ਵਾਲੇ ਕਥਾ ਬਿੰਦੂ ਤੋਂ ਸ਼ੁਰੂ ਹੋ ਕੇ ਇਹ ਵੱਡਾ ਕਹਾਣੀ-ਘੇਰਾ ਬਣਾਉਂਦੀ ਹੋਈ, ਲਗਭਗ ਉਸ ਖੇਤਰ ਦੇ ਪੂਰੇ ਇਤਿਹਾਸ, ਪਰੰਪਰਾ ਅਤੇ ਸਮਾਜਕ-ਆਰਥਿਕ ਵਿਕਾਸ ਅਤੇ ਵਸਤੂ ਸਥਿਤੀਆਂ ਦੀ ਪੁਣ-ਛਾਣ ਕਰਦੀ ਹੋਈ ਉਸ ਨੂੰ ਪੂਰੀ ਤਰ੍ਹਾਂ ਖੰਘਾਲ

ਦੇਂਦੀ ਹੈ। ਨਾਵਲ ਦੀ ਕਹਾਣੀ ਅਰੰਭ ਵਿਚ ਇਕਹਿਰੀ ਪ੍ਰਤੀਤ ਹੁੰਦੀ ਹੈ। ਪਹਾੜੀ ਪ੍ਰਦੇਸ਼ ਦੇ ਇਕ ਬਹੁਤ ਦੁਰਾਡੇ ਪਿੰਡ ਦੇ ਉਸ ਖੇਤਰ ਦੇ ਇਕਲੌਤੇ ਕਾਲਜ ਦੇ ਸੇਵਾ-ਨਿਵਿਰਤ ਪ੍ਰਿੰਸੀਪਲ 'ਹਾਈ ਬਲੱਡ-ਪ੍ਰੈਸ਼ਰ' ਦੇ ਹਮਲੇ ਨਾਲ ਬ੍ਰੇਨ ਹੈਮਰੇਜ਼ ਦੇ ਸ਼ਿਕਾਰ ਹੋ ਕੇ ਬੇਹੋਸ਼ ਪਏ ਹੋਏ ਹਨ। ਉਨ੍ਹਾਂ ਦੀ ਧੀ ਰਮਾ, ਜਿਹੜੀ ਅਲਾਹਾਬਾਦ ਵਿੱਚ ਡਾਕਟਰ ਹੈ ਆਉਂਦੀ ਹੈ, ਤਾਂ ਉਨ੍ਹਾਂ ਨੂੰ ਉਸੇ ਹਾਲਤ ਵਿੱਚ ਦੇਖਦੀ ਹੈ। ਕੁਝ ਦੇਰ ਬਾਅਦ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਕਹਾਣੀ ਇਥੋਂ ਹੀ ਸ਼ੁਰੂ ਹੁੰਦੀ ਹੈ। ਭਵਿਖ ਵਿੱਚ ਨਹੀਂ ਅਤੀਤ ਵਿੱਚ। ਮ੍ਰਿਤਕ ਪ੍ਰਿੰਸੀਪਲ ਦੇ ਨਿੱਜੀ ਅਤੀਤ ਵਿੱਚ ਅਤੇ ਉਸ ਪੂਰੇ ਪ੍ਰਸੰਗ ਦੇ ਜਾਤੀ, ਸਾਂਸਕ੍ਰਿਤਿਕ ਅਤੀਤ ਵਿਚ। ਸਵਰਗਵਾਸੀ ਪ੍ਰਿੰਸੀਪਲ ਸਾਹਿਬ ਦਾ ਇਕਲੌਤਾ ਪੁੱਤਰ ਹਰੀਸ਼ ਬੰਬਈ ਵਿੱਚ ਫ਼ਿਲਮ ਏਜੰਸੀ ਨਾਲ ਜੁੜਿਆ ਹੋਇਆ ਹੈ। ਉਹ ਬੰਬਈ ਤੋਂ ਆਉਂਦਾ ਹੈ। ਇਸ ਦੌਰਾਨ ਪ੍ਰਿੰਸੀਪਲ ਸਾਹਿਬ ਦੇ ਬਚਪਨ ਦੇ ਮਿੱਤਰ ਖਿਮਾਨੰਦ ਜੀ ਵੀ ਆਉਂਦੇ ਹਨ। ... ਸਾਰਾ ਜੀਵਨ ਰਿਸ਼ੀਆਂ ਜਿਹਾ ਗੁਜ਼ਾਰਨ ਵਾਲੇ ਪ੍ਰਿੰਸੀਪਲ ਦੀ ਮੌਤ ਹਾਈ ਪ੍ਰਟੈਸ਼ਨ ਅਤੇ ਬ੍ਰੇਨ ਹੈਮਰੇਜ਼ ਨਾਲ ? ... "ਇਹੀ ਸਵਾਲ" ਖਿਮਾਨੰਦ ਜੀ ਦੇ ਮਨ ਵਿੱਚ ਵੀ ਹੈ, ਡਾਕਟਰ ਧੀ ਰਮਾ ਦੇ ਮਨ ਵਿੱਚ ਵੀ ਅਤੇ ਪ੍ਰਚੰਡ ਤਾਰਕਿਕ, ਆਧੁਨਿਕ ਪੁੱਤਰ ਹਰੀਸ਼ ਦੇ ਮਨ ਵਿੱਚ ਵੀ। ਇਹ ਸਭ ਤਾਂ ਆਧੁਨਿਕ ਬਿਮਾਰੀਆਂ ਹਨ। ਪ੍ਰਕਿਰਤੀ ਦੇ ਰੰਗੀਨ ਅਤੇ ਸਾਫ਼-ਸੁਥਰੇ ਵਾਤਾਵਰਣ ਵਿੱਚ, ਰਿਸ਼ੀਆਂ ਜਿਹਾ ਜੀਵਨ ਗੁਜ਼ਾਰਨ ਵਾਲੇ ਵਿਅਕਤੀ ਨੂੰ ਉਹ ਕਾਲ ਦੀ ਗ੍ਰਾਹੀ ਕਿਵੇਂ ਬਣਾ ਗਈਆਂ ?

ਨਾਵਲ ਦੀ ਅਸਲ ਕਹਾਣੀ ਇਸ ਵੱਡੇ ਸਵਾਲ ਤੋਂ ਹੀ ਸ਼ੁਰੂ ਹੁੰਦੀ ਹੈ। ਹਰੀਸ਼ ਉਮਰ ਵਿੱਚ ਰਮਾ ਤੋਂ ਬਹੁਤ ਵੱਡਾ ਹੈ। ਅਸਲ ਵਿੱਚ ਉਹ ਦੁਨੀਆ ਜਿਹੜੀ ਹਰੀਸ਼ ਦੇ ਦਿਮਾਗ ਵਿੱਚ ਬਰਕਰਾਰ ਸੀ, ਉਸ ਤੋਂ ਉਹ ਬਾਹਰ ਸੀ — ਇਕ ਅਜਿਹੀ ਦੁਨੀਆ ਜਿਸ ਵਿੱਚ ਹਰੀਸ਼ ਸੀ, ਮਾਂ ਸੀ ਅਤੇ ਹਰੀਸ਼ ਦਾ ਬਚਪਨ ਸੀ। ਇਸ ਦਾ ਹਿੱਸੇਦਾਰ ਕੋਈ ਹੋਰ ਨਹੀਂ ਸੀ ... 'ਨਾ ਉਹ, ਨਾ ਪਿਤਾ ਜੀ'। ਉਸ ਦੀ ਸਮਝ ਵਿਚ ਕਦੇ ਨਹੀਂ ਆਇਆ ਸੀ ਕਿ ਪਿਤਾ ਜੀ ਭਰਾ ਦੀ ਦੁਨੀਆ ਵਿੱਚ ਇਕ ਡਰਾਉਣੇ, ਇਕ ਆਤੰਕ ਅਤੇ ਨਾ ਚਾਹੇ ਜਾਣ ਵਾਲੇ ਤੱਤ ਦੀ ਤਰ੍ਹਾਂ ਕਿਉਂ ਆਉਂਦੇ ਹਨ ? ਇੱਥੋਂ ਹੀ ਨਾਵਲ ਦੀ ਬੁਣਤੀ ਜਟਿਲ ਹੋਣ ਲੱਗਦੀ ਹੈ ਅਤੇ ਉਸ ਦੀ ਕਹਾਣੀ ਕਈ ਦਿਸ਼ਾਵਾਂ ਵਿਚ ਸਮਾਨਾਂਤਰ ਵਧਣ ਲੱਗਦੀ ਹੈ। ਉਸ ਦੀ ਮਾਂ ਦੀ ਮੌਤ ਜਵਾਨੀ ਵਿੱਚ ਹੀ ਹੋ ਗਈ ਸੀ। ਜਦ ਹਰੀਸ਼ ਕੁਝ ਵੱਡਾ ਹੋਇਆ ਤਦ ਰਮਾ ਬਹੁਤ ਛੋਟੀ ਸੀ। ਹਰੀਸ਼ ਦੇ ਮਨ ਵਿੱਚ ਮਾਂ ਦੇ ਪ੍ਰਤੀ ਵਧੇਰੇ ਮੋਹ ਹੈ ਅਤੇ ਪਿਤਾ ਦੇ ਪ੍ਰਤੀ ਉਦਾਸੀਨਤਾ। ਅਜਿਹਾ ਕਿਉਂ ਹੈ ? ਇਹ ਹੀ ਨਾਵਲ ਦਾ ਕੇਂਦਰੀ ਭੇਤ ਭਰਿਆ ਸਵਾਲ ਹੈ ਜਿਸ ਦੀਆਂ ਗੁੰਝਲਾਂ ਨੂੰ ਉਹ ਹਰੀਸ਼, ਰਮਾ ਅਤੇ ਖਿਮਾਨੰਦ ਜੀ ਦੇ ਮਾਧਿਅਮ ਰਾਹੀਂ ਹੌਲੀ ਹੌਲੀ ਖੋਲ੍ਹਦਾ ਹੈ। ... ਬੇਹੋਸ਼ ਪਿਤਾ ਦੇ ਨੇੜੇ ਰਮਾ ਆਪਣੀ ਤਾਈ ਦੇ ਇਲਾਵਾ ਇਕ ਨੌਜਵਾਨ ਕੁੜੀ ਨੂੰ ਦੇਖਦੀ ਹੈ, "ਕੌਣ ਹੋਵੇਗੀ, ਇਹ ਕੁੜੀ ? ਉਹ ਅੰਦਾਜ਼ਾ ਨਹੀਂ ਲਾ ਸਕਦੀ। ... ਨਾਵਲ ਦਾ ਇਹ ਤੀਜਾ, "ਵੱਡਾ ਸਵਾਲ" ਹੈ।

ਇਸ ਤਰ੍ਹਾਂ ਸਾਨੂੰ ਪਤਾ ਲੱਗਦਾ ਹੈ ਕਿ ਇਹ ਨਾਵਲ 'ਕਥਾ-ਕਥਨ' ਦੀ

ਪਰੰਪਰਾਗਤ 'ਵਸਤੂ' ਜਗਿਆਸਾ ਜਾਂ ਕੌਤੂਹਲ 'ਤੇ ਆਧਾਰਿਤ ਹੈ, ਜਿਸ ਵਿੱਚ ਉਸਦੇ ਆਧੁਨਿਕ ਸੰਸਕਰਣ ਵਿਚ 'ਸੱਸਪੈਂਸ' ਦੀ ਸ਼ੈਲੀ ਨੂੰ ਵੀ ਅੰਤਰਮੁਕਤ (ਸਮਾਹਿਤ) ਕਰ ਲਿਆ ਗਿਆ ਹੈ। ਸ਼ੁਰੂ ਵਿਚ 'ਦਿਨਾਂ' ਵਿੱਚ ਵੰਡੇ ਇਨ੍ਹਾਂ ਸਵਾਲਾਂ ਦੇ ਉੱਤਰ ਲੱਭਣੇ ਅਰੰਭ ਹੁੰਦੇ ਹਨ ਅਤੇ ਆਖਰੀ ਦਿਨ ਜਾ ਕੇ ਸਮਾਪਤ ਹੁੰਦੇ ਹਨ। ਪਰ ਆਖਰੀ ਅਧਿਆਇ ਹੈ 'ਪਿੱਤਰ-ਪੂਜਨ' ਜਿਹੜਾ ਇਸ ਪ੍ਰਸ਼ਨ-ਉੱਤਰ ਦੀ ਪ੍ਰਕਿਰਿਆ ਨੂੰ 'ਸਿਖਰ' ਤਕ ਪਹੁੰਚਾ ਕੇ ਸਮਾਪਤ ਹੋ ਜਾਂਦਾ ਹੈ।

ਪਰ ਇਨ੍ਹਾਂ ਪਿਆਰੀਆਂ-ਪਿਆਰੀਆਂ ਤਹਿਆਂ ਦੇ ਖੁੱਲ੍ਹਣ ਦੇ ਅਮਲ ਵਿਚੋਂ ਖੁੱਲ੍ਹਦਾ ਕੀ ਹੈ ? ਜਿਵੇਂ ਕਿ ਪਹਿਲਾਂ ਕਿਹਾ ਗਿਆ ਹੈ ਨਾਵਲ ਦਾ ਜਾਤੀ ਅਤੇ ਸਾਂਸਕ੍ਰਿਤਿਕ ਅਤੀਤ ਖਿਮਾਨੰਦ ਜੀ ਦੇ ਮਾਧਿਅਮ ਨਾਲ ਖੁੱਲ੍ਹਦਾ ਹੈ ਅਤੇ ਪਰਿਵਾਰਕ ਅਤੀਤ ਹਰੀਸ਼ ਦੇ ਮਾਧਿਅਮ ਨਾਲ। ਰਮਾ ਇਸ ਉਪਨਿਸ਼ਦ ਦੀ ਸ੍ਰੋਤਾ ਹੈ। ਇਸ ਤਰ੍ਹਾਂ ਇਕ ਪਾਸੇ ਇਸ ਦਾ ਸਮਾਜ-ਸ਼ਾਸਤਰੀ ਅਤੇ ਇਤਿਹਾਸਕ ਪੱਖ ਹੈ ਅਤੇ ਦੂਜਾ ਅਤਿਅੰਤ ਡੂੰਘਾ ਮਨੋਵਿਗਿਆਨਕ ਪੱਖ। ਪਰ ਇਨ੍ਹਾਂ ਦੋਹਾਂ ਪੱਖਾਂ ਵਿੱਚ ਆਪਸੀ ਕੋਈ ਵਿਰੋਧ ਜਾਂ ਵੱਖਵਾ ਨਹੀਂ ਹੈ, ਸਗੋਂ ਇਹ ਆਪਸ ਵਿੱਚ ਘੁਲੇ-ਮਿਲੇ ਹੋਏ ਹਨ। ਇਹੀ ਨਾਵਲ ਦੀ ਸਭ ਤੋਂ ਵੱਡੀ ਵਿਸ਼ੇਸ਼ਤਾ ਅਤੇ ਰਚਨਾਤਮਕ ਪ੍ਰਾਪਤੀ ਹੈ।

... ਨਾਵਲ ਵਿਚ ਜਿੱਥੇ ਇਕ ਪਾਸੇ ਜੀਵਨ, ਬੁਢਾਪਾ ਅਤੇ ਮੌਤ ਜਿਹੇ ਸਵਾਲਾਂ 'ਤੇ ਵੇਦਾਂ, ਉਪਨਿਸ਼ਦਾਂ ਅਤੇ ਪ੍ਰਚਲਤ ਦੰਦ-ਕਥਾਵਾਂ ਦਾ ਹਵਾਲਾ ਦਿੰਦੇ ਹੋਏ ਵਿਚਾਰ ਕੀਤਾ ਗਿਆ ਹੈ, ਉਥੇ ਦੂਜੇ ਪਾਸੇ ਮਨੁੱਖ ਦੀਆਂ ਅੰਦਰੂਨੀ ਡੂੰਘੀਆਂ ਮਾਨਸਿਕ ਗੁੱਥੀਆਂ ਨੂੰ ਸਮਝਣ-ਸਮਝਾਣ ਵਾਲੇ ਮਨੋਵਿਗਿਆਨਕ ਪੱਖ ਤੇ ਵਿਚਾਰ ਕੀਤਾ ਗਿਆ ਹੈ। ਇਸ ਰੂਪ ਵਿਚ ਬੁਢਾਪੇ ਦੀ ਹਾਲਤ 'ਤੇ ਕੇਂਦ੍ਰਿਤ ਇਹ ਹਿੰਦੀ ਦਾ ਇਕ ਮਾਤਰ ਨਹੀਂ ਤਾਂ ਕੁਝ ਇਕ ਨਾਵਲਾਂ ਵਿਚੋਂ ਇਕ ਜ਼ਰੂਰ ਹੈ। ਮਨੋਵਿਗਿਆਨਕ ਨਾਵਲ ਦੇ ਰੂਪਾਂ ਵਿਚ ਇਹ ਫਰਾਇਡਿਅਨ ਮਨੋਵਿਸ਼ਲੇਸ਼ਣ ਦੀ ਸ਼ੈਲੀ ਅਪਣਾਉਂਦਾ ਹੈ। ਇਹ ਮਨੋਵਿਸ਼ਲੇਸ਼ਣ ਹਰੀਸ਼ ਦੇ ਮਾਤਾ-ਪਿਤਾ ਦੇ ਸੰਬੰਧਾਂ, ਪਿਤਾ ਦੇ ਆਪਣੇ ਜੀਵਨ ਦਾ ਦ੍ਵੈਤ ਅਤੇ ਰੂੜ੍ਹੀ-ਗ੍ਰਸਤ ਵਿਸ਼ੁੱਧਤਾਵਾਦੀ ਜੀਵਨ-ਦ੍ਰਿਸ਼ਟੀ, ਜਿਸ ਨੂੰ ਹਰੀਸ਼ ਪਖੰਡ-ਪੁਰਾਣ ਮੰਨਦਾ ਹੈ—ਆਦਿ ਦੇ ਮਾਧਿਅਮ ਰਾਹੀਂ ਪ੍ਰਗਟਾਇਆ ਗਿਆ ਹੈ।

ਆਖ਼ਰੀ "ਵੱਡਾ ਪ੍ਰਸ਼ਨ" ਹੈ, ਨਾਵਲ ਦਾ ਨਾਂ — "ਉਸ਼ ਚਿੜੀ ਦਾ ਨਾਂ" ਕਿਉ ਹੈ ? ਇਹ ਵੀ ਨਾਵਲ ਦੀ ਜਟਿਲ ਜਾਂ ਗੁੰਝਲਦਾਰ ਰੂਪਾਤਕਤਾ ਜਾਂ 'ਏਲਗਰੀ' ਹੈ ਜਿਹੜੀ ਇਸ ਦਾ ਗਹਿਨ ਅਤੇ ਆਖ਼ਰੀ ਪੇਚ ਹੈ। "ਉਸ ਚਿੜੀ ਦਾ ਨਾਂ" ਕੀ ਹੈ, ਇਸ ਪ੍ਰਸ਼ਨ ਜਾਂ ਜਗਿਆਸਾ ਵਿਚ ਇਹੋ ਸਵਾਲ ਛੁਪਿਆ ਹੋਇਆ ਹੈ ਕਿ "ਉਹ ਕੁੜੀ ਕੌਣ ਹੈ ?"

...ਹਰੀਸ਼ ਬੰਬਈ ਵਿਚ ਆਪਣੀ ਵਿਦੇਸ਼ੀ ਪਤਨੀ (ਜਿਹੜੀ ਉਸ ਦੇ ਪਿਤਾ ਨੂੰ ਅਲਗ ਕਰਨ ਦਾ ਮੂਲ ਕਾਰਣ ਹੈ) ਤੋਂ ਪੈਦਾ ਹੋਇਆ ਬੱਚਾ ਛੱਡ ਆਉਂਦਾ ਹੈ, ਜਿਹੜਾ ਜਾਣਨਾ ਚਾਹੁੰਦਾ ਹੈ ਕਿ ਉਸ ਵਿਸ਼ੇਸ਼ ਪਰਬਤੀ ਪ੍ਰਦੇਸ਼ ਵਿਚ ਇਕ ਵਿਸ਼ੇਸ਼ ਰੂਪ-ਆਕਾਰ ਦੀ ਚਿੜੀ—ਜਿਹੜੀ ਉਸ ਨੇ ਆਪਣੀ ਪਾਠ-ਪੁਸਤਕ ਵਿਚ ਦੇਖੀ ਸੀ —ਉਸ ਦਾ ਨਾਂ ਕੀ ਹੈ ? ਹਰੀਸ਼ ਜਿਸ ਦੀ ਖੁਦ ਪੰਛੀਆਂ ਵਿਚ ਦਿਲਚਸਪੀ ਹੈ, ਉਹ ਪੁੱਤਰ ਦੇ ਲਈ "ਉਸ ਚਿੜੀ" ਨੂੰ ਜਾਣਨਾ ਅਤੇ ਪਛਾਣਨਾ ਚਾਹੁੰਦਾ

ਹੈ। ... ਹਰੀਸ਼ ਦੇ ਪਿਤਾ ਜੀਵਨ ਭਰ ਹਰੀਸ਼ ਦੀ ਮਾਂ ਨੂੰ ਨਿਰੰਤਰ ਔਲਾਦ ਪੈਦਾ ਕਰਨ ਦੇ ਬਾਵਜੂਦ ਹੀਣ, ਘਿਣਾਉਣਾ ਅਤੇ ਤੁੱਛ ਮੰਨਦੇ ਰਹੇ। ਹਰੀਸ਼ ਨੂੰ ਇਸ ਵਾਸਤੇ ਵੀ ਪਿਤਾ ਤੋਂ ਉਦਾਸੀਨਤਾ ਹੈ। ... ਜਦੋਂ ਪਿਤਾ ਦੇ ਬਚਪਨ ਦੇ ਮਿੱਤਰ ਖਿਮਾਨੰਦ ਜੀ ਉਸ ਤੋਂ ਪੁੱਛਦੇ ਹਨ ਕਿ ਕੀ ਮਰਨ ਵਾਲੇ ਨੂੰ ਮਾਫ਼ ਨਹੀਂ ਕੀਤਾ ਜਾ ਸਕਦਾ? ਤਾਂ ਉਹ ਉਸ ਦਾ ਪ੍ਰਵਾਨ ਕਰਨ ਯੋਗ ਉੱਤਰ ਨਹੀਂ ਦਿੰਦਾ।

... ਪਿਤਾ ਦੇ ਪ੍ਰਤੀ ਹਰੀਸ਼ ਦੀ ਧਾਰਨਾ, ਠੀਕ ਪਿੱਤਰ-ਪੂਜਨ ਦੇ ਦਿਨ ਵਿਸਫੋਟਕ ਰੂਪ ਵਿੱਚ ਸਾਬਤ ਹੋ ਜਾਂਦੀ ਹੈ ਜਦ ਪਤਾ ਲੱਗਦਾ ਹੈ ਕਿ "ਉਹ ਕੁੜੀ" (ਉਹ ਚਿੜੀ) ਜਿਹੜੀ ਬਾਲ-ਵਿਧਵਾ ਅਤੇ ਪਿਤਾ ਦੀ ਨੌਜਵਾਨ ਸ਼ਿਸ਼ ਸੀ ... ਗਰਭ 'ਚੋਂ ਲਹੂ ਸਿੰਮਣ ਤੋਂ ਪੀੜਤ ਹੋ ਕੇ ਮਰਨ ਵਾਲੀ ਹੈ। ਨਾਵਲ ਦੇ ਅੰਤ ਦਾ ਇਹ ਇਸ਼ਾਰਾ ਏਨਾ ਸਪਸ਼ਟ ਹੈ ਕਿ ਇਸ ਹਕੀਕਤ ਵਿਚ ਸੰਦੇਹ ਦੀ ਕੋਈ ਗੁੰਜਾਇਸ਼ ਹੀ ਨਹੀਂ ਰਹਿ ਜਾਂਦੀ ਕਿ ਉਨ੍ਹਾਂ ਦੇ ਪੈਂਹਠ ਵਰ੍ਹਿਆਂ ਦੇ ਰਿਸ਼ੀਆਂ ਵਰਗੇ ਪਿਤਾ ਨੇ ਹੀ ਉਸ ਕੁੜੀ ਨੂੰ ਗਰਭਵਤੀ ਕਰ ਦਿੱਤਾ। ਅਤੇ ਉਸੇ ਅਪਰਾਧ-ਬੋਧ ਅਤੇ ਸੰਤਾਪ ਤੋਂ ਪੀੜਤ ਤਨਾਉ-ਗ੍ਰਸਤ ਹੋ ਕੇ ਉਹ ਬ੍ਰੇਨ ਹੈਮਰੇਜ਼ ਦਾ ਸ਼ਿਕਾਰ ਹੋਏ ਸਨ। ... ਇਹ ਪਿਤਾ-ਪੂਜਕ ਰਮਾ ਅਤੇ ਪਿਤਾ ਦੇ ਪ੍ਰਤੀ ਸੰਦੇਹ-ਗ੍ਰਸਤ ਪੁੱਤਰ ਹਰੀਸ਼ ਦੋਹਾਂ ਦੇ ਵਾਸਤੇ ਇਕ ਸੁੰਨ ਕਰ ਦੇਣ ਵਾਲਾ ਧਮਾਕਾ ਹੈ ਅਤੇ ਨਾਵਲ ਦਾ ਅੰਤ ਵੀ। ਪ੍ਰੰਤੂ ਇਸ ਭੇਤ ਦੀ ਜਾਣਕਾਰੀ ਹਰੀਸ਼ ਦੇ ਮਨ ਵਿਚ ਆਪਣੇ ਪਿਤਾ ਦੇ ਪ੍ਰਤੀ ਹੌਲੀ ਹੌਲੀ ਇਕੱਤਰ ਹੁੰਦੀ ਹੋਈ ਘਿਰਣਾ ਦੀ ਪੁਸ਼ਟੀ ਵੀ ਹੈ। ਉਹ ਇਸ ਦਾ ਤਰਕਸ਼ੀਲ ਆਧਾਰ ਹਾਸਲ ਕਰ ਲੈਂਦਾ ਹੈ। "ਪਿੱਤਰ-ਪੂਜਨ" ਦੇ ਦਿਨ ਇਹ ਨਾਵਲ ਦਾ ਵਿਡੰਬਨਾਤਮਕ ਅੰਤ ਹੈ। ਹਰੀਸ਼ ਅਖ਼ੀਰ ਵਿਚ ਇਕ ਵਿਜੇਤਾ ਵਾਂਗ ਬੰਬਈ ਵਾਪਸ ਮੁੜਦਾ ਹੈ ਅਤੇ ਰਮਾ ਇਕ ਹਾਰੀ ਹੋਈ ਅਤੇ ਲੱਜਤ ਧੀ ਦੀ ਤਰ੍ਹਾਂ ਵਾਪਸ ਜਾਂਦੀ ਹੈ।

... ਜਿਸ ਤਰ੍ਹਾਂ ਪਹਿਲੇ ਕਿਹਾ ਗਿਆ ਹੈ ਕਿ ਨਾਵਲ ਦਾ ਸਮਾਜ-ਸ਼ਾਸਤਰੀ ਪੱਖ ਵੀ ਹੈ ਜਿਹੜਾ ਬੇਧਿਆਨੀ ਜਿਹੀ ਵਿੱਚ ਇਕਹਿਰੇ ਕਥਾਨਕ ਤੋਂ ਬਾਹਰ, ਉਸ ਦੇ ਸਾਂਸਕ੍ਰਿਤਿਕ ਅਤੇ ਜਾਤੀ ਅਤੀਤ ਵਿੱਚ ਪਿੱਛਲ-ਝਾਤ ਨਾਲ ਪੇਸ਼ ਹੁੰਦਾ ਹੈ, ਜੋ ਖਿਮਾਨੰਦ ਜੀ ਰੋਜ਼ਾਨਾ ਕੋਈ ਨਾ ਕੋਈ ਕਹਾਣੀ ਜਾਂ ਦੰਦ-ਕਥਾ ਸੁਣਾ ਕੇ ਦੱਸਦੇ ਹਨ। ਜਿਵੇਂ ਲੋਕ—ਵਿਸ਼ੇਸ਼ ਕਰਕੇ ਪਹਾੜੀ ਰਾਜਪੂਤ, ਮੈਦਾਨ ਤੋਂ ਪਹਾੜਾਂ 'ਤੇ ਵਸਣ ਕਿਉਂ ਅਤੇ ਕਿਵੇਂ ਆਏ ? ਫੇਰ ਉਹ ਯੁੱਧਾਂ ਵਿਚ ਮੁੱਖ ਰੂਪ ਵਿੱਚ ਅੰਗਰੇਜ਼ਾਂ ਤੋਂ ਹਾਰ ਕੇ, ਨੱਸ ਕੇ ਇਨ੍ਹਾਂ ਦੁਰਾਡੇ ਪਰਬਤੀ ਇਲਾਕਿਆਂ ਵਿੱਚ ਵਸਣ ਵਾਸਤੇ ਆਏ ਅਤੇ ਆਪਣੇ ਨਾਲ ਆਪਣੀ ਵਿਸ਼ੇਸ਼ ਸੰਸਕ੍ਰਿਤੀ ਅਤੇ ਜੀਵਨ ਢੰਗ ਵੀ ਲੈ ਆਏ ਜਿਸ ਵਿੱਚ ਇਕ ਸਾਮੰਤੀ ਰਹਿੰਦ-ਖੂਹੰਦ ਸੀ 'ਤੇ ਦੂਜੇ ਪਾਸੇ ਹਿੰਦੂਆਂ ਦਾ ਵੈਦਿਕ ਪਰੰਪਰਾ-ਬੋਧ ਵੀ ਸੀ। ਨਾਵਲ ਵਿੱਚ ਇਸੇ ਪ੍ਰਸੰਗ ਵਿੱਚ ਸੂਕਤੀਆਂ ਅਤੇ ਵੈਦਿਕ ਸਲੋਕਾਂ ਆਦਿ ਦੀ ਬਹੁਲਤਾ ਹੈ। ਮਰਦ ਪ੍ਰਧਾਨ ਸਮਾਜਕ ਸੰਰਚਨਾ ਵਿੱਚ ਇਸਤ੍ਰੀਆਂ ਦੇ ਸ਼ੋਸ਼ਣ, ਉਨ੍ਹਾਂ ਦੀ ਵਿਰੋਧਤਾ ਅਤੇ ਮੁਕਾਬਲੇ ਦੀਆਂ ਕਥਾਵਾਂ ਚਲਦੀਆਂ ਰਹਿੰਦੀਆਂ ਹਨ। ਇਕ ਹੀ ਕਥਾ ਅਥਵਾ ਘਟਨਾ ਦੇ ਕਈ ਕਈ ਵਿਸ਼ਲੇਸ਼ਣ ਅਤੇ ਵਿਆਖਿਆਵਾਂ ਵੀ ਇਸੇ ਦੇ ਅੰਤਰਗਤ ਚਲਦੀਆਂ ਰਹਿੰਦੀਆਂ ਹਨ, ਜਿਵੇਂ ਪਹਾੜਾਂ ਦੀ ਕੋਈ ਚਿੜੀ ਜੋ ਵੀ ਗੁਣਗੁਣਾਉਂਦੀ ਜਾਂ ਚਹਿਚਹਾਉਂਦੀ ਹੈ ਉਸ ਦੀ ਆਪਣੀ ਇਕ ਨਿੱਜੀ ਕਟ

ਭਾਸ਼ਾ ਹੈ, ਜਿਸ ਦੇ ਅਨੇਕ ਭੇਤ ਹਨ। ਵਰਣਨਯੋਗ ਇਹ ਹੈ ਕਿ ਉਸ ਚਿੜੀ ਦਾ ਇਕ ਪਹਿਲਾ ਜਨਮ ਹੈ ਜਿਸ ਵਿੱਚ ਉਹ ਲਾਜ਼ਮੀ ਤੌਰ 'ਤੇ ਮਰਦ ਦੇ ਸ਼ੋਸ਼ਣ ਦਾ ਸ਼ਿਕਾਰ ਇਕ ਇਸਤ੍ਰੀ ਹੈ ਅਤੇ ਉਸੇ ਦੇ ਦੁੱਖ-ਰੰਜ ਦੀ ਕਥਾ, ਉਸ ਦੀ ਕੂਕ ਜਾਂ ਚਹਿਚਹਾਟ ਵਿਚ ਸੁਣਾਈ ਦੇਂਦੀ ਹੈ। ਨਾਵਲ ਦੇ ਅੰਤ ਵਿੱਚ ਉਸ ਕੁੜੀ (ਪਾਰਵਤੀ) ਦੀ ਕਥਾ ਨਾਲ ਜੁੜ ਕੇ ਇਹ ਰੂਪਕ ਸਪਸ਼ਟ ਹੋ ਜਾਂਦਾ ਹੈ। ਇਹ ਨਾਵਲ ਦੀ ਮਹੱਤਵਪੂਰਣ ਵਿਸ਼ੇਸ਼ਤਾ ਹੈ ਕਿ ਉਸ ਦਾ ਸਿਰਲੇਖ ਪੂਰੀ ਕਥਾ ਵਿਚ ਆਪਣੇ ਆਪ ਨਜ਼ਰ ਨਾ ਆਉਣ ਵਾਲੀ ਅੰਤਰਧਾਰਾ ਦੇ ਰੂਪ ਵਿਚ ਲਗਾਤਾਰ ਪ੍ਰਵਾਹਿਤ ਹੁੰਦਾ ਰਹਿੰਦਾ ਹੈ ਅਤੇ ਜਿਸਦੀ ਅਰਥਤਾ ਅਤੇ ਸਾਰਥਕਤਾ ਕਹਾਣੀ ਦੇ ਅੰਤ ਵਿੱਚ ਅਤਿਅੰਤ ਰਚਨਾਤਮਕ "ਡਿਵਾਇਸ" ਦੇ ਰੂਪ ਵਿਚ ਹੁੰਦੀ ਹੈ।

ਨਾਵਲ ਦੀ ਕਹਾਣੀ ਜੇ ਕਿਤੇ ਇਧਰ-ਉਧਰ ਦੇ ਪ੍ਰਸੰਗਾਂ ਵਿਚ ਜਾਂਦੀ ਵੀ ਹੈ, ਤਾਂ ਕਿਸੇ ਨਾ ਕਿਸੇ ਸਮਾਜਕ ਅਥਵਾ ਸਮਾਜ-ਸ਼ਾਸਤਰੀ ਗੁੱਥੀ ਨੂੰ ਸੁਲਝਾਉਣ ਜਾਂ ਸਮਝਣ ਦੇ ਲਈ ਵੀ। ਉਦਾਹਰਣ ਦੇ ਤੌਰ ਤੇ ਪਹਾੜੀ ਪ੍ਰਦੇਸ਼ ਦੇ ਨਿਵਾਸੀ ਏਨਾ ਪਛੜੇ ਹੋਏ ਜਾਂ "ਮੂਰਖ" ਅਥਵਾ ਬੇਵਕੂਫ ਕਿਉਂ ਹਨ ? ਹਰੀਸ਼ ਦਾ ਤਰਕ ਕੇਂਦ੍ਰਿਤ ਆਧੁਨਿਕ ਵਿਅਕਤਿਤਵ, ਉਨ੍ਹਾਂ ਦੇ ਇਨ੍ਹਾਂ ਝੁਕਾਵਾਂ ਦੇ ਪ੍ਰਤੀ ਬਿਲਕੁਲ ਕੋਈ ਹਮਦਰਦੀ ਨਹੀਂ ਰੱਖਦਾ ਅਤੇ ਉਨ੍ਹਾਂ ਦੇ ਪ੍ਰਤੀ ਉਸ ਦੇ ਮਨ ਵਿੱਚ ਇਕ ਲਾਪ੍ਰਵਾਹੀ ਹੈ। ਇਸੇ ਲਈ ਉਹ ਧਾਰਮਿਕ ਕਰਮਕਾਂਡਾਂ ਵਿੱਚ ਵੀ ਨਾ ਤਾਂ ਵਿਸ਼ਵਾਸ ਰੱਖਦਾ ਹੈ ਅਤੇ ਨਾ ਉਨ੍ਹਾਂ ਦਾ ਪਾਲਣ ਕਰਦਾ ਹੈ, ਸਗੋਂ ਆਪਣੇ ਤੇਜ਼ ਤਰਕਾਂ ਦੁਆਰਾ ਪੁਣ-ਛਾਣ ਕਰਦਾ ਹੋਇਆ ਉਨ੍ਹਾਂ ਨੂੰ ਇਕਦਮ ਛੱਡ ਦੇਣ ਦੀ ਮੰਗ ਕਰਦਾ ਹੈ . "ਅੱਜ ਪਹਾੜਾਂ ਦੀ ਹਾਲਤ ਇਹ ਹੈ ਕਿ ਇਥੇ ਕਿਸੇ ਦੇ ਰਹਿਣ ਦਾ ਕੋਈ ਅਰਥ ਨਹੀਂ ਰਹਿ ਗਿਆ ਹੈ। ਤੁਸੀਂ ਹੀ ਭਲਾ ਦੱਸੋ ਕਿ ਇਥੇ ਕੋਈ ਕਿਉਂ ਰਹੇ ?" ਉਹ ਇਸ ਦਲੀਲ ਵਿਚ ਵੀ ਕੋਈ ਵਜ਼ਨ ਨਹੀਂ ਦੇਖਦਾ ਕਿ ਇਹ ਸਾਡੇ ਪੁਰਖਿਆਂ ਦੀ ਜਨਮ-ਭੂਮੀ ਹੈ, ਇਸ ਲਈ ਇਥੇ ਰਹਿਣਾ ਚਾਹੀਦਾ ਹੈ, "ਪਹਾੜਾਂ ਦੇ ਬਾਰੇ ਖਾਸ ਕਰਕੇ ਸਾਡੇ ਪਹਾੜਾਂ ਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਇੱਥੇ ਬਹੁਤੇ ਲੋਕ ਮੈਦਾਨਾਂ ਵਿਚੋਂ ਨੱਸ ਕੇ ਆਏ। ਕਾਰਣ ਭਾਵੇਂ ਕੋਈ ਵੀ ਹੋਵੇ ਅਜਿਹੀ ਸਥਿਤੀ ਵਿੱਚ ਸਾਡੇ ਵੱਡੇ-ਵਡੇਰਿਆਂ ਦੀ ਜਨਮ-ਭੂਮੀ ਕਿਵੇਂ ਹੋਈ ? ... ਢੌਂਗ ਅਖੀਰ ਤੇ ਆਤਮਘਾਤੀ ਹੁੰਦਾ ਹੈ। ਤੇਰੀ ਸਰਕਾਰੀ ਨੌਕਰੀ ਹੈ, ਉਹ ਵੀ ਕਈ ਵਰ੍ਹੇ ਪੁਰਾਣੀ। ਚੰਗਾ ਇਹੀ ਹੈ ਕਿ ਆਪਣੀ ਬਦਲੀ ਕਿਸੇ ਸ਼ਹਿਰ ਵਿੱਚ ਕਰਵਾ ਲੈ ... ਆਤਮਹੱਤਿਆ ਅਤੇ ਆਤਮ-ਬਲੀਦਾਨ ਵਿੱਚ ਫ਼ਰਕ ਹੁੰਦਾ ਹੈ, ਭਰਾਵਾ। .... ਬੰਦ ਕਰ ਦੇ ਇਸ ਸਾਲੇ ਘਰ ਨੂੰ, ਜਿਹੜਾ ਤੇਰੇ ਬੱਚਿਆਂ ਦੇ ਭਵਿੱਖ ਤੇ ਕਾਲਖ ਪੋਚ ਰਿਹਾ ਹੈ ...।" ਹਰੀਸ਼ ਆਪਣੇ ਰਿਸ਼ਤੇ ਦੇ ਭਰਾ ਸੁਰਿੰਦਰ ਨੂੰ ਕਹਿੰਦਾ ਹੈ। ਕਥਾ ਦਾ ਇਹ ਪੱਖ ਪੂਰੇ ਨਾਵਲ ਵਿੱਚ ਸਮਾਨਾਂਤਰ ਰੂਪ ਵਿੱਚ ਚਲਦਾ ਹੈ। ਨਾਵਲਕਾਰ ਨੇ ਬਹੁਤ ਪ੍ਰਬੀਨਤਾ ਨਾਲ ਇਸ ਨੂੰ ਨਾਵਲ ਦੀ ਮੂਲ ਕਹਾਣੀ ਨਾਲ ਪਿਰੋ ਦਿੱਤਾ ਹੈ, ਜਿਸ ਨਾਲ ਉਹ ਸਿਰਫ਼ "ਰੋਟਾਰੀਕਲ" ਹੋਣ ਦੀ ਸਥੂਲ ਨੀਰਸਤਾ ਤੋਂ ਬਚ ਗਿਆ ਹੈ। ਇਸ ਤਰ੍ਹਾਂ ਨਾਵਲ ਦਾ ਸਮਾਜਕ ਬੋਧ, ਉਸ ਦੇ ਮਨੋਵਿਗਿਆਨਕ ਬੋਧ ਦਾ ਅਨਿੱਖੜ ਅੰਗ ਬਣ ਕੇ ਉਸ ਵਿੱਚ ਸਾਂਝੇ ਪੱਖਾਂ ਦੀ ਰਚਨਾਤਮਕ ਸੰਪੂਰਨਤਾ ਭਰਦਾ ਹੈ।

ਹਿੰਦੀ ਵਿੱਚ ਇਸ ਨਾਵਲ ਦਾ ਪ੍ਰਕਾਸ਼ਨ ਨਿਸ਼ਚਿਤ ਰੂਪ ਵਿੱਚ ਇਕ ਮਹੱਤਵਪੂਰਣ ਘਟਨਾ ਹੈ। ਨਾਵਲ ਜਿੰਨਾ ਸਮਕਾਲੀਨ ਜਾਂ ਸਮਕਾਲੀਨ ਹੋ ਕੇ ਪ੍ਰਸੰਗਿਕ ਹੈ, ਓਨਾ ਹੀ ਆਪਣੇ ਨਿੱਜੀ ਅਤੀਤ ਅਤੇ ਪਰੰਪਰਾ-ਬੋਧ ਨਾਲ ਸੰਪੰਨ ਵੀ। ਇਸ ਦੀ ਭਾਸ਼ਾ ਚਮਤਕਾਰਿਕ ਅਥਵਾ ਸਮਾਰਟ ਨਹੀਂ ਹੈ। ਉਸ ਵਿੱਚ ਹਿੰਦੀ ਕਥਾ-ਗਦ ਦਾ ਸੁਭਾਵਕ ਰੂਪ ਦਿਖਾਈ ਦੇਂਦਾ ਹੈ ਅਤੇ ਅਜਿਹਾ ਕੁਝ ਵੀ ਨਹੀਂ ਨਜ਼ਰ ਆਉਂਦਾ ਜਿਹੜਾ ਅਸਹਿਜ ਜਾਂ ਯਤਨ ਕਰਕੇ ਘੜਿਆ ਗਿਆ ਹੋਵੇ। ਫੇਰ ਵੀ ਇਸ ਨਾਵਲ ਵਿੱਚ ਇੱਕ ਡੂੰਘੀ ਪ੍ਰਯੋਗਾਤਮਕਤਾ ਹੈ ਜਿਸ ਨੇ ਆਪਣੇ ਆਪ ਨੂੰ ਅਲਗ ਰੂਪ ਵਿਚ ਨਹੀਂ ਰੱਖਿਆ। ਇਹ ਪ੍ਰਯੋਗਾਤਮਕਤਾ ਇਸ ਨੂੰ ਹਿੰਦੀ ਦੇ ਬਹੁਤੇ ਨਾਵਲਾਂ ਤੋਂ ਅਲਗ ਕਰਦੀ ਹੋਈ ਹਿੰਦੀ ਨਾਵਲ ਦੇ ਵਿਕਾਸ ਦੀ ਇਕ ਮਹੱਤਵਪੂਰਣ ਕੜੀ ਬਣਾਉਂਦੀ ਹੈ। (ਇਸ ਨਾਵਲ ਵਿਚ ਲੇਖਕ ਨੇ ਪਾਤਰਾਂ ਦੀ ਗੱਲਬਾਤ, ਵਾਰਤਾਲਾਪ ਸਮੇ ਅੰਗਰੇਜ਼ੀ ਭਾਸ਼ਾ ਦੀ ਬਹੁਤ ਵਰਤੋਂ ਕੀਤੀ ਹੈ। ਮੇਰੀ ਕੋਸ਼ਿਸ਼ ਰਹੀ ਹੈ ਕਿ ਅਨੁਵਾਦ ਕਰਦਿਆਂ ਆਮ ਪਾਠਕ ਲਈ ਸਰਲ, ਸਪਸ਼ਟ ਤੇ ਰੋਚਕ ਸ਼ੈਲੀ ਦਾ ਪ੍ਰਯੋਗ ਕੀਤਾ ਜਾਵੇ। ਲੋੜ ਅਨੁਸਾਰ ਪਾਤਰਾਂ ਦੀ ਵਾਰਤਾਲਾਪ ਨੂੰ ਕਈ ਥਾਵਾਂ ਤੇ ਅੰਗਰੇਜ਼ੀ ਵਿਚ ਹੀ ਰਹਿਣ ਦਿੱਤਾ ਗਿਆ ਹੈ ਤਾਂ ਕਿ ਨਾਵਲ ਦੀ ਮੌਲਿਕਤਾ ਨੂੰ ਠੇਸ ਨਾ ਪਹੁੰਚੇ।-ਅਨੁਵਾਦਕ)।

**—ਵਿਜਯਮੋਹਨ ਸਿੰਹ**

# ਪਹਿਲਾ ਦਿਨ

ਧੁੰਦ ਨੇ ਹੁਣ ਤੱਕ ਸਾਰੇ ਮਕਾਨ ਨੂੰ ਢੱਕ ਲਿਆ ਸੀ। ਬਿਨਾਂ ਆਵਾਜ਼ ਦੇ ਕੋਈ ਜਹਾਜ਼ ਜਾਂ ਗਲਾਈਡਰ ਜਿਵੇਂ ਚੁੱਪਚਾਪ ਆ ਕੇ ਕੀੜੇਮਾਰ ਦਵਾਈ ਦੇ ਧੂੰਏਂ ਵਰਗਾ ਇਹ ਸਭ ਛੱਡ ਗਿਆ ਸੀ। ਜਾਂ ਫਿਰ 'ਫਯਮਿਗੇਸ਼ਨ' (ਭਾਫ਼ ਵਾਲੇ ਇੰਜਣ) ਦੀ ਕੋਈ ਗੱਡੀ ਥੱਲੇ ਵਾਲੀ ਸੜਕ ਤੋਂ ਲੰਘਦੀ ਹੋਈ ਸਾਰੀ ਘਾਟੀ ਨੂੰ ਦੂਰ ਦੂਰ ਤੱਕ ਧੂੰਏਂ ਨਾਲ ਭਰ ਗਈ ਸੀ, ਜੋ ਤੇਜ਼ੀ ਨਾਲ ਉਪਰ ਵੱਲ ਨੂੰ ਵਧ ਰਿਹਾ ਸੀ।

ਦੂਰ ਦੂਰ ਤੱਕ ਫੈਲੇ ਪਿੰਡਾਂ ਦੀਆਂ ਰੌਸ਼ਨੀਆਂ ਪਹਿਲਾਂ ਪੀਲੀਆਂ ਪਈਆਂ ਸਨ, ਫਿਰ ਹੌਲੀ ਹੌਲੀ ਅਲੋਪ ਹੁੰਦੀਆਂ ਗਈਆਂ, ਦੂਰ ਕਿਸੇ ਉੱਚੇ ਪਹਾੜਾਂ ਦੇ ਮੋੜਾਂ ਉੱਤੇ ਗੁੰਮ ਹੁੰਦੀਆਂ ਮੋਟਰ-ਗੱਡੀਆਂ ਦੇ ਕਾਫ਼ਲੇ ਵਾਂਗ। ਕੁਝ ਦੇਰ ਪਹਿਲਾਂ ਰਮਾ ਨੇ ਬਾਹਰ ਜਾ ਕੇ ਦੇਖਿਆ ਸੀ। ਉਪਰ ਪਿੰਡ ਨਜ਼ਰ ਨਹੀਂ ਆ ਰਿਹਾ ਸੀ ਪਰ ਕਿਸੇ ਤੰਬੂ ਦੇ ਅੰਦਰ ਬਲਦੇ ਦੀਵੇ ਦੀ ਮਧਮ ਰੌਸ਼ਨੀ ਵਰਗੀ ਚਮਕ ਉਥੇ ਕੁਝ ਦੱਬੇ-ਢੱਕੇ ਹੋਣ ਦਾ ਭੁਲੇਖਾ ਪਾ ਰਹੀ ਸੀ। ਧੁੰਦ ਦੇ ਵਿਚ ਕਦੀ ਕਦਾਈ ਰੌਸ਼ਨੀ ਦਾ ਕੋਈ ਦਿਸਦਾ ਟੁੱਕੜਾ ਵੀ ਫਲੈਸ਼ ਲਾਈਟ ਵਾਂਗ ਚਮਕ ਜਾਂਦਾ ਸੀ। ਸੰਨਾਟਾ ਸੰਘਣਾ ਹੋ ਕੇ ਕੁਝ ਸੁਣਾਈ ਦੇਣ ਲੱਗ ਪਿਆ ਸੀ। ਨਦੀ ਦੀ ਆਵਾਜ਼ ਖ਼ਾਮੋਸ਼ੀ ਵਿਚ ਕਿਧਰੇ ਦੱਬ ਗਈ ਸੀ। ਉਂਜ ਨਦੀ ਦੀ ਆਵਾਜ਼ ਹੁਣ ਬਹੁਤ ਤੀਬਰ ਵੀ ਨਹੀਂ ਸੀ—ਪਹਿਲਾਂ ਵਰਗੀ। ਹੁਣ ਇਧਰ-ਉਧਰ ਪਏ ਪੱਥਰਾਂ ਦੀ ਢੁਆਈ ਹੋ ਚੁੱਕੀ ਸੀ ਇਸ ਲਈ ਨਦੀ ਦੇ ਪਾਣੀ ਵਿੱਚ ਕਿਧਰੇ ਕੋਈ ਟਕਰਾਹਟ ਨਹੀਂ ਕੋਈ ਕਲਕਲ ਵੀ ਨਹੀਂ। ਬਸ ਪਾਣੀ ਸਰਸਰਾਉਂਦਾ ਹੋਇਆ ਨਿਕਲ ਜਾਂਦਾ ਹੈ—ਕਿਸੇ ਸੱਪ ਵਾਂਗ। ਉਸਨੂੰ ਲੱਗ ਰਿਹਾ ਸੀ ਜਿਵੇਂ ਉਹ ਚੌਹਾਂ ਪਾਸਿਆਂ ਤੋਂ ਬੰਦ ਕਿਸੇ ਗੁਬਾਰੇ ਵਿੱਚ ਬੈਠ ਕੇ ਚਲ ਰਹੀ ਹੋਵੇ ਜਾਂ ਕਿਸੇ ਲਾਲਟੈਣ ਵਿਚ ਜੋ ਹੁਣ ਹਵਾ ਵਿਚ ਬਿਨਾਂ ਕਿਸੇ ਸਹਾਰੇ ਦੇ ਉਤਰ ਰਹੀ ਸੀ। ਬਾਰੀ ਦੇ ਠੰਢੇ ਸ਼ੀਸ਼ੇ ਬਾਹਰ ਧੁੰਦ ਤੇ ਅੰਦਰ ਉਸ ਦੇ ਸਾਹਾਂ ਨਾਲ ਕਦੋਂ ਦੇ ਧੁੰਦਲਾ ਗਏ ਸਨ। ਬਾਹਰ ਦਾ ਘੁੱਪ ਹਨੇਰਾ ਹੋਰ ਵੀ ਸੰਘਣਾ ਹੋ ਗਿਆ ਸੀ। ਉਸ ਨੇ ਆਪਣੀਆਂ ਅੱਖਾਂ ਨੂੰ ਮਲ ਕੇ ਦੇਖਿਆ ਸਚਮੁੱਚ ਉਹ ਕੁਝ ਵੀ ਨਹੀਂ ਦੇਖ ਸਕਦੀ ਸੀ।

ਕਿਸੇ ਅਪਸ਼ਗਨ ਵਾਂਗ ਸੀ ਇਹ ਧੁੰਦ—ਜਾਦੂ ਦੇ ਦੌਰਾਨ ਕੀਤੇ ਗਏ ਪੂਜਾ ਦੇ ਹਵਨ ਚੋਂ ਉਠਦੇ ਧੂੰਏਂ ਵਾਂਗ :

ਉਸ ਨੂੰ ਗੁੱਸਾ ਆ ਰਿਹਾ ਸੀ ਤੇ ਘਬਰਾਹਟ ਵੀ ਹੋ ਰਹੀ ਸੀ। ਬੇਵਕੂਫ਼ ਜਿਹੇ ਲੋਕ। ਏਨੀ ਦੇਰ ਕਰ ਦਿੱਤੀ। ਕੰਬਖ਼ਤ ਤਾਰ ਵੀ ਤਾਂ ਦੂਜੇ ਦਿਨ ਮਿਲੀ। ਕਿੰਨਾ ਚੰਗਾ ਹੁੰਦਾ ਜੇ ਡਾਕਟਰ ਨਾਇਡੂ ਨੂੰ ਲੈ ਆਉਂਦੀ। ਬਿਮਾਰੀ ਇਕ ਦਿਨ ਵਿਚ ਏਨੀ ਨਹੀਂ ਵਧੀ ਸੀ। ਘੱਟੋ ਘੱਟ ਇਕ ਹਫਤਾ ਤਾਂ ਲੱਗਾ ਹੀ ਹੋਵੇਗਾ। ਜੇ ਇਹ

ਏਨੀ ਦੇਰ ਨਾ ਕਰਦੇ ਤਾਂ ਸ਼ਾਇਦ ਏਨੀ ਉਲਝਣ ਨਾ ਹੁੰਦੀ। ਦੇਖੋ ਸ਼ਾਇਦ ਹੁਣ ਵੀ ਕੁਝ ਹੋ ਸਕੇ ਉਸਨੇ ਆਪਣੇ ਆਪ ਨੂੰ ਦਿਲਾਸਾ ਦਿੱਤਾ—ਕੱਲ੍ਹ ਸਵੇਰ ਤੱਕ ਜੇ ਸੁਰਿੰਦਰ 'ਨਾਈਟ੍ਰਫਿਸਾਈਡ' ਜਾਂ 'ਹਾਈਡ੍ਰੋਲੇਜਾਈਨ' ਵਿਚੋਂ ਕੋਈ ਵੀ ਦਵਾਈ ਲੈ ਆਇਆ ਤਾਂ ਉਹ ਬਿਮਾਰੀ ਨੂੰ ਵਸ ਤਾਂ ਕਰ ਹੀ ਲਵੇਗੀ। ਫਿਰ ਪਰਸੋਂ ਸਵੇਰੇ ਪਹਿਲੀ ਗੱਡੀ 'ਤੇ ਪਿਤਾ ਜੀ ਨੂੰ ਦਿੱਲੀ ਲੈ ਜਾਵੇਗੀ।

ਏਨਾ 'ਸੀਵਿਅਰ ਹਾਈ ਪ੍ਰਟੈਸ਼ਨ' ਉਨ੍ਹਾਂ ਨੂੰ ਹੋ ਕਿਵੇਂ ਗਿਆ ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ। ਉਹ ਉਂਝ ਵੀ ਨਿਯਮਾਂ ਦਾ ਪਾਲਣ ਕਰਨ ਵਾਲੇ ਅਤੇ ਧਾਰਮਿਕ ਰੁਚੀਆਂ ਵਾਲੇ ਵਿਅਕਤੀ ਸਨ। ਪੂਜਾ-ਪਾਠ ਅਤੇ ਰਹੁਰੀਤ ਦਾ ਹਮੇਸ਼ਾ ਧਿਆਨ ਰਖਦੇ ਸਨ ਜਿਸ ਕਰਕੇ ਉਨ੍ਹਾਂ ਦੀ ਸਿਹਤ ਹਮੇਸ਼ਾ ਠੀਕ ਰਹਿੰਦੀ ਸੀ। ਇਹੋ ਜਿਹੀ ਕੋਈ ਚਿੰਤਾ ਵੀ ਉਨ੍ਹਾਂ ਨੂੰ ਨਹੀਂ ਸੀ ਇਹ ਤਾਂ ਕੋਈ ਤਤਕਾਲਿਕ ਸੰਕਟ ਹੀ ਸੀ ਜੋ ਏਨਾ ਮਾਨਸਿਕ ਤਨਾਉ ਪੈਦਾ ਕਰ ਦੇਵੇ। ਜਦੋਂ ਸਵੇਰੇ ਉਸ ਨੇ ਪਿਤਾ ਜੀ ਨੂੰ ਦੇਖਿਆ ਤਾਂ ਉਹ ਹੈਰਾਨ ਰਹਿ ਗਈ ਸੀ। ਉਨ੍ਹਾਂ ਦਾ ਗੋਰਾ ਰੰਗ ਚੂਨੇ ਵਰਗਾ ਹੋ ਗਿਆ ਸੀ। ਚਮੜੀ ਸੁੱਕ ਕੇ ਹੱਡੀਆਂ ਨਾਲ ਜਾ ਲੱਗੀ ਸੀ। ਉਸਨੇ ਉਨ੍ਹਾਂ ਦਾ ਹੱਥ ਛੂਹਿਆ ਤਾਂ ਉਹ ਗਰਮ ਸੀ ਸ਼ਾਇਦ ਰਜ਼ਾਈ ਵਿਚ ਢੱਕਿਆ ਹੋਣ ਕਰਕੇ, ਪਰ ਗੋਰੀ ਚਮੜੀ ਸੱਪ ਦੀ ਕੰਜ ਵਰਗੀ ਚਮਕੀਲੀ, ਚੀਕਣੀ ਤੇ ਪਾਰਦਰਸ਼ੀ ਹੋ ਗਈ ਸੀ। ਸਾਰੀਆਂ ਹਰੀਆਂ ਹਰੀਆਂ ਨਾੜੀਆਂ ਸਪ ਦੀ ਕੰਜ ਵਰਗੀ ਕਿਸੇ ਰੰਗੀਨ ਅਟਲਸ (ਚਿੱਤਰਾਵਲੀ) ਦੇ ਨਕਸ਼ੇ ਤੇ ਦਿਖਾਈ ਦੇਣ ਵਾਲੀਆਂ ਆਡੀਆਂ-ਤਿਰਛੀਆਂ ਰੇਖਾਵਾਂ ਵਾਂਗ ਨਜ਼ਰ ਆ ਰਹੀਆਂ ਸਨ।

"ਕਿੰਨੀ ਦੇਰ ਤੋਂ ਸੁੱਤੇ ਹੋਏ ਨੇ ?" ਉਸਨੇ ਤਾਈ ਨੂੰ ਪੁੱਛਿਆ।

"ਤੇਰੇ ਆਉਣ ਤੋਂ ਥੋੜ੍ਹੀ ਦੇਰ ਪਹਿਲਾਂ ਹੀ ਸੁੱਤੇ ਹਨ, ਬਸ।"

"ਕੀ ਇਸ ਤੋਂ ਪਹਿਲਾਂ ਵੀ ਉਹ ਇਸ ਤਰ੍ਹਾਂ ਕਦੀ ਸੁੱਤੇ ਹਨ ?"

"ਹਾਂ, ਇਕ ਅੱਧ ਵਾਰ ਪਹਿਲਾਂ ਵੀ।" ਤਾਈ ਨੇ ਕਿਹਾ।

"ਕਦੋਂ-ਕਦੋਂ ?" ਉਸਦਾ ਅੰਦਰਲਾ ਡਾਕਟਰ ਜਾਗ ਪਿਆ ਸੀ।

"ਪਰਸੋਂ ਤੇ ਇਕ ਵਾਰ ਉਸ ਤੋਂ ਦੋ-ਤਿੰਨ ਦਿਨ ਪਹਿਲਾਂ।" ਤਾਈ ਥੋੜ੍ਹਾ ਰੁਕ ਕੇ ਬੋਲੀ ਸੀ, "ਪਰਸੋਂ ਦੋ ਵਾਰ ਹੋਇਆ ਸੀ।"

"ਮੈਨੂੰ ਤੁਸੀਂ ਪਹਿਲਾਂ ਕਿਉਂ ਨਹੀਂ ਬੁਲਾਇਆ ?" ਉਸਦੀ ਆਵਾਜ਼ ਵਿਚ ਕ੍ਰੋਧ ਸਪਸ਼ਟ ਸੀ।

"ਤੇਰੇ ਬਾਪੂ ਨੇ ਮਨ੍ਹਾ ਕੀਤਾ।" ਤਾਈ ਉਸਦਾ ਗੁੱਸਾ ਦੇਖ ਕੇ ਸਹਿਮ ਗਈ ਸੀ।

"ਪਰ ਉਹ ਤਾਂ ਬਿਮਾਰ ਹਨ। ਤੁਹਾਨੂੰ ਨਜ਼ਰ ਨਹੀਂ ਆ ਰਿਹਾ ਸੀ ਕੀ ਹੋ ਰਿਹਾ ਹੈ ?" ਗੁੱਸੇ ਨਾਲ ਉਸ ਦੀ ਆਵਾਜ਼ ਕੰਬਣ ਲੱਗ ਪਈ। ਚੁਫੇਰੇ ਸੰਨ੍ਹਾਟਾ ਛਾ ਗਿਆ। ਕਿਸੇ ਨੂੰ ਵੀ ਉਸ ਦੇ ਇਸ ਤਰ੍ਹਾਂ ਵਿਗੜਣ ਦੀ ਉਮੀਦ ਨਹੀਂ ਸੀ। ਉਹ ਬਹੁਤ ਹੀ ਸਰਲ ਸੁਭਾਅ ਦੀ ਸੀ।

"ਇਹ ਬਿਮਾਰੀ ਇਕ ਹਫ਼ਤੇ ਤੋਂ ਹੈ ? ਆਦਮੀ ਏਨਾ ਕਮਜ਼ੋਰ ਇਕ ਹਫ਼ਤੇ ਵਿਚ ਹੋ ਸਕਦਾ ਹੈ ? ਕੀ ਹਾਲ ਹੋ ਗਿਆ ਹੈ ? ਕੀ ਅਸੀਂ ਮਰ ਗਏ ਸੀ ...।" ਤੇ ਉਹ ਰੋਣ ਲੱਗ ਪਈ ਸੀ।

ਪਤਾ ਉਹਨੂੰ ਉਸ ਸਮੇਂ ਹੀ ਲੱਗ ਗਿਆ ਸੀ ਕਿ ਇਹ 'ਹੈਮਰੇਜ' ਹੀ ਹੈ,

ਪਰ ਉਸ ਨੇ ਆਪਣੇ ਆਪ ਨੂੰ ਇਸ ਬਾਰੇ ਸੋਚਣ ਤੋਂ ਜਾਣ ਬੁਝ ਕੇ ਰੋਕਿਆ। ਉਸ ਦੇ ਕੋਲ ਕੋਈ ਵੀ ਯੰਤਰ ਨਹੀਂ ਸੀ। ਕਿੰਨਾ ਚੰਗਾ ਹੁੰਦਾ ਜੇ ਉਹ ਘਟੋ ਘੱਟ ਬਲੱਡ-ਪ੍ਰੈਸ਼ਰ ਆਪਰੇਟਸ ਹੀ ਲੈ ਆਉਂਦੀ। ਨਬਜ ਤੋਂ ਹੀ ਉਸਨੇ ਅੰਦਾਜ਼ਾ ਲਾਇਆ ਸੀ ਕਿ ਹੇਠਲਾ ਖ਼ੂਨ ਦਾ ਦਾਬ ਹੀ 130 ਦੇ ਲਗਭਗ ਹੋਵੇਗਾ ਜੋ ਨਿਸ਼ਚਿਤ ਤੌਰ 'ਤੇ ਖ਼ਤਰੇ ਦਾ ਸੰਕੇਤ ਸੀ। ਉਪਰਲਾ ਖ਼ੂਨ ਦਾ ਦਾਬ ਵੀ 210 ਤੋਂ ਘੱਟ ਤਾਂ ਕੀ ਹੋਵੇਗਾ। ਕੀ ਕਰਨਾ ਚਾਹੀਦਾ ਹੈ ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ।

"ਰਮਾ ਦੀਦੀ, ਚਲ ਰੋਟੀ ਖਾ ਲੈ।" ਕਿਸੇ ਕੁੜੀ ਦੀ ਆਵਾਜ਼ ਸੀ।

ਉਸਨੇ ਮੁੜ ਕੇ ਦੇਖਿਆ ਦਰਵਾਜ਼ੇ ਵਿੱਚ ਇਕ ਪਰਛਾਵਾਂ ਸੀ। ਪਿਛਲੇ ਕਮਰੇ ਦੀ ਰੌਸ਼ਨੀ ਵਿੱਚ ਜਿਥੇ ਪਿਤਾ ਜੀ ਲੰਮੇ ਪਏ ਸਨ, ਉਹ ਗੱਤੇ ਦੀ ਕੱਟੀ ਕਿਸੇ ਮੂਰਤ ਵਾਂਗ ਲੱਗ ਰਹੀ ਸੀ।

ਰਮਾ ਬੜੀ ਦੇਰ ਤੋਂ ਅੰਦਰ ਦੀ ਰੌਸ਼ਨੀ ਬੁਝਾ ਕੇ ਬਾਰੀ ਦੇ ਸ਼ੀਸ਼ਿਆਂ ਵਿਚੋਂ ਬਾਹਰ ਹਨੇਰੇ ਵਿੱਚ ਦੇਖ ਰਹੀ ਸੀ। ਉਹ ਕੀ ਦੇਖ ਰਹੀ ਸੀ ਉਸਦੀ ਆਪਣੀ ਸਮਝ ਵਿਚ ਨਹੀਂ ਆ ਰਿਹਾ ਸੀ।

ਕੌਣ ਹੋਵੇਗੀ ਇਹ ਕੁੜੀ ਉਹ ਅੰਦਾਜ਼ਾ ਨਾ ਲਾ ਸਕੀ। ਰਮਾ ਨੇ ਉਸ ਨੂੰ ਸਵੇਰੇ ਹੀ ਪਹਿਲੀ ਵਾਰ ਵੇਖਿਆ ਸੀ। ਇਕ ਵਾਰ ਉਸਦਾ ਦਿਲ ਕੀਤਾ ਕਹਿ ਦੇਵੇ, "ਭੁੱਖ ਨਹੀਂ ਹੈ।" ਫਿਰ ਕੁਝ ਸੋਚ ਕੇ ਉਹ ਰੁਕ ਗਈ। ਖਾਣ ਦੀ ਸਚਮੁੱਚ ਉਸਦੀ ਇੱਛਾ ਨਹੀਂ ਸੀ। ਪਰ ਸਵੇਰ ਦੇ ਆਪਣੇ ਵਤੀਰੇ ਤੋਂ ਬਾਅਦ ਉਹ ਪੂਰਾ ਯਤਨ ਕਰ ਰਹੀ ਸੀ ਕਿ ਹੁਣ ਕਿਸੇ ਨੂੰ ਦੁੱਖ ਨਾ ਪਹੁੰਚਾਵੇ। ਉਹ ਉੱਠੀ ਤੇ ਉਦਾਸ ਜਿਹੀ ਚੱਲ ਪਈ। ਕੁੜੀ ਦਰਵਾਜ਼ੇ ਵਿਚੋਂ ਹਟ ਗਈ ਤੇ ਜਦੋਂ ਤਕ ਰਮਾ ਅੱਗੋ ਨਹੀਂ ਨਿਕਲ ਗਈ ਉਹ ਉਥੇ ਹੀ ਇਕ ਕੋਣੇ ਤੇ ਲੱਗੀ ਉਡੀਕ ਕਰਦੀ ਰਹੀ।

ਪਿਤਾ ਜੀ ਦੇ ਨੱਕ 'ਚੋਂ ਘੁਰਾੜਿਆਂ ਦੀ ਆਵਾਜ਼ ਆ ਰਹੀ ਸੀ ਜਿਵੇਂ ਗਹਿਰੀ ਨੀਂਦ ਵਿਚ ਹੋਣ। ਉਹ ਰੁੱਕ ਗਈ। ਉਸ ਨੇ ਫਿਰ ਖ਼ੂਨ ਦਾ ਦਾਬ ਚੈੱਕ ਕੀਤਾ। ਘੱਟ ਨਹੀਂ ਹੋਇਆ ਸੀ। ਵੈਸੇ ਉਸਨੂੰ ਇਹ ਆਪਰੇਟਸ ਜੋ ਦੁਪਹਿਰ ਨੂੰ ਮਾਸੀ ਬਾਜ਼ਾਰ ਦਾ ਇਕ ਆਰ. ਐਮ. ਪੀ. ਦੇ ਗਿਆ ਸੀ, ਬਹੁਤ ਜ਼ਿਆਦਾ ਠੀਕ ਨਹੀਂ ਸੀ ਲੱਗ ਰਿਹਾ। ਭਾਵੇਂ ਜਿੰਨਾ ਵੀ ਗ਼ਲਤ ਹੋਵੇ ਪਿਤਾ ਜੀ ਦੀ ਹਾਲਤ ਵਿਚ ਕਿਸੇ ਤਰ੍ਹਾਂ ਦਾ ਸੁਧਾਰ ਨਹੀਂ ਸੀ। ਅਜਿਹੀ ਹਾਲਤ ਵਿਚ ਉਡੀਕ ਕਰਨ ਦਾ ਕੋਈ ਮਤਲਬ ਨਹੀਂ ਸੀ। ਆਪਣੇ ਆਪ ਨੂੰ ਏਨਾ ਬੇਵਸ ਉਸਨੇ ਪਹਿਲਾਂ ਕਦੇ ਮਹਿਸੂਸ ਨਹੀਂ ਕੀਤਾ ਸੀ। ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਪਿਤਾ ਜੀ ਨੇ ਇਨ੍ਹਾਂ ਲੋਕਾ ਨੂੰ ਮਨ੍ਹਾ ਕੀਤਾ ਹੋਵੇਗਾ ਕਿ ਛੋਟੀ ਜਿਹੀ ਬਿਮਾਰੀ ਹੈ ਬੱਚਿਆਂ ਨੂੰ ਪਰੇਸ਼ਾਨ ਨਾ ਕਰੋ। ਪਰ ਉਸਨੂੰ ਲੱਗ ਰਿਹਾ ਸੀ ਕਿ ਉਹਨਾਂ ਨੂੰ ਨਾ ਬੁਲਾਣ ਦਾ ਕਾਰਣ ਕਿਤੇ ਪਿਤਾ ਜੀ ਦਾ ਗੁੱਸਾ ਤਾਂ ਨਹੀਂ ਸੀ ?

ਹਰੀਸ਼ ਨਾਲ ਤਾਂ ਉਹ ਸਦਾ ਤੋਂ ਹੀ ਨਾਰਾਜ਼ ਸਨ ਤੇ ਹੁਣ ਤਾਂ ਸ਼ਾਇਦ ਪਿਤਾ ਜੀ ਤੇ ਵੱਡੇ ਭਰਾ ਵਿਚਾਲੇ ਚਿੱਠੀ ਪੱਤਰ ਵੀ ਨਹੀਂ ਹੁੰਦਾ ਸੀ। ਉਹ ਹੀ ਉਹਨਾਂ ਦੋਨਾਂ ਦੇ ਵਿਚਕਾਰ ਮਾਧਿਅਮ ਰਹਿ ਗਈ ਸੀ। ਹਰੀਸ਼ ਨੇ ਇਕ ਪਾਰਸੀ ਕੁੜੀ ਨਾਲ ਵਿਆਹ ਕਰ ਲਿਆ ਸੀ ਤੇ ਪਿਤਾ ਜੀ ਨੇ ਸ਼ਾਇਦ ਹੀ ਕਦੀ ਕਿਸੇ

.ਗੈਰ-ਜਾਤੀ ਦੇ ਵਿਅਕਤੀ ਹੱਥੋਂ ਭੋਜਨ ਵੀ ਖਾਧਾ ਹੋਵੇ। ਉਹ ਉੱਚ ਜਾਤੀ ਦੇ ਸੂਰਜਬੰਸੀ ਖੱਤਰੀ ਸਨ। ਅਜਿਹਾ ਪਿਤਾ ਜੀ ਦਾ ਮੰਨਣਾ ਜਾਂ ਕਹਿਣਾ ਸੀ—ਅਤੇ ਖੱਤਰੀ ਸਿਰਫ ਖੱਤਰੀਆਂ ਨਾਲ ਹੀ ਸੰਬੰਧ ਰੱਖ ਸਕਦਾ ਸੀ, ਐਰੇ ਗੈਰੇ ਨਾਲ ਨਹੀਂ। ਉਹ ਆਪਣੀ ਬੰਸ-ਪਰੰਪਰਾ ਵਿਗਾੜਨਾ ਨਹੀਂ ਚਾਹੁੰਦੇ ਸਨ ਪਰ ਭਰਾ ਨੇ ਉਨ੍ਹਾਂ ਦੀ ਇਕ ਨਾ ਸੁਣੀ। ਨਤੀਜਾ ਉਹੀ ਹੋਇਆ ਜੋ ਇਹੋ ਜਿਹੇ ਵੇਲੇ ਹੋ ਸਕਦਾ ਸੀ। ਭਰਾ ਦੇ ਵਿਆਹ ਵਿਚ ਵਰ ਵਾਲੇ ਪਾਸਿਉਂ ਸਿਰਫ ਉਹ ਹੀ ਹਾਜ਼ਰ ਸੀ। ਉਹ ਵੀ ਕਿਸੇ ਤਰ੍ਹਾਂ ਹਿੰਮਤ ਕਰਕੇ ਚਲੀ ਗਈ ਸੀ ਨਹੀਂ ਤਾਂ ਜਦੋਂ ਉਸਨੇ ਪਿਤਾ ਜੀ ਤੋਂ ਜਾਣ ਦੀ ਆਗਿਆ ਮੰਗੀ ਤਾਂ ਇਕ ਵਾਰ ਤਾਂ ਉਸ ਨੂੰ ਵੀ ਲੱਗਿਆ ਕਿ ਉਹ ਮਨ੍ਹਾ ਕਰ ਰਹੇ ਹਨ। ਉਹ ਬੋਲਦੇ ਬੋਲਦੇ ਰੁਕ ਗਏ ਸਨ। ਫਿਰ ਇਕ ਲੰਮੀ ਚੁੱਪ ਤੋਂ ਬਾਅਦ ਉਨ੍ਹਾਂ ਕਿਹਾ ਸੀ, "ਠੀਕ ਹੈ ! ਮੈਂ ਤੈਨੂੰ ਮਨ੍ਹਾ ਨਹੀਂ ਕਰ ਸਕਦਾ, ਬਾਕੀ ਤੂੰ ਆਪ ਸੋਚ ਲੈ। ਆਖ਼ਰ ਤੇਰਾ ਭਰਾ ਹੈ, ਭਲਾ ...।"

ਆਖਰੀ ਵਾਕ ਉਨ੍ਹਾਂ ਕੁਝ ਇਸ ਤਰ੍ਹਾਂ ਕਿਹਾ ਸੀ ਕਿ ਬਿਨਾਂ ਬੋਲੇ ਹੀ ਮੰਤਵ ਸਪਸ਼ਟ ਹੋ ਗਿਆ ਸੀ। ਸ਼ਾਇਦ ਉਨ੍ਹਾਂ ਦਾ ਖ਼ਿਆਲ ਸੀ ਕਿ ਭਲਾ ਤੂੰ ਕਿਉਂ ਸੰਬੰਧ ਵਿਗਾੜਦੀ ਹੈਂ, ਜ਼ਿੰਦਗੀ ਪਈ ਹੈ। ਮੇਰਾ ਕੀ ਹੈ ਮੈਂ ਤਾਂ ਡੁੱਬਦਾ ਸੂਰਜ ਹਾਂ।

ਪਿਤਾ ਜੀ 'ਤੇ ਉਸ ਨੂੰ ਬੜਾ ਗੁੱਸਾ ਆਇਆ ਸੀ। ਉਹ ਆਦਤਨ ਘੱਟ ਬੋਲਦੇ ਸਨ ਪਰ ਜਦੋਂ ਵੀ ਬੋਲਦੇ ਸਨ ਸੋਚ ਸਮਝ ਕੇ ਬੋਲਦੇ ਸਨ, ਜਿਸਨੂੰ ਆਪਣੀ ਸਮਝ ਅਨੁਸਾਰ ਸਮਝਣਾ ਪੈਂਦਾ ਸੀ। ਠੀਕ ਹੈ ਤੁਸੀਂ ਮਨ੍ਹਾ ਕਰ ਦਿਉ ਪਰ ਇਹ ਵੀ ਕੋਈ ਤਰੀਕਾ ਹੈ, ਆਪਣੀ ਇੱਛਾ ਦੂਜੇ 'ਤੇ ਠੋਸਣ ਦਾ। ਜ਼ਮਾਨਾ ਬਦਲ ਗਿਆ ਹੈ ਪਰ ਇਹ ਹਨ ਕਿ ਕੁਝ ਦੇਖਣਾ-ਸੁਣਨਾ ਹੀ ਨਹੀਂ ਚਾਹੁੰਦੇ। ਫਰਜ਼ ਕਰੋ ਜੇ ਤੁਸੀਂ ਖੱਤਰੀ ਹੀ ਹੋ ਤਾਂ ਵੀ ਬਾਹਰ ਦੀ ਕਿਸੇ ਵੀ ਕੁੜੀ ਨਾਲ ਵਿਆਹ ਕਰਨਾ ਤੁਹਾਡੇ ਲਈ ਜਾਇਜ਼ ਹੈ। ਰਾਜਾ ਲੋਕ ਇਹੀ ਤਾਂ ਕਰਦੇ ਸਨ ਅਤੇ ਜੇ ਆਧੁਨਿਕ ਚਿਕਿਤਸਾ ਸ਼ਾਸਤਰੀ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਵੀ ਖੁੱਲ੍ਹਾਪਨ ਹੋਣਾ ਹੀ ਤਾਂ ਫ਼ਾਇਦੇਮੰਦ ਸੀ। ਉਹ ਪਿਤਾ ਜੀ ਨੂੰ ਦੱਸਣਾ ਚਾਹੁੰਦੀ ਸੀ ਕਿ ਅੱਜ ਦੁਨੀਆ ਵਿਚ ਅਖਾਉਤੀ ਸ਼ੁਧ ਪ੍ਰਜਾਤੀਆਂ ਨਹੀਂ ਬਚੀਆਂ ਹਨ, ਜੋ ਹਨ, ਜਿਵੇਂ ਪਾਰਸੀ, ਉਹ ਖ਼ੁਦ ਹੀ ਘਟ ਰਹੇ ਹਨ। ਜੀਵਨ ਦਾ ਅਰਥ ਹੀ ਫੈਲਣਾ ਹੈ, ਆਪਣੇ ਆਪ ਤੱਕ ਕੇਂਦ੍ਰਿਤ ਹੋਣਾ ਨਹੀਂ। ਉਸ ਨੇ ਫ਼ੈਸਲਾ ਕਰ ਲਿਆ ਸੀ—ਕੁਝ ਵੀ ਹੋਵੇ ਉਹ ਜਾਵੇਗੀ ਤੇ ਉਹ ਗਈ। ਪਰ ਪਿਤਾ ਜੀ ਦਾ ਰੋਅਬ ਏਨਾ ਜ਼ਬਰਦਸਤ ਸੀ ਕਿ ਪਰਿਵਾਰ ਦਾ ਕੋਈ ਹੋਰ ਮੈਂਬਰ ਨਹੀਂ ਗਿਆ। ਇਥੋਂ ਤੱਕ ਕਿ ਤਾਇਆ ਜੀ ਦਾ ਜਵਾਨ ਪੁੱਤਰ ਵੀ ਪਿਤਾ ਜੀ ਦੀ ਮਰਜ਼ੀ ਦੇ ਖ਼ਿਲਾਫ਼ ਜਾਣ ਦੀ ਹਿੰਮਤ ਨਾ ਕਰ ਸਕਿਆ।

ਅਸਲ ਵਿਚ ਉਹਨਾਂ ਦਾ ਪਰਿਵਾਰ ਸਾਂਝਾ ਪਰਿਵਾਰ ਸੀ। ਤਾਇਆ ਜੀ ਦੀ ਮੌਤ ਕਹਿੰਦੇ ਹਨ ਉਦੋਂ ਹੀ ਹੋ ਗਈ ਸੀ ਜਦੋਂ ਸੁਰਿੰਦਰ ਚਾਰ-ਪੰਜ ਸਾਲ ਦਾ ਸੀ। ਉਹ ਵੱਡੇ ਭਰਾ ਮਤਲਬ ਹਰੀਸ਼ ਤੋਂ ਚਾਰ ਸਾਲ ਵੱਡਾ ਸੀ। ਇਸ ਤਰ੍ਹਾਂ ਪਿਤਾ ਜੀ ਦੋਹਾਂ ਪਰਿਵਾਰਾਂ ਦੇ ਮੁੱਖੀ ਬਣ ਗਏ ਤੇ ਉਨ੍ਹਾਂ ਦੀ ਗੱਲ ਜਾਣੇ-ਅਣਜਾਣੇ ਪੱਥਰ 'ਤੇ ਲਕੀਰ ਸੀ ਜਿਸਨੂੰ ਕੋਈ ਵੀ ਮੰਨਣ ਤੋਂ ਇਨਕਾਰ ਨਹੀਂ ਕਰ ਸਕਦਾ ਸੀ।

ਪਰ ਇਕ ਹੱਦ ਤਕ ਪਿਤਾ ਜੀ ਤੇ ਵੱਡੇ ਭਰਾ ਦੇ ਵਿਚਕਾਰ ਇਕ ਦਰਾੜ

ਹਮੇਸ਼ਾ ਤੋਂ ਹੀ ਸੀ, ਜੋ ਇਸ ਘਟਨਾ ਤੋਂ ਬਾਅਦ ਵਿੱਥ ਬਣ ਗਈ ਸੀ। ਦਰਾੜ ਕਿਉਂ ਰਹੀ ਸੀ ਇਸਦਾ ਉਸਨੂੰ ਥੋੜ੍ਹਾ ਜਿਹਾ ਪਤਾ ਤਾਂ ਸੀ ਕਿ ਹਰੀਸ਼ ਇਹ ਮੰਨਦਾ ਸੀ ਕਿ ਮਾਂ ਦੀ ਮੌਤ ਲਈ ਪਿਤਾ ਜੀ ਜ਼ਿੰਮੇਵਾਰ ਸਨ। ਕਿਵੇਂ ? ਇਹ ਉਹ ਕਦੀ ਨਹੀਂ ਸਮਝ ਸਕੀ ਸੀ। ਹੋ ਸਕਦਾ ਹੈ ਭਰਾ ਨੂੰ ਮਾਂ ਨਾਲ ਅਥਾਹ ਪਿਆਰ ਰਿਹਾ ਹੋਵੇ। ਕਿਉਂਕਿ ਮਾਂ ਦੀ ਮੌਤ ਏਨੀ ਅਚਾਨਕ ਹੋਈ ਹੋਣੀ ਹੈ ਕਿ ਉਸਨੂੰ ਲੱਗਾ ਹੋਵੇਗਾ ਕਿ ਮਾਂ ਦੇ ਲਈ ਜੋ ਹੋਣਾ ਚਾਹੀਦਾ ਸੀ ਉਹ ਨਹੀਂ ਕੀਤਾ ਗਿਆ। ਅਤੇ ਸਮੇਂ ਦੇ ਬੀਤਣ ਨਾਲ ਉਸਦਾ ਸ਼ੱਕ ਵਿਸ਼ਵਾਸ ਵਿੱਚ ਬਦਲ ਗਿਆ ਲਗਦਾ ਸੀ। ਹਰੀਸ਼ ਤੋਂ ਪਿਤਾ ਜੀ ਥੋੜ੍ਹਾ ਦੱਬਦੇ ਸਨ। ਉਹ ਹਰੀਸ਼ ਨੂੰ ਸਦਾ ਖੁਸ਼ ਰਖਣ ਦਾ ਯਤਨ ਕਰਦੇ। ਭਾਵੇਂ ਉਪਰੋਂ ਉਹ ਕਿੰਨਾ ਵੀ ਸਹਿਜ ਨਜ਼ਰ ਆਉਂਦੇ ਸਨ, ਅੰਦਰੋਂ ਉਹ ਓਨਾ ਹੀ ਬੇਚੈਨ ਤੇ ਅਸੰਤੁਸ਼ਟ ਸਨ। ਉਸਨੇ ਕਦੇ ਵੀ ਉਹ ਨਹੀਂ ਕੀਤਾ ਜੋ ਪਿਤਾ ਜੀ ਨੇ ਚਾਹਿਆ। ਉਨ੍ਹਾਂ ਦੀ ਇੱਛਾ ਸੀ ਕਿ ਹਰੀਸ਼ ਸਾਇੰਸ ਦੇ ਵਿਸ਼ੇ ਲੈ ਕੇ ਇੰਜੀਨੀਅਰ ਬਣੇ। ਉਸ ਨੇ ਸਾਇੰਸ ਨਾ ਪੜ੍ਹਨ ਦੀ ਜ਼ਿੱਦ ਠਾਣ ਲਈ। ਇੰਟਰ ਵਿਚ ਸਾਇੰਸ ਵਿਚ ਪਹਿਲਾ ਦਰਜਾ ਪ੍ਰਾਪਤ ਹੋਣ ਤੇ ਹਿਸਾਬ ਤੇ ਭੌਤਿਕੀ ਵਿਚ 'ਡਿਸਟਿੰਗਸ਼ਨ' ਦੇ ਬਾਵਜੂਦ ਉਸਨੇ ਬੀ. ਏ. ਵਿਚ ਦਾਖਲਾ ਲਿਆ। ਰਮਾ ਨੂੰ ਹੈਰਾਨੀ ਹੁੰਦੀ ਸੀ ਜਿਸ ਆਦਮੀ ਦੇ ਮੂੰਹੋਂ ਨਿਕਲੇ ਲਫਜ਼ ਪਰਿਵਾਰ ਨੂੰ ਤਾਂ ਛੱਡੋ ਪੂਰੀ ਬਰਾਦਰੀ ਲਈ ਆਖ਼ਰੀ ਗੱਲ ਹੁੰਦੇ ਸਨ ਉਹ ਆਪਣੇ ਹੀ ਪੁੱਤਰ ਦੇ ਸਾਮ੍ਹਣੇ ਇਸ ਤਰ੍ਹਾਂ ਹਾਰ ਕਿਉਂ ਜਾਂਦੇ ਸਨ।

ਰਮਾ ਨੇ ਮੁਸ਼ਕਲ ਨਾਲ ਇਕ ਰੋਟੀ ਖਾਧੀ ਤੇ ਵਾਪਸ ਪਿਤਾ ਜੀ ਦੇ ਕੋਲ ਆ ਗਈ। ਉਨ੍ਹਾਂ ਦੇ ਘੁਰਾੜੇ ਅਜੇ ਵੀ ਪੂਰੇ ਕਮਰੇ ਵਿਚ ਸੁਣਾਈ ਦੇ ਰਹੇ ਸਨ। ਉਸਨੇ ਦੇਖਿਆ ਉਹ ਲੜਕੀ ਜੋ ਉਸਨੂੰ ਖਾਣੇ ਤੇ ਬੁਲਾਉਣ ਆਈ ਸੀ ਕੋਲ ਬੈਠੀ ਚੁੱਪਚਾਪ ਪਿਤਾ ਜੀ ਨੂੰ ਦੇਖ ਰਹੀ ਸੀ। ਉਹ ਏਨੀ ਇਕਾਗਰ ਸੀ ਕਿ ਰਮਾ ਦੇ ਆਉਣ ਦਾ ਉਸਨੂੰ ਉਦੋਂ ਤੱਕ ਪਤਾ ਨਾ ਲੱਗਾ, ਜਦੋਂ ਤੱਕ ਕਿ ਉਹ ਪਿਤਾ ਜੀ ਦੀ ਨਬਜ਼ ਨਾ ਦੇਖਣ ਲੱਗ ਪਈ। ਇਸ ਤੇ ਉਹ ਘਬਰਾ ਕੇ ਉੱਠੀ ਤੇ ਅੰਗੀਠੀ ਦੀ ਅੱਗ ਠੀਕ ਕਰਕੇ ਉਥੇ ਹੀ ਖੜ੍ਹੀ ਹੋ ਗਈ।

ਪਿਤਾ ਜੀ ਦਾ ਚਿਹਰਾ ਇਕਦਮ ਸ਼ਥਿਰ ਸੀ। ਦਿਨ ਵਿਚ ਇਕ ਵਾਰ ਉਨ੍ਹਾਂ ਨੂੰ ਹੋਸ਼ ਆਈ ਸੀ। ਉਹ ਰਮਾ ਨੂੰ ਇਕਦਮ ਨਹੀ ਪਛਾਣ ਸਕੇ ਸਨ। ਬੜੀ ਮੁਸ਼ਕਲ ਨਾਲ ਪਾਰਵਤੀ ਕਹਿ ਕੇ ਉਨ੍ਹਾਂ ਨੇ ਆਪਣਾ ਹੱਥ ਹਿਲਾਇਆ ਸੀ। ਉਸਨੇ ਪਿਤਾ ਜੀ ਦਾ ਹੱਥ ਆਪਣੇ ਹੱਥਾਂ ਵਿਚ ਫੜ ਲਿਆ ਸੀ।

"ਨਹੀਂ, ਮੈਂ ਹਾਂ ਪਿਤਾ ਜੀ ਰਮਾ।" ਉਸਨੇ ਆਪਣੇ ਆਪ ਨੂੰ ਸੰਭਾਲਦਿਆਂ ਕਿਹਾ ਸੀ।

"ਕੌਣ? ਪਾਰਵਤੀ ? ਉਨ੍ਹਾਂ ਨੇ ਥਥਲਾਉਂਦੀ ਜ਼ਬਾਨ ਨਾਲ ਮੁਸ਼ਕਲ ਨਾਲ ਦੁਹਰਾਇਆ ਸੀ।

"ਮੈਂ ਰਮਾ ? ਪਿਤਾ ਜੀ, ਰਮਾ।" ਉਸ ਨੂੰ ਜ਼ੋਰ ਜ਼ੋਰ ਨਾਲ ਕਈ ਵਾਰ ਕਹਿਣਾ ਪਿਆ ਸੀ ਤਾਂ ਕਿਤੇ ਉਹ ਉਸਨੂੰ ਪਛਾਣ ਸਕੇ ਸਨ।

"ਰਮਾ !" ਕਹਿ ਕੇ ਉਨ੍ਹਾਂ ਨੇ ਆਪਣਾ ਹੱਥ ਪਰ੍ਹੇ ਕਰ ਲਿਆ ਸੀ। "ਤੂੰ

ਕਿਵੇਂ ਆਈ ?" ਉਨ੍ਹਾਂ ਨੇ ਕਿਸੇ ਤਰ੍ਹਾਂ ਦੂਜਾ ਪ੍ਰਸ਼ਨ ਕੀਤਾ ਸੀ।

"ਉਵੇਂ ਹੀ ਆ ਗਈ ਤੁਹਾਨੂੰ ਮਿਲਣ!' ਰਮਾ ਨੇ ਸਮਝਾਣ ਦੀ ਕੋਸ਼ਿਸ਼ ਕੀਤੀ ਸੀ। ਪਰ ਉਨ੍ਹਾਂ ਉਸਦੀ ਗੱਲ ਸੁਣੀ ਸੀ ਜਾਂ ਨਹੀਂ ਉਹ ਸਮਝ ਨਾ ਸਕੀ। ਉਸ ਦੇ ਇਕਦਮ ਬਾਅਦ ਹੀ ਉਹ ਫਿਰ ਬੇਹੋਸ਼ ਹੋ ਗਏ ਸਨ। ਤਾਈ ਨੇ ਉਂਜ ਉਸ ਨੂੰ ਸਵੇਰੇ ਹੀ ਦੱਸ ਦਿੱਤਾ ਸੀ ਕਿ ਪਿਤਾ ਜੀ ਨੂੰ ਇਹ ਨਾ ਦੱਸੇ ਕਿ ਉਸ ਨੂੰ ਤਾਰ ਦੇ ਕੇ ਬੁਲਾਇਆ ਗਿਆ ਹੈ। ਤਾਈ ਪਿਤਾ ਜੀ ਦਾ ਬਹੁਤ ਆਦਰ ਕਰਦੀ ਸੀ ਤੇ ਉਨ੍ਹਾਂ ਦੇ ਖਿਲਾਫ਼ ਜਾਣ ਦੀ ਹਿੰਮਤ ਨਹੀਂ ਕਰ ਸਕਦੀ ਸੀ।

ਇਸ ਬੇਹੋਸ਼ੀ ਤੋਂ ਬਾਅਦ ਉਸਨੂੰ ਕੋਈ ਸ਼ੱਕ ਨਹੀਂ ਰਹਿ ਗਿਆ ਸੀ ਕਿ ਇਹ 'ਹੈਮਰੇਜ਼' ਹੀ ਹੈ।

"ਹੁਣ ਕੀ ਹਾਲ ਹੈ ?" ਉਸ ਕੁੜੀ ਨੇ ਜੋ ਉਸ ਦੇ ਨੇੜੇ ਹੀ ਖੜੀ ਸੀ ਪਹਿਲੀ ਵਾਰ ਹਿੰਮਤ ਕਰਕੇ ਉਸ ਨਾਲ ਥੋੜ੍ਹੀ ਗੱਲ ਕੀਤੀ ਸੀ।

ਰਮਾ ਦੀ ਸਮਝ ਵਿਚ ਨਹੀਂ ਆਇਆ ਕੀ ਜਵਾਬ ਦੇਵੇ।

"ਮਾਸਟਰ ਜੀ ਠੀਕ ਹੋ ਜਾਣਗੇ ?" ਕੁੜੀ ਦੀ ਆਵਾਜ਼ ਵਿਚ ਅਸੀਮ ਚਿੰਤਾ ਸੀ।

ਰਮਾ ਨੇ ਇਸ ਵਾਰ ਝੁਕੇ ਹੋਏ ਹੀ ਮੁੜ ਕੇ ਦੇਖਿਆ। ਕੁੜੀ ਸਹਿਮੀ ਹੋਈ ਖੜੀ ਸੀ। ਉਸ ਨੇ ਠੰਢ ਤੋਂ ਬਚਣ ਲਈ ਉਲਟੇ ਹੱਥ ਨਾਲ ਆਪਣੀ ਸਾੜ੍ਹੀ ਨਾਲ ਚਿਹਰੇ ਦੇ ਹੇਠਲੇ ਹਿੱਸੇ ਨੂੰ ਢੱਕਿਆ ਹੋਇਆ ਸੀ। ਇਸ ਨਾਲ ਉਸਦੀ ਖੱਬੀ ਅੱਖ ਵੀ ਲਗਭਗ ਛੁਪ ਗਈ ਸੀ। ਹੁਣ ਉਸ ਨੇ ਧਿਆਨ ਕੀਤਾ ਕਿ ਕੁੜੀ ਨੇ ਕੈਸ਼ਮੀਲੋਨ ਦਾ ਹਲਕਾ ਜਿਹਾ ਸਵੈਟਰ ਪਾਇਆ ਹੋਇਆ ਸੀ ਜੋ ਇਸ ਠੰਢ ਤੋਂ ਬਚਣ ਲਈ ਕਾਫ਼ੀ ਨਹੀਂ ਸੀ।

"ਹੂੰ !" ਕਹਿ ਕੇ ਰਮਾ ਸਿੱਧੀ ਹੋਈ ਸੀ ਤੇ ਪਹਿਲੀ ਵਾਰ ਉਸਨੇ ਮੁਸਕਰਾਉਣ ਦਾ ਯਤਨ ਕੀਤਾ ਸੀ।

ਆਖਰੀ ਪਲ ਤੱਕ ਜ਼ਿੰਦਗੀ ਵਾਸਤੇ ਸੰਘਰਸ਼ ਕਰਨਾ ਉਸਦਾ ਪੇਸ਼ਾ ਸੀ। ਫਿਰ ਇਹ ਤਾਂ ਉਸ ਦੇ ਪਿਤਾ ਸਨ। ਇਸ ਤੇ ਵੀ ਉਹ ਉਸ ਨੂੰ ਕੁਝ ਵੀ ਸਪਸ਼ਟ ਨਹੀਂ ਦੱਸ ਸਕੀ। ਆਮ ਵਾਕ ਹੀ ਕਹਿ ਦੇਂਦੀ, ਰਟੇ-ਰਟਾਏ ਜਿਹੜੇ ਰੋਜ਼ ਦਰਜਨਾਂ ਵਾਰ ਦੁਹਰਾਣ ਦੀ ਆਦੀ ਸੀ "ਦੇਖਦੇ ਹਾਂ।" ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ।" ਆਦਿ। ਪਰ ਇਸ ਵੇਲੇ ਉਸ ਨੇ ਕੁੜੀ ਨੂੰ ਨਹੀਂ, ਆਪਣੇ ਆਪ ਨੂੰ ਹੀ ਵਿਸ਼ਵਾਸ ਦੁਆਉਣਾ ਸੀ।

ਕੁੜੀ ਉਸੇ ਤਰ੍ਹਾਂ ਹੀ ਖੜ੍ਹੀ ਸੀ। ਰਮਾ ਵੀ ਚੁੱਪਚਾਪ ਉਸਦੇ ਨਾਲ ਪਿਤਾ ਜੀ ਨੂੰ ਦੇਖਣ ਲੱਗ ਪਈ। ਉਨ੍ਹਾਂ ਦੀਆਂ ਅੱਖਾਂ ਖੁੱਲ੍ਹੀਆਂ ਸਨ, ਜਿਵੇਂ ਉਹ ਅਕਸਰ ਸੌਣ ਵੇਲੇ ਹੁੰਦੀਆਂ ਸਨ। ਉਹ ਬਿਲਕੁਲ ਉਨ੍ਹਾਂ ਦੇ ਸੌਣ ਦਾ ਭੁਲੇਖਾ ਪਾ ਰਹੀਆਂ ਸਨ ਇਸ ਲਈ ਤਾਈ ਘੜੀ-ਮੁੜੀ ਕਹਿ ਰਹੀ ਸੀ, ਹੁਣ ਉਠ ਜਾਣਗੇ। ਉਨ੍ਹਾਂ ਦੇ ਮੂੰਹ 'ਚੋਂ ਲਾਰ ਵਗਣ ਲੱਗੀ ਸੀ। ਕੁੜੀ ਨੇ ਸਿਰ੍ਹਾਣੇ ਰੱਖੇ ਹੋਏ ਨੈਪਕਿਨ ਨਾਲ ਬਹੁਤ ਹੀ ਸਹਿਜ ਢੰਗ ਨਾਲ ਉਨ੍ਹਾਂ ਦਾ ਮੂੰਹ ਪੂੰਝਿਆ ਤੇ ਵਾਪਸ ਰਮਾ ਤੋਂ ਥੋੜ੍ਹੀ ਦੂਰੀ ਤੇ ਆ ਕੇ ਖੜੀ ਹੋ ਗਈ।

ਸੀਮਿੰਟ ਦਾ ਮਕਾਨ ਹੋਣ ਕਰਕੇ ਠੰਢ ਕੁਝ ਜਿਆਦਾ ਹੀ ਲੱਗ ਰਹੀ ਸੀ। ਚਾਰ ਕਮਰਿਆਂ ਵਾਲੇ ਡਾਕ ਬੰਗਲੇ ਵਰਗਾ ਇਹ ਮਕਾਨ ਪਿਤਾ ਜੀ ਨੇ ਸੇਵਾ-ਨਿਵਿਰਤ

ਹੋਣ ਤੋਂ ਸਾਲ ਪਹਿਲਾਂ ਹੀ ਬਣਵਾਇਆ ਸੀ। ਉਨ੍ਹਾਂ ਨੂੰ ਲੈਂਟਰ ਦੀਆਂ ਸਿੱਧੀਆਂ ਛੱਤਾਂ ਵਾਲੇ ਮਕਾਨਾਂ ਤੋਂ ਬੜੀ ਚਿੜ ਸੀ। ਸੀਮਿੰਟ ਦੀਆਂ ਚਾਦਰਾਂ ਨਾਲ ਢੱਕੇ ਇਸ ਮਕਾਨ ਦੇ ਅੰਦਰ 'ਫਾਲਸ' ਸੀਲਿੰਗ ਲੱਗੀ ਹੋਈ ਸੀ। ਵਧੀਆ ਪਲਾਈਵੁਡ ਦੀ। ਇਸ ਕੰਮ ਲਈ ਉਹ ਕਾਰੀਗਰ ਦਿੱਲੀ ਤੋਂ ਲਿਆਏ ਸਨ। ਹਰ ਕਮਰੇ ਵਿਚ 'ਫਾਇਅ ਪਲੇਸ' (ਅੰਗੀਠੀ, ਆਤਸ਼ਦਾਨ ਜਾਂ ਚੁੱਲ੍ਹਾ) ਸੀ ਜਿਸਦੀ ਚਿਮਨੀ ਉਪਰ ਵਲ ਨਿਕਲੀ ਹੋਈ ਸੀ। ਇਸ ਸਮੇਂ ਕਮਰੇ ਵਿਚ ਅੱਗ ਦੇ ਇਲਾਵਾ ਬਿਜਲੀ ਦਾ ਹੀਟਰ ਵੀ ਜਲ ਰਿਹਾ ਸੀ ਜੋ ਪਿਤਾ ਜੀ ਦੇ ਪਲੰਘ ਦੇ ਨੇੜੇ ਸੀ। ਇਹ ਉਹੀ ਪਲੰਘ ਸੀ ਜੋ ਉਨ੍ਹਾਂ ਨੂੰ ਦਾਜ ਵਿਚ ਮਿਲਿਆ ਸੀ। ਇਕ ਅਰਸੇ ਤੱਕ ਇਹ ਭਵਾਲੀ ਪਿਆ ਰਿਹਾ ਫਿਰ ਜਦੋਂ ਪਿੰਡ ਤੱਕ ਮੋਟਰ ਆ ਗਈ—1963 ਦੇ ਆਸਪਾਸ, ਉਹ ਇਸਨੂੰ ਪਿੰਡ ਰੱਖ ਗਏ ਸਨ। ਇਥੇ ਉਵੇਂ ਦਾ ਉਵੇਂ ਹੀ ਪਿਆ ਰਿਹਾ ਸੀ। ਮਕਾਨ ਬਣ ਜਾਣ ਤੋਂ ਬਾਅਦ ਇਸਨੂੰ ਖੋਲ੍ਹਿਆ ਗਿਆ ਸੀ ਤੇ ਪਾਲਸ਼ ਕਰਕੇ ਪਿਤਾ ਜੀ ਨੇ ਵਰਤਣਾ ਸ਼ੁਰੂ ਕਰ ਦਿੱਤਾ ਸੀ। ਵੀਹ ਸਾਲ ਤਕ ਇਸਦੇ ਬੱਝੇ ਰਹਿਣ ਦਾ ਪਿਤਾ ਜੀ ਦੇ ਹੁਕਮ ਤੋਂ ਇਲਾਵਾ ਹੋਰ ਕੀ ਕਾਰਣ ਹੋ ਸਕਦਾ ਸੀ।

ਮਾਂ ਲਈ ਪਿਤਾ ਜੀ ਦਾ ਪਿਆਰ ਉਹਨੂੰ ਸ਼ਾਹ ਜਹਾਨ ਵਰਗਾ ਲੱਗਦਾ ਸੀ। ਉਨ੍ਹਾਂ ਲੋਕਾਂ ਦੀ ਕਹਾਣੀ ਵੀ ਕੁਝ ਉਸੇ ਤਰ੍ਹਾਂ ਦੀ ਸੀ। ਮਾਂ ਪੰਜਵੇਂ ਜਾਂ ਛੇਵੇਂ ਬੱਚੇ ਨੂੰ ਜਨਮ ਦੇਣ ਸਮੇਂ ਮਰੀ ਸੀ। ਬੱਚਾ ਵੀ ਨਹੀਂ ਬਚਿਆ ਸੀ। ਇਸ ਮਕਾਨ ਦਾ ਨਾਂ ਵੀ 'ਦੁਰਗਾ ਕੁਟੀਰ' ਸੀ, ਮਾਂ ਦੇ ਨਾਂ ਉਤੇ। ਉਸ ਸਮੇਂ ਉਹ ਦੋ-ਢਾਈ ਸਾਲ ਦੀ ਸੀ। ਜਦੋਂ ਤਕ ਉਹ ਬੱਚੀ ਸੀ ਪਿਤਾ ਜੀ ਦੀ ਸਾਰੀ ਦੁਨੀਆ ਉਸ ਦੇ ਦੁਆਲੇ ਘੁੰਮਦੀ ਸੀ। ਉਹ ਕਦੋਂ ਉੱਠੀ ਹੈ, ਪਿਸ਼ਾਬ ਕਰਨ ਗਈ ਹੈ, ਦੰਦ ਸਾਫ਼ ਕੀਤੇ ਹਨ, ਚਾਹ ਪੀਤੀ ਹੈ, ਰੋਟੀ ਖਾਧੀ ਹੈ, ਕਪੜੇ ਪ੍ਰੈੱਸ ਕੀਤੇ ਹਨ, ਸਕੂਲ ਦਾ ਸਮਾਂ ਹੋ ਗਿਆ ਹੈ, ਆਦਿ ਤੋਂ ਲੈ ਕੇ ਸ਼ਾਮ ਨੂੰ ਸਕੂਲ ਦਾ ਕੰਮ ਕਰਨਾ ਹੈ, ਕੱਲ੍ਹ ਦੀ ਤਿਆਰੀ ਕਰਨੀ ਹੈ ਅਤੇ ਕਿੰਨੇ ਵਜੇ ਸੌਣਾ ਹੈ, ਇਹ ਸਭ ਦੇਖਣਾ ਪਿਤਾ ਜੀ ਦਾ ਕੰਮ ਸੀ।

ਉਸਦੇ ਇੰਟਰ ਕਰਨ ਲਈ ਨੈਨੀਤਾਲ ਜਾਣ ਕਰਕੇ ਹੀ ਪਿਤਾ ਜੀ ਨੇ ਇਕੱਲਤਾ ਮਹਿਸੂਸ ਕਰਨੀ ਸ਼ੁਰੂ ਕਰ ਦਿੱਤੀ ਸੀ। ਉਦੋਂ ਵੀ ਹਰ ਸ਼ਨਿੱਚਰਵਾਰ ਨੂੰ ਉਹ ਭਵਾਲੀ ਆ ਜਾਂਦੀ ਸੀ ਤੇ ਵਿੱਚ ਇਕ-ਅੱਧ ਚੱਕਰ ਪਿਤਾ ਜੀ ਦਾ ਵੀ ਲੱਗ ਜਾਂਦਾ ਸੀ। ਪਰ ਉਸਦੇ ਅਲਾਹਾਬਾਦ ਜਾਂਦੇ ਹੀ ਪਿਤਾ ਜੀ ਬਿਲਕੁਲ ਇਕੱਲੇ ਹੋ ਗਏ ਸਨ। ਉਨ੍ਹਾਂ ਕੋਲ ਕਰਨ ਵਾਸਤੇ ਕੁਝ ਨਹੀਂ ਰਹਿ ਗਿਆ ਸੀ। ਉਦੋਂ ਉਨ੍ਹਾਂ ਨੇ ਜੋਤਿਸ਼ ਤੇ ਵੇਦਾਂਤ ਪੜ੍ਹਨਾ ਸ਼ੁਰੂ ਕਰ ਦਿੱਤਾ ਸੀ। ਧਰਮ ਵਿਚ ਉਨ੍ਹਾਂ ਦੀ ਰੁਚੀ ਸ਼ੁਰੂ ਤੋਂ ਹੀ ਸੀ।

ਜਦੋਂ ਐਮ. ਬੀ. ਬੀ. ਐੱਸ. ਦਾ ਪਹਿਲਾ ਸਾਲ ਪੂਰਾ ਕਰਕੇ ਉਹ ਛੁੱਟੀਆਂ ਵਿਚ ਘਰ ਆਈ ਸੀ ਤਾਂ ਘਰ ਵਿਚ ਜੋਤਿਸ਼ ਤੇ ਵੈਦਿਕ ਦੀਆਂ ਪੁਸਤਕਾਂ ਤੋਂ ਇਲਾਵਾ ਜਿਸ ਚੀਜ਼ ਨੇ ਉਸ ਨੂੰ ਹੈਰਾਨ ਕੀਤਾ ਸੀ ਉਹ ਸੀ ਪੂਰੇ ਆਕਾਰ ਦੀ ਇਕ ਔਰਤ ਦੀ ਤਸਵੀਰ। ਉੱਨ੍ਹੀਂ ਸਾਲਾਂ ਵਿਚ ਪਹਿਲੀ ਵਾਰ ਉਸਨੇ ਉਹ ਤਸਵੀਰ ਦੇਖੀ ਸੀ। ਉਹਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਇਹ ਮਾਂ ਹੈ, ਪਰ ਹੈਰਾਨੀ ਦੀ ਗੱਲ ਇਹ ਸੀ ਕਿ ਹੁਣ ਤਕ ਪਿਤਾ ਜੀ ਨੇ ਇਹ ਤਸਵੀਰ ਉਸ ਤੋਂ ਕਿਉਂ ਛੁਪਾ ਕੇ ਰੱਖੀ

ਸੀ। ਕੀ ਸਿਰਫ਼ ਇਸ ਲਈ ਕਿ ਉਸਨੂੰ ਮਾਂ ਦੀ ਯਾਦ ਨਾ ਆਵੇ ? ਤਸਵੀਰ ਨਾਲ ਉਸਦੀ ਸ਼ਕਲ ਏਨੀ ਮਿਲਦੀ ਸੀ ਕਿ ਜੇ ਉਸੇ 'ਪੋਜ਼' ਵਿਚ—ਪਫ਼ ਬਾਹਾਂ ਵਾਲੇ ਬਲਾਊਜ਼ ਤੇ ਸਿੱਧੇ ਪੱਲੇ ਦੀ ਸਾੜ੍ਹੀ ਪਾ ਕੇ ਉਸ ਦੀ ਵੀ ਇਕ ਫੋਟੋ ਖਿੱਚੀ ਜਾਂਦੀ ਤੇ ਦੋਹਾਂ ਤਸਵੀਰਾਂ ਨੂੰ ਇਕੱਠਾ ਰੱਖਿਆ ਜਾਂਦਾ ਤਾਂ ਸ਼ਾਇਦ ਉਹ ਆਪ ਵੀ ਆਪਣੀ ਤਸਵੀਰ ਪਛਾਣ ਨਾ ਸਕਦੀ। ਤਾਈ ਉਸਨੂੰ ਕਿਹਾ ਕਰਦੀ ਸੀ ਕਿ ਉਸ ਦਾ ਮੁਹਾਂਦਰਾ ਆਪਣੀ ਮਾਂ 'ਤੇ ਹੈ। ਅਸਲ ਵਿਚ ਮਾਂ ਦੀ ਤਸਵੀਰ ਵੀ 18-19 ਸਾਲ ਦੀ ਉਮਰ ਦੇ ਆਸਪਾਸ ਦੀ ਹੀ ਸੀ।

ਉਸਨੇ ਮਾਂ ਦੀ ਤਸਵੀਰ ਅੱਗੇ ਹੱਥ ਜੋੜ ਦਿੱਤੇ ਸਨ। ਵੱਡੇ ਭ੍ਰਾ ਨੇ ਉਸਨੂੰ ਬਚਪਨ ਵਿਚ ਜਦੋਂ ਇਕ ਰਾਤ ਸੁਪਨੇ ਵਿਚ ਉਸਨੇ ਇਕ ਔਰਤ ਨੂੰ ਵੇਖਿਆ ਸੀ, ਤਾਂ ਕਿਹਾ ਸੀ—ਹੁਣ ਜਦੋਂ ਤੈਨੂੰ ਕਦੀ ਮਾਂ ਦਿਖਾਈ ਦੇਵੇ ਤਾਂ ਸਿਰਫ਼ ਹੱਥ ਜੋੜ ਦੇਵੀਂ।

ਉਸਨੂੰ ਲੱਗਦਾ ਸੀ ਜਿਵੇਂ ਮਾਂ ਨੇ ਮਰ ਕੇ ਪਿਤਾ ਜੀ ਨੂੰ ਬੜੇ ਭਾਰੀ ਗੁਨਾਹ ਵਿਚ ਤੜਫਣ ਲਈ ਛੱਡ ਦਿੱਤਾ ਸੀ। ਗੁਨਾਹ ਦੀ ਇਸ ਨਰਕ ਦੀ ਅੱਗ ਵਿਚੋਂ ਉਹ ਆਪਣੇ ਆਪ ਨੂੰ ਕਦੇ ਵੀ ਕੱਢ ਨਹੀਂ ਸਕੇ ਸਨ। ਕਦੀ ਕਿੱਧਰੇ ਉਸ ਨੇ ਇਕ ਕਹਾਣੀ ਪੜ੍ਹੀ ਸੀ। ਇਕ ਡਾਕਟਰ ਨੂੰ ਇਕ ਰੇਡ-ਇੰਡੀਅਨ ਪਿੰਡ ਵਿਚ ਬੱਚੇ ਦੇ ਜਣਨ ਸਮੇਂ ਬੁਲਾਇਆ ਗਿਆ। ਮੁਟਿਆਰ 'ਪ੍ਰਾਇਮੀ ਗਰੇਵਿਡਾ' ਹੈ। ਦਰਦ ਨਾਲ ਤੜਫ਼ ਰਹੀ ਹੈ। ਉਸ ਝੌਂਪੜੀ ਦੇ ਇਕ ਕੋਣੇ ਵਿਚ ਪਤੀ ਬੈਠਾ ਹੈ। ਜਨਮ ਦੇਣ ਤੋਂ ਪਹਿਲਾਂ ਪਤਨੀ ਦੀਆਂ ਚੀਕਾਂ ਨਾਲ ਝੌਂਪੜੀ ਕੰਬ ਜਾਂਦੀ ਹੈ। ਪੁੱਤਰ ਜਨਮ ਲੈਂਦਾ ਹੈ। ਡਾਕਟਰ ਪਤੀ ਨੂੰ ਖ਼ੁਸ਼ਖਬਰੀ ਦੇਣ ਜਾਂਦਾ ਹੈ ਪਰ ਪਤਾ ਲੱਗਦਾ ਹੈ ਕਿ ਉਦੋਂ ਤੱਕ ਪਤੀ ਨੇ ਇਕ ਤੇਜ਼ ਛੁਰੀ ਨਾਲ ਆਪਣਾ ਗਲਾ ਵੱਢ ਲਿਆ ਹੈ।

ਉਦੋਂ ਤੋਂ ਉਸ ਨੂੰ ਲਗਦਾ ਹੈ ਕਿ ਪਿਤਾ ਜੀ ਵੀ ਉਸੇ ਨਾਇਕ ਵਾਂਗ ਹਨ ਜੋ ਆਪਣੇ ਆਪ ਨੂੰ ਸਜ਼ਾ ਦਿੰਦਾ ਹੈ। ਇਹ ਕੋਈ ਹੈਰਾਨੀ ਦੀ ਗੱਲ ਵੀ ਨਹੀਂ ਹੈ। ਉਸ ਨੇ ਕਈ ਵਾਰ ਦੇਖਿਆ ਵੀ ਹੈ ਕਿ ਕੁਝ ਪਤੀ ਜਣੇਪੇ ਨੂੰ ਲੈ ਕੇ ਆਪਣੀਆਂ ਪਤਨੀਆਂ ਤੋਂ ਵੀ ਵੱਧ ਚਿੰਤਾ ਕਰਦੇ ਤੇ ਦੁੱਖੀ ਨਜ਼ਰ ਆਉਂਦੇ ਹਨ। ਉਸਦੇ ਆਪਣੇ ਸਾਮ੍ਹਣੇ ਇਕ ਜਨਾਬ ਦਾ 'ਲੇਬਰ-ਰੂਮ' ਦੇ ਅੱਗੇ ਇਸ ਲਈ 'ਨਰਵਸ ਬ੍ਰੇਕਡਾਊਨ' ਹੋ ਗਿਆ ਸੀ ਕਿਉਂਕਿ ਉਸ ਦੀ ਪਤਨੀ ਨੂੰ ਬੱਚੇ ਨੂੰ ਜਨਮ ਦੇਣ ਵਿਚ ਕੁਝ ਦੇਰ ਲੱਗ ਰਹੀ ਸੀ।

ਰਮਾ ਨੇ ਦੋਵਾਂ ਹੱਥਾਂ ਨਾਲ ਆਪਣਾ ਮੂੰਹ ਪੂੰਝਿਆ ਤੇ ਕੁੜੀ ਦੇ ਪ੍ਰਸ਼ਨ ਦੇ ਉੱਤਰ ਵਿਚ ਲਗਭਗ ਆਪਣੇ ਆਪ ਵਿਚ ਅਚਾਨਕ ਹੀ ਬੋਲਣ ਲੱਗ ਪਈ :

"ਹੋ ਤੇ ਸਭ ਕੁਝ ਸਕਦਾ ਸੀ ਪਰ ਇਥੇ ਤਾਂ ਕੁਝ ਹੈ ਹੀ ਨਹੀਂ। ਜੇ 'ਸੁਰਿੰਦਰ' 'ਨਾਈਟ੍ਰਫਿਸਾਈਡ' ਲੈ ਆਇਆ ਤਾਂ ਕੁਝ ਨਾ ਕੁਝ ਹੋ ਜਾਏਗਾ। ਅਸਲ ਵਿਚ ਇਹ 'ਹੈਮਰੇਜ਼' ਹੈ, ਇਹ ਸੌਂ ਨਹੀਂ ਰਹੇ ਸਨ 'ਕੋਮਾ' (ਬੇਹੋਸ਼ੀ) ਵਿਚ ਹਨ। ਕਹਿ ਨਹੀਂ ਸਕਦੀ ਕਿਸ ਤਰ੍ਹਾਂ ਦਾ 'ਹੈਮਰੇਜ਼' ਹੈ। ਸ਼ਾਇਦ ਖ਼ੂਨ ਦੇ ਜੰਮ ਜਾਣ ਦੇ ਧੱਬੇ ਦੀ ਲਾਗ ਕਰਕੇ ਹੈ। 'ਕੈਟ ਸਕੈਨ' ਦੀ ਜ਼ਰੂਰਤ ਸੀ ਤਦ ਸਹੀ ਡਾਏਗਨੋਜ਼ ਹੋ ਸਕਦਾ ਸੀ, ਪਰ ਇਥੇ ਤਾਂ ਮੈਨੂੰ ਲੱਗ ਰਿਹਾ ਹੈ 'ਸੇਰਿਬ੍ਰੇਲ' ਵਿਚ 'ਹੈਮਰੇਜ਼' ਹੈ। ਸਰਜਰੀ ਦੀ ਲੋੜ ਪੈ ਸਕਦੀ ਹੈ। ਨਾਇਡੂ ਠੀਕ ਦੱਸ ਸਕਦਾ ਸੀ। ਇਨ੍ਹਾਂ ਨੇ ਦੋ ਦਿਨ ਤੋਂ

ਕੁਝ ਖਾਧਾ ਵੀ ਨਹੀਂ ਹੈ। ਐਨ. ਜੀ ਟਿਊਬ ਨਾਲ ਕੁਝ ਦੇਣਾ ਚਾਹੁੰਦੀ ਸੀ। ਪਰ ਹੁਣ ਕੀ ਹੋਵੇਗਾ।"

ਕੁੜੀ ਹੈਰਾਨ ਹੋ ਕੇ ਉਸਨੂੰ ਦੇਖ ਰਹੀ ਸੀ। 'ਨਾ ਰੋ, ਨਾ ਰੋ, ਠੀਕ ਹੋ ਜਾਣਗੇ।" ਕੁੜੀ ਨੇ ਕਿਸੇ ਤਰ੍ਹਾਂ ਕਿਹਾ ਸੀ ਤੇ ਆਪ ਵੀ ਰੋਣ ਲੱਗ ਪਈ ਸੀ। ਦੋਨਾਂ ਹੱਥਾਂ ਵਿਚ ਆਪਣਾ ਮੂੰਹ ਛੁਪਾ ਕੇ ਰਮਾ ਰੋਣ ਲੱਗ ਪਈ ਸੀ।

ਰਮਾ ਨੇ ਜਲਦੀ ਹੀ ਆਪਣੇ ਆਪ ਨੂੰ ਸੰਭਾਲ ਲਿਆ। ਉਸਨੂੰ ਆਪਣੇ ਉਤੇ ਬੜੀ ਹੈਰਾਨੀ ਹੋਈ ਕਿ ਉਹ ਇਸ ਅਨਪੜ੍ਹ, ਉੱਜਡ ਕੁੜੀ ਨਾਲ ਕੀ ਬੋਲ ਰਹੀ ਸੀ। ਇਹ ਵਿਚਾਰੀ ਨੇ ਕੀ ਸਮਝਿਆ ਹੋਵੇਗਾ। ਪਰ ਜਿਸ ਤਰ੍ਹਾਂ ਉਹ ਕੁੜੀ ਬਿਨਾਂ ਆਵਾਜ਼ ਕੱਢੇ ਸਿਸਕ ਸਿਸਕ ਕੇ ਰੋ ਰਹੀ ਸੀ ਉਸਨੇ ਰਮਾ ਨੂੰ ਹੈਰਾਨ ਕਰ ਦਿੱਤਾ। ਰਮਾ ਉਸਨੂੰ ਚੁੱਪ ਨਾ ਕਰਾ ਸਕੀ ਤੇ ਬੜੀ ਦੇਰ ਰੋਣ ਤੋਂ ਬਾਅਦ ਉਹ ਆਪ ਹੀ ਚੁੱਪ ਹੋ ਗਈ।

ਰਮਾ ਨੂੰ ਫਿਰ ਨਾਇਡੂ ਦੀ ਯਾਦ ਆਉਣ ਲੱਗੀ ਸੀ, ਆਪਣੇ ਡਾਕਟਰੀ ਮਹੱਤਵ ਦੇ ਲਈ ਹੀ ਨਹੀਂ, ਸਗੋਂ ਆਪਣੇ ਭਾਵਨਾਤਮਕ ਸਹਾਰੇ ਲਈ ਵੀ। ਉਹ ਦਿਲੋਂ ਚਾਹ ਰਹੀ ਸੀ ਕਿ ਨਾਇਡੂ ਨਾਲ ਹੁੰਦਾ, ਖਾਸ ਕਰਕੇ ਇਹੋ ਜਿਹੇ ਮੌਕੇ ਤੇ ਜਦ ਕਿ ਉਹ ਬਿਲਕੁਲ ਇਕੱਲੀ ਰਹਿ ਗਈ ਸੀ। ਉਹ ਰਮਾ ਦੇ ਰਾਤ ਦੇ ਸਫ਼ਰ 'ਤੇ ਚਲਣ ਸਮੇਂ ਦਿੱਲੀ ਵਿਚ ਹੀ ਬਹੁਤ ਫ਼ਿਕਰਮੰਦ ਸੀ। ਉਹ ਉਸਨੂੰ ਘੱਟੋ ਘੱਟ ਰਾਮਨਗਰ ਤੱਕ ਛੱਡਣ ਆਉਣਾ ਚਾਹੁੰਦਾ ਸੀ ਪਰ ਰਮਾ ਨੇ ਹੀ ਉਸਨੂੰ ਰੋਕ ਦਿੱਤਾ ਸੀ। ਉਂਜ ਵੀ ਨਾਇਡੂ ਦੇ ਕੋਲ ਛੁੱਟੀਆਂ ਨਹੀਂ ਸਨ, ਅਤੇ ਉਹਨਾਂ ਦੇ ਵਿਭਾਗ ਦਾ ਦੂਜਾ ਰਜਿਸਟਰਾਰ ਪਹਿਲਾਂ ਹੀ ਛੁੱਟੀ ਤੋਂ ਵਾਪਸ ਨਹੀਂ ਆਇਆ ਸੀ। ਪਰ ਇਹ ਵੀ ਏਨਾ ਵੱਡਾ ਕਾਰਣ ਨਹੀਂ ਸੀ। ਅਸਲ ਵਿਚ ਰਮਾ ਨੂੰ ਇਹ ਗੱਲ ਪਸੰਦ ਨਹੀਂ ਸੀ ਕਿ ਉਹ ਬੇਮਤਲਬ ਕਿਸੇ ਗਾਰਡ ਵਾਂਗ ਉਸਦੀ ਰੱਖਿਆ ਲਈ ਅੱਧੇ ਰਸਤੇ ਤਕ ਆਵੇ ਤੇ ਆਪਣੀ ਹੱਦ ਆਉਂਦੇ ਹੀ ਵਾਪਸ ਮੁੜ ਜਾਵੇ। ਉਹ ਉਸਨੂੰ ਪਿੰਡ ਲਿਆ ਨਹੀਂ ਸਕਦੀ ਸੀ। ਪਿਤਾ ਜੀ ਨੂੰ ਉਹ ਬਿਲਕੁਲ ਪਸੰਦ ਨਹੀਂ ਸੀ। ਨਾਇਡੂ ਨੂੰ ਲੈ ਕੇ ਪਿਤਾ ਜੀ ਤੇ ਉਸ ਵਿਚਾਲੇ ਲਗਾਤਾਰ ਖਿੱਚੋ-ਤਾਣ ਚਲ ਰਹੀ ਸੀ। ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਕੀ ਕਰੇ ? ਉਸਦੇ ਸਾਹਮਣੇ ਚੋਣ ਦਾ ਪ੍ਰਸ਼ਨ ਸੀ ਹੀ ਨਹੀਂ। ਉਹ ਕਿਸੇ ਨੂੰ ਛੱਡ ਨਹੀਂ ਸਕਦੀ ਸੀ ਇਸ ਲਈ ਪਿਛਲੇ ਦੋ ਸਾਲਾਂ ਤੋਂ ਇਹੋ ਹਾਲਤ ਚਲ ਰਹੀ ਸੀ।

ਪਿਤਾ ਜੀ ਦੇ ਮੂੰਹੋਂ ਨਿਕਲੀ ਇਕ ਅਜੀਬ ਜਿਹੀ ਆਵਾਜ਼ ਨੇ ਉਸ ਨੂੰ ਡਰਾ ਦਿੱਤਾ। ਉਸਨੇ ਫਟਾਫਟ ਉਹਨਾਂ ਦੀ ਨਬਜ਼ ਦੇਖੀ, ਮੱਥੇ ਨੂੰ ਹੱਥ ਲਾਇਆ, ਸਭ ਠੀਕ ਸੀ। ਉਹ ਫਿਰ ਪਹਿਲਾਂ ਵਾਂਗ ਘੁਰਾੜੇ ਮਾਰਨ ਲੱਗ ਪਏ ਸਨ। ਗਲਤੀ ਹੋ ਗਈ ਸੀ। ਜੇ ਉਹ ਸਵੇਰੇ ਹੀ ਤਾਈ ਦੀ ਗੱਲ ਨਾ ਮੰਨ ਕੇ ਆਪਣੀ ਪੜ੍ਹਾਈ ਦਾ ਸਹਾਰਾ ਲੈਂਦੀ ਤਾਂ ਸ਼ਾਇਦ ਅੱਜ ਸ਼ਾਮ ਤੱਕ ਹੀ ਦਵਾਈ ਆ ਜਾਂਦੀ। ਤਦ ਉਹ ਮੂਰਖਾਂ ਵਾਂਗ ਮੰਨ ਗਈ ਸੀ ਕਿ ਪਿਤਾ ਜੀ ਸੁੱਤੇ ਪਏ ਹਨ। ਨਤੀਜਾ ਇਹ ਹੋਇਆ ਕਿ ਜਦੋਂ ਤਕ ਉਸ ਦੀ ਸਮਝ ਵਿਚ ਇਹ ਆਇਆ ਕਿ ਉਹ ਬੇਹੋਸ਼ੀ ਵਿਚ ਹਨ, ਉਦੋਂ ਤਕ ਦੁਪਹਿਰ ਹੋ ਗਈ ਸੀ। ਸਥਾਨਕ ਡਾਕਟਰ ਦੇ ਕੋਲ ਆਮ

ਦਵਾਈਆਂ ਦੇ ਇਲਾਵਾ ਹੋਰ ਕੁਝ ਨਹੀ ਸੀ। ਮਾਸੀ ਤੇ ਚੌਖੁਟੀਆ ਬਾਜ਼ਾਰਾਂ ਵਿਚ "ਕੈਮਿਸਟ" ਹੈ ਹੀ ਨਹੀਂ ਸਨ। ਜਿਹੜੇ ਲੋਕ ਡਾਕਟਰੀ ਦੇ ਨਾਂ ਤੇ ਪੇਸ਼ਾ ਕਰ ਰਹੇ ਸਨ ਉਹ ਹੀ ਅਸਲ ਵਿਚ ਦਵਾਈਆਂ ਵੀ ਵੇਚਦੇ ਸਨ। ਉਨ੍ਹਾਂ ਦੇ ਕੋਲ ਜ਼ਰੂਰੀ ਦਵਾਈਆਂ ਤੋਂ ਇਲਾਵਾ ਅਗਿਆਤ ਕੰਪਨੀਆਂ ਦੀਆਂ ਅਸਲੀ-ਨਕਲੀ ਪਤਾ ਨਹੀਂ ਕਿਸ ਤਰ੍ਹਾਂ ਦੀਆਂ ਦਵਾਈਆਂ ਸਨ। ਭਾਵੇਂ ਉਸ ਨੂੰ ਇਸ ਸਭ ਕੁਝ ਦੀ ਪਹਿਲਾਂ ਜਾਣਕਾਰੀ ਸੀ ਫਿਰ ਵੀ ਉਹ ਸਾਈਕਲ ਤੇ ਪੰਜ ਮੀਲ ਦੂਰ ਜਾ ਕੇ ਇਕ ਇਕ ਦੁਕਾਨ ਲੱਭ ਆਈ ਸੀ। ਇਸ ਤੋਂ ਬਾਅਦ ਉਸ ਨੇ ਦਵਾਈ ਲੈਣ ਇਕ ਆਦਮੀ ਰਾਨੀਖੇਤ ਤੇ ਦੂਜਾ ਰਾਮਨਗਰ ਵੱਲ ਭੇਜਿਆ ਸੀ। ਜਦੋਂ ਤੱਕ ਉਹ ਪਹੁੰਚੇ ਹੋਣਗੇ ਓਦੋਂ ਤਕ ਇਧਰ ਨੂੰ ਆਉਣ ਵਾਲੀਆਂ ਆਖਰੀ ਬੱਸਾਂ ਵੀ ਨਿਕਲ ਗਈਆਂ ਹੋਣਗੀਆਂ। ਏਨੀ ਅਕਲ ਕਿਸੇ ਨੂੰ ਹੈ ਨਹੀਂ ਕਿ ਟੈਕਸੀ ਲੈ ਕੇ ਆ ਜਾਵੇ। ਫਿਰ ਇਥੇ ਏਨੇ ਰੁਪਏ ਵੀ ਨਹੀਂ ਹੋਣਗੇ ਇਹ ਨਹੀਂ ਕਿਹਾ ਜਾ ਸਕਦਾ ਸੀ। ਟੈਕਸੀ ਵਾਲਾ ਪਤਾ ਨਹੀਂ ਕਿੰਨੇ ਰੁਪਏ ਮੰਗੇ। ਉਂਜ ਇਸ ਦੀ ਕਿਹੜੀ ਗਰੰਟੀ ਹੈ ਕਿ ਰਾਨੀਖੇਤ ਜਾਂ ਰਾਮਨਗਰ ਤੋਂ ਦਵਾਈਆਂ ਮਿਲ ਹੀ ਜਾਣਗੀਆਂ ਉਨ੍ਹਾਂ ਨੂੰ ਹੋਰ ਅੱਗੇ ਨਹੀਂ ਜਾਣਾ ਪਵੇਗਾ।

ਹਰੀਸ਼ ਨੂੰ ਉਸ ਨੇ ਦਿਨੇ ਹੀ ਤਾਰ ਭੇਜ ਦਿੱਤੀ ਸੀ। ਇਸ ਤੋਂ ਇਲਾਵਾ ਉਸਨੇ ਨਾਇਡੂ ਨੂੰ ਵੀ ਤਾਰ ਭੇਜ ਦਿੱਤੀ ਸੀ ਕਿ ਉਹ ਵੱਡੇ ਭਰਾ ਨਾਲ ਫੋਨ ਤੇ ਬੰਬਈ ਗੱਲ ਕਰਨ ਦੀ ਕੋਸ਼ਿਸ਼ ਕਰੇ। ਜੇ ਨਾਇਡੂ ਨੂੰ ਅੱਜ ਹੀ ਤਾਰ ਮਿਲ ਗਈ ਤਾਂ ਵੱਡੇ ਭਰਾ ਨੂੰ ਵੀ ਖ਼ਬਰ ਮਿਲ ਗਈ ਹੋਣੀ ਹੈ। ਕੱਲ੍ਹ ਨਹੀਂ ਤਾਂ ਪਰਸੋਂ ਸਵੇਰ ਤੱਕ ਉਹ ਇੱਥੇ ਪਹੁੰਚ ਸਕਦਾ ਹੈ। ਵੱਡੇ ਭਰਾ ਦੇ ਘਰ ਫੋਨ ਸੀ ਇਸ ਲਈ ਦਫਤਰ ਨਹੀਂ ਤਾਂ ਘਰ ਤਾਂ ਸੁਨੇਹਾ ਮਿਲ ਹੀ ਗਿਆ ਹੋਣਾ ਹੈ। ਉਂਜ ਫੋਨ ਇਥੇ ਮਾਸੀ ਵਿਚ ਵੀ ਸੀ ਪਰ ਲਾਈਨ ਖ਼ਰਾਬ ਹੋਣ ਦੇ ਕਾਰਣ ਮਿਲਿਆ ਨਹੀਂ। ਉਮੀਦ ਸੀ ਕਿ ਸੁਰਿੰਦਰ ਨੇ ਰਾਮਨਗਰ ਤੋਂ ਵੀ ਇਕ ਤਾਰ ਦੇ ਦਿੱਤੀ ਹੋਵੇ।

ਹਰੀਸ਼ ਦਾ ਬੰਬਈ ਜਾਣਾ ਵੀ ਇਕ ਅਜੀਬ ਕਿੱਸਾ ਸੀ। ਉਸ ਨੇ ਬੀ. ਏ. ਸੈਕਿੰਡ ਕਲਾਸ ਹੀ ਕੀਤਾ, ਹਾਂ ਵਧੀਆ ਸੈਕਿੰਡ ਸੀ—ਦਿਲ ਨੂੰ ਬਹਿਲਾਉਣ ਲਈ। ਪਿਤਾ ਜੀ ਇਸ ਤੇ ਸਭ ਤੋਂ ਜ਼ਿਆਦਾ ਦੁੱਖੀ ਹੋਏ ਸਨ। ਪਰ ਐਮ. ਏ. ਵਿਚ ਉਹ ਟਾਪ ਤੇ ਗਿਆ ਸੀ—ਇਤਿਹਾਸ ਵਿਚ। ਉਥੋਂ ਉਹ ਦਿੱਲੀ ਚਲਾ ਗਿਆ ਸੀ ਜਵਾਹਰ ਲਾਲ ਨਹਿਰੂ ਵਿਸ਼ਵਵਿਦਿਆਲੇ ਵਿਚ ਫ਼ੈਲੋਸ਼ਿਪ ਤੇ, ਪਰ ਡੇਢ ਸਾਲ ਵਿਚ ਹੀ ਉਸ ਨੇ ਰਿਸਰਚ ਨੂੰ ਨਮਸਕਾਰ ਕੀਤੀ ਤੇ ਇਕ ਸਾਲ ਕਿਸੇ ਡਾਕੂਮੈਂਟਰੀ ਫ਼ਿਲਮ ਬਣਾਉਣ ਵਾਲੇ ਨਾਲ ਬਰਬਾਦ ਕੀਤਾ। ਉਸ 'ਤੇ ਉਨ੍ਹਾਂ ਦਿਨਾਂ ਵਿਚ ਫਿਲਮਾਂ ਦਾ ਭੂਤ ਸਵਾਰ ਸੀ। ਕਿਹਾ ਜਾਂਦਾ ਹੈ ਕਿ ਅੰਦਰ ਉਸਦੀ ਐਮ. ਫ਼ਿੱਲ ਦੀ ਕਲਾਸ ਲੱਗੀ ਹੁੰਦੀ ਤੇ ਬਾਹਰ ਉਹ 'ਸ਼ਾਟਸ' ਦੇ 'ਏਂਗਲ' ਜਾਂਚ ਰਿਹਾ ਹੁੰਦਾ।

ਇਕ ਦਿਨ ਪਤਾ ਲੱਗਾ ਹਰੀਸ਼ ਨੇ ਇਕ ਇਸ਼ਤਿਹਾਰਾਂ ਦੀ ਏਜੰਸੀ ਵਿਚ ਕੰਮ ਸ਼ੁਰੂ ਕਰ ਦਿੱਤਾ ਹੈ। ਇਹ ਉਸ ਨੇ ਆਪ ਹੀ ਉਸ ਨੂੰ ਲਿਖਿਆ ਸੀ, ਕਾਪੀ ਰਾਈਟਰ ਦੇ ਤੌਰ ਤੇ। ਤਦ ਉਸ ਨੂੰ ਪਤਾ ਹੀ ਨਹੀਂ ਸੀ ਕਿ ਕਾਪੀ ਰਾਈਟਰ ਕੀ ਬਲਾ ਹੁੰਦੀ ਹੈ। ਇਸ਼ਤਿਹਾਰਾਂ ਦੀ ਦੁਨੀਆ ਵਿਚ ਉਸਦਾ ਮਨ ਅਜਿਹਾ ਲੱਗਾ

ਕਿ ਇਕ ਤੋਂ ਬਾਅਦ ਇਕ ਉਸ ਨੇ ਕਈ ਏਜੰਸੀਆਂ ਬਦਲੀਆਂ ਤੇ ਦੋ ਸਾਲ ਦੇ ਅੰਦਰ ਹੀ ਦਿੱਲੀ ਛੱਡ ਕੇ ਬੰਬਈ ਚਲਾ ਗਿਆ। ਉਸ ਦੀ ਭਾਸ਼ਾ ਵਿਚ—'ਦੀ ਕਮਰਸ਼ੀਅਲ ਐਂਡ ਕੈਪੀਟਲ ਆਫ਼ ਦੀ ਕੰਟਰੀ।"

ਅੱਜ-ਕੱਲ੍ਹ ਸੁਣਿਆ ਹੈ ਪੰਜ ਛੇ ਹਜ਼ਾਰ 'ਤੇ ਕੰਮ ਕਰਦਾ ਹੈ। ਫਲੈਟ ਤੇ ਕਾਰ ਵੀ ਹੈ। ਇਸ ਸਫ਼ਲਤਾ ਤੇ ਵੀ ਪਿਤਾ ਜੀ ਉਸ ਤੋਂ ਖੁਸ਼ ਨਹੀਂ ਸਨ। ਇਕ ਤਰ੍ਹਾਂ ਨਾਲ ਉਸਦੀ ਸਫਲਤਾ ਆਖਿਰ ਉਸਦੇ ਪਿਤਾ ਜੀ ਦੀ ਅਸਫਲਤਾ ਸੀ ਕਿਉਂਕਿ ਉਹ ਕਈ ਵਾਰ ਕਿਹਾ ਕਰਦੇ ਸਨ ਕਿ ਹਰੀਸ਼ ਭੀਖ ਮੰਗੇਗਾ। ਆਖਰੀ ਵਾਰ ਜਦੋਂ ਉਹ ਪਿਤਾ ਜੀ ਨੂੰ ਮਿਲਿਆ ਸੀ ਤਾਂ ਉਹ ਇਕ ਜੋਂਗਾ (ਗੱਡੀ ਦਾ ਨਾਂ) ਵਿਚ ਸਿੱਧਾ ਬੰਬਈ ਤੋਂ ਆਇਆ ਸੀ। ਦਿੱਲੀ ਵਿਚ ਉਸਨੇ ਰਮਾ ਨੂੰ ਵੀ ਨਾਲ ਲੈ ਲਿਆ ਸੀ ਤੇ ਦੋਨੋਂ ਇਕੱਠੇ ਹੀ ਪਿੰਡ ਪਹੁੰਚੇ ਸਨ। ਉਨ੍ਹਾਂ ਦੇ ਪਰਿਵਾਰ ਵਿਚ ਕਿਸੇ ਵੀ ਆਦਮੀ ਵਲੋਂ ਲਈ ਗਈ ਉਹ ਪਹਿਲੀ ਗੱਡੀ ਸੀ। ਇਹ ਮਕਾਨ ਉਦੋਂ ਬਣਿਆ ਹੀ ਸੀ। ਇਕ ਤਰ੍ਹਾਂ ਉਹ ਮਕਾਨ ਦੀ ਚੱਠ ਦੇ ਬਹਾਨੇ ਹੀ ਇਕੱਠੇ ਹੋਏ ਸਨ।

ਸਿਵਾਏ ਪਿਤਾ ਜੀ ਦੇ ਸਭ ਲੋਕ ਉਸ ਵਿਚ ਬੜਾ ਘੁੰਮੇ ਸਨ—ਰਾਨੀਖੇਤ, ਦੂਨਾਗਿਰੀ, ਸੋਮੇਸ਼ਵਰ ਤਕ ਹੋ ਆਏ ਸਨ।

ਹਰੀਸ਼ ਨੇ ਮਕਾਨ ਦਾ ਚੌਹਾਂ ਪਾਸਿਆਂ ਤੋਂ ਨਿਰੀਖਣ ਕੀਤਾ ਸੀ ਤੇ ਕਿਹਾ ਸੀ, ਪਤਾ ਨਹੀਂ ਕਿਉਂ ਮੈਨੂੰ ਇਹ ਸਾਰੇ ਦਾ ਸਾਰਾ ਮਕਾਨ ਨਾਨਾ ਜੀ ਦੇ ਅਲਮੋੜਾ ਵਾਲੇ ਮਕਾਨ ਦੀ ਯਾਦ ਦਿਲਾ ਰਿਹਾ ਹੈ। ਉਸ ਨੇ ਮਕਾਨ ਦੇ ਇਕ ਇਕ ਕੋਣੇ ਤੋਂ ਕਈ ਕਈ ਤਸਵੀਰਾਂ ਲਈਆਂ ਸਨ ਤੇ ਬਾਅਦ ਵਿਚ ਪਿਤਾ ਜੀ ਨੂੰ ਇਕ 5 x 3 ਫੁੱਟ ਦਾ ਬਲੋ-ਅਪ ਵੀ ਭੇਜਿਆ ਸੀ, ਜਿਸ ਵਿਚ ਪਿਤਾ ਜੀ ਆਪ ਵਰਾਂਡੇ ਵਿਚ ਧੋਤੀ ਬੰਨ੍ਹ ਕੇ ਬੈਠੇ ਹੋਏ ਸਨ, ਆਰਾਮ ਕੁਰਸੀ 'ਤੇ। ਪੰਜ-ਸੱਤ ਦਿਨ ਬੜਾ ਆਨੰਦ ਆਇਆ ਸੀ ਪਰ ਵਾਪਸੀ ਸਮੇਂ ਇਕ ਹਾਦਸਾ ਵਾਪਰ ਗਿਆ।

ਇਹ ਨਵੰਬਰ ਦੀ ਗੱਲ ਸੀ ਸ਼ਾਇਦ, ਆਖਰੀ ਦਿਨ ਸਨ। ਪਿਤਾ ਜੀ ਨੇ ਫ਼ੈਸਲਾ ਕੀਤਾ ਹੋਇਆ ਸੀ ਕਿ ਉਹ ਵੀ ਕੁਝ ਦਿਨਾਂ ਵਾਸਤੇ ਦਿੱਲੀ ਆਉਣਗੇ। ਉਨ੍ਹਾਂ ਦਿਨਾਂ ਵਿਚ ਪਿਤਾ ਜੀ ਦੇ ਮਾਮਾ ਜੀ ਦਾ ਲੜਕਾ ਵਿਜੇ ਦਿੱਲੀ ਕੈਂਟ ਵਿਚ ਸੀ ਤੇ ਇਹ ਗੱਲ ਉਨ੍ਹਾਂ ਨੇ ਰਮਾ ਨੂੰ ਹੀ ਨਹੀਂ ਵਿਜੇ ਚਾਚਾ ਨੂੰ ਵੀ ਲਿਖੀ ਸੀ। ਪਰ ਐਨ ਚਲਣ ਵੇਲੇ ਪਿਤਾ ਜੀ ਨੇ ਕਹਿ ਦਿੱਤਾ ਕਿ ਉਹ ਅਜੇ ਨਹੀਂ ਜਾਣਗੇ। ਕਿਉਂ, ਕਿਸੇ ਦੀ ਸਮਝ ਵਿਚ ਨਹੀਂ ਆਇਆ। ਉਨ੍ਹਾਂ ਦਾ ਕਹਿਣਾ ਸੀ ਕਿ ਮਕਾਨ ਦਾ ਅਜੇ ਕੁਝ ਕੰਮ ਬਾਕੀ ਰਹਿ ਗਿਆ ਹੈ ਉਸ ਨੂੰ ਖ਼ਤਮ ਕਰਵਾ ਲੈਣ। ਪਰ ਕੰਮ ਸਿਰਫ਼ ਇਹ ਸੀ ਕਿ ਪਾਣੀ ਦੇ ਨਲਕੇ ਦੀ ਕੁਝ ਫਿਟਿੰਗ ਬਾਕੀ ਰਹਿ ਗਈ ਸੀ ਜੋ ਜ਼ਿਆਦਾ ਤੋਂ ਜ਼ਿਆਦਾ ਇਕ ਦਿਨ ਵਿਚ ਪੂਰੀ ਹੋ ਸਕਦੀ ਸੀ। ਸੁਰਿੰਦਰ ਨੇ ਕਿਹਾ ਵੀ — "ਚਾਚਾ ਜੀ ਮੈਂ ਦੇਖ ਲਵਾਂਗਾ।" ਪਰ ਉਹ ਬੋਲੇ, "ਨਹੀਂ, ਤੇਰਾ ਸਕੂਲ ਦਾ ਨੁਕਸਾਨ ਹੋਵੇਗਾ।"

ਸੁਰਿੰਦਰ 'ਦੇਘਾਟ' ਦੇ ਹਾਈ ਸਕੂਲ ਵਿਚ ਪੜ੍ਹਦਾ ਸੀ।

ਇਸ ਤੇ ਹਰੀਸ਼ ਨੇ ਕਿਹਾ, "ਅਸੀਂ ਲੋਕ ਇਕ-ਅੱਧ ਦਿਨ ਰੁਕ ਜਾਂਦੇ ਹਾਂ। ਕੰਮ ਖਤਮ ਕਰਾ ਕੇ ਚਲੇ ਚਲਾਂਗੇ।"

"ਨਹੀਂ ਨਹੀਂ। ਤੁਸੀਂ ਆਪਣਾ ਨੁਕਸਾਨ ਨਾ ਕਰੋ।" ਉਹ ਟੱਸ ਤੋਂ ਮੱਸ ਨਹੀਂ ਹੋਏ। ਇਥੋਂ ਤਕ ਕਿ ਉਨ੍ਹਾਂ ਨੇ ਰਮਾ ਦਾ ਕਹਿਣਾ, ਜਿਸ ਦੀ ਜ਼ਰਾ ਜਿੰਨੀ ਗੱਲ ਵੀ ਉਹ ਆਮ ਤੌਰ ਤੇ ਟਾਲਦੇ ਨਹੀਂ ਸਨ, ਨਹੀਂ ਮੰਨਿਆ ਸੀ।

ਆਖਿਰ ਰਮਾ ਤੇ ਹਰੀਸ਼ ਹੀ ਜੋਂਗਾ ਵਿਚ ਮੁੜੇ। ਹਰੀਸ਼ ਪਿਤਾ ਜੀ ਨੂੰ ਇਹ ਕਹਿਣ ਨਹੀਂ ਗਿਆ ਕਿ ਮੈਂ ਜਾ ਰਿਹਾ ਹਾਂ ਤੇ ਨਾ ਹੀ ਪਿਤਾ ਜੀ ਉਸ ਨੂੰ ਵਿਦਾ ਕਰਨ ਕਮਰੇ 'ਚੋਂ ਬਾਹਰ ਆਏ। ਉਹ ਉਨ੍ਹਾਂ ਦੇ ਪੈਰ ਛੂਹਣ ਅੰਦਰ ਗਈ ਸੀ।

ਜੋਂਗਾ ਅੱਧਾ ਮੀਲ ਥੱਲੇ ਮੋਟਰ ਰੋਡ ਉਤੇ ਖੜੀ ਸੀ। ਜਿਵੇਂ ਹੀ ਹਰੀਸ਼ ਨੇ 'ਸਟਾਰਟਰ' ਦਬਾਇਆ ਨਾਲ ਹੀ ਇਹ ਵੀ ਕਹਿ ਦਿੱਤਾ ਕਿ ਮੈਂ ਇਸ ਪਿਉ ਨੂੰ ਮਿਲਣ ਫਿਰ ਕਦੀ ਨਹੀਂ ਆਵਾਂਗਾ। ਰਸਤੇ ਵਿਚ ਹਰੀਸ਼ ਬੱਕਦਾ ਗਿਆ ਸੀ, "ਇਹ ਸਾਲਾ ਮਕਾਨ ਭ੍ਰਿਸ਼ਟ ਮਾਨਸਿਕਤਾ ਦਾ ਪ੍ਰਤੀਕ ਹੈ। ਏਨ ਏਗਜ਼ਾਂਪਲ ਆਫ਼ ਇਨਫੀਰੀਅਰਿਟੀ ਕਾਂਪਲੈਕਸ ਐਂਡ ਰਿਵਾਇਵਲਿਸਟ ਮੂਰਿਗਸ ! ਸਿੱਖਣ ਅਤੇ ਨਕਲ ਕਰਨ ਵਿਚ ਫ਼ਰਕ ਹੁੰਦਾ ਹੈ। ਨਕਲਚੀ ਕਦੀ ਵੱਡੇ ਨਹੀਂ ਹੁੰਦੇ !"

ਉਸ ਦਾ ਵਿਚਾਰ ਸੀ ਕਿ ਪਿਤਾ ਜੀ ਨੇ ਨਾਨਕਿਆਂ ਦੇ ਮਕਾਨ ਦੀ ਨਕਲ ਕੀਤੀ ਸੀ ਤੇ ਉਹ ਉਮਰ ਭਰ ਆਪਣੀ ਹੀਣਤਾ ਕਾਰਣ ਉਨ੍ਹਾਂ ਨਾਲ ਟਕਰਾਂਦੇ ਰਹੇ ਸਨ। ਇਸ ਹੀਣ-ਭਾਵਨਾ ਦਾ ਕਾਰਣ ਪਿਤਾ ਜੀ ਦਾ ਪਿਛੋਕੜ ਸੀ ਤੇ ਉਹ ਸੀ ਦਾਦਾ ਜੀ ਦਾ ਇਕ ਚਪੜਾਸੀ ਹੋਣਾ।

ਪਿਤਾ ਜੀ ਕਿਉਂ ਨਹੀਂ ਆਏ ? ਇਸ ਬਾਰੇ ਉਸਦਾ ਕਹਿਣਾ ਸੀ ਕਿ ਕਿਉਂਕਿ ਮੈਂ ਪਿਤਾ ਜੀ ਦੀ ਭਵਿੱਖ-ਬਾਣੀ ਗ਼ਲਤ ਸਿੱਧ ਕਰ ਦਿੱਤੀ ਹੈ ਇਸ ਲਈ ਉਹ ਜਾਣ-ਬੁੱਝ ਕੇ ਨਹੀਂ ਆਏ ਸਨ ਤੇ ਮੈਂ ਇਹ ਗੱਲ ਪਹਿਲਾਂ ਤੋਂ ਹੀ ਜਾਣਦਾ ਸੀ ਕਿ ਪਿਤਾ ਜੀ ਸਾਡੇ ਨਾਲ ਨਹੀਂ ਆਉਣਗੇ। ਜਦ ਕਿ ਰਮਾ ਮੰਨਦੀ ਸੀ ਕਿ ਇਸ ਦਾ ਮੂਲ ਕਾਰਣ ਉਸਦਾ ਵਿਆਹ ਸੀ। ਅਸਲ ਵਿਚ, ਇਹੀ ਨਹੀਂ ਕਿ ਉਸਦੀ ਪਤਨੀ ਪਾਰਸੀ ਸੀ, ਸਗੋਂ ਸੋਨੇ ਤੇ ਸੁਹਾਗੇ ਵਾਲੀ ਗੱਲ ਇਹ ਸੀ ਕਿ ਉਹ ਮਾਡਲ ਵੀ ਸੀ।

ਪਰ ਇਸ ਵਿਚ ਕੋਈ ਸ਼ੱਕ ਨਹੀਂ ਸੀ ਕਿ ਹਰੀਸ਼ ਨੇ ਆਪਣੇ ਭਿਆਨਕ ਕਿਸਮ ਦੇ ਵਿਦਰੋਹੀ ਚਰਿੱਤਰ ਦੇ ਕਾਰਣ ਪਿਤਾ ਜੀ ਨੂੰ ਠੇਸ ਹੀ ਨਹੀਂ ਪਹੁੰਚਾਈ ਸੀ ਸਗੋਂ ਉਨ੍ਹਾਂ ਦੀਆਂ ਉਮਰ ਭਰ ਦੀਆਂ ਸਾਰੀਆਂ ਮਾਨਤਾਵਾਂ ਤੇ ਜੀਵਨ ਦ੍ਰਿਸ਼ਟੀ ਨੂੰ ਹੀ ਗ਼ਲਤ ਸਿੱਧ ਕਰ ਦਿੱਤਾ ਸੀ। ਹੋ ਸਕਦਾ ਹੈ ਪਿਤਾ ਜੀ ਨੂੰ ਇਹ ਸ਼ੱਕ ਰਿਹਾ ਹੋਵੇ ਕਿ ਹਰੀਸ਼ ਉਨ੍ਹਾਂ ਨੂੰ ਚਿੜ੍ਹਾਣ ਲਈ ਕਾਰ ਲੈ ਕੇ ਬੰਬਈ ਤੋਂ ਆਇਆ ਹੈ, ਗ਼ਲਤ ਵੀ ਨਾ ਹੋਵੇ ਪਰ ਇਸ ਵਿਚ ਹਰੀਸ਼ ਦਾ ਉਤਸ਼ਾਹ ਨਾ ਮੰਨਣਾ ਵੀ ਸਹੀ ਨਹੀਂ ਕਿਹਾ ਜਾ ਸਕਦਾ ਸੀ। ਉਹ ਸ਼ੁਰੂ ਤੋਂ ਹੀ ਕੁਝ ਦਲੇਰ ਕਿਸਮ ਦਾ ਸੀ ਤੇ ਇਸ ਤਰ੍ਹਾਂ ਦੇ ਕਿਸੇ ਵੀ ਮੌਕੇ ਨੂੰ ਹੱਥੋਂ ਜਾਣ ਨਹੀਂ ਦੇਂਦਾ ਸੀ, ਜਿਸ ਵਿਚ ਥੋੜ੍ਹੀ ਜਿਹੀ ਵੀ ਮਰਦਾਨਗੀ ਦੀ ਗੁੰਜਾਇਸ਼ ਹੋਵੇ। ਬਚਪਨ ਵਿਚ ਵੀ ਉਹ ਇਹੋ ਜਿਹੇ ਚੀੜ੍ਹ ਦੇ ਦਰਖਤਾਂ 'ਤੇ ਚੜ੍ਹ ਜਾਂਦਾ ਸੀ ਜਿਸ ਉਤੇ ਪਿੰਡ ਦਾ ਵੱਡਾ ਤਜਰਬੇਕਾਰ ਲੱਕੜਹਾਰਾ ਵੀ ਨਹੀਂ ਚੜ੍ਹ ਸਕਦਾ ਸੀ।

ਜੋਂਗਾ ਭਦਰੇਸ਼ਵਰ ਦੇ ਮੰਦਰ ਦੇ ਮੋੜ 'ਤੇ ਸੀ। ਪਿੱਛੇ ਉਨ੍ਹਾਂ ਦਾ ਪਿੰਡ ਆਖਰੀ ਵਾਰ ਨਜ਼ਰ ਆ ਰਿਹਾ ਸੀ। ਨਵਾਂ ਮਕਾਨ ਜੋ ਪਿੰਡ ਤੋਂ ਥੋੜ੍ਹਾ ਥੱਲੇ ਨਦੀ ਵੱਲ

ਨੂੰ ਨਿਕਲੀ ਪਹਾੜ ਦੀ ਧਾਰ 'ਤੇ ਸੀ, ਦੁਪਹਿਰ ਦੇ ਪ੍ਰਕਾਸ਼ ਵਿਚ ਕਿਸੇ ਰੰਗ-ਬਰੰਗੀ ਚਿੜੀ ਵਰਗਾ ਲੱਗ ਰਿਹਾ ਸੀ। ਜੇ ਰਮਾ ਨੂੰ ਲੱਗਾ ਹਰੀਸ਼ ਦੀ ਗੱਲ ਸਹੀ ਸੀ ਤਾਂ ਕੁਦਰਤ ਦੀ ਵਿਸ਼ਾਲਤਾ ਦੀ ਪਿੱਠ-ਭੂਮੀ ਵਿਚ ਉਹ ਬਹੁਤ ਬੌਣਾ ਹੋ ਗਿਆ ਸੀ। ਹੋ ਸਕਦਾ ਹੈ ਉਸਨੇ ਸੋਚਿਆ ਸੀ ਪਿਤਾ ਜੀ ਦਾ ਗੁੱਸਾ ਹਰੀਸ਼ ਦੀ ਇਸ ਟਿੱਪਣੀ ਦਾ ਨਤੀਜਾ ਹੋਵੇ ਕਿ ਇਹ ਮਕਾਨ ਨਾਨਾ ਜੀ ਦੇ ਮਕਾਨ ਦੀ ਯਾਦ ਦਿਲਾ ਰਿਹਾ ਹੈ।

ਉਂਝ ਇਹ ਅਜੀਬ ਗੱਲ ਸੀ ਕਿ ਪਿਤਾ ਜੀ ਦੇ ਅਤੇ ਨਾਨੇ-ਮਾਮੇ ਦੇ ਸੰਬੰਧ ਕਦੀ ਵੀ ਚੰਗੇ ਨਹੀਂ ਰਹੇ ਸਨ। ਹੋ ਸਕਦਾ ਹੈ ਉਨ੍ਹਾਂ ਲੋਕਾਂ ਨੇ ਮਾਂ ਦੀ ਮੌਤ ਦੇ ਕਾਰਣ ਪਿਤਾ ਜੀ ਦਾ ਅਪਮਾਨ ਕੀਤਾ ਹੋਵੇ। ਨਾਨਾ ਜੀ ਫੌਜ ਵਿਚ ਰਹੇ ਸਨ ਤੇ ਮੇਜਰ ਬਣ ਕੇ ਸੇਵਾ-ਨਿਵਿਰਤ ਹੋਏ ਸਨ, ਇਸ ਲਈ ਉਨ੍ਹਾਂ ਦਾ ਠਾਠ ਹੀ ਕੁਝ ਹੋਰ ਸੀ। ਕਿਹਾ ਜਾਂਦਾ ਹੈ ਕਿ ਉਹ ਲੋਕ ਉਨ੍ਹਾਂ ਦੇ ਦਾਦਕੇ ਖ਼ਾਨਦਾਨ ਦਾ ਮਜ਼ਾਕ ਵੀ ਉਡਾਉਂਦੇ ਸਨ। ਉਸਦੇ ਤਿੰਨ ਮਾਮੇ ਸਨ ਤੇ ਤਿੰਨੇ ਹੀ ਕੋਈ ਡਾਕਟਰ ਤੇ ਕੋਈ ਇੰਜੀਨੀਅਰ ਆਦਿ ਸਨ। ਹਰੀਸ਼ ਸ਼ੁਰੂ ਤੋਂ ਮਾਮਿਆਂ ਦਾ ਚਹੇਤਾ ਰਿਹਾ ਸੀ। ਪਿਤਾ ਜੀ ਦੇ ਮਨ੍ਹਾ ਕਰਨ ਦੇ ਬਾਵਜੂਦ ਵੀ ਉਹ ਮਾਮਿਆਂ ਨੂੰ ਮਿਲਦਾ ਰਿਹਾ ਸੀ। ਜਿਥੋਂ ਤਕ ਰਮਾ ਦਾ ਸਵਾਲ ਸੀ ਉਸ ਵਿਚ ਏਨੀ ਹਿੰਮਤ ਕਦੇ ਵੀ ਨਹੀਂ ਰਹੀ ਸੀ ਕਿ ਉਹ ਪਿਤਾ ਜੀ ਦੇ ਵਿਰੁੱਧ ਜਾਏ। ਜਾਣ ਦਾ ਕੋਈ ਕਾਰਣ ਵੀ ਨਹੀਂ ਸੀ। ਉਨ੍ਹਾਂ ਦਾ ਰਮਾ ਦੇ ਲਈ ਅਥਾਹ ਪਿਆਰ ਸੀ। ਇਕ ਵਾਰ ਉਨ੍ਹਾਂ ਨੇ ਰਮਾ ਨੂੰ ਹੌਲੀ ਜਿਹਾ ਕਿਹਾ ਵੀ ਸੀ ਕਿ ਮਹਿਤਾ ਲੋਕ ਜੋ ਵੀ ਕਰ ਰਹੇ ਹਨ ਉਸਦਾ ਫਲ ਉਨ੍ਹਾਂ ਨੂੰ ਭੋਗਣਾ ਪਵੇਗਾ। ਉਨ੍ਹਾਂ ਦਾ ਮਤਲਬ ਨਾਨਕਿਆਂ ਦਾ ਵੱਡੇ ਭਰਾ ਨੂੰ ਭੜਕਾਉਣ ਤੋਂ ਸੀ। ਪਿਤਾ ਜੀ ਦਾ ਇਹ ਵਿਚਾਰ ਸੀ ਕਿ ਉਨ੍ਹਾਂ ਦੇ ਪੁੱਤਰ ਨੂੰ ਉਨ੍ਹਾਂ ਦੇ ਖਿਲਾਫ਼ ਨਾਨਕਿਆਂ ਨੇ ਹੀ ਕੀਤਾ ਸੀ।

ਜੋਂਗਾ ਜਦੋਂ ਭਤਰੌਂਜਖਾਨ ਤੋਂ ਘਾਟੀ ਵੱਲ ਨੂੰ ਚੜ੍ਹ ਰਹੀ ਸੀ ਤਾਂ ਹਰੀਸ਼ ਬੜੀ ਅਜੀਬ ਤਰ੍ਹਾਂ ਨਾਲ ਹੱਸਿਆ ਸੀ ... ਹਾ ... ਹਾ ... ਕਰਕੇ।

"ਦੇਖਿਆ।" ਉਸਨੇ ਕਿਹਾ ਸੀ, "ਹਰ ਕਮਰੇ ਵਿਚ 'ਫਾਇਅ-ਪਲੇਸ' ਬਣਿਆ ਹੋਇਆ ਹੈ। ਜਦ ਬਿਜਲੀ ਆ ਗਈ ਹੈ ਤਾਂ ਫਿਰ 'ਫਾਇਅ-ਪਲੇਸ' ਬਣਾਉਣ ਦੀ ਕੀ ਜ਼ਰੂਰਤ ਸੀ। ਕੀ ਪਿੰਡ ਵਿਚ ਬਿਜਲੀ ਦੇ ਹੀਟਰ ਨਹੀਂ ਚਲ ਸਕਦੇ !"

ਰਮਾ ਨੇ ਕਿਹਾ ਸੀ, "ਇਸ ਵਿਚ ਏਨਾ ਹੱਸਣ ਵਾਲੀ ਕਿਹੜੀ ਗੱਲ ਹੈ। ਕਦੀ ਬਿਜਲੀ ਨਹੀਂ ਵੀ ਹੁੰਦੀ। ਤੈਨੂੰ ਪਤਾ ਹੈ ਨਾ ਕਿ ਯੂ. ਪੀ. ਹੈ, ਉਲਟਾ ਪ੍ਰਦੇਸ਼ ! 'ਅਲਟਰਨੇਟ ਅਰੇਂਜ਼ਮੈਂਟ' ਵਿਚ ਕੀ ਬੁਰਾਈ ਹੈ।"

"ਅਰੇ ਯਾਰ, 'ਅਲਟਰਨੇਟ ਅਰੇਂਜ਼ਮੈਂਟ' ਤਾਂ ਠੀਕ ਹੈ, ਪਰ ਇਹ ਦੱਸ ਕਿ ਹਰ ਕਮਰੇ ਵਿਚ 'ਫਾਇਅ-ਪਲੇਸ' ਦੀ ਕੀ ਜ਼ਰੂਰਤ ਸੀ। ਤੇ ਉਨ੍ਹਾਂ ਉਤੇ ਲੱਕੜੀ ਦੇ ਕਾਰਨੱਸ ਵਾਲੇ ਫਰੇਮ ਵੀ ਠੁਕਵਾ ਦਿੱਤੇ। ਜ਼ਰੂਰੀ ਹੀ ਸੀ ਤਾਂ ਇਕ ਜਾਂ ਦੋ ਬਣਾਉਂਦੇ। ਨਹੀਂ, ਪਰ ਉਨ੍ਹਾਂ ਨੇ ਤਾਂ ਆਖਰੀ ਢੰਗ ਦਾ ਮਕਾਨ ਨਾਨਾ ਜੀ ਦਾ ਹੀ ਦੇਖਿਆ ਸੀ, ਸਾਰਾ ਕੁਝ ਉਸੇ ਤਰ੍ਹਾਂ ਦਾ ਹੀ ਬਣਾ ਦਿੱਤਾ।"

ਰਮਾ ਨੂੰ ਹਰੀਸ਼ ਦੀ ਇਕ ਵੀ ਗੱਲ ਚੰਗੀ ਨਹੀਂ ਲੱਗ ਰਹੀ ਸੀ, ਪਰ ਉਹ ਫਿਰ ਵੀ ਆਦਤ ਅਨੁਸਾਰ ਸੁਣਦੀ ਜਾ ਰਹੀ ਸੀ। ਹੁਣ ਤਕ ਚੜ੍ਹਾਈ ਕੁਝ ਵਧ

ਗਈ ਸੀ ਤੇ ਹਰੀਸ਼ ਨੂੰ ਜੋਂਗਾ ਨੂੰ ਵਾਰ-ਵਾਰ ਪਹਿਲੇ ਗੀਅਰ ਵਿਚ ਪਾਉਣਾ ਪੈਂਦਾ ਸੀ। ਇੰਜਣ ਦੀ ਆਵਾਜ਼ ਅਚਾਨਕ ਹੀ ਵਧ ਗਈ ਇਸ ਲਈ ਹਰੀਸ਼ ਨੇ ਹੋਰ ਜੋ ਕੁਝ ਵੀ ਕਿਹਾ ਸੀ ਉਹ ਰਮਾ ਸੁਣ ਨਾ ਸਕੀ।

ਉਸ ਨੇ ਮਹਿਸੂਸ ਕੀਤਾ ਕਿ ਪਿਤਾ ਜੀ ਇਕਤਰਫ਼ਾ ਸਾਹ ਲੈਣ ਲਗ ਪਏ ਹਨ। ਉਹ ਝਟਪਟ ਉੱਠੀ ਤੇ ਪਿਤਾ ਜੀ ਦੀ ਨਬਜ਼ ਦੇਖਣ ਲੱਗ ਪਈ।

"ਤਾਈ ਨੂੰ ਬੁਲਾਓ।" ਉਸ ਨੇ ਉੱਚੀ ਆਵਾਜ਼ ਵਿਚ ਕਿਹਾ, "ਖਿਮਾਨੰਦ ਜੀ ਕਿਥੇ ਹਨ ? ਫਿਰ ਉਸ ਨੇ ਪਿਤਾ ਜੀ ਦੇ ਪੈਰ ਦੇਖੇ ਤੇ ਘਬਰਾ ਕੇ ਦੁਬਾਰਾ ਨਬਜ਼ ਦੇਖਣ ਲੱਗ ਪਈ। ਨਬਜ਼ ਏਨੀ ਹਲਕੀ ਹੋ ਗਈ ਸੀ ਕਿ ਦੇਖਣੀ ਮੁਸ਼ਕਲ ਹੋ ਰਹੀ ਸੀ।

ਤਾਈ ਦੌੜਦੀ ਹੋਈ ਆਈ ਸੀ। ਉਸਨੇ ਇਕਦਮ ਕਿਹਾ, "ਤਾਈ ਜ਼ਰਾ ਪੈਰ ਮਲਣਾ" ਉਸਨੇ ਝੱਟ ਸਿਰ੍ਹਾਣਾ ਕੱਢ ਕੇ ਸਿਰ ਨੂੰ ਨੀਵਾਂ ਕੀਤਾ ਤੇ ਪਲੰਘ ਨੂੰ ਪੈਰਾਂ ਵਲੋਂ ਉੱਪਰ ਚੁੱਕ ਦਿੱਤਾ। ਫਿਰ ਉਸ ਨੇ ਪਿਤਾ ਜੀ ਦੀਆਂ ਦਵਾਈਆਂ ਦਾ ਡੱਬਾ, ਜਿਸ ਵਿਚ ਤਰ੍ਹਾਂ ਤਰ੍ਹਾਂ ਦੀਆਂ ਦਵਾਈਆਂ ਸਨ, ਕਈ ਤਾਂ ਉਸ ਦੇ ਆਪਣੇ ਭੇਜੇ ਸੈਂਪਲ ਹੀ ਸਨ, ਲੱਭਣੀ ਸ਼ੁਰੂ ਕੀਤੀ। ਜ਼ਿਆਦਾਤਰ ਆਮ ਕੰਮ ਆਉਣ ਵਾਲੀਆਂ ਜ਼ੁਕਾਮ-ਬੁਖ਼ਾਰ ਦੀਆਂ ਦਵਾਈਆਂ ਹੀ ਸਨ ਜਦ ਕਿ ਇਸ ਵੇਲੇ 'ਮੇਫੇਂਟੀਨ ਜਾਂ 'ਡੇਕਾਡਰਾਨ' ਦੀ ਲੋੜ ਸੀ। ਪਰ ਹੁਣ ਸਹੀ ਦਵਾਈ ਦੀ ਕੋਈ ਉਮੀਦ ਨਹੀਂ ਰਹਿ ਗਈ ਸੀ। ਉਸ ਨੇ ਛਾਤੀ ਮਲਣੀ ਸ਼ੁਰੂ ਕੀਤੀ ਸ਼ਾਇਦ ਕੁਝ ਹੋ ਸਕੇ। ਪਿਤਾ ਜੀ ਦੇ ਨਕਲੀ ਦੰਦਾਂ ਦੇ ਸੈੱਟ ਦਾ ਉਪਰਲਾ ਜਬਾੜਾ ਜੋ ਉਨ੍ਹਾਂ ਨੇ ਪਿਛਲੀਆਂ ਗਰਮੀਆਂ ਵਿਚ ਹੀ ਲਗਵਾਇਆ ਸੀ ਮੂੰਹ 'ਚੋਂ ਬਾਹਰ ਆ ਗਿਆ ਸੀ ਤੇ ਧੌਣ ਸੱਜੇ ਪਾਸੇ ਵੱਲ ਨੂੰ ਲਮਕ ਗਈ ਸੀ, ਜਿਸ ਨਾਲ ਲਾਰ ਦੀ ਲੰਬੀ ਧਾਰ ਵਹਿ ਗਈ ਸੀ। ਛਾਤੀ ਮਲਣ ਨਾਲ ਰਮਾ ਦਾ ਆਪਣਾ ਸਾਹ ਵੀ ਤੇਜ਼ ਚਲਣ ਲੱਗ ਪਿਆ। ਉਸਨੇ ਹੜਬੜਾ ਕੇ ਫਿਰ ਨਬਜ਼ ਦੇਖੀ। ਫਿਰ ਪੈਰਾਂ ਦੀਆਂ ਤਲੀਆਂ ਝੱਸੀਆਂ। ਨਬਜ਼ ਦੇਖੀ। ਦੁਬਾਰਾ ਛਾਤੀ ਮਲਣ ਦੀ ਕੋਸ਼ਿਸ਼ ਕੀਤੀ, ਤਦ ਅਚਾਨਕ ਕਿਸੇ ਨੇ ਉਸਨੂੰ ਮੋਢਿਆਂ ਤੋਂ ਫੜ ਕੇ ਹੌਲੀ ਜਿਹੀ ਪਰ੍ਹਾਂ ਕਰ ਦਿੱਤਾ। ਉਹ ਤੇਜ਼ੀ ਨਾਲ ਹਫ਼ ਰਹੀ ਸੀ ਤੇ ਮਾਨਵੀ ਯਤਨ ਦੀ ਸੀਮਾ ਦਾ ਅੰਦਾਜ਼ਾ ਲਗਾ ਵੀ ਨਹੀਂ ਸਕੀ ਸੀ ਕਿ ਖਿਮਾਨੰਦ ਜੀ ਨੇ ਪਿਤਾ ਜੀ. ਦੀਆਂ ਅੱਖਾਂ ਜੋ ਸਥਿਰ ਹੋ ਕੇ ਰਮਾ ਵੱਲ ਹੀ ਤੱਕ ਰਹੀਆਂ ਸਨ, ਬੰਦ ਕਰ ਦਿੱਤੀਆਂ। ਇਸ ਦੇ ਨਾਲ ਹੀ ਉਹ ਬੇਹੋਸ਼ ਹੋ ਗਈ ਸੀ।

ਹੋਸ਼ ਵਿਚ ਆਉਣ ਲਈ ਉਸਨੂੰ ਜ਼ਿਆਦਾ ਸਮਾਂ ਨਹੀਂ ਲੱਗਾ। ਰੋਣ ਦੀਆਂ ਆਵਾਜ਼ਾਂ ਨੂੰ ਉਸ ਨੇ ਆਪਣੇ ਅਵਚੇਤਨ ਵਿਚ ਵੀ ਮਹਿਸੂਸ ਕੀਤਾ ਸੀ। ਇਸ ਵੇਲੇ ਉਹ ਉਸੇ ਕਮਰੇ ਵਿਚ ਸੀ ਜਿਸਦੀਆਂ ਬਾਰੀਆਂ 'ਚੋਂ ਉਹ ਸ਼ਾਮ ਨੂੰ ਡੁੱਬਦੇ ਸੂਰਜ ਨੂੰ ਦੇਖਦੀ ਸੀ। ਨਦੀ ਦੇ ਨਾਲ ਨਾਲ ਘਾਟੀ ਦੀ ਧੁੰਦ ਨੂੰ ਆਪਣੇ ਦੋਹੀਂ ਪਾਸੀਂ ਦੇਖਦੀ ਸੀ। ਉਹ ਬੈਠੀ ਤਾਂ ਉਸ ਨੇ ਮਹਿਸੂਸ ਕੀਤਾ ਉਸਦੇ ਸਿਰ ਵਿਚ ਦਰਦ ਹੀ ਨਹੀਂ ਸਗੋਂ ਚਕਰਾ ਵੀ ਰਿਹਾ ਸੀ। ਉਸ ਨੂੰ ਲੱਗਾ ਉਲਟੀ ਆ ਜਾਵੇਗੀ, ਪਰ ਕਿਸੇ ਤਰ੍ਹਾਂ ਉਸ ਨੇ ਆਪਣੇ ਆਪ ਨੂੰ ਸੰਭਾਲ ਲਿਆ ਸੀ।

"ਲੇਟੀ ਰਹਿ", ਕਿਸੇ ਨੇ ਕਿਹਾ।

ਉਹ ਬੋਲੀ ਨਹੀਂ। ਉੱਠੀ ਤੇ ਸਿੱਧਾ ਉਸੇ ਕਮਰੇ ਵਿਚ ਆ ਗਈ

ਜਿਸ ਵਿਚ ਪਿਤਾ ਜੀ ਸਨ।

ਹੁਣ ਤਕ ਪਿੰਡ ਦੇ ਕਈ ਲੋਕ ਜਿਨ੍ਹਾਂ ਵਿਚ ਜ਼ਿਆਦਾਤਰ ਔਰਤਾਂ ਹੀ ਸਨ, ਨਾਲ ਵਾਲੇ ਕਮਰੇ ਵਿੱਚ ਜ਼ਮ੍ਹਾ ਹੋ ਗਏ ਸਨ। ਪਿਤਾ ਜੀ ਨੂੰ ਫ਼ਰਸ਼ ਉੱਤੇ ਲਿਟਾ ਦਿੱਤਾ ਗਿਆ ਸੀ ਤੇ ਖਿਮਾਨੰਦ ਜੀ ਤੇ ਧਿਆਨ ਸਿੰਘ ਜੀ ਉਨ੍ਹਾਂ ਦੇ ਕੱਪੜੇ ਲਾਹ ਰਹੇ ਸਨ।

"ਤੂੰ ਉਥੇ ਲੇਟੀ ਰਹਿ ਪੁੱਤਰ।" ਖਿਮਾਨੰਦ ਜੀ ਨੇ ਕਿਹਾ, ਪਰ ਉਹ ਚੁੱਪ ਖੜੀ ਰਹੀ।

ਕੱਪੜੇ ਲਾਹ ਕੇ ਉਹ ਲੋਕ ਉਨ੍ਹਾਂ ਨੂੰ ਫ਼ਰਸ਼ ਉੱਤੇ ਲਿਟਾਉਣ ਹੀ ਲੱਗੇ ਸਨ ਕਿ ਰਮਾ ਤੋਂ ਰਿਹਾ ਨਾ ਗਿਆ, "ਨਹੀਂ ਤਾਇਆ ਜੀ ਫ਼ਰਸ਼ ਬਹੁਤ ਠੰਢਾ ਹੈ।"

ਖਿਮਾਨੰਦ ਜੀ ਨੇ ਇਕ ਵਾਰ ਉਸ ਨੂੰ ਦੇਖਿਆ ਤੇ ਕੁਝ ਸੈਕਿੰਡ ਲਈ ਆਪਣੀਆਂ ਅੱਖਾਂ ਬੰਦ ਕਰ ਲਈਆਂ। ਹੌਲੀ ਜਿਹੀ ਉਨ੍ਹਾਂ ਨੇ ਭਰੇ ਗਲੇ ਨਾਲ ਕਿਹਾ, "ਪੁੱਤਰ ! ਚੇਤਨਾ ਦੇ ਬਿਨਾਂ ਇਹ ਸਰੀਰ ਮਿੱਟੀ ਹੈ। ਤੂੰ ਸਮਝਦਾਰ ਹੈਂ। ਸਰੀਰ ਦੀ ਪ੍ਰਾਪਤੀ ਇਹ ਹੀ ਪੰਜ ਤੱਤ ਹਨ।"

"ਨਹੀਂ, ਪਰ ...! ਉਹ ਕਹਿਣਾ ਚਾਹੁੰਦੀ ਸੀ ਜਿਸ ਸਰੀਰ ਨੇ ਇਸ ਚੇਤਨਾ ਨੂੰ ਪੈਂਹਠ ਸਾਲ ਆਪਣੇ ਵਿਚ ਰੱਖਿਆ, ਉਸਦਾ ਏਨਾ ਅਪਮਾਨ ਵੀ ਨਹੀਂ ਹੋਣਾ ਚਾਹੀਦਾ। ਅਸੀਂ ਚੇਤਨਾ ਨੂੰ ਸਰੀਰ ਦੇ ਮਾਧਿਅਮ ਨਾਲ ਹੀ ਤਾਂ ਜਾਣਦੇ ਹਾਂ। ਸੁੰਦਰ ਸਰੀਰ ਆਪਣੇ ਆਪ ਵਿਚ ਘੱਟ ਮਹੱਤਵਪੂਰਣ ਨਹੀਂ ਹੁੰਦਾ। ਠੀਕ ਹੈ ਇਹ ਪੰਜ ਤੱਤ ਦਾ ਹੀ ਬਣਿਆ ਹੈ ਪਰ ਇਕ ਹੀ ਪਦਾਰਥ ਤੋਂ ਬਣੀਆਂ ਵੱਖ ਵੱਖ ਵਸਤੂਆਂ ਦਾ ਮਹੱਤਵ ਵੀ ਵੱਖ ਵੱਖ ਹੀ ਹੁੰਦਾ ਹੈ।

"ਠੀਕ ਹੈ ਪੁੱਤਰ ! ਤੂੰ ਕਹਿੰਦੀ ਹੈਂ ਤਾਂ।" ਤੇ ਫਿਰ ਹੱਥ ਨਾਲ ਇਸ਼ਾਰਾ ਕਰਦਿਆਂ ਉਨ੍ਹਾਂ ਕਿਹਾ, "ਦੋਹਰੀ ਚਾਦਰ ਚੁੱਕੋ।"

ਨੇੜੇ ਹੀ ਇਕ ਚਾਦਰ ਵਿਛਾ ਕੇ ਦੋ ਜਣਿਆਂ ਨੇ ਮਿਲ ਕੇ ਪਿਤਾ ਜੀ ਨੂੰ ਉਸ ਉੱਤੇ ਪਾ ਦਿੱਤਾ। ਫਿਰ ਉਨ੍ਹਾਂ ਦੇ ਨੱਕ ਤੇ ਕੰਨਾਂ ਵਿਚ ਰੂੰ ਭਰਿਆ ਗਿਆ, ਦੋਨਾਂ ਹੱਥਾਂ ਨੂੰ ਮੋੜ ਕੇ ਛਾਤੀ ਤੇ ਰੱਖ ਦਿੱਤਾ ਤੇ ਅਖੀਰ ਉਸੇ ਚਾਦਰ ਨਾਲ ਜਿਸ ਨਾਲ ਹੁਣ ਤਕ ਉਨ੍ਹਾਂ ਨੂੰ ਢੱਕਿਆ ਹੋਇਆ ਸੀ, ਕੱਸ ਦਿੱਤਾ ਗਿਆ ਸੀ। ਪਹਿਲੀ ਵਾਰ ਰਮਾ ਨੇ ਮਹਿਸੂਸ ਕੀਤਾ ਪਿਤਾ ਜੀ ਹੁਣ ਇਕ ਮ੍ਰਿਤਕ ਦੇਹ ਹਨ। "ਇਕ ਲਾਸ਼—ਮੁਰਦਾ ਸਰੀਰ !" ਜਿਵੇਂ ਆਮ ਤੌਰ 'ਤੇ 'ਮੁਰਦਾਘਰ' ਵਿਚ ਲਾਸ਼ਾਂ ਪਈਆਂ ਹੁੰਦੀਆਂ ਹਨ।

ਤਾਈ ਨੇ ਇਕ ਵੱਡਾ ਸਾਰਾ ਦੀਵਾ ਬਾਲ ਕੇ ਮੁਰਦਾ ਸਰੀਰ ਦੇ ਸਿਰ੍ਹਾਣੇ ਰੱਖ ਦਿੱਤਾ ਸੀ।

ਖਿਮਾਨੰਦ ਜੀ ਨੇ ਹੀ ਪੁੱਛਿਆ, "ਪਾਰਵਤੀ ਨੂੰ ਹੋਸ਼ ਆਈ ਕਿ ਨਹੀਂ ?"

"ਨਹੀਂ !" ਤਾਈ ਨੇ ਕਿਹਾ ਤੇ ਫਿਰ ਬਾਲਣ ਲਈ ਲੱਕੜੀਆਂ ਲਿਆਉਣ ਚਲੀ ਗਈ। ਕੋਈ ਹੋਰ ਮੁੰਡਾ ਵੀ ਉਸ ਦੇ ਨਾਲ ਲੱਕੜੀਆਂ ਲਿਆ ਰਿਹਾ ਸੀ। ਰਾਤ ਬਹੁਤ ਠੰਢੀ ਤੇ ਲੰਮੀ ਸੀ ਤੇ ਹੁਣ ਕਿਉਂਕਿ ਸਾਰੀ ਰਾਤ ਜਾਗਣਾ ਸੀ ਇਸ ਲਈ ਲੱਕੜੀਆਂ ਦਾ ਪ੍ਰਬੰਧ ਕਰਨਾ ਜ਼ਰੂਰੀ ਸੀ।

"ਤੂੰ ਜ਼ਰਾ ਦੇਖ ਤਾਂ", ਖਿਮਾਨੰਦ ਜੀ ਨੇ ਰਮਾ ਨੂੰ ਕਿਹਾ ਸੀ, "ਕੁੜੀ ਨੂੰ ਪਤਾ ਨਹੀਂ ਕੀ ਹੋ ਗਿਆ ਹੈ।"

ਉਸ ਦੀ ਸਮਝ ਵਿਚ ਨਹੀਂ ਆਇਆ ਕਿਹੜੀ ਪਾਰਵਤੀ ਬੇਹੋਸ਼ ਹੈ। ਨਾਂ ਕੁਝ ਸੁਣਿਆ ਹੋਇਆ ਲੱਗਾ। ਸ਼ਾਇਦ ਪਿਤਾ ਜੀ ਇਹ ਹੀ ਨਾਂ ਲੈ ਰਹੇ ਸਨ। ਉਹ ਉੱਠ ਕੇ ਰਸੋਈ ਦੇ ਨੇੜੇ ਵਾਲੇ ਕਮਰੇ ਵਿਚ ਗਈ। ਉਥੇ ਉਹ ਹੀ ਲੜਕੀ ਬੇਹੋਸ਼ ਪਈ ਸੀ ਜਿਹੜੀ ਸ਼ਾਮ ਤੋਂ ਲਗਾਤਾਰ ਉਸ ਦੇ ਨਾਲ ਸੀ। ਉਸਨੇ ਦੰਦ ਘੁਟ ਕੇ ਮੀਟੇ ਹੋਏ ਸਨ ਤੇ ਕੁਝ ਔਰਤਾਂ ਜਿਨ੍ਹਾਂ ਵਿਚੋਂ ਕੋਈ ਰਮਾ ਦੀ ਰਿਸ਼ਤੇ ਚੋਂ ਚਾਚੀ ਸੀ, ਕੋਈ ਤਾਈ, ਤੇ ਕੋਈ ਭਾਬੀ, ਉਸ ਨੂੰ ਹੋਸ਼ ਵਿਚ ਲਿਆਉਣ ਦੀ ਕੋਸ਼ਿਸ਼ ਕਰ ਰਹੀਆਂ ਸਨ।

ਰਮਾ ਨੇ ਥੋੜ੍ਹਾ ਪਾਣੀ ਚਮਚੇ ਨਾਲ ਉਸ ਦੇ ਮੂੰਹ ਵਿਚ ਪਾਇਆ ਤੇ ਕੁਝ ਛਿੱਟੇ ਮਾਰੇ। ਇਸ ਨਾਲ ਕੁੜੀ ਨੂੰ ਥੋੜ੍ਹਾ ਆਰਾਮ ਮਿਲਿਆ ਤੇ ਉਹ ਹੌਲੀ ਹੌਲੀ ਹੋਸ਼ ਵਿਚ ਆਉਣ ਲੱਗ ਪਈ। ਪਰ ਹੋਸ਼ ਵਿਚ ਆਉਂਦਿਆਂ ਹੀ ਉਸ ਨੇ ਉੱਚੀ-ਉੱਚੀ ਰੋਣਾ ਸ਼ੁਰੂ ਕਰ ਦਿੱਤਾ। ਕੁੜੀ ਬਿਲਕੁਲ 'ਹਿਸਟਰਿਕ' ਹੋ ਰਹੀ ਸੀ। ਰਮਾ ਨੇ ਦੋ 'ਸਿਡੇਟਿਵ' ਦੀਆਂ ਗੋਲੀਆਂ ਕੁੜੀ ਨੂੰ ਇਕੋ ਵਾਰ ਖੁਆ ਦਿੱਤੀਆਂ। ਉਸ ਤੋਂ ਬਾਅਦ ਵੀ ਉਹ ਥੋੜ੍ਹੀ ਦੇਰ ਰੋਂਦੀ ਰਹੀ ਤੇ ਫਿਰ ਸੌਂ ਗਈ।

## 2

ਜਦੋਂ ਉਹ ਵਾਪਸ ਆਈ ਕਮਰੇ ਵਿਚ ਬੈਠੇ ਲੋਕ ਦਾਹ-ਸੰਸਕਾਰ ਦੀ ਚਿੰਤਾ ਵਿਚ ਸਨ।

ਖਿਮਾਨੰਦ ਜੀ ਪਿਤਾ ਜੀ ਦੇ ਬਚਪਨ ਦੇ ਸਾਥੀ ਸਨ, ਉਨ੍ਹਾਂ ਤੋਂ ਇਕ ਸਾਲ ਵੱਡੇ। ਦੋਹਾਂ ਨੇ ਪਿੰਡ ਵਿਚ ਇਕੱਠਾ ਪੜ੍ਹਨਾ ਸ਼ੁਰੂ ਕੀਤਾ ਸੀ। ਇਹੋ ਜਿਹਾ ਮੌਕਾ ਬਣਿਆ ਕਿ. ਬਾਅਦ ਵਿਚ ਦੋਵੇਂ ਮੇਰਠ ਵਿਚ ਵੀ ਇਕੱਠੇ ਹੀ ਪੜ੍ਹੇ ਸਨ। ਇਸ ਕਰਕੇ ਇਸ ਵੇਲੇ ਵੀ ਪਿਤਾ ਜੀ ਆਪਣੇ ਆਪ ਹੀ ਉਨ੍ਹਾਂ ਲਈ ਜ਼ਿੰਮੇਵਾਰੀ ਬਣ ਗਏ ਸਨ। ਉਂਜ ਵੀ ਇਸ ਵੇਲੇ ਉਨ੍ਹਾਂ ਦੇ ਘਰ ਵਿਚ ਵੱਡਾ ਬੁੱਢਾ ਤਾਂ ਕੀ ਕੋਈ ਮਰਦ ਹੀ ਨਹੀਂ ਸੀ। ਉਸਦਾ ਭਰਾ ਹਰੀਸ਼ ਆਵੇਗਾ ਵੀ ਜਾਂ ਨਹੀ, ਕੋਈ ਨਹੀਂ ਜਾਣਦਾ ਸੀ। ਹੋ ਸਕਦਾ ਹੈ ਕਿ ਨਾ ਵੀ ਆਏ। ਸਾਰੀਆਂ ਉਮੀਦਾਂ ਦੇ ਬਾਵਜੂਦ ਰਮਾ ਉਸ ਦੇ ਬਾਰੇ ਕੋਈ ਨਿਸ਼ਚਿਤ ਅਨੁਮਾਨ ਲਾਉਣ ਤੋਂ ਵੀ ਡਰ ਗਈ ਸੀ। ਤਾਈ ਦਾ ਪੁੱਤਰ ਸੁਰਿੰਦਰ ਰਾਮਨਗਰ ਦਵਾਈ ਲੈਣ ਗਿਆ ਸੀ। ਇਸ ਤਰ੍ਹਾਂ ਦੇ ਕੰਮ ਔਰਤਾਂ ਦੇ ਵਸ ਦੇ ਨਹੀਂ ਹੁੰਦੇ। ਉਨ੍ਹਾਂ ਨੂੰ ਸੰਭਾਲਣਾ ਹੀ ਇਹੋ ਜਿਹੇ ਮੌਕਿਆਂ ਉਤੇ ਇਕ ਵੱਡਾ ਕੰਮ ਹੋ ਜਾਂਦਾ ਹੈ। ਪਰ ਤਾਈ ਦਾ ਹੌਸਲਾ ਇਸ ਵੇਲੇ ਵੀ ਉਸ ਨੂੰ ਹੈਰਾਨ ਕਰ ਰਿਹਾ ਸੀ। ਉਹ ਐਮਰਜੈਂਸੀ ਵਾਰਡ ਵਿਚ ਡਿਊਟੀ ਕਰ ਰਹੀ ਕਿਸੇ ਅਨੁਭਵੀ ਮੈਟਰਨ ਦੀ ਤਰ੍ਹਾਂ ਸੀ, ਪੀੜ ਤੇ ਸੋਗ ਦੇ ਹਾਹਾਕਾਰ ਤੇ ਰੌਲੇ ਰੱਪੇ ਵਾਲੇ

ਵਾਤਾਵਰਣ ਵਿਚ ਵੀ ਪੂਰੀ ਤਰ੍ਹਾਂ ਆਪਣਾ ਸੰਤੁਲਨ ਬਣਾਏ ਹੋਏ—ਜੀਵਿਤ ਲੋਕਾਂ ਦੀ ਚਿੰਤਾ ਵਿਚ ਰੁੱਝੀ ਹੋਈ। ਉਹ ਰੋਈ ਸੀ ਜਾਂ ਨਹੀਂ, ਘੱਟੋ ਘੱਟ ਰਮਾ ਨੂੰ ਪਤਾ ਨਹੀਂ ਸੀ। ਸ਼ਾਇਦ ਮੌਤ ਉਸਦੇ ਲਈ ਕੋਈ ਬਹੁਤ ਅਗਿਆਤ ਚੀਜ਼ ਨਹੀਂ ਸੀ। ਭਰ ਜਵਾਨੀ ਵਿਚ ਹੀ ਤਾਈ ਨੇ ਆਪਣੇ ਪਤੀ ਦੀ ਅਚਾਨਕ ਮੌਤ ਦੇ ਸਦਮੇ ਨੂੰ ਝੱਲਿਆ ਸੀ। ਫਿਰ ਦਰਾਣੀ ਮਰੀ ਸੀ। ਫਿਰ ਉਸਦਾ 14 ਸਾਲ ਦਾ ਜਵਾਨ ਪੁੱਤਰ ਦਰਖ਼ਤ ਤੋਂ ਡਿੱਗ ਕੇ ਮਰ ਗਿਆ ਸੀ। ਉਂਜ ਤਾਂ ਮੌਤ ਜ਼ਿੰਦਗੀ ਦਾ ਹਿੱਸਾ ਹੁੰਦੀ ਹੈ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਪਰ ਇਥੇ ਪਹਾੜਾਂ ਵਿਚ ਮੌਤ ਸਵੇਰ-ਸ਼ਾਮ ਦੀ ਗੱਲ ਹੈ। ਆਦਮੀ ਨੂੰ ਪੈਦਾ ਹੋਣ ਵਿਚ ਇਥੇ ਦੇਰ ਲੱਗਦੀ ਹੈ ਪਰ ਮਰਨਾ ਚੁੱਟਕੀ ਵਜਾਉਣ ਦੇ ਬਰਾਬਰ।

"ਬਾਂਸ ਕਨਾਲੀ ਤੋਂ ਲਿਆਉਣੇ ਪੈਣਗੇ", ਖਿਮਾਨੰਦ ਉਨ੍ਹਾਂ ਦੇ ਰਿਸ਼ਤੇ 'ਚੋਂ ਲੱਗਦੇ ਚਾਚਾ ਧਿਆਨ ਸਿੰਘ ਨੂੰ ਕਹਿ ਰਹੇ ਸਨ, "ਦੋ ਮੁੰਡਿਆਂ ਨੂੰ ਭੇਜ ਦੇਣਾ। ਤੂੰ ਬਾਜ਼ਾਰ ਜਾ ਕੇ ਲੱਠੇ ਦਾ ਚਿੱਟਾ ਕੱਪੜਾ ਤੇ ਧੂਫ ਆਦਿ ਚੀਜ਼ਾਂ ਲੈ ਆਵੀਂ। ਇਕ ਆਦਮੀ ਨੂੰ ਬਨਾਰੀ ਵੀ ਜਾਣਾ ਪਵੇਗਾ, ਪੰਡਤ ਜੀ ਨੂੰ ਦੱਸਣ ਵਾਸਤੇ। ਤੇ ਹੋ ਸਕੇ ਤਾਂ ਭੰਡਾਰੀਆਂ ਨੂੰ ਵੀ ਦੱਸ ਦੇਣਾ। ਕੋਈ ਹੋਵੇਗਾ ਤਾਂ ਵਾਲ ਕੱਟਣ ਲਈ ਆ ਜਾਏਗਾ।"

"ਹੁਣ ਕੋਈ ਨਹੀਂ ਆਉਂਦਾ ਵਾਲ ਕੱਟਣ ਲਈ", ਧਿਆਨ ਸਿੰਘ ਨੇ ਕਿਹਾ, "ਮਾਸੀ ਬਾਜ਼ਾਰ ਤੋਂ ਬੁਲਾ ਲਿਆਵਾਂਗੇ।" ਪਰ ਉਹ ਨਾਈ ਮੁਸਲਮਾਨ ਹੈ।"

"ਤਾਂ ਕੀ ਹੋਇਆ ਨਾਈ ਤਾਂ ਹੈ ਨਾ, ਕਹਿ ਆਵੀਂ। ਖਿਮਾਨੰਦ ਨੇ ਕਿਹਾ।

"ਨਹੀਂ, ਭੰਡਾਰੀਆਂ ਦੇ ਉਥੋਂ ਕੋਈ ਨਾ ਕੋਈ ਆ ਜਾਵੇਗਾ, ਤੁਸੀਂ ਕਹਿ ਆਉਣਾ !" ਤਾਈ ਨੇ ਕਿਹਾ। ਸ਼ਾਇਦ ਉਸ ਨੂੰ ਮੁਸਲਮਾਨ ਨਾਈ ਪ੍ਰਵਾਨ ਨਹੀਂ ਸੀ।

"ਠੀਕ ਹੈ, ਕਹਿ ਦੇਵਾਂਗੇ। ਉਸ ਸਲੀਮ ਨੂੰ ਵੀ ਬੁਲਾ ਲੈਣਾ। ਜੇ ਭੰਡਾਰੀ ਆ ਗਏ ਤਾਂ ਠੀਕ, ਨਹੀਂ ਤਾਂ ਵਾਲ ਉਹ ਹੀ ਮੁੰਨ ਦੇਵੇਗਾ। ਚਲ ਇਹ ਤਾਂ ਹੋ ਜਾਏਗਾ, ਪਰ ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਲੱਕੜੀਆਂ ਦਾ ਕੀ ਹੋਵੇਗਾ ?" ਉਨ੍ਹਾਂ ਚਿੰਤਾ ਕਰਦਿਆਂ ਕਿਹਾ।

ਕੁਝ ਦੇਰ ਸਾਰੇ ਚੁੱਪ ਰਹੇ।

ਖਿਮਾਨੰਦ ਜੀ ਨੇ ਫਿਰ ਪੁੱਛਿਆ, "ਸੁਰਿੰਦਰ ਦੀ ਮਾਂ, ਹੈ ਕੁਝ ਲੱਕੜਾਂ ?" ਤਾਈ ਥੋੜ੍ਹਾ ਚੁੱਪ ਰਹਿਣ ਤੋਂ ਬਾਅਦ ਬੋਲੀ, 'ਏਨੀਆਂ ਤਾਂ ਨਹੀਂ ਹੋਣੀਆਂ। ਫਿਰ ਏਨੀ ਸੁੱਕੀ ਲੱਕੜੀ ਪੂਰੇ ਪਿੰਡ ਵਿਚੋਂ ਮਿਲੇਗੀ ਵੀ ਨਹੀਂ।"

'ਲੱਕੜੀ ਵੀ ਚੰਗੀ ਚਾਹੀਦੀ ਹੈ, ਵਜ਼ਨਦਾਰ। ਮੁਰਦਾ ਫੂਕਣਾ ਹੈ, ਆਖਿਰ।" ਧਿਆਨ ਸਿੰਘ ਨੇ ਸਪਸ਼ਟ ਕੀਤਾ।

"ਬਾਜ਼ਾਰ ਤੋਂ ਨਹੀਂ ਮਿਲ ਜਾਏਗੀ ?" ਰਮਾ ਨੂੰ ਇਹ ਸਾਰੀ ਗੱਲ ਬੜੀ ਅਜੀਬ ਲੱਗ ਰਹੀ ਸੀ ਕਿ ਉਸਦੇ ਪਿਤਾ ਜੀ ਲਈ ਲੱਕੜ ਵੀ ਮੰਗਣੀ ਪਵੇਗੀ।

ਖਿਮਾਨੰਦ ਨੇ ਇਕ ਵਾਰ ਉਸ ਨੂੰ ਦੇਖਿਆ, ਫਿਰ ਬਹੁਤ ਹੀ ਸਹਿਜਤਾ ਨਾਲ ਕਿਹਾ, "ਪੁੱਤਰ, ਇਹ ਪਹਾੜ ਹੈ। ਸਾਡਾ ਤਾਂ ਰੋਜ਼ ਦਾ ਧੰਦਾ ਹੈ। ਇਹ ਤਾਂ ਲੱਕੜ ਦੀ ਗੱਲ ਹੈ, ਹੁਣ ਤਾਂ ਇਹ ਨੌਬਤ ਆ ਗਈ ਹੈ ਕਿ ਮੁਰਦਾ ਲੈ

ਕੇ ਜਾਣ ਵਾਲੇ ਹੀ ਨਹੀਂ ਮਿਲਦੇ। ਹੁਣ ਤੂੰ ਦੇਖ ਸਾਡੇ ਪਿੰਡ ਵਿਚ ਹੀ ਕਿੰਨੇ ਜਵਾਨ ਲੋਕ ਹੋਣਗੇ। ਮੁਸ਼ਕਲ ਨਾਲ ਤਿੰਨ। ਇਕ ਤਾਂ ਹੈ ਧਿਆਨੀ, ਦੂਜਾ ਸੁਰਿੰਦਰ ਤੇ ਤੀਜਾ ਸਾਡਾ ਉਦੈ ਅਤੇ ਚੌਥਾ ਮੈਂ। ਪਰ ਹੁਣ ਮੇਰੇ ਵਸ ਵੀ ਕੀ ਰਿਹਾ ਹੈ। ਜੇ ਅਰਥੀ ਚੁੱਕ ਕੇ ਲੈ ਵੀ ਗਏ ਤਾਂ ਲੱਕੜਾਂ ਕੌਣ ਲੈ ਕੇ ਜਾਵੇਗਾ। ਫਿਰ ਸਾਡਾ ਪਿੰਡ ਤਾਂ ਨਦੀ ਦੇ ਨੇੜੇ ਹੈ, ਦੂਰ ਦੇ ਪਿੰਡਾਂ ਦਾ ਅੰਦਾਜ਼ਾ ਲਾਉ। ਪਰ ਤੂੰ ਇਸ ਝੰਜਟ ਵਿਚ ਕਿਉਂ ਪੈਂਦੀ ਏਂ। ਤੂੰ ਜਾਹ ਸੌਂ ਜਾ ਕੇ। ਕੁਝ ਨਾ ਕੁਝ ਹੋ ਹੀ ਜਾਵੇਗਾ। ਤੂੰ ਜਾਹ।"

"ਲਾਗਲੇ ਪਿੰਡ ਵਿਚ ਕਿੰਨੇ ਲੋਕ ਹੋਣਗੇ ?" ਉਸਨੂੰ ਇਹ ਕਲਪਨਾ ਹੀ ਬੜੀ ਡਰਾਉਣੀ ਲੱਗ ਰਹੀ ਸੀ ਕਿ ਉਸਦੇ ਪਿਤਾ ਜੀ ਨੂੰ ਲੈ ਜਾਣ ਵਾਲੇ ਮੁਸ਼ਕਲ ਨਾਲ ਚਾਰ-ਪੰਜ ਆਦਮੀ ਹੀ ਹੋਣਗੇ। ਸ਼ਹਿਰ ਵਿਚ ਉਸਨੇ ਇਕ-ਅੱਧ ਵਾਰ ਦੇਖਿਆ ਸੀ ਕਿ ਅਰਥੀ ਨੂੰ ਦੋ-ਇਕ ਆਦਮੀ ਲੈ ਕੇ ਜਾ ਰਹੇ ਸਨ। ਅਜਿਹੇ ਦ੍ਰਿਸ਼ ਉਸਨੂੰ ਬਹੁਤ ਉਦਾਸ ਤੇ ਦੁੱਖੀ ਕਰ ਦਿੰਦੇ ਹਨ। ਚੌਹੀਂ ਪਾਸੀਂ ਏਨੇ ਆਦਮੀ ਹਨ ਪਰ ਇਸ ਆਦਮੀ ਦਾ ਸਨਮਾਨ ਨਾਲ ਅੰਤਿਮ ਸੰਸਕਾਰ ਕਰਨ ਲਈ ਸਿਰਫ ਦੋ ਜਾਂ ਚਾਰ ਆਦਮੀ ਹੀ ਰਹੇ ਸਨ। ਇਹ ਦ੍ਰਿਸ਼ ਉਸਨੂੰ ਆਦਮੀ ਦੀ ਇਕੱਲਤਾ, ਉਸਦੀ ਬੇਵਸੀ ਤੇ ਆਦਮੀ ਦੀ ਆਦਮੀ ਪ੍ਰਤੀ ਉਦਾਸੀਨਤਾ ਦੀ ਉਦਾਹਰਣ ਲੱਗਦਾ ਹੈ। ਕਈ ਵਾਰ ਉਸ ਦਾ ਦਿਲ ਕੀਤਾ ਕਿ ਉਹ ਵੀ ਇਸ ਤਰ੍ਹਾਂ ਦੇ ਇਕੱਲੇ ਤੇ ਉਦਾਸ ਲੋਕਾਂ ਦੇ ਨਾਲ ਜਾ ਰਲੇ।

"ਅਰੇ ਬਈ, ਲਾਗਲੇ ਪਿੰਡ ਵਿਚ ਕਿੰਨੇ ਹੋਣਗੇ ? ਉਹੀ ਚਾਰ-ਛੇ। ਉਨ੍ਹਾਂ ਦਾ ਪਿੰਡ ਕਿਹੜਾ ਸਾਡੇ ਤੋਂ ਵੱਡਾ ਹੈ। ਉਂਝ ਵੀ 20-25 ਘਰਾਂ ਦਾ ਪਿੰਡ ਹੈ। ਹੁਣ ਤਾਂ ਇਕ ਚੌਥਾਈ ਪਰਿਵਾਰ ਪਿੰਡ ਛੱਡ ਗਏ ਹਨ ਤੇ ਜਿਨ੍ਹਾਂ ਦੇ ਦਰਵਾਜ਼ੇ ਅਜੇ ਪੂਰੀ ਤਰ੍ਹਾਂ ਬੰਦ ਨਹੀਂ ਹੋਏ ਉਨ੍ਹਾਂ ਘਰਾਂ ਦੇ ਜਵਾਨ ਮੈਦਾਨਾਂ ਵਿਚ ਹਨ। ਕਝ ਘਰਾਂ ਦੀਆਂ ਅੱਧੀਆਂ ਔਰਤਾਂ ਵੀ ਉਥੇ ਹੀ ਹਨ। ਉਤੋਂ ਅੱਜ-ਕੱਲ੍ਹ ਠੰਢ ਦਾ ਮੌਸਮ ਹੈ। ਬਚੇ ਖੁਚੇ ਲੋਕ 26 ਜਨਵਰੀ ਦੀ ਪਰੇਡ ਦੇਖ ਕੇ ਮੁੜਨਗੇ।" ਜ਼ਿਆਦਾਤਰ ਖਿਮਾਨੰਦ ਹੀ ਬੋਲ ਰਹੇ ਸਨ।

ਉਸ ਦੀ ਚਿੰਤਾ ਵੱਧ ਗਈ, "ਸੁਰਿੰਦਰ ਭਰਾ ਤਾਂ ਆ ਜਾਵੇਗਾ ਨਾ ਸਵੇਰ ਤਕ।" ਉਸਨੇ ਆਪਣੇ ਆਪ ਨੂੰ ਤਸੱਲੀ ਦੇਣ ਲਈ ਪੁੱਛਿਆ।

"ਕਿਉਂ ਨਹੀਂ ਆਵੇਗਾ। ਸਵੇਰੇ ਨੌਂ ਸਾਢੇ ਨੌਂ ਤਕ ਇਥੇ ਪਹੁੰਚ ਜਾਵੇਗਾ। ਉਦੈ ਨੂੰ ਵੀ ਉਸੇ ਗੱਡੀ ਤੇ ਹੀ ਆਉਣਾ ਚਾਹੀਦਾ ਹੈ। ਉਹ ਵੀ ਰਾਨੀਖੇਤ ਤੋਂ ਪਹਿਲੀ ਗੱਡੀ ਰਾਹੀਂ ਭਤਰੌਂਜਖਾਨ ਆਵੇਗਾ ਤੇ ਉਥੋਂ ਉਸਨੂੰ ਰਾਮਨਗਰ ਤੋਂ ਸਵੇਰੇ ਚਾਰ ਵਜੇ ਚਲਣ ਵਾਲੀ ਗੱਡੀ ਮਿਲ ਜਾਏਗੀ। ਤੇ ਮੰਨ ਲਓ ਜੇ ਨੌਂ ਵਜੇ ਨਾ ਵੀ ਆਇਆ ਤਾਂ ਬਾਰ੍ਹਾਂ ਵਜੇ ਤਾਂ ਪਹੁੰਚ ਹੀ ਜਾਵੇਗਾ।

"ਪਰ ਤਾਇਆ ਜੀ ਲੱਕੜਾਂ ਦਾ ਕੀ ਹੋਵੇਗਾ ? ਜਿੰਨੇ ਪੈਸੇ ਲੱਗਦੇ ਨੇ ਲਗਣ ਦੇਵੋ, ਘਟ ਨਹੀਂ ਹੋਣੀਆਂ ਚਾਹੀਦੀਆਂ।" ਉਸਦੀ ਸਾਰੀ ਚਿੰਤਾ ਹੁਣ ਲੱਕੜਾਂ ਵੱਲ ਹੋ ਗਈ ਸੀ। "ਮੈਂ ਤੈਨੂੰ ਕਹਿ ਰਿਹਾ ਹਾਂ ਰਮਾ ਸਾਰਾ ਪ੍ਰਬੰਧ ਹੋ ਜਾਵੇਗਾ। ਇਹ ਤੇਰਾ ਕੰਮ ਨਹੀਂ ਹੈ। ਤੂੰ ਜਾਹ ਸੌਂ ਜਾ।" ਖਿਮਾਨੰਦ ਨੇ ਉਸਨੂੰ ਤਸੱਲੀ ਦੇਣ ਲਈ

ਹਰ ਲਫ਼ਜ਼ ਉਤੇ ਜ਼ੋਰ ਦੇ ਕੇ ਕਿਹਾ।

"ਠੀਕ ਹੈ ਹੋ ਜਾਏਗਾ", ਧਿਆਨ ਸਿੰਘ ਚਾਚਾ ਨੇ ਫੈਸਲਾ ਲੈਂਦਿਆਂ ਕਿਹਾ, "ਸਾਡਾ ਦਾਰ ਹੈ ਉਸਨੂੰ ਲਗਾ ਦੇਵਾਂਗੇ।'

ਸਾਰੇ ਚੁੱਪ ਹੋ ਗਏ। ਉਸਦੀ ਸਮਝ ਵਿਚ ਨਾ ਆਇਆ ਦਾਰ ਕੀ ਹੁੰਦਾ ਹੈ ? "ਦਾਰ ਦਾ ਮਤਲਬ ਉਹ ਲੱਕੜ ਜੋ ਮਕਾਨ ਦੀ ਛੱਤ ਢੱਕਣ ਲਈ ਲੱਗਦੀ ਹੈ।" ਤਾਈ ਨੇ ਉਸ ਨੂੰ ਸਮਝਾਇਆ।

ਹੁਣ ਉਸਦੇ ਚੁੱਪ ਰਹਿਣ ਦੀ ਵਾਰੀ ਸੀ। ਧਿਆਨ ਸਿੰਘ ਚਾਚੇ ਦਾ ਮਕਾਨ ਬਣ ਚੁੱਕਾ ਸੀ ਤੇ ਛੱਤ ਨਾ ਪਾਉਣ ਦਾ ਮਤਲਬ, ਜੇ ਮੀਂਹ ਆ ਗਿਆ ਤਾਂ ਮਕਾਨ ਤੋਂ ਹੱਥ ਵੀ ਧੋਣਾ ਪੈ ਸਕਦਾ ਸੀ ਤੇ ਮੀਂਹ ਦੀ ਸੰਭਾਵਨਾ ਤਾਂ ਹਮੇਸ਼ਾ ਹੀ ਬਣੀ ਰਹਿੰਦੀ ਸੀ। ਠੰਢ ਦੇ ਮੀਂਹ ਦਾ ਹੁਣ ਮੌਕਾ ਸੀ। ਉਸਨੂੰ ਨਹੀਂ ਪਤਾ ਸੀ ਕਿ ਮਕਾਨ ਦਾ ਦਾਰ ਸੁੱਕਾ ਹੋਇਆ ਹੁੰਦਾ ਹੈ। ਲੱਕੜੀਆਂ ਤਾਂ ਤਾਈ ਦੇ ਸਕਦੀ ਸੀ ਪਰ ਸੁੱਕਣ ਦੀ ਸਮੱਸਿਆ ਸੀ।

ਅਚਾਨਕ ਉਸਨੂੰ ਮਹਿਸੂਸ ਹੋਇਆ ਇਕ ਵੱਡੀ ਭੀੜ ਵਿਚ ਆਪਣਾ ਮੰਨਣ ਵਾਲਾ, ਪਿਆਰ ਕਰਨ ਵਾਲਾ, ਦੁੱਖ ਵਿਚ ਕੰਮ ਆਉਣ ਵਾਲਾ, ਇਕ ਆਦਮੀ ਹੀ ਬਹੁਤ ਹੁੰਦਾ ਹੈ। ਅਸਲ ਵਿਚ ਮੁਰਦਾ ਸਰੀਰ ਤਾਂ ਸਮਾਜ ਦੀ ਸਮੱਸਿਆ ਹੈ, ਜ਼ਿੰਦਾ ਆਦਮੀ ਦਾ ਸਭ ਤੋਂ ਵੱਡਾ ਸੁੱਖ ਤੇ ਪ੍ਰਾਪਤੀ ਇਹ ਹੀ ਪ੍ਰੇਮ ਹੈ। ਮਰਨ ਤੋਂ ਬਾਅਦ ਕੀ ਹੁੰਦਾ ਹੈ ਇਸਦੀ ਚਿੰਤਾ ਕੌਣ ਕਰਦਾ ਹੈ।

"ਪਰ ਤਾਇਆ ਜੀ ਲੱਕੜਾਂ ਦਾ ਕੀ ਬਣਿਆ ?" ਲੱਕੜਾਂ ਦੀ ਸਮੱਸਿਆ ਅਜੇ ਵੀ ਉਸਦੀ ਸਮਝ ਵਿਚ ਨਹੀਂ ਆ ਰਹੀ ਸੀ।

"ਹੋਣਾ ਕੀ ਹੈ ?" ਖਿਮਾਨੰਦ ਜੀ ਕਹਿਣ ਲੱਗੇ, "ਜੰਗਲ ਹੁਣ ਰਹੇ ਨਹੀਂ। ਸਵੇਰ-ਸ਼ਾਮ ਦਾ ਜੁਗਾੜ ਹੋ ਜਾਏ, ਇਹ ਹੀ ਬਹੁਤ ਹੈ। ਉਹ ਜ਼ਮਾਨਾ ਹੋਰ ਸੀ ਜਦੋਂ ਹਰ ਘਰ ਵਿਚ ਇਕ-ਅੱਧ ਮਹੀਨੇ ਦੀ ਲੱਕੜ ਪਈ ਰਹਿੰਦੀ ਸੀ। ਹੁਣ ਤਾਂ ਸਰਦੀਆਂ ਵਿਚ ਵੀ ਸੇਕਣ ਲਈ ਲੱਕੜ ਨਹੀਂ ਮਿਲਦੀ। ਫਿਰ ਹੁਣ ਜ਼ਿਆਦਾ ਠੰਢ ਵੀ ਨਹੀਂ ਪੈਂਦੀ ਨਹੀਂ ਤਾਂ ਲੋਕਾਂ ਨੂੰ ਆਪਣੇ ਦਰਵਾਜ਼ਿਆਂ ਦੇ ਚੌਖਟ ਬਾਲਣੇ ਪੈਂਦੇ। ਸਾਡੇ ਪਿੰਡ ਵਿਚ ਪਿਛਲੀ ਵਾਰ 22 ਸਾਲ ਪਹਿਲਾਂ ਬਰਫ਼ ਪਈ ਸੀ, ਉਦੋਂ ਉਦੈ ਪੈਦਾ ਹੋਇਆ ਸੀ। ਨਹੀਂ ਤਾਂ ਪਹਿਲਾਂ ਹਰ ਸਾਲ ਨਹੀਂ ਤਾਂ ਦੂਜੇ ਸਾਲ ਤਾਂ ਬਰਫ਼ ਪੈਂਦੀ ਹੀ ਸੀ।

"ਸਰਕਾਰ ਨੂੰ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ।" ਰਮਾ ਦੇ ਮੂੰਹੋਂ ਨਿਕਲਿਆ।

"ਹਾਂ, ਸਰਕਾਰ ਕਰ ਰਹੀ ਹੈ।' ਕਹਿ ਕੇ ਉਹ ਚੁੱਪ ਹੋ ਗਏ।

"ਕੀ ਕਰ ਰਹੀ ਹੈ, ਬਸ ਐਸ਼ ਹੋ ਰਹੀ ਹੈ। ਜਿਥੇ ਸਰਕਾਰੀ ਲੱਕੜੀ ਮਿਲ ਰਹੀ ਹੈ, ਪੈਸਾ ਦੇ ਕੇ ਅਲਮੋੜਾ-ਰਾਨੀਖੇਤ, ਉਥੇ ਵੀ ਸਫੈਦੇ ਦੀ ਲੱਕੜ ਮਿਲ ਰਹੀ ਹੈ। ਉਸ ਛੇ ਮਣ ਨਾਲ ਵੀ ਕੁਝ ਹੋਣ ਵਾਲਾ ਨਹੀਂ। ਉਹ ਵੀ ਫੁਸ-ਫੁਸ ਕੇ ਤੀਲਾਂ ਦੀ ਡੱਬੀ ਵਾਂਗ ਬਲਦੀ ਹੈ ਤੇ ਮੁਰਦਾ ਉਂਜ ਦਾ ਉਂਜ ਹੀ ਰਹਿੰਦਾ ਹੈ।"

"ਹੁਣ ਬਸ ਵੀ ਕਰ ਯਾਰ।" ਖਿਮਾਨੰਦ ਧਿਆਨ ਸਿੰਘ ਦੀ ਬੇਤੁਕੀ ਗੱਲ ਉਤੇ ਖਿਝ ਗਏ। ਉਹ ਜਾਣਦੇ ਸਨ ਕਿ ਰਮਾ ਤੋਂ ਇਹ ਸਭ ਕੁਝ ਸਹਿਣ ਨਹੀਂ ਹੋਵੇਗਾ।

ਉਹ ਉੱਠੀ ਤੇ ਦੂਜੇ ਕਮਰੇ ਵਿਚ ਜਾ ਕੇ ਉਸ ਨੇ ਇਕ ਵਾਰ ਫਿਰ ਪਾਰਵਤੀ ਦਾ ਮੁਆਇਨਾ ਕੀਤਾ। ਉਹ ਠੀਕ ਸੀ, ਗਹਿਰੀ ਨੀਂਦ ਵਿਚ ਸੁੱਤੀ ਪਈ ਸੀ। ਉਸਨੇ ਸੋਚਿਆ ਕੁੜੀ ਹੈ ਅਜੇ, ਹੋ ਸਕਦਾ ਹੈ ਕਿਸੇ ਨੂੰ ਮਰਦਿਆਂ ਪਹਿਲੀ ਵਾਰ ਦੇਖਿਆ ਹੋਵੇ, ਨਹੀਂ ਤਾਂ ਇਸ ਤਰ੍ਹਾਂ ਸਦਮਾ ਨਾ ਪਹੁੰਚਦਾ।

ਜਦੋਂ ਉਹ ਵਾਪਸ ਆਈ ਖਿਮਾਨੰਦ ਪਿਤਾ ਜੀ ਦੇ ਬਾਰੇ ਗੱਲ ਕਰ ਰਹੇ ਸਨ, "ਸੰਤ ਆਦਮੀ ਸੀ ਵਿਚਾਰਾ ! ਸਾਰੀ ਜ਼ਿੰਦਗੀ ਇਸ ਆਦਮੀ ਨੇ ਆਪਣੇ ਘਰ ਤੇ ਬੱਚਿਆਂ ਦੀ ਦੇਖ-ਭਾਲ ਵਿਚ ਲਾ ਦਿੱਤੀ। ਪਹਿਲਾਂ ਵੱਡਾ ਭਰਾ ਮਰ ਗਿਆ ਤਾਂ ਉਸ ਦੇ ਪਰਿਵਾਰ ਦੀ ਦੇਖ-ਭਾਲ ਕੀਤੀ। ਫਿਰ ਦੁਰਗਾ ਮਰ ਗਈ। ਕਈ ਰਿਸ਼ਤੇ ਆਏ ਪਰ ਇਹ ਨਾ ਮੰਨਿਆ। ਇਸ ਤੋਂ ਪੁੱਛੋ," ਉਨ੍ਹਾਂ ਨੇ ਰਮਾ ਵੱਲ ਇਸ਼ਾਰਾ ਕੀਤਾ, "ਇਹ ਤਾਂ ਮੁਸ਼ਕਲ ਨਾਲ ਢਾਈ ਸਾਲ ਦੀ ਸੀ ਜਦੋਂ ਇਸ ਦੀ ਮਾਂ ਮਰੀ ਸੀ। ਅਜੇ ਹਰੀਸ਼ ਥੋੜ੍ਹਾ ਵੱਡਾ ਸੀ। ਕਿੰਨੇ ਸਾਲ ਦਾ ਹੋਵੇਗਾ ?"

"ਦਸ-ਗਿਆਰਾਂ ਦਾ।' ਤਾਈ ਨੇ ਕਿਹਾ। ਹੁਣ ਉਹ ਲਗਾਤਾਰ ਰੋ ਰਹੀ ਸੀ।

ਰਮਾ ਵੀ ਉਨ੍ਹਾਂ ਲੋਕਾਂ ਦੇ ਨਾਲ ਜ਼ਮੀਨ ਉਤੇ ਬੈਠ ਗਈ, ਲਾਸ਼ ਤੋਂ ਥੋੜ੍ਹੀ ਦੂਰ ਵਿਛੀ ਮੋਟੀ ਦਰੀ ਉੱਤੇ। ਨੇੜੇ ਹੀ ਹੀਟਰ ਜਲ ਰਿਹਾ ਸੀ। ਪਿਛੇ ਅੰਗੀਠੀ ਵਿਚ ਵੀ ਅੱਗ ਸੀ। ਉਸ ਨੂੰ ਫਿਰ ਹਰੀਸ਼ ਦੀ ਯਾਦ ਆਉਣ ਲੱਗ ਪਈ। ਸਵੇਰੇ ਕਿਸੇ ਤਰ੍ਹਾਂ ਉਸਨੂੰ ਤਾਰ ਭੇਜਣੀ ਪਵੇਗੀ। ਪਹਿਲਾ ਸੰਦੇਸ਼ ਨਾ ਮਿਲ ਸਕਿਆ ਤਾਂ ਕੀ ਉਹ ਸਵੇਰ ਤੱਕ ਪਹੁੰਚ ਜਾਵੇਗਾ। ਜੇ ਪਹੁੰਚ ਜਾਂਦਾ ਤਾਂ ਕਿੰਨਾ ਚੰਗਾ ਹੁੰਦਾ। ਹਰੀਸ਼ ਨੂੰ ਇਸ ਤਰ੍ਹਾਂ ਦੀ ਗੱਲ ਨਹੀਂ ਕਹਿਣੀ ਚਾਹੀਦੀ ਸੀ। ਕਈ ਵਾਰ ਮੂੰਹ ਚੋਂ ਨਿਕਲੀ ਗ਼ਲਤ ਗੱਲ ਵੀ ਸੱਚ ਸਾਬਤ ਹੋ ਜਾਂਦੀ ਹੈ। ਲੱਗਦਾ ਹੈ ਪਿਤਾ ਜੀ ਦਾ ਇਕੋ-ਇਕ ਪੁੱਤਰ ਵੀ ਆਖਰੀ ਵਾਰ ਉਨ੍ਹਾਂ ਦਾ ਮੂੰਹ ਨਹੀਂ ਦੇਖ ਸਕੇਗਾ ਤੇ ਇਹ ਉਹ ਕਹਿ ਕੇ ਗਿਆ ਸੀ। ਉਸਨੇ ਮਨ ਹੀ ਮਨ ਵਿਚ ਪ੍ਰਾਰਥਨਾ ਕੀਤੀ, "ਹੇ ਰੱਬਾ ! ਤੂੰ ਉਸਨੂੰ ਕਿਸੇ ਤਰ੍ਹਾਂ ਭੇਜ ਦੇ !"

"ਇਹ ਆਪਣੇ ਪਿਤਾ ਨੂੰ ਇਕ ਪਲ ਵੀ ਛੱਡਣ ਵਾਲੀ ਨਹੀਂ। ਇਥੋਂ ਤਕ ਕਿ ਉਹ ਜੰਗਲ ਪਾਣੀ ਵੀ ਜਾਂਦਾ ਤਾਂ ਇਹ ਦਰਵਾਜ਼ੇ ਉਤੇ ਖੜ੍ਹੀ ਹੋ ਕੇ ਉਸ ਦੇ ਨਾਲ ਗੱਲਾਂ ਕਰਦੀ ਰਹਿੰਦੀ ਕਿ ਕਿਤੇ ਹੋਰ ਤਾਂ ਨਹੀਂ ਚਲਾ ਗਿਆ। ਜਿਸ ਤਰ੍ਹਾਂ ਉਸਨੇ ਆਪਣੇ ਇਨ੍ਹਾਂ ਬੱਚਿਆਂ ਨੂੰ ਪਾਲਿਆ ਕੋਈ ਮਾਂ ਵੀ ਨਹੀਂ ਪਾਲ ਸਕਦੀ।" ਖਿਮਾਨੰਦ ਜੀ ਕਹਿ ਰਹੇ ਸਨ।

ਉਸਨੂੰ ਰੋਣ ਆ ਗਿਆ। ਪਿਤਾ ਜੀ ਦੇ ਇਲਾਵਾ ਹੋਰ ਕੌਣ ਸੀ ਜਿਸ ਨਾਲ ਉਸ ਦਾ ਮੋਹ ਸੀ। ਭਰਾ ਵਿਚ ਤੇ ਉਸ ਵਿਚ ਕਿਧਰੇ ਕੋਈ ਸਮਾਨਤਾ ਨਹੀਂ ਸੀ। ਸ਼ਾਇਦ ਉਹ ਭਰਾ ਨੂੰ ਸਮਝ ਨਹੀਂ ਸਕੀ ਤੇ ਨਾ ਹੀ ਭਰਾ ਉਸਨੂੰ। ਪਿਤਾ ਜੀ ਤੋਂ ਬਾਅਦ ਉਹ ਪੂਰੀ ਤਰ੍ਹਾਂ ਆਜ਼ਾਦ ਹੋ ਗਈ ਸੀ, ਪਰ ਇਹ ਆਜ਼ਾਦੀ ਇਕਦਮ ਧੁਰੀਹੀਣ ਹੋ ਜਾਣ ਦੀ ਸੀ। ਬੇਸਹਾਰਾ ਤੇ ਲਾਵਾਰਸ ਹੋ ਜਾਣ ਵਰਗੀ।

"ਏਨੀ ਚੰਗੀ ਸਿਹਤ ਸੀ ਕਿ ਕੋਈ ਯਕੀਨ ਨਹੀਂ ਕਰ ਸਕਦਾ ਸੀ ਕਿ ਇਹ ਆਦਮੀ 65 ਵਰ੍ਹਿਆਂ ਦਾ ਹੈ। ਉਹ 50 ਸਾਲ ਦਾ ਲੱਗਦਾ ਸੀ। ਹੁਣ ਮੈਂ ਇਸ ਤੋਂ ਇਕ ਸਾਲ ਵੱਡਾ ਹਾਂ ਪਰ ਇਸਦੇ ਪਿਉ ਵਰਗਾ ਲੱਗਣ ਲੱਗ ਪਿਆ ਹਾਂ। ਅਜੀਬ

ਗੱਲ ਹੈ ਇਹ ਦੋਨੋਂ ਭਰਾ ਏਨੀ ਛੇਤੀ ਮਰ ਗਏ, ਨਹੀਂ ਤਾਂ ਇਨ੍ਹਾਂ ਦੇ ਪਰਿਵਾਰ ਵਿਚ ਤਾਂ ਲੋਕ 90-100 ਵਰ੍ਹਿਆਂ ਤਕ ਜਿਉਂਦੇ ਰਹਿੰਦੇ ਹਨ। ਇਨ੍ਹਾਂ ਦੇ ਦਾਦਾ ਜੀ 90 ਸਾਲ ਦੀ ਉਮਰ ਵਿਚ ਮਰੇ। ਉਦੋਂ ਹਰੀਸ਼ ਤਿੰਨ-ਚਾਰ ਸਾਲ ਦਾ ਸੀ। ਦਾਦਾ ਜੀ 85 ਦੇ ਆਸਪਾਸ ਤਾਂ ਹੋਣਗੇ। ਉਨ੍ਹਾਂ ਬਾਰੇ ਤਾਂ ਤੈਨੂੰ ਵੀ ਯਾਦ ਹੋਵੇਗਾ ?" ਉਨ੍ਹਾਂ ਨੇ ਰਮਾ ਤੋਂ ਪੁੱਛਿਆ।

"ਕਿਸ ਬਾਰੇ ?" ਉਸਨੇ ਆਪਣੇ ਅੱਥਰੂ ਪੂੰਝ ਕੇ ਪੁੱਛਿਆ।

"ਆਪਣੇ ਦਾਦਾ ਬਾਰੇ।" ਉਨ੍ਹਾਂ ਨੇ ਸਪਸ਼ਟ ਕੀਤਾ।

"ਜੀ ਹਾਂ ! ਮੈਨੂੰ ਯਾਦ ਹੈ।" ਉਸ ਨੇ ਕਿਹਾ। ਉਸ ਨੂੰ ਯਾਦ ਸੀ ਕਿ ਦਾਦਾ ਜੀ ਦੇ ਮਰਨ ਤੇ ਪਿਤਾ ਜੀ ਨੇ ਸਿਰ ਮੁਨਾਇਆ ਸੀ ਤੇ ਉਸ ਤੋਂ ਬਾਅਦ ਉਨ੍ਹਾਂ ਦੇ ਘੁੰਗਰਾਲੇ ਵਾਲ ਬਹੁਤ ਦਿਨਾਂ ਤਕ ਆਏ ਹੀ ਨਹੀਂ। ਉਸ ਸਮੇਂ ਉਸ ਦੀ ਉਮਰ ਦਸ ਸਾਲ ਦੀ ਹੋਵੇਗੀ। ਕਈ ਦਿਨ ਤਕ ਪਿਤਾ ਜੀ ਟੋਪੀ ਲਾਉਂਦੇ ਰਹੇ ਤੇ ਉਨ੍ਹਾਂ ਦਿਨਾਂ ਵਿਚ ਉਸ ਟੋਪੀ ਵਿਚ ਉਹ ਬਹੁਤ ਬੁਰੇ ਲਗਦੇ ਸਨ।

ਉਸਨੂੰ ਯਾਦ ਆਇਆ ਮਰਨ ਦੀ ਗੱਲ ਤੋਂ ਉਹ ਬਚਪਨ ਤੋਂ ਹੀ ਬਹੁਤ ਡਰਿਆ ਕਰਦੀ ਸੀ। ਕਦੀ ਜੇ ਕੋਈ ਮੁਰਦਾ ਦੇਖ ਲੈਂਦੀ ਤਾਂ ਉਸ ਦਿਨ ਉਸਨੂੰ ਨੀਂਦ ਨਾ ਆਉਂਦੀ। ਕਦੀ ਕਦੀ ਉਹ ਰਾਤ ਨੂੰ ਵੀ ਉਠ ਕੇ ਬੈਠ ਜਾਂਦੀ ਸੀ। ਮੇਰੇ ਪਿਤਾ ਜੀ ਤਾਂ ਨਹੀਂ ਮਰ ਜਾਣਗੇ ? ਫਿਰ ਮੇਰਾ ਕੀ ਹੋਏਗਾ ? ਪਿਤਾ ਜੀ ਤੋਂ ਬਿਨਾਂ ਮੈਂ ਕਿਵੇਂ ਬਚਾਂਗੀ ਅਤੇ ਇਹ ਸੋਚ ਕੇ ਉਹ ਅਕਸਰ ਰੋਣ ਲੱਗ ਪੈਂਦੀ ਸੀ। ਇਕ ਵਾਰ ਰਾਤ ਨੂੰ ਪਿਤਾ ਜੀ ਨੇ ਉਸਦਾ ਰੋਣਾ ਸੁਣ ਲਿਆ। ਉਨ੍ਹਾਂ ਨੇ ਰੌਸ਼ਨੀ ਜਗਾਈ ਤੇ ਜਦੋਂ ਉਸ ਤੋਂ ਰੋਣ ਦਾ ਕਾਰਣ ਪੁੱਛਿਆ ਤਾਂ ਪਹਿਲਾਂ ਤਾਂ ਪਿਤਾ ਜੀ ਮੁਸਕਰਾ ਪਏ, ਫਿਰ ਉਨ੍ਹਾਂ ਨੇ ਆਪਣੀਆਂ ਤਿੰਨ ਪੀੜ੍ਹੀਆਂ ਦਾ ਇਤਿਹਾਸ ਦੱਸਿਆ, ਜਿਸ ਵਿਚ ਹਰ ਆਦਮੀ 90 ਸਾਲ ਤੋਂ ਪਹਿਲਾਂ ਨਹੀਂ ਮਰਿਆ ਸੀ। ਇਸ ਲਈ ਚਿੰਤਾ ਨਾ ਕਰ। ਮੈਂ ਵੀ ਸੌ ਸਾਲ ਤੋਂ ਪਹਿਲਾਂ ਨਹੀਂ ਮਰਾਂਗਾ। ਉਦੋਂ ਤੱਕ ਤਾਂ ਤੂੰ ਵੀ ਬੁੱਢੀ ਹੋ ਜਾਵੇਂਗੀ।" ਉਨ੍ਹਾਂ ਨੇ ਉਸ ਨੂੰ ਸਮਝਾਇਆ ਸੀ।

ਉਦੋਂ ਉਸ ਦੀ ਉਮਰ ਗਿਆਰਾਂ-ਬਾਰ੍ਹਾਂ ਸਾਲ ਦੀ ਸੀ। ਭਾਵੇਂ ਪਿਤਾ ਜੀ ਦੀ ਗੱਲ ਉਹ ਉਸ ਦਿਨ ਮੰਨ ਗਈ ਸੀ ਪਰ ਆਉਣ ਵਾਲੇ ਕਈ ਸਾਲਾਂ ਤਕ ਸ਼ਾਇਦ ਜਦੋਂ ਤਕ ਉਹ ਵੀਹ ਸਾਲਾਂ ਦੀ ਨਹੀਂ ਹੋ ਗਈ ਸੀ, ਪਿਤਾ ਜੀ ਦੇ ਮੌਤ ਦੁਆਰਾ ਖੋਹ ਲਏ ਜਾਣ ਦਾ ਡਰ ਉਸਨੂੰ ਲਗਾਤਾਰ ਸਤਾਉਂਦਾ ਰਿਹਾ ਸੀ। ਉਸਦੇ ਬਾਅਦ ਉਹ ਇਹ ਵੀ ਭੁੱਲ ਗਈ ਸੀ ਹੁਣ ਪਿਤਾ ਜੀ ਨੂੰ ਕੁਝ ਹੋ ਵੀ ਸਕਦਾ ਹੈ। ਜਾਂ ਸ਼ਾਇਦ ਉਦੋਂ ਤਕ ਮੌਤ ਦੀ ਜ਼ਰੂਰਤ ਉਸਦੀ ਸਮਝ ਵਿਚ ਆ ਗਈ ਸੀ, ਇਸ ਲਈ ਉਹ ਡਰ ਵੀ ਉਸਦੀਆਂ ਤਤਕਾਲੀ ਚਿੰਤਾਵਾਂ ਵਿਚ ਕਿਧਰੇ ਦੱਬ ਗਿਆ ਸੀ।

ਪਰ ਹਰੀਸ਼ ਸ਼ਾਇਦ ਬਚਪਨ ਤੋਂ ਹੀ ਮੌਤ ਦੇ ਆਤੰਕ ਤੋਂ ਓਨਾ ਡਰਿਆ ਨਹੀਂ ਲੱਗਦਾ ਸੀ। ਇਕ ਦਿਨ ਉਹ ਰਮਾ ਨੂੰ ਕਹਿਣ ਲੱਗਾ—ਚੱਲ ਉਥੇ ਚੱਲ ਜਿਥੇ ਮਾਂ ਨੂੰ ਲੈ ਗਏ ਸਨ। ਉਦੋਂ ਉਹ ਦੂਜੀ ਜਮਾਤ ਵਿਚ ਪੜ੍ਹਦੀ ਸੀ। ਉਸਨੇ ਰੋਜ਼ਾਨਾ ਜੀਵਨ ਵਿਚ ਮਾਂ ਦੀ ਉਸ ਤਰ੍ਹਾਂ ਨਾਲ ਕਦੀ ਕੋਈ ਕਮੀ ਮਹਿਸੂਸ ਨਹੀਂ ਕੀਤੀ ਸੀ ਪਰ ਕਿਉਂਕਿ ਮਾਂ ਵੀ ਕੋਈ ਚੀਜ਼ ਹੁੰਦੀ ਹੈ, ਉਸਨੇ ਸੁਣਿਆ ਹੋਇਆ ਸੀ, ਇਸ

ਲਈ ਇਕ ਜਗਿਆਸਾ ਕਰਕੇ ਉਹ ਮਾਂ ਨੂੰ ਜਾਣਨਾ ਚਾਹੁੰਦਾ ਸੀ ਤੇ ਇਸ ਲਈ ਸਾਰੇ ਡਰ ਦੇ ਬਾਵਜੂਦ ਉਹ ਹਰੀਸ਼ ਨਾਲ ਸਹਿਮਤ ਸੀ।

ਉਹ ਦੋਵੇਂ ਸਕੂਲ ਦੇ ਲਹਿੰਦੇ ਪਾਸੇ ਸ਼ਹਿਰ ਦੇ ਵਿਚਕਾਰ ਵਹਿ ਕੇ ਆਉਣ ਵਾਲੇ ਗਧੇਰੇ (ਦੋ ਪਹਾੜਾਂ ਦੇ ਵਿਚਕਾਰ ਦੀ ਖਾਈ ਜਾਂ ਝਰਨਾ / ਨਾਲਾ) ਦਾ ਪੁੱਲ ਪਾਰ ਕਰਕੇ ਉਪਰ ਗਰਮ ਪਾਣੀ ਦੀ ਦਿਸ਼ਾ ਵਲ ਗਏ ਸਨ। ਪਿੰਡ ਬਹੁਤ ਪਿੱਛੇ ਰਹਿ ਗਿਆ ਸੀ। ਸ਼ਾਇਦ ਉਹ ਠੰਢ ਦੇ ਦਿਨ ਸਨ। ਸੂਰਜ ਦੇ ਪਹਾੜ ਦੀ ਓਟ ਵਿਚ ਹੋ ਜਾਣ ਕਰਕੇ ਸੜਕ ਰਾਤ ਦੀ ਤ੍ਰੇਲ ਨਾਲ ਦੁਪਹਿਰ ਬਾਅਦ ਵੀ ਗਿੱਲੀ ਰਹਿੰਦੀ ਸੀ। ਬਾਂਸ ਦੇ ਦਰਖ਼ਤਾਂ ਨਾਲ ਘਿਰੇ ਉਸ ਦੁਰਗਮ ਇਲਾਕੇ ਵਿਚ ਥੱਲੇ ਵੱਲ ਜਾਂਦਿਆਂ ਉਸਨੂੰ ਲੱਗਾ ਸੀ ਜਿਵੇਂ ਉਹ ਮੌਤ ਨਾਲ ਮੁਲਾਕਾਤ ਕਰਨ, ਨਰਕ ਦੇ ਠੰਢੇ ਖੂੰਡੇ 'ਚੋਂ ਲੰਘ ਰਹੀ ਹੋਵੇ। ਗਧੇਰੇ ਦਾ ਪਾਣੀ ਖੱਬੇ ਪਾਸੇ ਚੱਲ ਰਿਹਾ ਸੀ। ਅਸਮਤਲ ਕਿਨਾਰਿਆਂ ਨਾਲ ਟਕਰਾਉਂਦੇ ਪਾਣੀ ਦੀ ਆਵਾਜ਼ ਉਸਨੂੰ ਡੇਢ ਮੀਲ ਲੰਬੀ ਗੁਫ਼ਾ 'ਚੋਂ ਲੰਘਣ ਸਮੇਂ ਕਿਸੇ ਮਾਤਮੀ ਸਾਊਂਡ ਟਰੈਕ ਵਰਗੀ ਸੁਣਾਈ ਦੇ ਰਹੀ ਸੀ।

ਉਹ ਲਗਾਤਾਰ ਸਹਿਮੀ ਹੋਈ ਸੀ। ਸ਼ਮਸ਼ਾਨ-ਘਾਟ ਮੋਟਰ ਰੋਡ ਤੋਂ, ਜਿਸ ਉੱਤੇ ਉਨ੍ਹਾਂ ਦਿਨਾਂ ਵਿਚ ਗਿਣਤੀ ਦੀਆਂ ਬੱਸਾਂ ਚਲਦੀਆਂ ਸਨ, ਥੋੜ੍ਹਾ ਹੇਠਾਂ ਵਲ ਸੀ। ਇਥੇ ਆਉਂਦਿਆਂ ਆਉਂਦਿਆਂ ਘਾਟੀ ਬੜੀ ਤੰਗ ਹੋ ਗਈ ਸੀ। ਉਸਨੇ ਸੜਕ ਦੇ ਬਾਹਰਲੇ ਕੰਢੇ ਤੇ ਖੜੇ ਕੇ ਦੇਖਿਆ—ਧੁੱਪ ਹੇਠਾਂ ਗਧੇਰੇ ਤੋਂ ਬਾਂਦਰ ਵਾਂਗ ਤੇਜ਼ੀ ਨਾਲ ਸਾਮ੍ਹਣੇ ਪਹਾੜ ਉਤੇ ਚੜ੍ਹਦੀ ਜਾ ਰਹੀ ਸੀ। ਇਧਰ ਇਕ ਮੰਦਰ ਸੀ—ਛੋਟਾ ਜਿਹਾ, ਸਫੈਦ ਚੂਨੇ ਨਾਲ ਤਾਜ਼ਾ ਸੁਆਰਿਆ ਹੋਇਆ, ਜਿਸਦਾ ਝੰਡਾ ਹਵਾ ਵਿਚ ਵਾਰ-ਵਾਰ ਇਕ ਹਲਕੀ ਜਿਹੀ ਫੜਫੜਾਹਟ ਪੈਦਾ ਕਰ ਰਿਹਾ ਸੀ, ਜਿਵੇਂ ਕੋਈ ਕਬੂਤਰ ਕਿਧਰੇ ਉਲਝ ਗਿਆ ਹੋਵੇ। ਉਸ ਦੀ ਹੇਠਾਂ ਵੱਲ ਜਾਣ ਦੀ ਇਕਦਮ ਹਿੰਮਤ ਨਾ ਪਈ।

ਹਰੀਸ਼ ਨੇ ਕਿਹਾ ਸੀ, 'ਚੰਗਾ ਤੂੰ ਇਥੇ ਹੀ ਰਹਿ ਮੈਂ ਥੱਲੇ ਹੋ ਕੇ ਆਉਂਦਾ ਹਾਂ।"

ਇਸ ਗੱਲ ਤੇ ਵੀ ਉਹ ਰਾਜ਼ੀ ਨਾ ਹੋਈ ਸਗੋਂ ਲਗਾਤਾਰ ਵਾਪਸ ਜਾਣ ਲਈ ਮਿੰਨਤ ਕਰਦੀ ਰਹੀ। ਉਥੇ ਸ਼ਮਸ਼ਾਨ-ਘਾਟ ਦੇ ਠੀਕ ਉਪਰ ਇਕੱਲੇ ਸੜਕ ਦੇ ਕਿਨਾਰੇ ਬੈਠੇ ਰਹਿਣ ਦੀ ਵੀ ਹਿੰਮਤ ਉਸ ਵਿਚ ਨਹੀਂ ਸੀ ਪਰ ਹਰੀਸ਼ ਨਾ ਮੰਨਿਆ। ਅਖੀਰ ਉਹ ਵੀ ਨਾਲ ਹੀ ਉਤਰੀ। ਉਥੇ ਥੱਲੇ ਕੁਝ ਵੀ ਖ਼ਾਸ ਨਹੀਂ ਸੀ, ਜਿਸਨੂੰ ਡਰਾਉਣਾ ਕਿਹਾ ਜਾ ਸਕਦਾ ਹੋਵੇ। ਉਥੇ ਕੋਈ ਚਿਤਾ ਵੀ ਨਹੀਂ ਬਲ ਰਹੀ ਸੀ। ਇਕ ਕਿਨਾਰੇ ਤੇ ਕੁਝ ਲੱਕੜਾਂ ਪਈਆਂ ਸਨ ਤੇ ਕਾਲ-ਭੈਰਵ ਦੇ ਮੰਦਰ ਵਿਚ ਚੜ੍ਹਾਏ ਗਏ ਫੁੱਲ-ਪਤਾਸੇ ਦੂਰੋਂ ਹੀ ਨਜ਼ਰ ਆ ਰਹੇ ਸਨ। ਹਾਂ ਇਕ ਅਜੀਬ ਕਿਸਮ ਦੀ ਉਦਾਸੀ ਤੇ ਸੰਨਾਟਾ ਜ਼ਰੂਰ ਸੀ।

ਹਰੀਸ਼ ਨੇ ਉਸਨੂੰ ਦੱਸਿਆ ਸੀ ਇਥੋਂ ਲੱਕੜਾਂ ਲਈਆਂ ਸਨ ਤੇ ਉਸ ਜਗ੍ਹਾ ਥੱਲੇ ਠੀਕ ਪਾਣੀ ਦੇ ਨੇੜੇ ਚਿਤਾ ਬਣਾਈ ਗਈ ਸੀ। ਉਸ ਵਿਚ ਮਾਂ ਨੂੰ ਰੱਖ ਕੇ ਚੌਹਾਂ ਪਾਸਿਆਂ ਤੋਂ ਲੱਕੜਾਂ ਨਾਲ ਸਜਾਇਆ ਗਿਆ ਸੀ। ਫਿਰ ਮੈਂ ਅੱਗ ਲਾਈ ਸੀ। ਛੇ ਸਾਲ ਬੀਤ ਜਾਣ ਤੇ ਵੀ ਉਸਨੂੰ ਇਕ ਇਕ ਗੱਲ ਯਾਦ ਸੀ, ਨਿੱਕੀ ਤੋਂ ਨਿੱਕੀ ਗੱਲ ਵੀ। ਉਹ ਪਤਾ ਨਹੀਂ ਕਦੋਂ ਦੀ ਅੰਦਰ ਹੀ ਅੰਦਰ ਰੋਣ ਲੱਗ ਪਈ ਸੀ, ਉਸ ਮਾਂ ਦੀ ਯਾਦ ਵਿਚ ਜਿਸਦੀ ਸ਼ਕਲ ਵੀ ਉਸਨੂੰ ਯਾਦ ਨਹੀਂ ਸੀ। ਜਾਂ

ਸ਼ਾਇਦ ਉਹ ਮਾਂ ਲਈ ਨਾ ਰੋ ਕੇ ਮੌਤ ਦੇ ਉਸ ਵਰਣਨ ਉਤੇ ਰੋ ਰਹੀ ਸੀ, ਜਿਸ ਬਾਰੇ ਭਰਾ ਬਹੁਤ ਧੀਰਜ ਨਾਲ ਵਿਸਤਾਰ ਵਿਚ ਦੱਸਦਾ ਜਾ ਰਿਹਾ ਸੀ।

ਅਚਾਨਕ ਹਰੀਸ਼ ਨੇ ਕਿਹਾ ਸੀ, "ਮੈਂ ਮਾਂ ਨੂੰ ਦੇਖ ਸਕਦਾ ਹਾਂ।" ਉਸਨੇ ਅੱਖਾਂ ਬੰਦ ਕਰ ਲਈਆਂ ਸਨ।

ਹਰੀਸ਼ ਦੀ ਧਿਆਨ ਮਗਨਤਾ ਨੂੰ ਦੇਖ ਕੇ ਉਹ ਜ਼ੋਰ ਨਾਲ ਰੋ ਪਈ ਸੀ ਜਿਸਨੇ ਹਰੀਸ਼ ਨੂੰ ਸਮਾਧੀ ਤੋਂ ਜਗਾ ਦਿੱਤਾ ਸੀ। ਰਮਾ ਨੂੰ ਰੋਂਦਾ ਦੇਖ ਕੇ ਉਹ ਹੈਰਾਨ ਹੋ ਗਿਆ ਸੀ, "ਤੂੰ ਰੋ ਕਿਉਂ ਰਹੀ ਹੈਂ ? ਮਰੇ ਹੋਏ ਲੋਕਾਂ ਤੋਂ ਡਰ ਕਾਹਦਾ ? ਮਾਂ ਸਾਨੂੰ ਨਹੀਂ ਡਰਾਏਗੀ ! ਮਾਂ ਬਹੁਤ ਚੰਗੀ ਸੀ ! ਤੂੰ ਵੀ ਅੱਖਾਂ ਬੰਦ ਕਰ ਤੈਨੂੰ ਵੀ ਮਾਂ ਦਿਖਾਈ ਦੇਵੇਗੀ।"

ਪਰ ਜਦੋਂ ਉਸਨੇ ਰੋਣਾ ਬੰਦ ਨਾ ਕੀਤਾ ਤਾਂ ਹਰੀਸ਼ ਵਾਪਸ ਮੁੜ ਪਿਆ। ਉਸ ਰਾਤ ਉਸਨੂੰ ਸੁਪਨੇ ਵਿਚ ਇਕ ਔਰਤ ਦਿਖਾਈ ਦਿੱਤੀ ਸੀ। ਉਸਨੇ ਭਾਰੀ ਕੰਮ ਵਾਲੀ ਲਾਲ ਰੇਸ਼ਮੀ ਸਾੜ੍ਹੀ ਪਾਈ ਹੋਈ ਸੀ। ਇਸ ਔਰਤ ਨੇ ਉਸਨੂੰ ਕੁਝ ਕਿਹਾ ਸੀ ਜੋ ਉਹ ਸਮਝ ਨਹੀਂ ਸਕੀ ਸੀ। ਫਿਰ ਉਸ ਔਰਤ ਨੇ ਉਸਨੂੰ ਗੋਦ ਵਿਚ ਚੁੱਕਣਾ ਚਾਹਿਆ ਸੀ। ਉਸਨੇ ਆਪਣੇ ਆਪ ਨੂੰ ਛੁਡਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਜਦੋਂ ਉਸਨੂੰ ਲੱਗਾ ਕਿ ਉਹ ਆਪਣੇ ਆਪ ਨੂੰ ਛੁਡਾ ਨਹੀਂ ਸਕੇਗੀ ਤਾਂ ਉਹ ਚੀਖ ਪਈ ਸੀ।

ਉਹ ਚੀਖ ਭਿਆਨਕ ਸਿੱਧ ਹੋਈ ਸੀ। ਪਿਤਾ ਜੀ ਹੀ ਨਹੀਂ ਹਰੀਸ਼ ਵੀ ਉੱਠ ਕੇ ਬੈਠ ਗਿਆ ਸੀ। ਭਾਵੇਂ ਹਰੀਸ਼ ਨੇ ਉਸਨੂੰ ਕਈ ਵਾਰ ਕਿਹਾ ਸੀ ਕਿ ਇਹ ਗੱਲ ਪਿਤਾ ਜੀ ਨੂੰ ਨਾ ਦੱਸੀਂ ਕਿ ਅਸੀਂ ਮਾਂ ਨੂੰ ਮਿਲਣ ਗਏ ਸੀ ਤਾਂ ਵੀ ਉਹ ਉਸ ਸੁਪਨੇ ਦੇ ਆਤੰਕ ਕਾਰਣ ਕੁਝ ਛੁਪਾ ਨਾ ਸਕੀ। ਸਾਰੀਆਂ ਗੱਲਾਂ ਸੁਣਦਿਆਂ ਹੀ ਪਿਤਾ ਜੀ ਨੇ ਉਸੇ ਵੇਲੇ ਹਰੀਸ਼ ਨੂੰ ਏਨਾ ਮਾਰਿਆ ਸੀ ਕਿ ਉਹ ਬੇਹੋਸ਼ ਹੋ ਗਿਆ ਸੀ। ਉਸਨੂੰ ਯਾਦ ਹੈ ਕਿ ਪਿਤਾ ਜੀ ਨੇ ਹਰੀਸ਼ ਨੂੰ ਮਾਰਨਾ ਤਾਂ ਕੀ ਕਦੀ ਹੱਥ ਵੀ ਨਹੀਂ ਲਾਇਆ ਸੀ। ਹੈਰਾਨੀ ਦੀ ਗੱਲ ਤਾਂ ਇਹ ਸੀ ਕਿ ਵੱਡੇ ਭਰਾ ਨੇ ਏਨੀ ਮਾਰ ਪੈਣ ਤੇ ਵੀ ਕੋਈ ਆਵਾਜ਼ ਨਹੀਂ ਕੱਢੀ ਸੀ ਜਦ ਕਿ ਉਸ ਮਾਰ ਦੇ ਆਤੰਕ ਨਾਲ ਰਮਾ ਨੇ ਬਿਸਤਰੇ ਉਤੇ ਹੀ ਪਿਸ਼ਾਬ ਕਰ ਦਿੱਤਾ ਸੀ।

ਏਨਾ ਹੋਣ ਦੇ ਬਾਵਜੂਦ ਅਗਲੇ ਦਿਨ ਵੱਡੇ ਭਰਾ ਨੇ ਉਸ ਨੂੰ ਸਭ ਤੋਂ ਪਹਿਲਾ ਪ੍ਰਸ਼ਨ ਕੀਤਾ ਸੀ, "ਤੂੰ ਮਾਂ ਦੇਖੀ ਸੀ ?"

ਉਹ ਏਨਾ ਘਬਰਾਈ ਹੋਈ ਤੇ ਸ਼ਰਮਿੰਦਾ ਸੀ ਕਿ ਇਕ ਲਫ਼ਜ਼ ਨਾ ਬੋਲ ਸਕੀ।

"ਤੂੰ ਐਵੇਂ ਡਰ ਗਈ ਸੀ।" ਵੱਡੇ ਭਰਾ ਨੇ ਕਿਹਾ ਸੀ, "ਮਾਂ ਤੈਨੂੰ ਕੁਝ ਨਾ ਕਹਿੰਦੀ।"

ਉਹ ਰੋਣ ਲੱਗ ਪਈ ਸੀ। ਉਸਨੇ ਰਮਾ ਨੂੰ ਚੁੱਪ ਕਰਾਇਆ ਸੀ ਤੇ ਫਿਰ ਪੁੱਛਿਆ ਸੀ, "ਤੂੰ ਮਾਂ ਨੂੰ ਦੇਖਿਆ ਸੀ ?"

ਵੱਡੇ ਭਰਾ ਦਾ ਮੂੰਹ ਸੁੱਜਿਆ ਹੋਇਆ ਸੀ ਤੇ ਬੁਲ੍ਹ ਫੱਟ ਗਿਆ ਸੀ। ਉਸ ਦਿਨ ਉਹ ਸਕੂਲ ਨਹੀਂ ਗਿਆ ਸੀ। ਸ਼ਾਇਦ ਉਸਨੂੰ ਬੁਖ਼ਾਰ ਵੀ ਸੀ। ਥਾਂ ਥਾਂ ਉਸਦੇ ਚਿਹਰੇ ਉਤੇ ਦਵਾਈ ਲੱਗੀ ਹੋਈ ਸੀ।

"ਤੂੰ ਮਾਂ ਨੂੰ ਦੇਖਿਆ ਸੀ ?" ਹਰੀਸ਼ ਨੇ ਤੀਜੀ ਵਾਰ ਪੁੱਛਿਆ ਸੀ।

"ਹੂੰ।" ਇਸ ਵਾਰ ਉਸਨੇ ਕਿਹਾ ਸੀ।

'ਕਿਸ ਤਰ੍ਹਾਂ ਦੀ ਲੱਗ ਰਹੀ ਸੀ ?'

"ਮੈਂ", ਉਹ ਥੋੜ੍ਹਾ ਝਿਜਕੀ, "ਉਸਦਾ ਚਿਹਰਾ ਨਹੀਂ ਦੇਖਿਆ ਸੀ।"

ਉਹ ਥੋੜ੍ਹੀ ਦੇਰ ਚੁੱਪ ਰਿਹਾ, ਫਿਰ ਬੋਲਿਆ, "ਉਸਨੇ ਤੈਨੂੰ ਕੁਝ ਕਿਹਾ ਸੀ ?"

"ਨਹੀਂ।' ਰਮਾ ਨੇ ਸਿਰ ਹਿਲਾ ਦਿੱਤਾ।

"ਤੂੰ ਡਰੀ ਕਿਉਂ ਸੀ ?"

ਉਹ ਥੋੜ੍ਹੀ ਦੇਰ ਉਸ ਦਾ ਚਿਹਰਾ ਦੇਖਦੀ ਰਹੀ। ਉਹ ਬਿਲਕੁਲ ਸਹਿਜ ਸੀ, ਸਥਿਰ।

"ਉਹ ਮੈਨੂੰ ਗੋਦੀ ਵਿਚ ਚੁੱਕ ਰਹੀ ਸੀ।" ਤੇ ਰਮਾ ਰੋਣ ਲੱਗ ਪਈ ਸੀ।

ਇਸ ਵਾਰ ਹਰੀਸ਼ ਨੇ ਉਸਨੂੰ ਚੁੱਪ ਨਹੀਂ ਕਰਾਇਆ ਸੀ। ਕਾਫ਼ੀ ਦੇਰ ਬਾਅਦ ਸੋਚ ਕੇ ਬੋਲਿਆ ਸੀ, "ਮਾਂ ਨੂੰ ਤੇਰੀ ਚਿੰਤਾ ਰਹਿੰਦੀ ਹੈ !" ਉਹ ਕੁਝ ਰੁਕਿਆ ਸੀ, "ਜੇ ਹੁਣ ਉਹ ਤੈਨੂੰ ਦਿਖਾਈ ਦੇਵੇ ਤਾਂ ਡਰੀ ਨਾ, ਹੱਥ ਜੋੜ ਦੇਵੀਂ।"

ਮਾਂ ਉਸਨੂੰ ਉਸ ਤੋਂ ਬਾਅਦ ਕਦੀ ਵੀ ਦਿਖਾਈ ਨਾ ਦਿੱਤੀ ਇਸ ਲਈ ਹੱਥ ਜੋੜਨ ਦੇ ਮੌਕੇ ਤੋਂ ਉਹ ਅਰਸੇ ਤਕ ਵੰਚਿਤ ਹੀ ਰਹਿ ਗਈ ਸੀ।

ਉਹ ਫਿਰ ਰੋਣ ਲੱਗ ਪਈ ਸੀ, "ਤਾਇਆ ਜੀ ਵੱਡੇ ਭਰਾ ਨੂੰ ਕੱਲ੍ਹ ਸਵੇਰੇ ਇਕ ਹੋਰ ਤਾਰ ਭੇਜਣੀ ਪਵੇਗੀ।"

"ਭੇਜ ਦੇਵਾਂਗੇ ਪੁੱਤਰ।" ਉਨ੍ਹਾਂ ਨੇ ਤਸੱਲੀ ਦਿੱਤੀ।

"ਲੱਗਦਾ ਹੈ ਵੱਡਾ ਭਰਾ ਪਹੁੰਚ ਨਹੀਂ ਸਕੇਗਾ।" ਸਾਰੇ ਲੋਕ ਸ਼ਾਇਦ ਇਸੇ ਚਿੰਤਾ ਵਿਚ ਸਨ ਇਸ ਲਈ ਕਿਸੇ ਨੇ ਝੂਠੀ ਤਸੱਲੀ ਨਾ ਦਿੱਤੀ।

"ਮਾਸੀ ਤੋਂ ਫੋਨ ਹੋ ਜਾਏਗਾ ?" ਉਸਨੇ ਪੁੱਛਿਆ ਸੀ।

"ਹੋ ਜਾਏਗਾ।" ਧਿਆਨ ਸਿੰਘ ਚਾਚਾ ਨੇ ਕਿਹਾ।

"ਕੱਲ੍ਹ ਮੈਂ ਬੰਬਈ ਕੋਸ਼ਿਸ਼ ਕਰਾਂਗੀ। ਜੇ ਮਿਲ ਗਿਆ ਤਾ ਕੱਲ੍ਹ ਸ਼ਾਮ ਨਹੀਂ ਤਾਂ ਪਰਸੋਂ ਸਵੇਰ ਤੱਕ ਵੱਡਾ ਭਰਾ ਜ਼ਰੂਰ ਆ ਜਾਵੇਗਾ।"

"ਉਸ ਨਾਲ ਪੁੱਤਰ ਹੁਣ ਕੀ ਫ਼ਰਕ ਪਏਗਾ ?" ਤਾਇਆ ਜੀ ਨੇ ਪੁੱਛਿਆ ਸੀ। ਦਾਹ-ਸੰਸਕਾਰ ਇਕ ਦਿਨ ਬਾਅਦ ਕਰ ਲਵਾਂਗੇ' ਉਸਨੇ ਕਿਹਾ, "ਬਿਨਾਂ ਹਰੀਸ਼ ਦੇ ...।" ਉਹ ਠੇਠ ਔਰਤਾਂ ਵਾਂਗ ਸੋਚਣ ਲੱਗੀ ਸੀ।

ਉਹ ਸਭ ਤਾਂ ਠੀਕ ਹੈ ਪਰ ਜੇ ਪੁੱਤਰ ਜਿਉਂਦੇ ਜੀ ਨਹੀਂ ਆ ਸਕਿਆ ਉਸਦਾ ਆਉਣਾ ਨਾ ਆਉਣਾ ਬਰਾਬਰ ਹੈ।" ਉਨ੍ਹਾਂ ਨੇ ਉਸ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ।

"ਉਹ ਉਨ੍ਹਾਂ ਦਾ ਇਕਲੌਤਾ ਪੁੱਤਰ ਹੈ।" ਰਮਾ ਨੇ ਕਿਸੇ ਤਰ੍ਹਾਂ ਕਿਹਾ।

"ਤੇਰੀ ਗੱਲ ਠੀਕ ਹੈ। ਪਰ ਪੁੱਤਰ ਅਰਥੀ ਨੂੰ ਰੱਖਿਆ ਨਹੀਂ ਜਾ ਸਕਦਾ। ਇਹ ਤਾਂ ਮਿੱਟੀ ਹੈ ਹੁਣ ਇਸ ਨਾਲ ਮੋਹ ਕਾਹਦਾ ? ਜੇ ਰਾਤ ਨਾ ਹੁੰਦੀ ਤਾਂ ਸਾਨੂੰ ਹੁਣੇ ਹੀ ਸੰਸਕਾਰ ਕਰਨਾ ਪੈਂਦਾ। ਸਾਡੇ ਇਥੇ ਰਾਤ ਨੂੰ ਸੰਸਕਾਰ ਨਹੀਂ ਹੁੰਦਾ।"

"ਨਹੀਂ, ਤਾਇਆ ਜ਼ੀ ! ਜੇ ਇਕ ਦਿਨ ਬਾਅਦ ਵੀ ਹੋ ਜਾਏ ਤਾਂ ਕੀ ਫ਼ਰਕ ਪਵੇਗਾ ?" ਰਮਾ ਨੇ ਆਪਣੇ ਆਪ ਨੂੰ ਸੰਭਾਲਦਿਆਂ ਪੁੱਛਿਆ।

"ਫ਼ਰਕ ਪਵੇਗਾ, ਪੁੱਤਰ ! ਹੁਣ ਸਵਾਲ ਤੇਰਾ ਹੀ ਨਹੀਂ ਸਾਰੇ ਪਿੰਡ ਦਾ ਹੈ। ਜਦੋਂ ਤਕ ਸੰਸਕਾਰ ਨਹੀਂ ਹੋਵੇਗਾ, ਕੋਈ ਵੀ ਕੰਮ ਨਹੀਂ ਹੋ ਸਕਦਾ। ਮੌਤ ਪਿੰਡ ਵਿਚ ਹੋਈ ਹੈ !"

"ਕੀ ਆਪਣੇ ਪਿਤਾ ਉਤੇ ਵੀ ਸਾਡਾ ਅਧਿਕਾਰ ਨਹੀਂ ਹੈ ?" ਉਸ ਨੂੰ ਗੁੱਸਾ ਆ ਗਿਆ।

ਉਹ ਥੋੜ੍ਹਾ ਜਿਹਾ ਮੁਸਕਰਾਏ। ਫਿਰ ਬੋਲੇ, "ਪੁੱਤਰ ਇਹ ਹੁਣ ਨਾ ਕਿਸੇ ਦਾ ਪਿਤਾ ਹੈ, ਨਾ ਭਰਾ, ਨਾ ਪੁੱਤਰ। ਫਿਰ ਵੀ ਪੁੱਤਰ ਇਸ ਸਮਾਜ ਵਿਚ ਕੋਈ ਵੀ ਚੀਜ਼ ਭਾਵੇਂ ਉਹ ਅਸੀਂ ਆਪ ਹੀ ਕਿਉਂ ਨਾ ਹੋਈਏ, ਸਿਰਫ਼ ਸਾਡੀ ਨਹੀਂ ਹੁੰਦੀ ! ਤੂੰ ਤਾਂ ਡਾਕਟਰ ਹੈਂ !"

"ਪਰ ਮੈਂ ਇਨਸਾਨ ਵੀ ਤਾਂ ਹਾਂ।" ਉਸ ਨੇ ਰੋਂਦੇ ਹੋਏ ਕਿਹਾ।

"ਦੇਖ ! ਤੈਨੂੰ ਰੋਣਾ ਸੋਭਦਾ ਨਹੀਂ। ਠੀਕ ਹੈ ਤੂੰ ਪਹਿਲਾਂ ਧੀ ਹੈਂ। ਤੇਰਾ ਦਰਦ ਅਸੀਂ ਸਮਝਦੇ ਹਾਂ। ਪਰ ਤੂੰ ਗਿਆਨਵਾਨ ਹੈਂ। ਤੂੰ ਜਾਣਦੀ ਹੈਂ ਮਨੁੱਖੀ ਸਰੀਰ ਕੀ ਹੁੰਦਾ ਹੈ ? ਤੂੰ ਇਸ ਦੇ ਤੰਤਰ ਨੂੰ ਜਾਣਦੀ ਹੈਂ ਇਸਦੇ ਜਾਦੂ ਨੂੰ ਪਛਾਣਦੀ ਹੈਂ, ਇਸ ਲਈ ਇਹ ਵੀ ਜਾਣਦੀ ਹੈਂ ਕਿ ਕਦੋਂ ਇਹ ਬੇਕਾਰ ਹੋ ਜਾਂਦਾ ਹੈ। ਜਦੋਂ ਇਹ ਰੁਕ ਜਾਂਦਾ ਹੈ ਤਾਂ ਤੂੰ ਇਸ ਦੀ ਵਿਅਰਥਤਾ ਵੀ ਜਾਣਦੀ ਹੈਂ। ਇਕ ਡਾਕਟਰ ਨਾ ਸਹੀ, ਇਕ ਸਮਾਜਕ ਜੀਵ ਹੋਣ ਦੇ ਨਾਤੇ ਦੱਸ ਕੀ ਮੁਰਦਾ ਸਰੀਰ ਨੂੰ ਇਸ ਤਰ੍ਹਾਂ ਰੱਖਣਾ ਚਾਹੀਦਾ ਹੈ ? ਤੇ ਫਿਰ ਇਹ ਸੋਚ ਕਿ ਕੀ ਭਰੋਸਾ ਹੈ ਕਿ ਦੋ ਹਜ਼ਾਰ ਮੀਲ ਦੂਰ ਤੋਂ ਹਰੀਸ਼ ਇਥੇ ਪਹੁੰਚ ਹੀ ਜਾਵੇਗਾ। ਜੇ ਹੁਣ ਤੇਰਾ ਇਹ ਕਹਿਣਾ ਹੈ ਕਿ ਉਹ ਹੀ ਉਨ੍ਹਾਂ ਦਾ ਪੁੱਤਰ ਸੀ, ਤਾਂ ਇਹ ਵੀ ਗ਼ਲਤ ਹੈ। ਅਸਲੀ ਔਲਾਦ ਤਾਂ ਤੂੰ ਹੀ ਹੈਂ। ਤੇਰੇ ਨਾਲ ਹੀ ਉਨ੍ਹਾਂ ਦੀ ਆਖਰੀ ਗੱਲ ਹੋਈ ਸੀ ਇਸ ਲਈ ਪੁੱਤਰ ਤੇਰੇ ਤੋਂ ਵੱਡਾ ਕੋਈ ਨਹੀਂ ਹੈ, ਨਾ ਹਰੀਸ਼ ਨਾ ਸੁਰਿੰਦਰ। ਕੌਣ ਸੀ ਉਨ੍ਹਾਂ ਦੇ ਅੰਤਿਮ ਸਮੇਂ ਇਥੇ ! ਸੁਰਿੰਦਰ ਨੂੰ ਉਹ ਕਿੰਨਾ ਚਾਹੁੰਦੇ ਸਨ ਪਰ ਦੇਖ ਆਖਰੀ ਵੇਲੇ ਉਹ ਵੀ ਨਹੀਂ ਸੀ। ਇਸ ਲਈ ਇਹ ਗੱਲ ਦਿਮਾਗ ਵਿਚੋਂ ਕੱਢ ਦੇ ਕਿ ਤੂੰ ਕਿਸੇ ਪੁੱਤਰ ਤੋਂ ਘੱਟ ਹੈਂ। ਤੂੰ ਇਕੱਲੀ ਹਜ਼ਾਰ ਪੁੱਤਰਾਂ ਦੇ ਬਰਾਬਰ ਹੈਂ।"

ਉਹ ਚੁੱਪਚਾਪ ਸਿਸਕਣ ਲੱਗ ਪਈ ਸੀ। ਤਾਂ ਵੀ ਉਸ ਨੇ ਫ਼ੈਸਲਾ ਕੀਤਾ ਕਿ ਜੇ ਲਾਈਨ ਮਿਲ ਗਈ ਤਾਂ ਕੱਲ੍ਹ ਹਰ ਹਾਲਤ ਵਿਚ ਬੰਬਈ 'ਟ੍ਰੰਕ ਕਾਲ' ਮਿਲਾਉਣ ਦਾ ਯਤਨ ਕਰੇਗੀ ਤੇ ਜੇ ਹਰੀਸ਼ ਨਾਲ ਗੱਲ ਹੋ ਗਈ ਤਾਂ ਕੱਲ੍ਹ ਸੰਸਕਾਰ ਨਹੀਂ ਹੋਣ ਦੇਵੇਗੀ।

ਉਸਨੇ ਮਹਿਸੂਸ ਕੀਤਾ ਕਿ ਉਸਦੇ ਸਿਰ ਵਿਚ ਸਖਤ ਦਰਦ ਹੋ ਰਿਹਾ ਹੈ। ਪਿਛਲੇ ਦੋ ਸਾਲ ਤੋਂ ਜਦੋਂ ਤੋਂ ਨਾਇਡੂ ਵਾਲੀ ਸਮੱਸਿਆ ਵਧੀ ਸੀ, ਉਹ ਉਨੀਂਦਰੇ ਦਾ ਸ਼ਿਕਾਰ ਹੋ ਗਈ ਸੀ। ਉਸਦੀ ਨੀਂਦ ਘੱਟ ਗਈ ਸੀ ਤੇ ਇਸ ਤਰ੍ਹਾਂ ਵੀ ਹੁੰਦਾ ਕਿ ਉਹ ਕਈ ਕਈ ਰਾਤਾਂ ਸੌਂ ਨਹੀਂ ਸਕਦੀ ਸੀ। ਉਹ ਅਕਸਰ ਹੀ 'ਸਿਡੇਟਿਵ' ਲੈਣ ਲੱਗ ਪਈ ਸੀ। ਜਦੋਂ ਕਦੀ ਪਿਤਾ ਜੀ ਦੀ ਚਿੱਠੀ ਉਸ ਨੂੰ ਪਰੇਸ਼ਾਨ ਕਰ

ਦਿੰਦੀ ਜਾਂ ਉਵੇਂ ਹੀ ਉਹ ਆਪ ਹੀ ਸੋਚ ਸੋਚ ਕੇ ਪਰੇਸ਼ਾਨ ਹੋ ਜਾਂਦੀ ਤਾਂ ਉਸਨੂੰ ਇਕ-ਅੱਧ ਵਾਧੂ ਗੋਲੀ ਲੈਣ ਤੇ ਵੀ ਆਰਾਮ ਨਹੀਂ ਮਿਲਦਾ ਸੀ। ਇਹ ਸਿਰ ਦਰਦ ਵੀ ਉਸ ਦਾ ਉਦੋਂ ਤੋਂ ਹੀ ਸ਼ੁਰੂ ਹੋਇਆ ਸੀ, ਜੋ ਕਦੀ ਵੀ ਸ਼ੁਰੂ ਹੋ ਜਾਂਦਾ ਤੇ ਬਿਨਾਂ ਰੁਕੇ ਇਕ-ਇਕ ਹਫਤੇ ਤਕ ਹੁੰਦਾ ਰਹਿੰਦਾ। ਸ਼ਾਇਦ ਇਸ ਵੇਲੇ ਵੀ ਉਹ ਉਸੇ ਦਰਦ ਦਾ ਸ਼ਿਕਾਰ ਸੀ।

ਜੇ ਮਾਂ ਹੁੰਦੀ, ਉਸ ਨੇ ਸੋਚਿਆ ਤਾਂ ਇਸ ਤਰ੍ਹਾਂ ਨਾ ਹੁੰਦਾ ਕਿ ਪਿਤਾ ਜੀ ਤੇ ਉਸਦੇ ਵਿਚਕਾਰ ਗੱਲਬਾਤ ਦੀ ਕੋਈ ਸੰਭਾਵਨਾ ਹੀ ਨਾ ਹੁੰਦੀ। ਮਾਂ ਉਹ ਮਾਧਿਅਮ ਹੁੰਦੀ ਹੈ ਜਿਸ ਨਾਲ ਉਹ ਆਪਣੀ ਸਥਿਤੀ ਸਮਝਾ ਸਕਦੀ। ਉਹ ਆਪ ਪਿਤਾ ਜੀ ਦੇ ਸਾਮ੍ਹਣੇ ਆਪਣਾ ਪੱਖ ਰੱਖ ਹੀ ਨਹੀਂ ਸਕਦੀ ਸੀ। ਉਸਦੇ ਤੇ ਪਿਤਾ ਜੀ ਦੇ ਸੰਬੰਧ ਕੁਝ ਇਸ ਤਰ੍ਹਾਂ ਪੇਚੀਦਾ ਹੋ ਗਏ ਸਨ ਕਿ ਹੁਣ ਉਨ੍ਹਾਂ ਨੂੰ ਸੁਲਝਾਉਣ ਦਾ ਥੋੜ੍ਹਾ ਜਿਹਾ ਯਤਨ ਕਰਨਾ ਵੀ ਇਸ ਨੂੰ ਹੋਰ ਉਲਝਾਉਣਾ ਸੀ। ਉਸਦੇ ਲਈ ਪਿਤਾ ਜੀ ਕੈਲਾਸ਼ 'ਤੇ ਬੈਠੇ ਸ਼ਿਵ ਸਨ। ਉਹ ਪ੍ਰੰਪਰਾਵਾਂ ਦਾ ਪਹਾੜ ਸਨ—ਉਨ੍ਹਾਂ ਦੀਆਂ ਮਾਨਤਾਵਾਂ ਦਾ ਤੇ ਉਨ੍ਹਾਂ ਦੇ ਸਨਮਾਨ ਦਾ। ਇਸ ਅਜਿੱਤ ਪਹਾੜ ਦੇ ਥੱਲੇ ਰਮਾ ਖੜ੍ਹੀ ਸੀ।

ਮਾਂ ਹੁੰਦੀ ਤਾਂ ਸ਼ਾਇਦ ਉਹ ਇਕ ਸੁਭਾਵਕ ਸਥਿਤੀ ਵਿਚ ਹੁੰਦੀ ਤੇ ਉਸਦੇ ਲਈ ਇਸ ਪਹਾੜ ਦੇ ਨੇੜੇ ਤੋਂ ਨਿਕਲਣਾ ਏਨਾ ਮੁਸ਼ਕਲ ਨਾ ਹੁੰਦਾ। ਮਾਂ ਦੀ ਉਸਨੂੰ ਜ਼ਰਾ ਵੀ ਯਾਦ ਨਹੀਂ। ਉਸਦੇ ਲਈ ਸਿਰਫ਼ ਪਿਤਾ ਜੀ ਹੀ ਪਿਤਾ ਜੀ ਸਨ ਜਿਨ੍ਹਾਂ ਦੀ ਦੇਖ-ਭਾਲ ਵਿਚ ਉਹ ਵਧੀ-ਫੁਲੀ ਸੀ। ਕੁਝ ਇਸ ਤਰ੍ਹਾਂ ਹੋਇਆ ਕਿ ਅਣਚਾਹੇ ਹੀ ਉਸਦੇ ਨਾਲ ਪਿਤਾ ਜੀ ਦੇ ਸੁਪਨੇ ਜੁੜ ਗਏ ਸਨ ਜਿਨ੍ਹਾਂ ਦੀ ਗੁੰਝਲ ਵਿਚ ਉਹ ਪੂਰੀ ਤਰ੍ਹਾਂ ਉਲਝੀ ਹੋਈ ਸੀ। ਉਸਨੂੰ ਕਦੀ ਕਦੀ ਬਹੁਤ ਗੁੱਸਾ ਆਉਂਦਾ। ਆਪਣੇ ਆਪ ਵਿਚ ਉਹ ਕੁਝ ਨਹੀਂ ਹੈ ਸਿਵਾਏ ਇਕ ਸੁਪਨੇ ਦੇ। ਸੁਪਨਾ ਵੀ ਕਿਸੇ ਹੋਰ ਦਾ, ਪਿਤਾ ਜੀ ਨੇ ਉਸਨੂੰ ਜੋ ਚਾਹਿਆ ਸੀ ਬਣਾਇਆ ਸੀ। ਇਸ ਸਾਰੇ ਵਿਚ ਉਸਦਾ ਆਪਣਾ ਕੀ ਸੀ ? ਉਹਦੀ ਚੰਗਿਆਈ ਦਾ ਭਰਮ ਜਾਂ ਵੱਡਾ ਆਦਮੀ ਬਣਨ ਦਾ ਲਾਲਚ ? ਸੰਭਵ ਹੈ ਜੇ ਉਸਨੂੰ ਫ਼ੈਸਲਾ ਕਰਨ ਦਿੱਤਾ ਜਾਂਦਾ ਤਾਂ ਉਹ ਅਧਿਆਪਕ ਬਣਨਾ ਜ਼ਿਆਦਾ ਪਸੰਦ ਕਰਦੀ ਜਾਂ ਕੋਈ ਹੋਰ ਧੰਦਾ ਅਪਣਾਉਂਦੀ, ਜਿਵੇਂ ਪੇਂਟਰ ਜਾਂ ਆਰਕੀਟੈਕਟ ਬਣਨ ਦਾ, ਜਿਨ੍ਹਾਂ ਕੰਮਾਂ ਵਿਚ ਉਹ ਆਪਣੇ ਆਪ ਦਾ ਬਿਹਤਰ ਢੰਗ ਨਾਲ ਪ੍ਰਗਟਾ ਕਰ ਸਕਦੀ ਸੀ। ਡਾਕਟਰੀ ਦੇ ਇਸ ਧੰਦੇ ਲਈ, ਜਿਸ ਵਿਚ ਨਾ ਰਾਤ ਦਾ ਪਤਾ ਸੀ, ਨਾ ਦਿਨ ਦਾ, ਉਹ ਨਹੀਂ ਬਣੀ ਸੀ। ਇਸ ਸਰੀਰ ਦੇ ਅੰਦਰ ਜਿੰਨੇ ਰਹੱਸ ਸਨ ਓਨੀ ਹੀ ਗੰਦਗੀ ਤੇ ਪੀੜ ਵੀ ਛੁਪੀ ਹੋਈ ਸੀ। ਇਸ ਸਰੀਰ ਨੂੰ ਉਸਦੇ ਪਰਦੇ ਤੇ ਉਸਦੀ ਸ਼ਕਤੀ ਤੋਂ ਬਿਨਾਂ ਦੇਖਣਾ ਇਕ ਬੁਰੇ ਸੁਪਨੇ ਦੀ ਤਰ੍ਹਾਂ ਸੀ ਤੇ ਇਸ ਵਿਚ ਤਾਲਮੇਲ ਬਿਠਾਉਣ ਵਿਚ ਉਸਨੂੰ ਕਾਫੀ ਮਿਹਨਤ ਕਰਨੀ ਪਈ ਸੀ। ਸ਼ੁਰੂ ਵਿਚ ਜਦੋਂ ਉਸਨੇ ਪਹਿਲੀ ਵਾਰ ਮੁਰਦਾ ਸਰੀਰ ਦੀ ਚੀਰ-ਫਾੜ ਦੇਖੀ ਸੀ, ਤਾਂ ਉਹ 'ਏਨਾਟਾਮੀ ਹਾਲ' ਵਿਚ ਹੀ ਬੇਹੋਸ਼ ਹੋ ਗਈ ਸੀ। ਬਹੁਤ ਅਰਸੇ ਤਕ ਮੁਰਦਾ ਸਰੀਰ ਨੂੰ ਉਹ ਹੱਥ ਨਹੀਂ ਲਾ ਸਕੀ ਸੀ। ਹੋਸਟਲ ਵਿਚ ਸ਼ੁਰੂ ਵਿਚ ਉਹ ਕਿੰਨਾ ਰੋਇਆ ਕਰਦੀ ਸੀ ਇਹ ਵੱਖਰੀ

ਕਹਾਣੀ ਸੀ। ਇਸ ਸਭ ਦੇ ਬਾਵਜੂਦ ਜਦੋਂ ਉਸਨੇ ਐੱਮ. ਬੀ. ਬੀ. ਐੱਸ. ਪੂਰਾ ਕੀਤਾ ਉਹ ਦੂਸਰੇ ਨੰਬਰ ਉਤੇ ਸੀ। ਫਿਰ ਪੋਸਟ ਗ੍ਰੇਜੂਏਸ਼ਨ ਲਈ ਉਸਨੂੰ ਦਿੱਲੀ ਦਾਖ਼ਲਾ ਮਿਲ ਗਿਆ। ਸਭ ਕੁਝ ਜਿਵੇਂ ਸੁਪਨੇ ਵਿਚ ਜਾਂ ਮੰਤਰ ਨਾਲ ਹੁੰਦਾ ਜਾ ਰਿਹਾ ਸੀ, ਜਿਵੇਂ ਉਸਦੇ ਦਿਮਾਗ ਵਿਚ ਕੋਈ ਮਹੀਨ ਰੇਡੀਓ 'ਰਸੀਵਰ' ਲਗਾ ਦਿੱਤਾ ਗਿਆ ਸੀ ਤੇ ਉਹ ਚੌਵੀ ਘੰਟੇ ਸਿਰਫ਼ ਇਕ ਹੀ ਸੰਦੇਸ਼ ਗ੍ਰਹਿਣ ਕਰਦਾ ਰਹਿੰਦਾ ਸੀ .. "ਤੂੰ ਕੁਝ ਕਰਨਾ ਹੈ, ਤੂੰ ਕੁਝ ਕਰਨਾ ਹੈਂ !" ਇਥੋਂ ਤਕ ਕਿ ਉਹ ਐੱਮ. ਡੀ. 'ਮੈਡੀਸਨ' ਵਿਚ ਕਰਨਾ ਚਾਹੁੰਦੀ ਸੀ ਜੋ ਉਸਦਾ ਮਨਭਾਉਂਦਾ ਵਿਸ਼ਾ ਸੀ, ਪਰ ਪਿਤਾ ਜੀ ਦੇ ਕਾਰਣ ਉਸਨੂੰ 'ਗਾਇਨੀ' ਪੜ੍ਹਨ ਲਈ ਮਜ਼ਬੂਰ ਹੋਣਾ ਪਿਆ ਸੀ। ਉਨ੍ਹਾਂ ਦੇ ਆਪਣੇ ਤਰਕ ਸਨ ਕਿ ਕੁੜੀਆਂ ਲਈ ਇਹ ਆਦਰਸ਼ ਵਿਸ਼ਾ ਹੈ ਤੇ 'ਪੇਇੰਗ' (ਕਮਾਈ ਵਾਲਾ) ਵੀ। ਆਮ ਔਰਤ ਦੀ ਮਦਦ ਕਰਨ ਦਾ ਇਸ ਤੋਂ ਵੱਡਾ ਮੌਕਾ ਹੋਰ ਕਿਸ ਕੰਮ ਵਿੱਚ ਮਿਲ ਸਕਦਾ ਹੈ ਤੇ ਅਜਿਹੇ ਦੇਸ਼ ਵਿਚ ਜਿੱਥੇ ਪਤਾ ਨਹੀਂ ਕਿੰਨੀਆਂ ਔਰਤਾਂ ਬੱਚੇ ਨੂੰ ਜਨਮ ਦੇਣ ਸਮੇਂ ਸਹੀ ਮਦਦ ਨਾ ਮਿਲਣ ਕਾਰਣ ਮਰ ਜਾਂਦੀਆਂ ਹਨ। ਪਰ ਸੱਚ ਸਿਰਫ਼ ਇਹ ਹੀ ਨਹੀਂ ਸੀ ਕਿ ਪਿਤਾ ਜੀ ਆਮ ਔਰਤਾਂ ਦੀ ਪੀੜ ਪ੍ਰਤੀ ਏਨਾ ਜ਼ਿਆਦਾ ਚਿੰਤਤ ਰਹਿਣ ਲੱਗ ਪਏ ਸਨ, ਜਾਂ 'ਗਾਇਨੀ' ਉਨ੍ਹਾਂ ਦੀਆਂ ਨਜ਼ਰਾਂ ਵਿਚ ਅਸਲ ਵਿਚ 'ਪੇਇੰਗ' ਵਿਸ਼ਾ ਸੀ। ਇਸਦਾ ਦੂਜਾ ਪਹਿਲੂ ਵੀ ਸੀ। ਪਿਤਾ ਜੀ ਨੂੰ ਆਪਣੇ ਕਾਰਣਾ ਵਿਚ ਇਕ ਹੋਰ ਗੱਲ ਜੋੜਨੀ ਚਾਹੀਦੀ ਸੀ। ਉਹ ਇਹ ਕਿ ਜੇ ਤੇਰੀ ਮਾਂ ਨੂੰ ਸਮੇਂ ਸਿਰ ਸਹੀ ਮਦਦ ਮਿਲ ਜਾਂਦੀ ਤਾਂ ਸ਼ਾਇਦ ਉਹ ਇਸ ਤਰ੍ਹਾਂ ਨਾ ਮਰਦੀ। ਉਨ੍ਹਾਂ ਨੇ ਇਹ ਗੱਲ ਭਾਵੇਂ ਗਲਤੀ ਨਾਲ ਵੀ ਕਦੀ ਕਹੀ ਨਾ ਹੋਵੇ ਪਰ ਪਿਤਾ ਜੀ ਦੀਆਂ ਭਾਵਨਾਵਾਂ ਨੂੰ ਉਹ ਚੰਗੀ ਤਰ੍ਹਾਂ ਸਮਝਦੀ ਸੀ। ਇਸ ਲਈ ਉਨ੍ਹਾਂ ਦੀ ਗੱਲ ਝੱਟ ਮੰਨ ਵੀ ਗਈ ਸੀ। ਅਰਥਾਤ ਇਕ ਹੱਦ ਤੱਕ ਕਿਧਰੇ ਉਸਦੀ ਪੜ੍ਹਾਈ ਉਸਦੀ ਪ੍ਰਤਿਭਾ ਤੇ ਤਿਆਗ ਨਾਲ ਹੀ ਨਹੀਂ ਸਗੋਂ ਉਸਦੇ ਪਿਤਾ ਦੇ ਅਪਰਾਧ-ਬੋਧ ਨਾਲ ਵੀ ਸਿੱਧੀ ਜੁੜੀ ਹੋਈ ਸੀ।

ਕੁਝ ਵੀ ਹੋਵੇ ਮਾਂ ਦੀ ਜ਼ਰੂਰਤ ਉਸਨੂੰ ਇਸ ਤਰ੍ਹਾਂ ਕਦੀ ਮਹਿਸੂਸ ਨਹੀਂ ਹੋਈ ਸੀ ਜਾਂ ਹੋਣ ਨਹੀਂ ਦਿੱਤੀ ਗਈ ਸੀ ਜਿਸ ਤਰ੍ਹਾਂ ਪਿਛਲੇ ਕੁਝ ਦਿਨਾਂ ਤੋਂ ਹੋ ਰਹੀ ਸੀ। ਜਿਵੇਂ ਉਸਨੇ ਸੁਣਿਆ ਸੀ ਮਾਂ ਤੇ ਧੀ ਵਰਗੀ ਸਾਂਝ-ਸਕੀਰੀ ਪਿਉ-ਪੁੱਤਰਾਂ ਵਿਚ ਨਹੀਂ ਹੋ ਸਕਦੀ, ਕਿਉਂਕਿ ਮਾਂ-ਧੀ ਉਸ ਤਰ੍ਹਾਂ ਇਕ ਦੂਸਰੇ ਦੀਆਂ ਵਿਰੋਧੀ ਨਹੀਂ ਹੁੰਦੀਆਂ, ਜਿਸ ਤਰ੍ਹਾਂ ਪਿਉ-ਪੁੱਤਰ ਹੋ ਜਾਂਦੇ ਹਨ। ਜਿਸ ਸਥਿਤੀ ਵਿਚ ਉਹ ਹੈ, ਉਸ ਵਿਚੋਂ ਉਸ ਨੂੰ ਕੋਈ ਮਾਂ ਹੀ ਕੱਢ ਸਕਦੀ ਸੀ।

ਆਪਣੀ ਇਕੱਲਤਾ ਉਸ ਨੂੰ ਖਲਣ ਲੱਗ ਪਈ ਸੀ। ਇਕ ਭਰਾ ਹੈ ਉਹ ਵੀ ਗਿਆ ਗੁਜ਼ਰਿਆ। ਉਸ ਤੋਂ ਕਿਸੇ ਮਦਦ ਦੀ ਉਮੀਦ ਕਰਨਾ ਹੀ ਬੇਕਾਰ ਸੀ। ਉਹ ਪਹਿਲਾਂ ਹੀ ਸੁਝਾਅ ਚੁੱਕਾ ਸੀ—ਤੂੰ ਬੰਬਈ ਆ ਜਾ, ਤੇਰੀ ਸਮੱਸਿਆ ਇਕ ਹਫ਼ਤੇ ਵਿਚ ਹੀ ਹੱਲ ਕਰ ਦਿੱਤੀ ਜਾਵੇਗੀ।

ਉਸੇ ਤਰ੍ਹਾਂ ਹੀ ਹੱਲ ਕਰ ਦੇਵਾਂਗਾ, ਜਿਵੇਂ ਉਸਨੇ ਆਪਣੀ ਸਮੱਸਿਆ ਹੱਲ ਕਰ ਲਈ ਹੈ। ਹੋ ਸਕਦਾ ਹੈ ਇਸ ਗੱਲ ਵਿਚ ਥੋੜ੍ਹਾ ਵਡੱਪਨ ਛੁਪਿਆ ਹੋਵੇ ਪਰ ਸੱਚ ਤਾਂ ਇਹ ਸੀ ਕਿ ਪਿਤਾ ਜੀ ਦਾ ਜੀਵਨ ਉਸੇ ਦਾਅ 'ਤੇ ਲੱਗਾ ਹੋਇਆ ਸੀ

ਤੇ ਉਹ ਏਨੀ ਨਿਰਦਈ ਨਹੀਂ ਹੋ ਸਕਦੀ ਸੀ ਕਿ ਉਨ੍ਹਾਂ ਦੀ ਜ਼ਿੰਦਗੀ ਦੀ ਕੀਮਤ 'ਤੇ ਆਪਣੀ ਖੁਸ਼ੀ ਲੱਭੇ।

ਇਹ ਅਨਿਆਂ ਹੈ ਜਦੋਂ ਅਸੀਂ ਸਿਰਫ ਆਪਣਾ ਪੱਖ ਦੇਖਦੇ ਹਾਂ। ਉਸਦੀ ਆਤਮਾ ਨੇ ਕਿਹਾ, "ਇਸ ਸਭ ਵਿਚ ਪਿਤਾ ਜੀ ਨੂੰ ਕੀ ਮਿਲਿਆ ? ਜੇ ਉਸਨੇ ਕੁਝ ਬਲੀਦਾਨ ਕੀਤਾ ਹੈ—ਤੇ ਜੇ ਅਸਲ ਵਿਚ ਇਹ ਬਲੀਦਾਨ ਹੈ—ਤਾਂ ਪਿਤਾ ਜੀ ਦਾ ਬਲੀਦਾਨ ਕੀ ਘੱਟ ਰਿਹਾ ਹੈ ? ਕੀ ਉਹ ਸੰਨਿਆਸੀਆਂ ਦੀ ਤਰ੍ਹਾਂ ਨਹੀਂ ਰਹੇ ਹਨ ? ਕੀ ਹੁੰਦੀ ਹੈ ਇਕ ਅਧਿਆਪਕ ਦੀ ਤਨਖ਼ਾਹ ? ਕਿਸ ਹੱਦ ਤਕ ਇਕ ਸਾਧਾਰਣ ਆਦਮੀ ਆਪਣੇ ਆਦਰਸ਼ਾਂ ਦੇ ਪ੍ਰਤੀ ਸਮਰਪਿਤ ਹੁੰਦਾ ਹੈ ? ਅਸੂਲਾਂ ਦੇ ਲਈ ਲੋਕ ਕਿੰਨਾ ਤਿਆਗ ਕਰਦੇ ਹਨ ?

ਸ਼ੁਰੂ ਵਿਚ ਕੁਝ ਦਿਨ ਉਹ ਪਿੰਡ ਰਹੀ ਸੀ। ਪਰ ਜਲਦੀ ਹੀ ਪਿਤਾ ਜੀ ਉਸਨੂੰ ਵਾਪਸ ਲੈ ਗਏ ਸਨ। ਅੱਜ ਵੀ ਤਾਈ ਉਸਨੂੰ ਆਪਣੇ ਪੁੱਤਰ ਤੋਂ ਜ਼ਿਆਦਾ ਪਿਆਰ ਕਰਦੀ ਹੈ। ਜਦੋਂ ਉਹ ਪਿੰਡ ਰਹੀ ਪਿਤਾ ਜੀ ਬਿਨਾ ਨਾਗਾ ਮਹੀਨੇ ਵਿਚ ਦੋ ਵਾਰ ਉਸਨੂੰ ਦੇਖਣ ਆਉਂਦੇ ਸਨ। ਪਿੰਡ ਆਉਣਾ, ਉਨੀਂ ਦਿਨੀਂ ਆਸਾਨ ਕੰਮ ਨਹੀਂ ਸੀ। ਭਿਕਆਸੈਣ ਤੋਂ ਬਾਰ੍ਹਾਂ ਮੀਲ ਪੈਦਲ ਚਲਣਾ ਪੈਂਦਾ ਸੀ। ਕਦੀ ਕਦੀ ਹਰੀਸ਼ ਵੀ ਆਉਂਦਾ ਸੀ ਪਰ ਜ਼ਿਆਦਾਤਰ ਪਿਤਾ ਜੀ ਉਸਨੂੰ ਆਪਣੇ ਸਾਥੀ ਗਣਿਤ ਦੇ ਮਾਸਟਰ ਸਾਹਿਬ ਪੰਤ ਜੀ ਦੇ ਛੱਡ ਆਉਂਦੇ ਸਨ। ਬਾਅਦ ਵਿਚ ਰਮਾ ਵੀ ਦਿਨ ਭਰ ਪੰਤ ਜੀ ਦੀ ਪਤਨੀ ਦੇ ਨਾਲ ਹੀ ਰਿਹਾ ਕਰਦੀ ਸੀ। ਇਹ ਸਿਲਸਿਲਾ ਅਰੰਭ ਵਿਚ ਲਗਭਗ ਇਕ ਸਾਲ ਤਕ ਚਲਦਾ ਰਿਹਾ। ਨਰਸਰੀ ਸਕੂਲਾਂ ਦਾ ਰਿਵਾਜ਼ ਉਦੋਂ ਏਨਾ ਨਹੀਂ ਸੀ। ਹੁੰਦੇ ਵੀ ਹੋਣਗੇ ਪਰ ਭਵਾਲੀ ਵਰਗੇ ਛੋਟੇ ਜਿਹੇ ਕਸਬੇ ਵਿਚ ਤਾਂ ਘੱਟੋ ਘੱਟ ਨਹੀਂ ਦੇ ਬਰਾਬਰ ਹੀ ਸਨ। ਕਦੀ ਕਦੀ ਉਹ ਵੀ ਪਿਤਾ ਜੀ ਦੇ ਨਾਲ ਸਕੂਲ ਜਾਣ ਦੀ ਜ਼ਿਦ ਕਰਨ ਲੱਗ ਪੈਂਦੀ ਸੀ ਤੇ ਪੰਤ ਜੀ ਦੀ ਪਤਨੀ ਦੇ ਲੱਖ ਬਹਾਨੇ ਬਣਾਉਣ 'ਤੇ ਵੀ ਨਹੀਂ ਮੰਨਦੀ ਸੀ। ਇਸ ਤੇ ਪਿਤਾ ਜੀ ਉਸਨੂੰ ਨਾਲ ਲੈ ਜਾਂਦੇ ਤੇ ਚੌਰਾਹੇ ਵਾਲੀ ਕਰਿਆਨੇ ਦੀ ਦੁਕਾਨ ਤੋਂ ਦਸ-ਪੰਜ ਪੈਸੇ ਦੀ ਮੂੰਗਫਲੀ ਦਿਵਾ ਕੇ ਸਕੂਲ ਦੇ ਚੌਕੀਦਾਰ ਦੇ ਬੱਚਿਆਂ ਨਾਲ ਛੱਡ ਜਾਂਦੇ ਤੇ ਹਰ ਪੀਰੀਅਡ ਬਾਅਦ ਇਕ ਨਜ਼ਰ ਦੇਖ ਜਾਂਦੇ। ਇਸ ਤੇ ਵੀ ਨਾ ਉਹ ਕਦੀ ਖਿਝਦੇ ਸਨ ਤੇ ਨਾ ਹੀ ਦੁੱਖੀ ਹੁੰਦੇ ਸਨ। ਬਾਅਦ ਵਿਚ ਜਦੋਂ ਉਹ ਚਾਰ ਸਾਲ ਦੀ ਹੋਈ ਤਾਂ ਚਰਚ ਦੇ ਸਕੂਲ ਵਿਚ ਸਿਸਟਰ ਥ੍ਰਿਯੋਨੀ ਦੇ ਕੋਲ ਜਾਣ ਲੱਗ ਪਈ ਸੀ।

ਪਿਤਾ ਜੀ ਚਾਹੁੰਦੇ ਤਾਂ ਕੀ ਉਸਨੂੰ ਪਿੰਡ ਵਿਚ ਹੀ ਨਹੀਂ ਛੱਡ ਸਕਦੇ ਸਨ ? ਤਾਂ ਉਸਦਾ ਕੀ ਹੋਇਆ ਹੁੰਦਾ ? ਪੰਜ-ਸੱਤ ਜਮਾਤਾਂ ਪੜ੍ਹਾ ਕੇ ਕੀ ਉਸ ਦਾ ਵਿਆਹ ਕਰ ਦਿੱਤਾ ਜਾਂਦਾ ਤੇ ਹੁਣ ਤਕ ਦੋ-ਚਾਰ ਬੱਚਿਆਂ ਦੀ ਮਾਂ ਬਣ ਗਈ ਹੁੰਦੀ। ਉਸਨੂੰ ਇਹ ਵਿਅਕਤਿਤਵ, ਇਹ ਰੁਤਬਾ, ਕਿਸ ਦੀ ਬਦੌਲਤ ਮਿਲਿਆ ?

ਇਕ ਇਕ ਕਰਕੇ ਸਭ ਉਂਘਲਾਉਣ ਲੱਗ ਪਏ ਸਨ, ਇਥੋਂ ਤਕ ਕਿ ਨਾ ਥੱਕਣ ਵਾਲੀ ਤਾਈ ਵੀ ਬੈਠੇ ਬੈਠੇ ਸੌਂ ਗਈ ਸੀ। ਹੌਲੀ ਹੌਲੀ ਘੜੀ ਦੀ ਟਿਕ ਟਿਕ ਤੇ ਸਾਹਾਂ ਦੀਆਂ ਆਵਾਜ਼ਾਂ ਨਾਲ ਸੰਨਾਟਾ ਡਰਾਉਣਾ ਹੋਣ ਲੱਗ ਪਿਆ ਸੀ।

ਉਸ ਨੇ ਦੇਖਿਆ ਪਿਤਾ ਜੀ ਉਨ੍ਹਾਂ ਲੋਕਾਂ ਤੋਂ ਥੋੜ੍ਹਾ ਹਟ ਕੇ ਲੰਮੇ ਪਏ ਹੋਏ ਸਨ—ਦੋਹਾਂ ਪਾਸਿਆਂ ਤੋਂ ਕੱਪੜੇ ਨਾਲ ਕੱਸੇ ਹੋਏ। ਉਨ੍ਹਾਂ ਦੇ ਸਿਰ੍ਹਾਣੇ ਦੇ ਨੇੜੇ ਹੀ ਦੀਵਾ ਬਲ ਰਿਹਾ ਸੀ। ਅਚਾਨਕ ਉਸ ਨੂੰ ਲੱਗਾ ਪਿਤਾ ਜੀ ਦੀ ਚਾਦਰ ਹਿੱਲੀ ਹੈ। ਉਸਦਾ ਦਿਲ ਕੀਤਾ ਇਕ ਵਾਰ ਉਠ ਕੇ ਦੇਖੇ ਕਿ ਪਿਤਾ ਜੀ ਸਚਮੁੱਚ ਸਾਹ ਤਾਂ ਨਹੀਂ ਲੈ ਰਹੇ ਹਨ ?

ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ ਉਸਨੇ ਆਪਣੇ ਆਪ ਨੂੰ ਸਮਝਾਇਆ ਸੀ। ਮਰੇ ਹੋਏ ਲੋਕ ਸਾਹ ਨਹੀਂ ਲੈਂਦੇ। ਪਰ ਇਹ ਵੀ ਹੋ ਸਕਦਾ ਹੈ ਕਿ ਉਹ ਮਰੇ ਹੀ ਨਾ ਹੋਣ ਸਿਰਫ਼ ਥੋੜ੍ਹੀ ਦੇਰ ਲਈ ਉਨ੍ਹਾਂ ਦਾ ਸਾਹ ਰੁਕ ਗਿਆ ਹੋਵੇ ਤੇ ਹੁਣ ਫਿਰ ਚਲ ਪਿਆ ਹੋਵੇ। ਇਸ ਤਰ੍ਹਾਂ ਤਾਂ ਹੋ ਸਕਦਾ ਹੈ ਤੇ ਹੋ ਵੀ ਜਾਂਦਾ ਹੈ। ਫਿਰ ਉਸ ਨੇ ਖਿਮਾਨੰਦ ਜੀ ਦੀ ਗੱਲ ਉਤੇ ਹੀ ਤਾਂ ਵਿਸ਼ਵਾਸ ਕਰ ਲਿਆ ਸੀ ਕਿ ਉਹ ਹੁਣ ਨਹੀਂ ਰਹੇ, ਉਸ ਨੇ ਖੁਦ ਤਾਂ ਨਹੀਂ ਜਾਚਿਆ ਸੀ। ਪਿਤਾ ਜੀ ਹੁਣੇ ਉਠ ਜਾਣਗੇ। ਉਹ ਸਿਰਫ਼ ਬੇਹੋਸ਼ ਸਨ। ਉਹ ਮਰੇ ਨਹੀਂ ਸਨ। ਉਹ ਮਰ ਹੀ ਨਹੀਂ ਸਕਦੇ। ਮੇਰੇ ਪਿਤਾ ਕਿਵੇਂ ਮਰ ਸਕਦੇ ਹਨ !

"ਤੂੰ ਕਿਵੇਂ ਆਈ ?" ਉਸਨੇ ਸਿਰ੍ਹਾਣੇ ਦੇ ਸਹਾਰੇ ਬੈਠਦੇ ਹੋਏ ਪੁੱਛਿਆ।

"ਉਵੇਂ ਹੀ ਪਿਤਾ ਜੀ, ਤਾਈ ਨੇ ਨਹੀਂ ਬੁਲਾਇਆ।" ਉਸਦੀ ਆਵਾਜ਼ ਦੱਬੀ ਹੋਈ ਸੀ। ਉਹ ਉਨ੍ਹਾਂ ਅੱਗੇ ਝੂਠ ਬੋਲਣ ਸਮੇਂ ਘਬਰਾ ਗਈ ਸੀ।

"ਪਰ ਕੋਈ ਕਾਰਣ ਤਾਂ ਹੋਏਗਾ ?" ਪਿਤਾ ਜੀ ਨੇ ਗੰਭੀਰਤਾ ਨਾਲ ਪੁੱਛਿਆ ਸੀ।

"ਮੈਂ ਤੁਹਾਡੇ ਨਾਲ ਗੱਲ ਕਰਨਾ ਚਾਹੁੰਦੀ ਹਾਂ" ਉਸਨੇ ਕਿਹਾ ਸੀ।

"ਕਿਸ ਬਾਰੇ ?" ਜਿਵੇਂ ਉਸ ਨੂੰ ਉਮੀਦ ਸੀ ਕਿ ਉਹ ਕੀ ਗੱਲ ਕਰ ਸਕਦੀ ਹੈ।

"ਡਾਕਟਰ ਨਾਇਡੂ ਦੇ ਬਾਰੇ", ਉਸਨੇ ਕਿਸੇ ਤਰ੍ਹਾਂ ਹਿੰਮਤ ਕਰਕੇ ਕਹਿ ਹੀ ਦਿੱਤਾ ਸੀ।

"ਉਸਦੇ ਬਾਰੇ ਕੋਈ ਗੱਲ ਨਹੀਂ ਹੋ ਸਕਦੀ।" ਉਨ੍ਹਾਂ ਦਾ ਸਿੱਧਾ ਜਵਾਬ ਸੀ।

"ਕਿਉਂ ਨਹੀਂ ਹੋ ਸਕਦੀ ਪਿਤਾ ਜੀ ? ਮੈਂ ਤੁਹਾਨੂੰ ਦੱਸ ਦੇਣਾ ਚਾਹੁੰਦੀ ਹਾਂ ਮੈਂ ਉਸ ਨਾਲ ਵਿਆਹ ਕਰਨਾ ਚਾਹੁੰਦੀ ਹਾਂ।" ਉਸਨੇ ਕਹਿ ਤਾਂ ਦਿੱਤਾ ਪਰ ਉਸਨੂੰ ਲੱਗਾ ਜਿਵੇਂ ਉਸਦਾ ਦਮ ਉਖੜ ਗਿਆ ਹੋਵੇ।

"ਇਹ ਕੀ ਬਕਵਾਸ ਹੈ। ਤੈਨੂੰ ਪਤਾ ਹੈ ਤੂੰ ਕਿਸ ਨਾਲ ਗੱਲ ਕਰ ਰਹੀ ਹੈਂ !" ਉਹ ਚੀਖੇ ਸਨ।

"ਰਮਾ ! ਰਮਾ !" ਤਾਈ ਨੇ ਉਸਨੂੰ ਝੰਜੋੜਿਆ, "ਕੀ ਹੋਇਆ ? ਕੀ ਸੁਪਨਾ ਦੇਖ ਰਹੀ ਸੀ ?"

ਉਹ ਹੜਬੜਾ ਕੇ ਉੱਠੀ ਤੇ ਹੁਣੇ ਹੁਣੇ ਦੇਖੇ ਸੁਪਨੇ ਦੇ ਆਤੰਕ ਤੋਂ ਹੈਰਾਨ ਹੋ ਕੇ ਦੇਰ ਤਕ ਤਾਈ ਵਲ ਦੇਖਦੀ ਰਹੀ। ਉਸ ਦੀਆਂ ਸਥਿਰ, ਖਲਾਅ ਵਲ ਤੱਕਦੀਆਂ ਅੱਖਾਂ ਨੇ, ਤਾਈ ਨੂੰ ਡਰਾ ਦਿੱਤਾ। ਆਪਣੇ ਸੀਨੇ ਨਾਲ ਲਾ ਕੇ ਤਾਈ ਉਸਦਾ ਸਿਰ ਸਹਿਲਾਉਣ ਲੱਗ ਪਈ। ਹੌਲੀ ਹੌਲੀ ਰਮਾ ਦੀਆਂ ਸਿਸਕੀਆਂ ਸੁਣਾਈ ਦੇਣ ਲੱਗ ਪਈਆਂ ਤੇ ਵਧਦੇ ਵਧਦੇ ਕਰੁਣਾਮਈ ਵਿਰਲਾਪ ਵਿਚ ਬਦਲ ਗਈਆਂ।

ਉਸ ਤੋਂ ਬਾਅਦ ਪੂਰੀ ਰਾਤ ਉਹ ਚੁੱਪ ਨਾ ਹੋ ਸਕੀ। ਸਵੇਰੇ ਫੋਨ ਮਿਲ ਗਿਆ। ਉਸਨੇ ਫੌਰਨ ਕਿਹਾ, "ਵੱਡੇ ਭਰਾ ਜੀ, ਜਲਦੀ ਨਾਲ ਪਹੁੰਚੋ ਨਹੀਂ ਤਾਂ ਤੁਸੀਂ ਪਿਤਾ ਜੀ ਨੂੰ ਆਖਰੀ ਵਾਰ ਵੀ ਨਹੀਂ ਦੇਖ ਸਕੋਗੇ। ਇਹ ਲੋਕ ਅੱਜ ਹੀ ਸੰਸਕਾਰ ਕਰ ਦੇਣਾ ਚਾਹੁੰਦੇ ਹਨ।"

ਅਚਾਨਕ ਦੂਸਰੇ ਪਾਸਿਉਂ ਆਵਾਜ਼ ਆਉਣੀ ਬੰਦ ਹੋ ਗਈ ਸੀ। "ਹੈਲੋ ! ਹੈਲੋ !" ਉਸਨੇ ਪੂਰਾ ਜ਼ੋਰ ਲਾ ਕੇ ਕਿਹਾ ਸੀ।

"ਹੈਲੋ !" ਹਰੀਸ਼ ਦੀ ਆਵਾਜ਼ ਫਿਰ ਸੁਣਾਈ ਦਿੱਤੀ, "ਰਮਾ ਸੁਣ, ਸੰਸਕਾਰ ਕਰਨ ਦੇ, ਮੈਂ ਕੋਸ਼ਿਸ਼ ਕਰਦਾ ਹਾਂ, ਬਹੁਤ ਛੇਤੀ ਪਹੁੰਚਾਂ। ਜਹਾਜ਼ ਦਾ ਟਿਕਟ ਮਿਲੇ ਨਾ ਮਿਲੇ, ਕੁਝ ਕਿਹਾ ਨਹੀਂ ਜਾ ਸਕਦਾ। ਫਿਰ ਵੀ ਦਿੱਲੀ ਤੋਂ ਤਾਂ ਸੜਕ ਦੇ ਰਸਤੇ ਹੀ ਆਉਣਾ ਪਵੇਗਾ। ਸਮਾਂ ਤਾਂ ਲੱਗੇਗਾ ਹੀ।"

ਗੁੱਸੇ ਵਿਚ ਉਸਨੇ ਫੋਨ ਬੰਦ ਕਰ ਦਿੱਤਾ ਸੀ। ਉਸਨੂੰ ਇਹੋ ਜਿਹੀ ਉਮੀਦ ਨਹੀਂ ਸੀ। ਉਹ ਮੰਨਦੀ ਸੀ ਕਿ ਵੱਡਾ ਭਰਾ ਏਨਾ ਹੁਸ਼ਿਆਰ ਹੈ ਕਿ ਟਿਕਟ ਤਾਂ ਕੀ ਪੂਰਾ ਜਹਾਜ਼ ਦੇਖਦੇ-ਦੇਖਦੇ ਲੈ ਸਕਦਾ ਹੈ। ਇਹ ਆਦਮੀ ਮਰੇ ਹੋਏ ਤੋਂ ਵੀ ਬਦਲਾ ਲੈ ਰਿਹਾ ਹੈ ... ਉਸਨੇ ਆਪਣੇ ਆਪ ਨੂੰ ਕਿਹਾ ਸੀ।

ਜਦੋਂ ਉਹ ਮਾਸੀ ਤੋਂ ਵਾਪਸ ਪਹੁੰਚੀ ਪਿੰਡ ਵਿਚ ਧੁੱਪ ਸੀ। ਉਸਨੇ ਥੱਲੇ ਦੇਖਿਆ ਘਾਟੀ ਵਿਚ ਅਜੇ ਵੀ ਧੁੰਦ ਸੀ। ਰੇਸ਼ਮ ਵਰਗੀ ਮੁਲਾਇਮ ਤੇ ਨਾਜ਼ੁਕ ਠੰਢ ਦੀ ਧੁੱਪ, ਜਿਸ ਵਿਚ ਪਹਾੜੀ ਮਕਾਨ ਖ਼ਰਗੋਸ਼ ਦੇ ਬੱਚਿਆਂ ਵਾਂਗ ਸਹਿਮੇ ਬੈਠੇ ਸਨ।

ਧਿਆਨ ਸਿੰਘ ਚਾਚਾ ਜੀ ਤੇ ਕ੍ਰਿਪਾਲ ਮੁੜ ਆਏ ਸਨ। ਸੁਣਿਆ ਉਥੇ ਬਾਂਸ ਨਹੀਂ ਸਨ। ਇਸੇ ਕਰਕੇ ਪਿੰਡ ਦੀ ਇਕ ਮਾਤਰ ਪੌੜੀ ਨੂੰ ਹੀ ਤਿਆਰ ਕੀਤਾ ਜਾ ਰਿਹਾ ਸੀ।

"ਗੱਲ ਹੋ ਗਈ ?" ਤਾਈ ਨੇ ਪੁੱਛਿਆ।

"ਹੂੰ।" ਉਸਨੇ ਸੰਖੇਪ ਜਿਹਾ ਜਵਾਬ ਦਿੱਤਾ।

"ਆ ਰਿਹਾ ਹੈ ?" ਖਿਮਾਨੰਦ ਜੀ ਨੇ ਪ੍ਰਸ਼ਨ ਕੀਤਾ।

"ਹਾਂ।" ਉਸਨੇ ਫਿਰ ਗੋਲ-ਮੋਲ ਜਵਾਬ ਦਿੱਤਾ। ਉਸਦਾ ਮਨ ਬਹੁਤ ਦੁੱਖੀ ਸੀ। ਉਹ ਬਹੁਤ ਥੱਕ ਵੀ ਗਈ ਸੀ ਤੇ ਨੀਂਦ ਨਾ ਆਉਣ ਕਰਕੇ ਉਸਨੂੰ ਚੱਕਰ ਜਿਹਾ ਆ ਰਿਹਾ ਸੀ। ਪਿਤਾ ਜੀ ਦੀ ਲਾਸ਼ ਨੂੰ ਦੇਖ ਕੇ ਉਸਨੂੰ ਫਿਰ ਤੋਂ ਘਬਰਾਹਟ ਜਿਹੀ ਹੋਣ ਲੱਗ ਪਈ। ਉਸਨੇ ਕਿਸੇ ਤਰ੍ਹਾਂ ਆਪਣੇ ਆਪ ਨੂੰ ਸੰਭਾਲਿਆ ਤੇ ਦੂਸਰੇ ਕਮਰੇ ਵਿਚ ਚਲੀ ਗਈ। ਤਾਈ ਉਸਦੇ ਲਈ ਚਾਹ ਲੈ ਆਈ।

"ਮੈਂ ਨਹੀਂ ਪੀਆਂਗੀ।" ਉਸਨੇ ਤਾਈ ਨੂੰ ਮਨ੍ਹਾ ਕਰ ਦਿੱਤਾ।

ਤਾਈ ਨੇ ਕਈ ਵਾਰ ਕਿਹਾ ਪਰ ਉਹ ਨਾ ਮੰਨੀ। ਉਂਜ ਵੀ ਉਸਦਾ ਜੀ ਕੱਚਾ ਹੋਣ ਲੱਗ ਪਿਆ ਸੀ। ਤਾਈ ਚਲੀ ਗਈ ਪਰ ਕੁਝ ਹੀ ਦੇਰ ਬਾਅਦ ਖਿਮਾਨੰਦ ਜੀ ਚਾਹ ਦਾ ਗਲਾਸ ਲੈ ਕੇ ਉਥੇ ਆ ਗਏ।

"ਲੈ ਥੋੜ੍ਹੀ ਚਾਹ ਪੀ ਲੈ। ਇਸ ਨਾਲ ਥੋੜ੍ਹਾ ਆਰਾਮ ਮਿਲੇਗਾ। ਅਜੇ ਤੂੰ ਬਹੁਤ ਕੰਮ ਕਰਨਾ ਹੈ।"

"ਨਹੀਂ, ਇੱਛਾ ਨਹੀਂ ਹੈ।" ਉਸਨੇ ਫਿਰ ਮਨ੍ਹਾ ਕੀਤਾ।

'ਬਈ ਇੱਛਾ ਇਸ ਵਿਚ ਕਿਸ ਦੀ ਹੋਵੇਗੀ। ਪੀ ਲੈ ਇਸ ਨਾਲ ਥੋੜ੍ਹਾ ਤਾਜ਼ਗੀ ਆ ਜਾਏਗੀ, ਲੈ ਪੀ ਲੈ।' ਕਹਿ ਕੇ ਉਨ੍ਹਾਂ ਨੇ ਉਸਦੀ ਪਿੱਠ ਥੱਪਥਪਾਈ।

ਉਹ ਫੇਰ ਰੋ ਪਈ, ਪਰ ਇਸ ਵਾਰ ਉਸਨੇ ਗਲਾਸ ਫੜ ਲਿਆ ਸੀ।

'ਇਸ ਤਰ੍ਹਾਂ ਹਿੰਮਤ ਹਾਰਨ ਨਾਲ ਕੰਮ ਨਹੀਂ ਚਲੇਗਾ। ਤੂੰ ਤਾਂ ਵਿਦਵਾਨ ਹੈਂ। ਤੂੰ ਤਾਂ ਲੋਕਾਂ ਨੂੰ ਸਮਝਾਉਣਾ ਹੈ। ਦੇਖ ਆਪਣੀ ਤਾਈ ਨੂੰ ਦੇਖ।'

ਸਚਮੁੱਚ ਉਸਨੂੰ ਲੱਗਾ ਕਿ ਤਾਈ ਦੇ ਅੱਗੇ ਉਹ ਕੁਝ ਵੀ ਨਹੀਂ ਹੈ।

'ਸੁਰਿੰਦਰ ਆ ਗਿਆ ?' ਉਸਨੇ ਪੁੱਛਿਆ।

'ਨਹੀਂ ਅਜੇ ਤਾਂ ਨਹੀਂ ਆਇਆ ! ਕਿੰਨੇ ਵਜੇ ਹਨ ਹੁਣ ?' ਖਿਮਾਨੰਦ ਜੀ ਨੇ ਪੁੱਛਿਆ।

ਉਸ ਨੇ ਘੜੀ ਦੇਖ ਕੇ ਕਿਹਾ, 'ਨੌਂ।'

'ਤਾਂ ਬਸ ਪਹੁੰਚਿਆ ਹੀ ਸਮਝ। ਭਿਕਆਸੈਣ ਤੋਂ ਸਾਢੇ ਅੱਠ ਵਜੇ ਦਾ ਰਸਤਾ ਹੈ, ਉਪਰ ਦਾ। ਸਾਢੇ ਨੌਂ ਤਕ ਪਹੁੰਚ ਜਾਵੇਗਾ।'

ਸਾਰੇ ਲੋਕ ਉਸ ਦੀ ਹੀ ਉਡੀਕ ਕਰ ਰਹੇ ਸਨ। ਆਸਪਾਸ ਦੇ ਪਿੰਡਾਂ ਵਿਚ ਜਿਥੇ ਕਿਤੇ ਵੀ ਉਨ੍ਹਾਂ ਦੇ ਰਿਸ਼ਤੇਦਾਰ ਸਨ ਉਨ੍ਹਾਂ ਨੂੰ ਜਾਣਕਾਰੀ ਦੇ ਦਿੱਤੀ ਗਈ ਸੀ। ਨਾਲ ਦੇ ਕਮਰੇ ਵਿਚ ਆਉਣ ਵਾਲਿਆਂ ਦੀਆਂ ਆਹਟਾਂ ਵਧਦੀਆਂ ਜਾ ਰਹੀਆਂ ਸਨ। ਜੋ ਵੀ ਔਰਤਾਂ ਆ ਰਹੀਆਂ ਸਨ ਉਹ ਉੱਚੀ ਉੱਚੀ ਰੋ ਰਹੀਆਂ ਸਨ ਤੇ ਮਰਦ ਅਫ਼ਸੋਸ ਕਰਕੇ ਬੈਠਦੇ ਜਾ ਰਹੇ ਸਨ। ਕੁਝ ਲੋਕ ਧੁੱਪ ਵਿਚ ਬਾਹਰ ਬੈਠੇ ਹੋਏ ਸਨ। ਥੱਲੇ ਦੀ ਧੁੰਦ ਹੁਣ ਪਤਲੀ ਹੁੰਦੀ ਹੋਈ ਪਿੰਡ ਵੱਲ ਵਧ ਰਹੀ ਸੀ। ਉਸਨੇ ਚਾਹ ਪੀ ਲਈ ਤਾਂ ਖਿਮਾਨੰਦ ਜੀ ਬੋਲੇ, "ਤੂੰ ਥੋੜ੍ਹੀ ਦੇਰ ਆਰਾਮ ਕਰ ਲੈ। ਅਜੇ ਇਕ-ਅੱਧ ਘੰਟਾ ਹੈ ਮੈਂ ਉਦੋਂ ਤਕ ਬਾਹਰ ਦੇ ਕੰਮ ਦੇਖਦਾ ਹਾਂ।"

'ਮੈਂ ਵੀ ਆਉਂਦੀ ਹਾਂ।' ਕਹਿ ਕੇ ਉਹ ਉੱਠੀ ਪਰ ਉਨ੍ਹਾਂ ਨੇ ਉਸ ਨੂੰ ਰੋਕ ਦਿੱਤਾ।

'ਨਹੀਂ ਤੇਰਾ ਅਜੇ ਕੋਈ ਕੰਮ ਨਹੀਂ ਹੈ। ਥੋੜ੍ਹਾ ਆਰਾਮ ਕਰ ਲੈ।' ਬਾਹਰ ਨਿਕਲਦੇ ਹੋਏ ਉਨ੍ਹਾਂ ਨੇ ਦਰਵਾਜ਼ਾ ਬੰਦ ਕਰ ਦਿੱਤਾ।

ਉਹ ਉਵੇਂ.ਹੀ ਕੁਝ ਦੇਰ ਕੁਰਸੀ ਉਤੇ ਬੈਠੀ ਰਹੀ। ਉਸਨੂੰ ਲੱਗਾ ਉਹ ਸਚਮੁੱਚ ਬਹੁਤ ਥੱਕੀ ਹੋਈ ਹੈ। ਰਾਤ ਵੇਲੇ ਜਾਗਣ ਦੀ ਉਹ ਪਿਛਲੇ ਕਈ ਸਾਲਾਂ ਤੋਂ ਆਦੀ ਹੈ, ਘੱਟੋ ਘੱਟ ਜਦੋਂ ਤੋਂ ਉਸਨੇ 'ਇਟਰਨਸ਼ਿਪ' ਕੀਤੀ ਹੈ। ਪਰ ਇਸ ਤਰ੍ਹਾਂ ਦੀ ਥਕਾਵਟ ਉਸਨੂੰ 'ਹਾਊਸ ਜਾਬ' ਦੇ ਦੌਰਾਨ ਸਖ਼ਤ ਤੋਂ ਸਖ਼ਤ ਐਮਰਜੈਂਸੀ ਡਿਊਟੀ ਵਿਚ ਵੀ ਨਹੀਂ ਹੋਈ ਸੀ। ਥੋੜ੍ਹਾ ਆਰਾਮ ਕਰ ਲੈਣ ਵਿਚ ਕੋਈ ਬੁਰਾਈ ਨਹੀਂ ਹੈ। ਉਹ ਉੱਠੀ ਤੇ ਬਿਸਤਰੇ ਉਤੇ ਲੇਟ ਗਈ।

ਇਹ ਕਮਰਾ ਪਿਤਾ ਜੀ ਨੇ ਉਸ ਦੇ ਲਈ ਬਣਵਾਇਆ ਸੀ। ਉਸਨੂੰ ਇਹ ਦੇਖ ਕੇ ਹੈਰਾਨੀ ਹੋਈ ਕਿ ਮਾਂ ਦੀ ਫੋਟੋ, ਜੋ ਪਿੱਛਲੀ ਵਾਰ ਪਿਤਾ ਜੀ ਦੇ ਪਲੰਘ ਦੇ ਠੀਕ ਸਾਮ੍ਹਣੇ ਅੰਗੀਠੀ ਦੇ ਕਾਰਨੱਸ ਉਤੇ ਰੱਖੀ ਸੀ, ਜਿਥੋਂ ਉਹ ਉਸ ਨੂੰ ਲਗਾਤਾਰ ਦੇਖ ਸਕਦੇ ਸਨ, ਉਥੋਂ ਹਟਾ ਕੇ ਇਸ ਕਮਰੇ ਵਿਚ ਲਾ ਦਿੱਤੀ ਗਈ ਹੈ। ਉਸਨੂੰ ਯਾਦ ਆਇਆ ਉਸ ਜਗ੍ਹਾ ਹੁਣ ਪਿਤਾ ਜੀ ਦੀ ਫੋਟੋ ਲੱਗੀ ਹੋਈ ਹੈ, ਜੋ ਉਨ੍ਹਾਂ

ਦੇ ਗ੍ਰੈਜੂਏਸ਼ਨ ਦੇ 'ਕਨਵੋਕੇਸ਼ਨ' ਉਤੇ ਖਿੱਚੀ ਗਈ ਸੀ। ਉਹ ਉਸ ਵਿਚ ਸ਼ਹਿਜ਼ਾਦਾ ਲੱਗ ਰਿਹਾ ਸੀ।

## 3

ਸ਼ਾਇਦ ਉਸਨੂੰ ਨੀਂਦ ਆ ਗਈ ਸੀ ਪਰ ਅਵਚੇਤਨ ਲਗਾਤਾਰ ਜਾਗ੍ਰਿਤ ਸੀ। ਰੋਣ ਦੀ ਮਿਲੀ-ਜੁਲੀ ਆਵਾਜ਼ ਤੇ ਚਹਿਲ-ਕਦਮੀ ਵਧ ਗਈ ਸੀ। ਉਸਨੂੰ ਇਸ ਤਰ੍ਹਾਂ ਲੱਗਾ ਜਿਵੇਂ ਹਰੀਸ਼ ਆ ਗਿਆ ਹੈ। ਉਹ ਇਕਦਮ ਦੂਜੇ ਕਮਰੇ ਵਿਚ ਆਈ, ਪਰ ਨਹੀਂ, ਸੁਰਿੰਦਰ ਵਾਪਸ ਆਇਆ ਸੀ। ਉਸਨੂੰ ਆਇਆਂ ਅਜੇ ਜ਼ਿਆਦਾ ਸਮਾਂ ਨਹੀਂ ਹੋਇਆ ਸੀ ਕਿਉਂਕਿ ਉਹ ਅਜੇ ਵੀ ਹੈਰਾਨ ਸੀ। ਉਹ ਰੋਇਆ ਨਹੀਂ ਸੀ ਪਰ ਤਾਈ ਅਜੇ ਵੀ ਰੋ ਰਹੀ ਸੀ ਤੇ ਪਾਰਵਤੀ ਤਾਈ ਦਾ ਸਾਥ ਦੇ ਰਹੀ ਸੀ। ਉਦੈ ਵੀ ਆ ਗਿਆ ਸੀ। ਅੰਦਰ-ਬਾਹਰ ਆਸਪਾਸ ਦੇ ਪਿੰਡਾਂ ਦੇ ਲਗਭਗ ਵੀਹ-ਪੰਝੀ ਆਦਮੀ ਇਕੱਠੇ ਹੋ ਗਏ ਸਨ। ਸਥਿਤੀ ਬਹੁਤ ਨਿਰਾਸ਼ਾਜਨਕ ਨਹੀਂ ਸੀ। ਰਮਾ ਨੂੰ ਧੀਰਜ ਮਿਲਿਆ। ਇਕ ਸਨਮਾਨਜਨਕ ਅਰਥੀ ਦੇ ਲਈ ਕਾਫੀ ਲੋਕ ਇਕੱਠੇ ਹੋ ਗਏ ਸਨ। ਉਸਨੇ ਮੂੰਹ ਧੋਤਾ ਤੇ ਵਾਪਸ ਉਸੇ ਕਮਰੇ ਵਿਚ ਆ ਗਈ ਜਿਥੇ ਪਿਤਾ ਜੀ ਨੂੰ ਅਜੇ ਵੀ ਲਿਟਾਇਆ ਹੋਇਆ ਸੀ।

ਪਰ ਉਸਦੇ ਗੁਸਲਖ਼ਾਨੇ ਤੋਂ ਵਾਪਸ ਆਉਣ ਤੱਕ ਪਿਤਾ ਜੀ ਨੂੰ ਆਖਰੀ ਇਸ਼ਨਾਨ ਕਰਵਾਉਣ ਤੋਂ ਬਾਅਦ ਉਨ੍ਹਾਂ ਦੀਆਂ ਪੰਜੇ ਇੰਦ੍ਰੀਆਂ ਵਿਚ ਸੋਨੇ ਦੇ ਪੱਤਰ ਲਾ ਦਿੱਤੇ ਗਏ ਸਨ ਤੇ ਉਨ੍ਹਾਂ ਦੀ ਨੰਗੀ ਲਾਸ਼ ਨੂੰ ਹੁਣ ਕੋਰੇ ਕੱਪੜੇ ਵਿਚ ਲਪੇਟਿਆ ਜਾ ਰਿਹਾ ਸੀ। ਰਾਤ ਦੀਆਂ ਚਾਦਰਾਂ ਉਥੇ ਹੀ ਇਕ ਪਾਸੇ ਰੱਖ ਦਿੱਤੀਆਂ ਗਈਆਂ ਸਨ।

"ਅਸੀਂ ਤੇਰੀ ਹੀ ਉਡੀਕ ਕਰ ਰਹੇ ਸਾਂ।" ਖਿਮਾਨੰਦ ਜੀ ਨੇ ਦੇਖਦਿਆਂ ਹੀ ਕਿਹਾ।

"ਹੁਣ ਦੇਰ ਨਾ ਕਰੋ !" ਭੀੜ ਵਿਚੋਂ ਇਕ ਆਵਾਜ਼ ਆਈ।

"ਆਖਰੀ ਦਰਸ਼ਨ ਕਰ ਲਵੋ ?" ਦੂਸਰੀ ਆਵਾਜ਼ ਨੇ ਕਿਹਾ।

ਸ਼ਾਇਦ ਇਹ ਉਸ ਨੂੰ ਹੀ ਕਿਹਾ ਜਾ ਰਿਹਾ ਸੀ। ਲੋਕ ਉਸਦੇ ਅੱਗੇ ਤੋਂ ਆਪ ਹੀ ਹੱਟ ਗਏ ਸਨ। ਉਹ ਝੁਕੀ ਤੇ ਉਸਨੇ ਪਿਤਾ ਜੀ ਨੂੰ ਅੰਤਿਮ ਵਾਰ ਦੇਖਿਆ। ਉਸਦਾ ਦਿਲ ਕੀਤਾ ਕਿ ਉਹ ਉਨ੍ਹਾਂ ਦੇ ਚਿਹਰੇ ਨੂੰ ਦੁਬਾਰਾ ਛੂਹ ਕੇ ਦੇਖੇ ਪਰ ਪਤਾ ਨਹੀਂ ਕਿਉਂ ਹਿੰਮਤ ਨਹੀਂ ਹੋਈ। ਉਸਨੇ ਆਪਣੀ ਘੁਟਨ ਨੂੰ ਅੰਦਰ ਹੀ ਰੋਕ ਲਿਆ ਤੇ ਦੋਹਾਂ ਹੱਥਾਂ ਨਾਲ ਆਪਣਾ ਮੂੰਹ ਢੱਕ ਲਿਆ। ਥੋੜ੍ਹੀ ਦੇਰ ਉਹ ਉਸੇ ਤਰ੍ਹਾਂ ਹੀ ਬੈਠੀ ਰਹੀ ਫਿਰ ਅਚਾਨਕ ਉਹ ਉੱਠ ਖੜ੍ਹੀ ਹੋਈ।

"ਚੁੱਕੋ-ਚੁੱਕੋ।" ਕਈ ਲੋਕਾਂ ਨੇ ਇਕੋ ਵਾਰ ਕਿਹਾ ਤੇ ਸੁਰਿੰਦਰ ਤੇ ਧਿਆਨ ਸਿੰਘ ਚਾਚਾ ਦੇ ਨਾਲ ਕਈ ਹੋਰ ਹੱਥਾਂ ਨੇ ਉਨ੍ਹਾਂ ਨੂੰ ਬਾਹਰ ਵਰਾਂਡੇ ਵਿਚ ਰੱਖੇ ਫੱਟੇ ਉੱਤੇ

ਲਿਟਾ ਦਿੱਤਾ ਤੇ ਦੇਖਦੇ ਹੀ ਦੇਖਦੇ ਉਨ੍ਹਾਂ ਨੂੰ ਕੱਸ ਕੇ ਬੰਨ੍ਹ ਦਿੱਤਾ ਗਿਆ।

"ਤਾਇਆ ਜੀ !" ਉਸਨੇ ਖਿਮਾਨੰਦ ਜੀ ਨੂੰ ਅਲਗ ਬੁਲਾ ਕੇ ਕਿਹਾ, 'ਮੈਂ ਵੀ ਨਾਲ ਚਲਾਂਗੀ। ਉਹ ਥੋੜ੍ਹੀ ਦੇਰ ਤਕ ਉਸਦਾ ਮੂੰਹ ਦੇਖਦੇ ਰਹੇ। ਫਿਰ ਬੋਲੇ, "ਪੁੱਤਰ ਸਾਡੇ ਇੱਥੇ ਤਾਂ ਇਸ ਤਰ੍ਹਾਂ ਨਹੀਂ ਹੁੰਦਾ।"

"ਨਹੀਂ ਮੈਂ ਹਰੀਸ਼ ਭਰਾ ਦੀ ਥਾਂ ਜਾਵਾਂਗੀ।" ਉਹ ਅੜੀ ਰਹੀ।

"ਸਾਡੇ ਇੱਥੇ ਔਰਤਾਂ ਸ਼ਮਸ਼ਾਨ-ਘਾਟ ਨਹੀਂ ਜਾਂਦੀਆਂ।"

"ਤਾਇਆ ਜੀ ਮੇਰੇ ਨਾਲ ਪਰੰਪਰਾ ਦੀ ਗੱਲ ਨਾ ਕਰੋ। ਔਰਤਾਂ ਤਾਂ ਸਾਡੇ ਇਥੇ ਘਾਹ ਕੱਟਦੀਆਂ ਹਨ।"

"ਹਰੀਸ਼ ਜੇ ਨਹੀਂ ਹੈ ਤਾਂ ਸੁਰਿੰਦਰ ਤਾਂ ਹੈ।" ਖਿਮਾਨੰਦ ਜੀ ਵੀ ਏਨੀ ਛੇਤੀ ਮੰਨਣ ਵਾਲੇ ਨਹੀਂ ਸਨ, "ਦੋਨਾਂ ਵਿਚ ਫ਼ਰਕ ਕੀ ਹੈ ?"

"ਹਰੀਸ਼ ਹਰੀਸ਼ ਹੈ, ਸੁਰਿੰਦਰ ਸੁਰਿੰਦਰ ਹੈ। ਪਰ ਹੁਣ ਮੈਂ ਹਰੀਸ਼ ਭਰਾ ਤੋਂ ਵੀ ਕੁਝ ਲੈਣਾ ਦੇਣਾ ਨਹੀਂ ਹੈ। ਤੁਸੀਂ ਹੀ ਕਿਹਾ ਸੀ ਤੂੰ ਪੁੱਤਰਾਂ ਤੋਂ ਵੀ ਵਧ ਕੇ ਹੈਂ। ਫਿਰ ਪਿਤਾ ਜੀ ਨੇ ਵੀ ਮੈਨੂੰ ਹਰੀਸ਼ ਤੋਂ ਵੱਡਾ ਨਹੀਂ ਤਾਂ ਛੋਟਾ ਵੀ ਕਦੀ ਨਹੀਂ ਸਮਝਿਆ, ਇਸ ਲਈ ਇਹ ਮੇਰਾ ਪਿੱਤਰ-ਰਿਣ ਹੈ।"

"ਜਿਵੇਂ ਤੇਰੀ ਮਰਜ਼ੀ।" ਉਨ੍ਹਾਂ ਨੇ ਹਥਿਆਰ ਸੁੱਟਦਿਆਂ ਕਿਹਾ। "ਪਰ ਮੈਂ ਸੋਚਦਾ ਹਾਂ ਪੜ੍ਹੀ-ਲਿਖੀ ਹੋਣ ਦਾ ਮਤਲਬ ਪਰੰਪਰਾ-ਵਿਰੋਧੀ ਹੋਣਾ ਤਾਂ ਨਹੀਂ ਹੁੰਦਾ।"

ਬਾਹਰ ਅਰਥੀ ਉਠਾ ਲਈ ਸੀ। 'ਰਾਮ ਨਾਮ ਸਤਿ ਹੈ' ਦੀ ਆਵਾਜ਼ ਦੇ ਨਾਲ ਹੀ ਰੋਣ ਦੀਆਂ ਕਈ ਆਵਾਜ਼ਾਂ ਇਕੋ ਵਾਰ ਆਮ੍ਹਣੇ-ਸਾਮ੍ਹਣੇ ਦੇ ਪਹਾੜਾਂ ਨਾਲ ਟਕਰਾ ਕੇ ਮੋੜਵੀਆਂ ਆਵਾਜ਼ਾਂ ਪੈਦਾ ਕਰਨ ਲੱਗ ਪਈਆਂ ਸਨ। ਖਿਮਾਨੰਦ ਜੀ 'ਇਕਦਮ' ਬਾਹਰ ਆ ਗਏ। ਉਨ੍ਹਾਂ ਦੇ ਪਿੱਛੇ ਪਿੱਛੇ ਉਹ ਵੀ ਆ ਗਈ।

ਇਸ ਵੇਲੇ ਤਕ ਘਾਟੀ ਦੀ ਥੋੜ੍ਹੀ ਬਹੁਤ ਧੁੰਦ ਵੀ ਹੱਟ ਗਈ ਸੀ। ਥੱਲੇ ਨਦੀ ਦਾ ਪਾਰਦਰਸ਼ੀ ਜਲ ਚਮਕਦੀ ਧੁੱਪ ਵਿਚ ਚਮਕਾਂ ਮਾਰ ਰਿਹਾ ਸੀ। ਥਾਂ-ਥਾਂ ਸਰ੍ਹੋਂ ਦੇ ਫੁੱਲ ਨਿਕਲ ਆਏ ਸਨ। ਘਾਟੀ ਖ਼ੂਬਸੂਰਤ ਰੂਪ ਵਿਚ ਹਰੀ-ਭਰੀ ਸੀ। ਖੇਤਾਂ ਦੇ ਵਿਚੋਂ ਹੁੰਦਾ ਹੋਇਆ ਰਸਤਾ ਘੁੰਮ ਕੇ ਥੱਲੇ ਜਾਂਦਾ ਸੀ। ਅਰਥੀ ਨਾਲ ਯਾਤਰਾ ਸ਼ੁਰੂ ਹੋ ਚੁੱਕੀ ਸੀ। ਜੋ ਲੋਕ ਅਰਥੀ ਨੂੰ ਮੋਢਾ ਦੇ ਰਹੇ ਸਨ ਉਨ੍ਹਾਂ ਤੋਂ ਇਲਾਵਾ ਸਾਰੇ ਲੋਕਾਂ ਨੇ ਆਪਣੀ ਆਪਣੀ ਸਮਰਥਾ ਅਨੁਸਾਰ ਲੱਕੜ ਦਾ ਇਕ ਇਕ ਟੁਕੜਾ ਚੁੱਕਿਆ ਹੋਇਆ ਸੀ।

ਸਭ ਤੋਂ ਬਾਅਦ ਉਹ ਚਲੀ ਸੀ। ਉਸਨੇ ਵੀ ਆਖਰੀ ਬਚਿਆ ਹੋਇਆ ਇਕ ਟੁਕੜਾ ਚੁਕ ਲਿਆ। ਰਮਾ ਨੂੰ ਜਾਂਦਿਆਂ ਦੇਖ ਕੇ ਤਾਈ ਨੇ ਵੀ ਉਸਨੂੰ ਰੋਕਣ ਦੀ ਕੋਸ਼ਿਸ਼ ਕੀਤੀ ਸੀ ਪਰ ਉਸਨੇ ਮੁੜ ਕੇ ਨਹੀਂ ਦੇਖਿਆ। ਆਖਰੀ ਮੋੜ ਤੋਂ ਉਸਨੇ ਉੱਝ ਹੀ ਦੇਖਿਆ। ਉਪਰ ਵਾਲੀ ਉਸ ਭੀੜ ਵਿਚ ਪਾਰਵਤੀ ਦਿਖਾਈ ਨਾ ਦਿੱਤੀ। ਹੋ ਸਕਦਾ ਹੈ ਉਸਨੇ ਸੋਚਿਆ ਫਿਰ ਬੇਹੋਸ਼ ਹੋ ਗਈ ਹੋਵੇ।

ਅਚਾਨਕ ਉਸਨੂੰ ਉਤਰਦੇ ਹੋਏ ਖ਼ਿਆਲ ਆਇਆ ਕਿ ਜੇ ਮਾਂ ਹੁੰਦੀ ਤਾਂ ! ਸੈਂਡਲਾਂ ਦੇ ਕਾਰਣ ਉਸਦਾ ਪੈਰ ਫਿਸਲਦੇ ਫਿਸਲਦੇ ਬਚਿਆ। ਤਾਂ ਸ਼ਾਇਦ ਉਹ ਪਿਤਾ ਜੀ ਨੂੰ ਪਿੰਡ ਆਉਣ ਹੀ ਨਾ ਦਿੰਦੀ। ਉਸਦੇ ਨਾਨਕੇ ਪਿੰਡ ਦੇ ਲੋਕ

ਹੈ ਹੀ ਨਹੀਂ, ਨਾ ਮਾਂ ਨੇ ਹੀ ਪਿੰਡ ਦੇਖਿਆ ਸੀ। ਇਹ ਵੀ ਹੋ ਸਕਦਾ ਸੀ ਕਿ ਤਦ ਪਿਤਾ ਜੀ ਇਸ ਤਰ੍ਹਾਂ ਨਾ ਮਰਦੇ। ਉਨ੍ਹਾਂ ਦਾ ਉਚਿਤ ਸਮੇਂ ਸਹੀ ਇਲਾਜ ਹੋ ਜਾਂਦਾ। ਅਰਥੀ ਉਸ ਤੋਂ ਕੁਝ ਹੇਠਾਂ ਵੱਲ ਸੀ। ਅਚਾਨਕ ਉਸਦੇ ਦਿਮਾਗ ਵਿਚ ਬਚਪਨ ਦਾ ਸੁਪਨਾ ਆਇਆ। ਬਿਨਾਂ ਚਿਹਰੇ ਵਾਲੀ ਉਹ ਔਰਤ ਜਿਸਨੂੰ ਹਰੀਸ਼ ਮਾਂ ਕਹਿ ਰਿਹਾ ਸੀ ਨੇ ਅਜਿਹੀ ਹੀ ਲਾਲ ਗੋਟੇ ਵਾਲੀ ਸਾੜ੍ਹੀ ਪਾਈ ਹੋਈ ਸੀ। ਉਸਦੀ ਸਮਝ ਵਿਚ ਨਹੀਂ ਆਇਆ ਇਹ ਸਾੜ੍ਹੀ ਕਿਥੋਂ ਆਈ ਹੈ। ਉਸਦੇ ਲਈ ਹੈਰਾਨੀ ਦੀ ਗੱਲ ਇਹ ਸੀ ਕਿ ਅੱਜ ਏਨੇ ਸਾਲਾਂ ਬਾਅਦ ਉਹ ਇਹ ਕਿਉਂ ਸਮਝ ਗਈ ਕਿ ਉਸ ਰਾਤ ਸੁਪਨੇ ਵਿਚ ਉਸਨੇ ਜੋ ਸਾੜ੍ਹੀ ਦੇਖੀ ਸੀ ਉਹ ਸਚਮੁੱਚ ਇਹ ਹੀ ਸਾੜ੍ਹੀ ਸੀ। ਉਸਨੂੰ ਬੜਾ ਚੰਗਾ ਲੱਗਾ, ਨਾ ਹੁੰਦੇ ਹੋਏ ਵੀ ਮਾਂ ਕਿਸੇ ਨਾ ਕਿਸੇ ਰੂਪ ਵਿਚ ਪਿਤਾ ਜੀ ਦੇ ਨਾਲ ਸੀ।

ਪਿੰਡ ਤੋਂ ਹੇਠਾਂ ਉਤਰ ਕੇ ਨਦੀ ਦੇ ਕਿਨਾਰੇ ਆਉਣ ਤਕ ਉਨ੍ਹਾਂ ਨੂੰ ਵੀਹ ਮਿੰਟ ਹੀ ਲੱਗੇ ਹੋਣਗੇ। ਉਧਰ ਜਿਥੇ ਪੱਥਰ ਆਦਿ ਪਏ ਹੋਏ ਸਨ ਉਥੇ ਵੀ ਕੁਝ ਲੱਕੜਾਂ ਪਈਆਂ ਸਨ। ਇਸ ਦਾ ਮਤਲਬ ਸੀ ਕੁਝ ਲੱਕੜੀਆਂ ਪਹਿਲਾਂ ਹੀ ਦਿੱਤੀਆਂ ਜਾ ਚੁੱਕੀਆਂ ਸਨ।

ਉਹ ਸੜਕ ਤੋਂ ਜ਼ਿਆਦਾ ਦੂਰ ਨਹੀਂ ਸਨ। ਦੋ-ਚਾਰ ਖੇਤਾਂ ਤੋਂ ਬਾਅਦ ਪਿੰਡ ਦੀਆਂ ਦੁਕਾਨਾਂ ਸਨ। ਉਸਦੀ ਸਮਝ ਵਿਚ ਨਹੀਂ ਆਇਆ ਕਿ ਸੰਸਕਾਰ ਕਰਨ ਲਈ ਭਦਰੇਸ਼ਵਰ ਦੇ ਮੰਦਰ ਦੇ ਕੋਲ ਕਿਉਂ ਨਹੀਂ ਲੈ ਜਾਇਆ ਗਿਆ ਜਿਥੇ ਰਾਮਗੰਗਾ ਤੇ ਦੇਵਲੀ ਦਾ ਸੰਗਮ ਵੀ ਸੀ। ਉਸ ਤੋਂ ਪੁੱਛੇ ਬਿਨਾਂ ਨਾ ਰਿਹਾ ਗਿਆ।

ਧਿਆਨ ਸਿੰਘ ਚਾਚਾ ਬੋਲੇ, 'ਪੁੱਤਰ, ਇਹ ਸਾਡਾ ਪਰੰਪਰਾਗਤ ਸ਼ਮਸ਼ਾਨ-ਘਾਟ ਹੈ। ਸਾਡੇ ਲੋਕਾਂ ਦਾ ਸੰਸਕਾਰ ਇਥੇ ਹੀ ਹੁੰਦਾ ਹੈ। ਇਥੇ ਹੀ ਸਾਡੇ ਦਾਦਾ-ਪੜਦਾਦਾ ਪੰਜ ਤੱਤ ਵਿਚ ਮਿਲੇ ਹਨ। ਤੇਰੇ ਪਿਤਾ ਜੀ ਨੂੰ ਆਪਣੀ ਧਰਤੀ ਨਾਲ ਬਹੁਤ ਪਿਆਰ ਸੀ, ਇਸ ਲਈ ਉਹ ਇਥੇ ਆਏ ਸਨ, ਨਹੀਂ ਤਾਂ ਉਹ ਕਿਧਰੇ ਹੋਰ ਵੀ ਵੱਸ ਸਕਦੇ ਸਨ— ਭਾਬਰ ਵਿਚ ਕਿਧਰੇ ਜ਼ਮੀਨ ਲੈ ਲੈਂਦੇ ਜਾਂ ਨੈਨੀਤਾਲ-ਅਲਮੋੜਾ ਜਾ ਕੇ ਰਹਿੰਦੇ।"

ਉਸਨੂੰ ਬੜਾ ਅਜੀਬ ਲੱਗਾ। ਇਥੋਂ ਦੀ ਹਰ ਚੀਜ਼ ਨਾਲ ਉਨ੍ਹਾਂ ਦਾ ਸੰਬੰਧ ਹੈ, ਕਿਸੇ ਨਾ ਕਿਸੇ ਰੂਪ ਵਿਚ। ਕਿਧਰੇ ਉਨ੍ਹਾਂ ਦੇ ਪੂਰਵਜ ਪੈਦਾ ਹੋਏ, ਕਿਧਰੇ ਵੱਡੇ। ਕਿਧਰੇ ਉਨ੍ਹਾਂ ਨੇ ਗਾਵਾਂ ਚਰਾਈਆਂ, ਕਿਧਰੇ ਉਨ੍ਹਾਂ ਨੇ ਲੜਾਈਆਂ ਲੜੀਆਂ ਤੇ ਕਿਧਰੇ ਉਹ ਪੰਜ ਤੱਤ ਵਿਚ ਮਿਲੇ। ਇਥੋਂ ਦੇ ਹਰ ਪੱਥਰ, ਰੁੱਖ, ਪਹਾੜ, ਨਾਲੇ ਨਾਲ ਇਕ ਕਹਾਣੀ ਜੁੜੀ ਹੋਈ ਹੈ ਜੋ ਉਨ੍ਹਾਂ ਦੇ ਬਹੁਤ ਹੀ ਸੀਮਿਤ ਤੇ ਨਿੱਜੀ ਇਤਿਹਾਸ ਨੂੰ ਦਰਸਾਉਂਦੀ ਹੈ।

ਚਿਤਾ ਸੱਜ ਚੁੱਕੀ ਸੀ। ਦੋਹਾਂ ਪਾਸਿਆਂ ਤੋਂ ਲੱਕੜਾਂ ਨਾਲ ਢੱਕੇ ਹੋਣ ਦੇ ਕਾਰਣ ਹੁਣ ਪਿਤਾ ਜੀ ਨਜ਼ਰ ਨਹੀਂ ਆ ਰਹੇ ਸਨ। ਸੁਰਿੰਦਰ ਤਿਆਰ ਹੋ ਚੁੱਕਾ ਸੀ। ਉਸਦੇ ਹੱਥ ਵਿੱਚ ਘਾਹ ਦੀ ਇਕ ਪੂਲੀ ਸੀ ਜਿਸ ਨੂੰ ਜਲਾ ਦਿੱਤਾ ਗਿਆ ਸੀ। ਉਨ੍ਹਾਂ ਦਾ ਪੰਡਤ ਵੀ ਨਹੀਂ ਆਇਆ ਸੀ। ਖਿਮਾਨੰਦ ਜੀ ਹੀ ਮੰਤਰ ਪੜ੍ਹਨ ਲੱਗ ਪਏ :

*"ਕ੍ਰਤਵਾ ਸੁਦੁਣਕਰ ਕਰਮ ਜਾਨਤਾਵਾਪਯ ਜਾਨਤਾ, ਮ੍ਰਿਤੁਕਾਲ ਵਸ਼ ਪ੍ਰਪਯ ਨਰ ਪੰਚਤਵਮਾਣਤਮ।*

*ਧਰਮ ਸਮਾਯੁਕਤ ਲੋਭਮੋਹ ਵਿਵਜਿਰਤਮ, ਦਹੇਯ ਸਰਵਗਾਤਾਰਿਣ ਦਿਵਯ ਲੋਕਾਨ ਸ ਗਚਛਤੁ।"*

(ਮਨੁੱਖ ਜਿਸ ਤਰ੍ਹਾਂ ਦੇ ਕਰਮ ਕਰਦਾ ਹੈ ਉਸ ਤਰ੍ਹਾਂ ਦਾ ਫਲ ਉਸ ਨੂੰ ਜ਼ਰੂਰ ਮਿਲਦਾ ਹੈ। ਮਨੁੱਖ ਚੰਗੇ ਕੰਮ ਕਰਦਾ ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ ਤਿਆਗ ਕੇ ਦ੍ਰਿੱਯ-ਲੋਕ ਵਿੱਚ ਚਲਾ ਜਾਂਦਾ ਹੈ)।

ਸੁਰਿੰਦਰ ਨੇ ਚਿਤਾ ਦੇ ਸੱਤ ਚੱਕਰ ਲਾਏ ਤੇ ਸਿਰ ਵਲੋਂ ਅੱਗ ਭੇਟ ਕਰ ਦਿੱਤੀ। ਅਚਾਨਕ ਰਮਾ ਬਹੁਤ ਤੇਜ਼ੀ ਨਾਲ ਉੱਠੀ ਤੇ ਸੁਰਿੰਦਰ ਦੇ ਹੱਥੋਂ ਬਲਦੀ ਘਾਹ ਦੀ ਪੂਲੀ ਲੈ ਕੇ ਚਿਤਾ ਦਾ ਚੱਕਰ ਲਾਉਣ ਲੱਗ ਪਈ। ਕੁਝ ਦੇਰ ਤਾਂ ਖਿਮਾਨੰਦ ਜੀ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਹੋ ਰਿਹਾ ਹੈ, ਪਰ ਉਨ੍ਹਾਂ ਨੂੰ ਸੰਭਲਣ ਵਿਚ ਬਹੁਤ ਦੇਰ ਨਾ ਲੱਗੀ। ਉਨ੍ਹਾਂ ਨੇ ਫਿਰ ਮੰਤਰ ਦੁਹਰਾਇਆ, 'ਕ੍ਰਤਵਾ ਸੁਦੁਣਕਰ ਕਰਮ ...।

ਚੱਕਰ ਖਤਮ ਕਰਦਿਆਂ ਹੀ ਉਸਨੇ ਵੀ ਚਿਤਾ ਨੂੰ ਅੱਗ ਦਿੱਤੀ ਤੇ ਘਾਹ ਦੀ ਪੂਲੀ ਵਾਪਸ ਸੁਰਿੰਦਰ ਭਰਾ ਦੇ ਹੱਥ ਵਿਚ ਦੇ ਕੇ ਇਕ ਪਾਸੇ ਹੋ ਗਈ। ਇਸ ਇਕ ਚੱਕਰ ਨੇ ਹੀ ਉਸਨੂੰ ਸਰੀਰਕ ਤੇ ਮਾਨਸਿਕ ਤੌਰ ਤੇ ਏਨਾ ਥਕਾ ਦਿੱਤਾ, ਜਿਵੇਂ ਇਕ ਹੀ ਸਾਹ ਵਿਚ ਦੌੜ ਕੇ ਦੁਨੀਆ ਦੀ ਪਰਕਰਮਾ ਕੀਤੀ ਹੋਵੇ। ਉਸਨੂੰ ਲੱਗਾ ਉਹ ਖੜੀ ਨਹੀਂ ਰਹਿ ਸਕਦੀ। ਉਹ ਉਥੇ ਹੀ ਇਕ ਪੱਥਰ ਉਤੇ ਬੈਠ ਗਈ ਤੇ ਗੋਡਿਆਂ ਵਿਚ ਆਪਣਾ ਮੂੰਹ ਛੁਪਾ ਲਿਆ। ਪਤਾ ਨਹੀਂ ਕਦੋਂ ਤਕ ਉਹ ਇਸੇ ਤਰ੍ਹਾਂ ਬੈਠੀ ਰਹੀ--ਆਪਣੇ ਆਲੇ-ਦੁਆਲੇ ਤੋਂ ਬੇਸੁੱਧ ਕਿ ਅਚਾਨਕ ਧਿਆਨ ਸਿੰਘ ਦੀ ਆਵਾਜ਼ ਨਾਲ ਉਹ ਹੋਸ਼ ਵਿਚ ਆ ਗਈ। ਉਹ ਕਹਿ ਰਹੇ ਸਨ

"ਅਜੇ ਤਕ ਕੋਈ ਵੀ ਵਾਲ ਕੱਟਣ ਵਾਲਾ ਨਹੀਂ ਆਇਆ।" ਉਨ੍ਹਾਂ ਦੀ ਆਵਾਜ਼ ਵਿਚ ਚਿੰਤਾ ਏਨੀ ਸਪਸ਼ਟ ਸੀ ਕਿ ਰਮਾ ਤੋਂ ਚੁੱਪ ਨਾ ਰਿਹਾ ਗਿਆ।

"ਹੁਣ ?" ਉਸਦੇ ਮੂੰਹੋਂ ਨਿਕਲਿਆ।

ਧਿਆਨ ਸਿੰਘ ਨੇ ਰਮਾ ਨੂੰ ਦੇਖਿਆ ਤੇ ਝੱਟ ਆਪਣੀ ਚਿੰਤਾ ਉਤੇ ਕਾਬੂ ਪਾ ਕੇ ਉਸਨੂੰ ਤਸੱਲੀ ਦੇਣ ਲੱਗ ਪਏ, "ਕੁਝ ਤਾਂ ਹੋਵੇਗਾ ਹੀ, ਹੋਰ ਉਡੀਕਦੇ ਹਾਂ ਪੰਜ-ਸੱਤ ਮਿੰਟ।"

ਪਰ ਲੋਕਾਂ ਨੇ ਪੰਜ-ਸੱਤ ਮਿੰਟ ਵੀ ਉਡੀਕ ਨਾ ਕੀਤੀ। ਇਕ ਮੁੰਡੇ ਨੂੰ ਭੇਜਿਆ। ਉਹ ਦੁਕਾਨ ਤੋਂ ਬਲੇਡ ਤੇ ਕੈਂਚੀ ਲੈ ਆਇਆ। ਸੁਰਿੰਦਰ ਦਾ ਸਿਰ ਗਿੱਲਾ ਕੀਤਾ ਗਿਆ ਤੇ ਇਕ ਸੱਜਣ ਨੇ ਬਲੇਡ ਖੋਲ੍ਹਿਆ ਤੇ ਕਿਸੇ ਚਿਕਿਤਸਾ-ਅਧਿਕਾਰੀ ਵਰਗੇ ਆਤਮਵਿਸ਼ਵਾਸ ਨਾਲ ਉਹ ਗਿੱਲੇ ਸਿਰ ਉਤੇ ਝੁਕ ਗਿਆ।

"ਪੰਡਤ ਜੀ, ਪਹਿਲਾਂ ਕੈਂਚੀ ਨਾਲ ਕੱਟ ਲਵੋ।" ਕਿਸੇ ਨੇ ਉਨ੍ਹਾਂ ਨੂੰ ਸੁਝਾਅ ਦਿੱਤਾ।

"ਨਹੀਂ ਤਾਂ।" ਪੰਡਤ ਜੀ ਪਤਾ ਨਹੀਂ ਕੌਣ ਪੰਡਤ ਸਨ। ਕਹਿਣ ਲੱਗੇ, "ਕੈਂਚੀ

ਟੁੱਕੜੇ ਦਾ ਭੁਲੇਖਾ ਪਾ ਰਹੇ ਸਨ। ਜੇ ਚਾਨਣ ਹੋਵੇ ਤਾਂ ਉਧਰ ਦੇ ਪਹਾੜਾਂ ਤੋਂ ਪਾਰ ਬਰਫ਼ ਨਾਲ ਢੱਕੀਆਂ ਚੋਟੀਆਂ ਵੀ ਦੇਖੀਆਂ ਜਾ ਸਕਦੀਆਂ ਸਨ।

ਖੱਬੇ ਪਾਸੇ ਨਦੀ ਥੋੜ੍ਹਾ ਹੀ ਅੱਗੇ ਜਾ ਕੇ ਮੁੜ ਜਾਂਦੀ ਸੀ ਤੇ ਸਾਮ੍ਹਣੇ ਦਾ ਦ੍ਰਿਸ਼ ਖ਼ਤਮ ਹੋ ਜਾਂਦਾ ਸੀ। ਉਸਦੇ ਪਾਰ ਫਿਰ ਸਿਰਫ ਮਨੀਲਾ ਦੀ ਚੋਟੀ ਸੀ ਜੋ ਆਕਾਸ਼ ਉਤੇ ਇਕ ਕੋਣੇ ਤੋਂ ਦੂਸਰੇ ਕੋਣੇ ਤਕ ਕੰਬਦੀ ਹੋਈ ਰੇਖਾ ਜਿਹੀ ਖਿਚਦੀ ਚਲੀ ਗਈ ਸੀ।

ਸਾਮ੍ਹਣੇ ਦੇ ਪਹਾੜਾਂ ਉਤੇ ਅਫੌਂ ਤੇ ਪਰਥਲੇ ਦੇ ਪਿੰਡ ਸਨ। ਸਾਰਾ ਦ੍ਰਿਸ਼ ਇਕ ਰਹੱਸ ਵਾਂਗ ਉਸਦੇ ਸਾਮ੍ਹਣੇ ਸੀ। ਉਸਦੇ ਦਿਮਾਗ ਵਿਚ ਆਉਣ ਲੱਗਾ ਆਖਿਰ ਇਨ੍ਹਾਂ ਸਭ ਨੂੰ ਕਿਸ ਨੇ ਬਣਾਇਆ ਹੋਵੇਗਾ ? ਅਸੀਂ ਲੋਕ ਆਖਿਰ ਕੌਣ ਹਾਂ ? ਇਥੇ ਕਿਵੇਂ ਆਏ ਹੋਵਾਂਗੇ ? ਕਿਉਂ ਆਏ ਹੋਵਾਂਗੇ ?

ਉਸਨੇ ਥੱਲੇ ਘਾਟੀ ਵਿਚ ਉਹ ਜਗ੍ਹਾ ਪਛਾਣਨ ਦੀ ਕੋਸ਼ਿਸ਼ ਕੀਤੀ ਜਿਥੇ ਸਵੇਰੇ ਪਿਤਾ ਜੀ ਦਾ ਦਾਹ-ਸੰਸਕਾਰ ਕੀਤਾ ਗਿਆ ਸੀ। ਉਹ ਫਿਰ ਉਨ੍ਹਾਂ ਦੇ ਦੁੱਖ ਨਾਲ ਭਰ ਗਈ। ਹੁਣ ਉਹ ਆਪਣੇ ਪਿਤਾ ਨੂੰ ਕਦੀ ਦੇਖ ਨਹੀਂ ਸਕੇਗੀ। ਉਨ੍ਹਾਂ ਦੀ ਗੰਭੀਰ ਆਵਾਜ਼ ਨਹੀਂ ਸੁਣ ਸਕੇਗੀ। ਉਨ੍ਹਾਂ ਦੇ ਸਾਮ੍ਹਣੇ ਆਪਣਾ ਪੱਖ ਨਹੀਂ ਰੱਖ ਸਕੇਗੀ। ਇਸਨੇ ਉਸਨੂੰ ਅੰਦਰ ਤੱਕ ਅਪਰਾਧ-ਬੋਧ ਨਾਲ ਭਰ ਦਿੱਤਾ। ਆਪਣੀ ਜਾਤ ਤੋਂ ਬਾਹਰ ਨਾ ਜਾਣ ਦੇ ਪਿੱਛੇ ਪਿਤਾ ਜੀ ਦੇ ਦਿਮਾਗ ਵਿਚ ਖ਼ੂਨ ਦੀ ਸ਼ੁਧਤਾ ਬਣਾਈ ਰੱਖਣ ਤੋਂ ਕਿਧਰੇ ਜ਼ਿਆਦਾ ਉਸਦੀ ਸੁਰੱਖਿਆ ਦੀ ਚਿੰਤਾ ਰਹੀ ਹੋਵੇਗੀ। ਉਸਨੇ ਸੋਚਿਆ ਜੋ ਵੀ ਹੋਵੇ ਉਹ ਨਾਇਡੂ ਨਾਲੋਂ ਸੰਬੰਧ ਤੋੜ ਲਵੇਗੀ। ਉਹ ਵਿਆਹ ਹੀ ਨਹੀਂ ਕਰੇਗੀ।

ਫਿਰ ਉਸਦੇ ਦਿਮਾਗ ਵਿਚ ਆਇਆ ਕਿ ਉਹ ਏਨੀ ਦੁੱਖੀ ਕਿਉਂ ਹੈ ? ਅਸੀਂ ਸਾਰਿਆਂ ਨੇ ਇਕ ਨਾ ਇਕ ਦਿਨ ਤਾਂ ਮਰਨਾ ਹੀ ਹੈ। ਸ਼ਾਇਦ ਪਿਤਾ ਜੀ ਦੇ ਨਾ ਰਹਿਣ ਦਾ ਅਫ਼ਸੋਸ ਇਸ ਗੱਲ ਨੂੰ ਲੈ ਕੇ ਹੋ ਸਕਦਾ ਹੈ ਕਿ ਉਹ ਛੇਤੀ ਹੀ ਮਰ ਗਏ ਪਰ ਉਹ ਜਵਾਨ ਵੀ ਨਹੀਂ ਸਨ। ਆਪਣੇ ਦੇਸ਼ ਵਿਚ ਔਸਤ ਆਦਮੀ ਦੀ ਜ਼ਿੰਦਗੀ ਹੈ ਹੀ ਕਿੰਨੀ ?

ਭਰਜਾਈ ਨੇ ਆ ਕੇ ਉਸਦੀ ਵਿਚਾਰ-ਲੜੀ ਤੋੜ ਦਿੱਤੀ, "ਚਲੋ ਅੰਦਰ ! ਇਥੇ ਬਹੁਤ ਠੰਢ ਹੈ।"

"ਮੈਂ ਬੱਸ ਦੀ ਉਡੀਕ ਕਰ ਰਹੀ ਸੀ।"

"ਪਰ ਬੱਸ ਤਾਂ ਨਿਕਲ ਗਈ ਹੈ, ਬੜੀ ਦੇਰ ਦੀ।" ਭਰਜਾਈ ਨੇ ਜਵਾਬ ਦਿੱਤਾ।

ਉਹ ਚੁੱਪ ਰਹੀ। ਇਸਦਾ ਮਤਲਬ ਹੈ ਉਸਦਾ ਧਿਆਨ ਕਿਧਰੇ ਹੋਰ ਹੀ ਸੀ। ਹਰੀਸ਼ ਹੁਣ ਨਹੀਂ ਆਵੇਗਾ, ਉਸਨੂੰ ਆਪਣੇ ਆਪ ਨੂੰ ਸਮਝਾਉਣਾ ਪਿਆ। ਹਰੀਸ਼ ਭਰਾ ਦੇ ਆਉਣ ਨਾਲ ਉਸਨੂੰ ਬਹੁਤ ਬਲ ਮਿਲਦਾ। ਪਰ ਉਹ ਉਸਦਾ ਸੁਭਾਅ ਜਾਣਦੀ ਹੈ। ਇਸ ਲਈ ਉਸਨੂੰ ਅਨੁਮਾਨ ਵੀ ਸੀ ਕਿ ਹਰੀਸ਼ ਆਉਂਦਿਆਂ ਹੀ ਕਿਹੋ ਜਿਹੀਆਂ ਗੱਲਾਂ ਕਰੇਗਾ। ਉਹ ਕਹੇਗਾ, "ਮਰਨਾ ਤਾਂ ਜ਼ਿੰਦਗੀ ਦਾ ਅੰਗ ਹੈ ! ਮਰਦਾ ਕੌਣ ਨਹੀਂ ?"

"ਪਰ ਤੇਰਾ ਪਿਤਾ ਵਾਰ-ਵਾਰ ਨਹੀਂ ਮਰਦਾ।" ਉਸਦਾ ਜਵਾਬ ਹੋਵੇਗਾ।

"ਪਰ ਕੋਈ ਨਾ ਕੋਈ ਪਿਤਾ ਤਾਂ ਮਰਦਾ ਹੀ ਹੈ ਨਾ ? ਤੇ ਫਿਰ ਅਸੀਂ ਸਭ ਆਖਿਰ ਕਿਸੇ ਨਾ ਕਿਸੇ ਦੀ ਔਲਾਦ ਜਾਂ ਮਾਤਾ-ਪਿਤਾ ਤਾਂ ਹਾਂ ਹੀ ਜਾਂ ਹੋਵਾਂਗੇ।"

'ਮੈਂ ਆਪਣੇ ਮਾਤਾ-ਪਿਤਾ ਦੀ ਗੱਲ ਕਰ ਰਹੀ ਹਾਂ। ਤੂੰ ਦੱਸ ਤੂੰ ਕਿਉਂ ਮਾਂ ਨੂੰ ਯਾਦ ਕਰਦਾ ਹੈਂ ਜਾਂ ਕਰਦਾ ਹੁੰਦਾ ਸੀ ? ਮਾਵਾਂ ਤਾਂ ਬਹੁਤ ਹਨ ਪਰ ਦੁਰਗਾਵਤੀ ਅਧਿਕਾਰੀ ਤਾਂ ਨਹੀਂ ਹੈ ਨਾ ! ਇਸੇ ਤਰ੍ਹਾਂ ਪਿਤਾ ਤਾਂ ਬਹੁਤ ਹਨ ਪਰ ਦੀਵਾਨ ਸਿੰਘ ਅਧਿਕਾਰੀ ਤਾਂ ਨਹੀਂ ਹੈ ਨਾ ? ਤੇ ਇਸਦੇ ਨਾਲ ਹੀ ਜਿਵੇਂ ਉਸਨੂੰ ਆਪਣੀ ਹੀ ਗੱਲ ਦਾ ਉਤਰ ਮਿਲ ਗਿਆ ਕਿ ਉਹ ਦੁੱਖੀ ਕਿਉਂ ਹੈ ?

ਦੁੱਖ ਇਸ ਲਈ ਏਨਾ ਨਹੀਂ ਹੈ ਕਿ ਇਕ ਜੀਵ ਮਰ ਗਿਆ ਹੈ। ਉਸ ਤਰ੍ਹਾਂ ਤਾਂ ਕਈ ਜੀਵ ਪੈਦਾ ਹੋਏ ਹੋਣਗੇ ਤੇ ਹਿਸਾਬ ਫ਼ਾਇਦੇ ਵਿਚ ਹੀ ਹੋਵੇਗਾ। ਦੁੱਖ ਦਾ ਕਾਰਣ ਇਹ ਹੈ ਕਿ ਇਕ ਖਾਸ ਆਦਮੀ ਮਰਿਆ ਹੈ ਜਿਸਦਾ ਇਕ ਖਾਸ ਵਿਅਕਤਿਤਵ ਸੀ। ਆਦਮੀ ਤਾਂ ਪੈਦਾ ਹੋਵੇਗਾ ਪਰ ਦੀਵਾਨ ਸਿੰਘ ਅਧਿਕਾਰੀ ਜੋ ਹਰੀਸ਼ ਤੇ ਰਮਾ ਦਾ ਪਿਉ ਸੀ, ਦੁਰਗਾਵਤੀ ਦਾ ਪਤੀ ਸੀ, ਦੁਬਾਰਾ ਇਸ ਦੁਨੀਆ ਵਿਚ ਨਹੀਂ ਆਵੇਗਾ।

ਇਕ ਪੂਰੀ ਰਾਤ ਉਸਨੂੰ ਹੋਰ ਉਡੀਕ ਕਰਨੀ ਪਵੇਗੀ, ਇਹ ਸੋਚ ਕੇ ਉਹ ਭਾਰੀ ਮਨ ਨਾਲ ਉੱਠੀ ਤੇ ਅੰਦਰ ਆ ਗਈ—ਉਸੇ ਕਮਰੇ ਵਿਚ ਜਿਥੇ ਪਿਤਾ ਜੀ ਦੀ ਕੱਲ੍ਹ ਮੌਤ ਹੋਈ ਸੀ, ਜਿਥੇ ਸਵੇਰ ਤਕ ਉਨ੍ਹਾਂ ਦਾ ਮ੍ਰਿਤਕ ਸਰੀਰ ਪਿਆ ਹੋਇਆ ਸੀ। ਕੋਣੇ ਵਿਚ ਇਕ ਦੀਵਾ ਬਲ ਰਿਹਾ ਸੀ ਤੇ ਉਸ ਦੇ ਕੋਲ ਚਟਾਈ ਉਤੇ ਕੰਬਲ ਪਾ ਕੇ ਸੁਰਿੰਦਰ ਸਿਰ ਮੁਨਾ ਕੇ ਕਿਰਿਆ ਲਈ ਬੈਠਾ ਸੀ, ਅਗਲੇ ਬਾਰ੍ਹਾਂ ਦਿਨ ਦੇ ਲਈ ਜਦੋਂ ਤਕ ਕਿ 'ਪਿੱਪਲ-ਪਾਣੀ' ਮਤਲਬ ਤੇਰ੍ਹਵੀਂ ਨਹੀਂ ਹੋ ਜਾਂਦੀ। ਅੰਗੀਠੀ ਤੋਂ ਇਲਾਵਾ ਅੱਜ ਵੀ ਹੀਟਰ ਜਲ ਰਿਹਾ ਸੀ। ਕਮਰਾ ਉਸਨੂੰ ਕਾਫੀ ਗਰਮ ਲੱਗਾ। ਖਿਮਾਨੰਦ ਜੀ ਤੇ ਧਿਆਨ ਸਿੰਘ ਜੀ ਉਥੇ ਪਹਿਲਾਂ ਹੀ ਬੈਠੇ ਹੋਏ ਸਨ। ਅੱਜ ਸਭ ਦਾ ਥੱਲੇ ਬੈਠਣ ਦਾ ਹੀ ਪ੍ਰਬੰਧ ਸੀ। ਪਲੰਘ ਨੂੰ ਬਾਹਰ ਕੱਢ ਦਿੱਤਾ ਗਿਆ ਸੀ। ਕਮਰੇ ਵਿਚ ਬਿਲਕੁਲ ਸੰਨਾਟਾ ਸੀ ਜਿਸਦੇ ਪ੍ਰਭਾਵ ਹੇਠ ਉਹ ਅਣਚਾਹੇ ਹੀ ਆ ਗਈ ਸੀ।

ਅੰਦਰ ਵੀ ਲੋਕ ਚੁੱਪ ਸਨ। ਇਕ ਸੰਨਾਟਾ ਸੀ। ਉਹੀ ਕੱਲ੍ਹ ਵਾਲਾ ਸੰਨਾਟਾ ਜੋ ਕੁਝ ਸਮੇਂ ਬਾਅਦ ਸੁਣਾਈ ਦੇਣ ਲੱਗਦਾ ਹੈ। ਅਜਿਹਾ ਸੰਨਾਟਾ ਜੋ ਇਕ ਅਜਿਹੀ ਹਾਲਤ ਉਤੇ ਛੱਡ ਦੇਂਦਾ ਹੈ ਜਿਥੇ ਆਦਮੀ ਆਪਣੇ ਆਪ ਤੋਂ ਵੀ ਡਰਨ ਲੱਗਦਾ ਹੈ। ਬਚਪਨ ਵਿਚ ਜਦੋਂ ਉਹ ਕੁਟਾਲੀ ਵਿਚ ਰਹਿੰਦੇ ਸਨ ਤਾਂ ਵੀ ਪਿਤਾ ਜੀ ਨੇ ਬਾਜ਼ਾਰ ਵਿਚ ਅਲਗ ਉਪਰ ਵਾਲੇ ਪਾਸੇ ਮਕਾਨ ਲਿਆ ਹੋਇਆ ਸੀ। ਘਰ ਦੇ ਪਿਛਵਾੜੇ ਤੋਂ ਹੀ ਚੀੜ੍ਹ ਦਾ ਜੰਗਲ ਸ਼ੁਰੂ ਹੋ ਜਾਂਦਾ ਸੀ। ਕਈ ਵਾਰ ਇਸ ਤਰ੍ਹਾਂ ਹੁੰਦਾ ਸੀ ਕਿ ਉਹ ਘਰ ਵਿਚ ਇਕੱਲੀ ਰਹਿ ਜਾਂਦੀ ਸੀ ਤੇ ਹਵਾ ਨਾਲ ਚੀੜ੍ਹ ਦੇ ਰੁੱਖ ਇਕ ਹਲਕੀ ਜਿਹੀ ਸੰਗੀਤਮਈ ਆਵਾਜ਼ ਪੈਦਾ ਕਰਦੇ ਸਨ—ਸਾਂ-ਸਾਂ। ਉਹ ਚੀੜ੍ਹ ਦੇ ਉਸ ਜੰਗਲ ਦੀ ਮਹਿਕ ਜਿਥੇ ਉਹ ਬਚਪਨ ਵਿਚ ਖੇਡੀ ਸੀ, ਅਚਾਨਕ ਮਹਿਸੂਸ ਕਰਨ ਲੱਗ ਪਈ। ਬਿਰੋਜੇ ਦੀ ਸੁਗੰਧ ਨਾਲ ਮਹਿਕਦੀ ਹਵਾ, ਪਰ ਇਥੇ ਤਾਂ ਉਹ ਸੁਰ ਨਹੀਂ ਸੀ। ਅਜੀਬ ਗੱਲ ਸੀ, ਇਥੇ ਰੁੱਖ ਹਿੱਲਣ ਨਾਲ ਆਵਾਜ਼ ਨਹੀਂ

ਕਰ ਰਹੇ ਸਨ। ਇਸ ਡਰਾਉਣੇ ਸੰਨਾਟੇ ਤੇ ਪਰੇਸ਼ਾਨ ਉਸਨੇ ਉਵੇਂ ਹੀ ਪੁੱਛ ਲਿਆ, ਪਾਰਵਤੀ ਕਿਥੇ ਹੈ ? ਸਵੇਰੇ ਤੋਂ ਬਾਅਦ ਉਸਨੇ ਉਸਨੂੰ ਦੇਖਿਆ ਵੀ ਨਹੀਂ ਸੀ।

"ਆਪਣੇ ਪਿੰਡ ਚਲੀ ਗਈ।"

ਫਿਰ ਉਹੀ ਚੁੱਪ।' ਆਪਣੇ ਪਿੰਡ ਚਲੀ ਗਈ' ਨਾਲ ਉਸਦੀ ਗੱਲ ਹੱਲ ਨਾ ਹੋਈ। ਪਰ ਉਸ ਨੇ ਜਾਣਨ ਦੀ ਕੋਸ਼ਿਸ਼ ਨਹੀਂ ਕੀਤੀ ਕਿ ਆਖਿਰ ਉਹ ਕੁੜੀ ਕੌਣ ਸੀ। ਹੋਵੇਗੀ ਕੋਈ ਸੋਚ ਕੇ ਉਹ ਚੁੱਪ ਹੋ ਗਈ।

"ਤਾਇਆ ਜੀ" ਉਸਨੇ ਅਚਾਨਕ ਪੁੱਛਿਆ। ਅੱਜ ਸਵੇਰ ਤੋਂ ਹੁਣ ਤਕ ਉਹ ਇਕ ਦੂਜੇ ਨਾਲ ਬੋਲੇ ਨਹੀਂ ਸਨ। ਸ਼ਾਇਦ ਉਹ ਇਕ ਦੂਜੇ ਤੋਂ ਜਾਣ ਬੁਝ ਕੇ ਬਚੇ ਰਹੇ ਸਨ।

"ਹੂੰ।" ਉਨ੍ਹਾਂ ਨੇ ਸੰਖੇਪ ਜਿਹਾ ਜਵਾਬ ਦਿੱਤਾ।

"ਇਕ ਗੱਲ ਪੁੱਛਾਂ ?" ਉਸਨੇ ਬੱਚਿਆਂ ਵਾਂਗ ਕਿਹਾ।

"ਬੋਲ ?" ਉਸਦੀ ਵਿਕਲਤਾ ਨੇ ਉਨ੍ਹਾਂ ਦਾ ਮਨ ਬਦਲ ਦਿੱਤਾ।

"ਅਸੀਂ ਇਥੇ ਕਿਉਂ ਆਏ ਹੋਵਾਂਗੇ ?"

ਉਹ ਉਸਦਾ ਮੂੰਹ ਦੇਖਦੇ ਰਹੇ। ਸ਼ਾਇਦ ਉਨ੍ਹਾਂ ਦੀ ਸਮਝ ਵਿਚ ਉਸਦੀ ਗੱਲ ਨਹੀਂ ਆਈ।

"ਮੇਰਾ ਮਤਲਬ ਸਾਡੇ ਵੱਡੇ-ਵਡੇਰਿਆਂ ਤੋਂ ਹੈ। ਏਨੀ ਵੱਡੀ ਦੁਨੀਆ ਹੈ ਫਿਰ ਵੀ ਇਸ ਵੀਰਾਨ ਜਗ੍ਹਾ ਵਿਚ।" ਰਮਾ ਨੇ ਸਪਸ਼ਟ ਕੀਤਾ।

"ਛੁੱਪਣ ਲਈ ਆਏ ਸਾਂ। ਆਪਣੀ ਜਾਨ ਬਚਾਉਣ, ਸੁਰਿੰਦਰ ਭਰਾ ਨੇ ਕਹਿਣਾ ਸ਼ੁਰੂ ਕੀਤਾ, 'ਹਰੀਬੰਸ਼ ਪੁਰਾਣ' ਵਿਚ ਲਿਖਿਆ ਹੋਇਆ ਹੈ ਕਿ ਜਦੋਂ ਪਰਸੁਰਾਮ ਨੇ ਖੱਤਰੀਆਂ ਦੇ ਵਿਨਾਸ਼ ਦਾ ਇਰਾਦਾ ਕੀਤਾ ਤਾਂ ਖ਼ਸ ਲੋਕ ਜੋ ਮੈਦਾਨਾਂ ਵਿਚ ਰਹਿੰਦੇ ਸਨ ਨੱਸ ਕੇ ਪਹਾੜਾਂ ਵਿਚ ਚਲੇ ਗਏ।"

ਰਮਾ ਨੇ ਸੁਰਿੰਦਰ ਦੀਆਂ ਗੱਲਾਂ ਵੱਲ ਧਿਆਨ ਨਾ ਦਿੱਤਾ। ਪਰ ਖਿਮਾਨੰਦ ਜੀ ਹੱਸੇ ਬਿਨਾਂ ਨਾ ਰਹਿ ਸਕੇ। ਫਿਰ ਕਹਿਣ ਲੱਗੇ, "ਮੈਂ ਇਕ ਪ੍ਰਸ਼ਨ ਪੁੱਛਾਂ ? ਆਦਮੀ ਕਿਧਰੇ ਵੀ ਕਿਉਂ ਹੈ ?"

ਉਹ ਚੁੱਪ ਹੋ ਗਈ।

ਜਦੋਂ ਉਹ ਬੜੀ ਦੇਰ ਤਕ ਨਾ ਬੋਲੀ ਤਾਂ ਆਪ ਹੀ ਕਹਿਣ ਲੱਗੇ, "ਇਹ ਚਿੰਤਨ ਦਾ ਪ੍ਰਸ਼ਨ ਹੈ ? ਅਨਾਦਿ ਕਾਲ ਤੋਂ ਪੁੱਛਿਆ ਜਾ ਰਿਹਾ ਹੈ। ਤੇਰਾ ਪ੍ਰਸ਼ਨ ਆਖਿਰ ਦਰਸ਼ਨ ਦਾ ਸਵਾਲ ਹੈ ਤੇ ਅੱਜ ਤੱਕ ਦੀ ਸਾਰੀ ਮਾਨਵ-ਸੱਭਿਅਤਾ ਭਾਵੇਂ ਉਹ ਧਰਮ ਹੈ, ਜਾਂ ਵਿਗਿਆਨ ਇਸੇ ਸਵਾਲ ਦੇ ਹੱਲ ਵਿਚ ਲੱਗੀ ਹੋਈ ਹੈ। ਧਰਮ ਦੇ ਕੋਲ ਆਪਣੇ ਜਵਾਬ ਹਨ ਤੇ ਵਿਗਿਆਨ ਕੋਲ ਆਪਣੇ। ਪਰ ਮੈਂ ਸੋਚਦਾ ਹਾਂ ਕਿ ਆਖਿਰ ਇਹ ਹੀ ਉਹ ਬੇਚੈਨੀ ਹੈ ਜਿਸ ਨੇ ਪੂਰੀ ਮਾਨਵ-ਸੱਭਿਅਤਾ ਨੂੰ ਅਗਾਂਹ ਤੋਰੀ ਰੱਖਿਆ ਹੈ—'ਉਹ ਕਿਥੋਂ ਆਇਆ ਹੈ ਤੇ ਕਿੱਥੇ ਜਾਵੇਗਾ ?" ਉਪਨਿਸ਼ਦ ਵਿਚ ਕਿਹਾ ਗਿਆ ਹੈ 'ਤਪਸਾ ਚੀਯਤੇ ਬ੍ਰਹਮ' ਅਰਥਾਤ ਚਿੰਤਨ ਤੋਂ ਬ੍ਰਹਮ ਦਾ ਵਿਸਤਾਰ ਹੁੰਦਾ ਹੈ। ਅਤੇ ਬ੍ਰਹਮ ਕੀ ਹੈ। ਇਹੀ ਜੀਵਨ ਜਿਸ ਵਿਚ ਸਭ ਕੁਝ ਸਮਾਇਆ ਹੋਇਆ ਹੈ।"

"ਨਹੀਂ, ਮੇਰਾ ਪ੍ਰਸ਼ਨ ਸਿਰਫ਼ ਇਸ ਦੁਰਗਮ ਪਹਾੜੀ ਖੇਤਰ ਵਿਚ ਆਉਣ ਤੋਂ ਸੀ।"

ਇਸ ਵਾਰ ਉਹ ਮੁਸਕਰਾਏ ਸਨ, "ਤੈਨੂੰ ਪਤਾ ਹੈ ਨਾ ਕਿ ਤੇਰਾ ਪਿਉ ਇਸ ਪਿੰਡ ਨਾਲ ਕਿੰਨਾ ਪਿਆਰ ਕਰਦਾ ਸੀ। ਅਤੇ ਜਿਸਨੂੰ ਤੂੰ ਦੁਰਗਮ ਪਹਾੜੀ ਕਹਿ ਰਹੀ ਹੈਂ ਮੈਂ ਉਸ ਨੂੰ ਛੱਡ ਕੇ ਤੇਰੀ ਦਿੱਲੀ ਵਿਚ ਇਕ ਦਿਨ ਨਹੀਂ ਰਹਿ ਸਕਦਾ। ਤੂੰ ਸਮਝ ਰਹੀ ਹੈਂ ਨਾ ਮੇਰੀ ਗੱਲ। ਅਸਲ ਵਿਚ ਸੱਚਾਈ ਇਹ ਹੈ ਕਿ ਇਹ ਵੀਰਾਨ ਜਾਂ ਦੁਰਗਮਤਾ ਇਸ ਗੱਲ ਨਾਲ ਜੁੜੀ ਹੈ ਕਿ ਤੁਹਾਡੇ ਮਨ ਦੀ ਹਾਲਤ ਕਿਹੋ ਜਿਹੀ ਹੈ।"

"ਕੀ ਮਤਲਬ ?"

"ਪੁੱਤਰ, ਤੂੰ ਆਪਣੀ ਉਦਾਸੀ ਹਰ ਚੀਜ਼ 'ਤੇ ਖਿਲਾਰ ਦਿੱਤੀ ਹੈ।"

ਉਸਨੇ ਨਜ਼ਰ ਘੁੰਮਾਈ। ਪਹਾੜ ਸੰਤਾਪ ਵਿਚ ਸਤੰਭ ਬਣੇ ਹੋਏ ਸਨ। ਰੁੱਖ ਸਿਰ ਝੁਕਾ ਕੇ ਵਿੱਚ-ਵਿੱਚ ਸਿਸਕੀਆਂ ਭਰ ਲੈਂਦੇ ਸਨ, ਨਦੀ ਦਾ ਸੁਰ ਉਦਾਸ ਸੰਗੀਤ ਦੀ ਤਰ੍ਹਾਂ ਸੀ, ਮੌਤ ਦੇ ਸਦਮੇ ਨੂੰ ਵਧਾਉਣ ਵਾਲਾ। ਊਰਜਾ ਰਹਿਤ ਧੁੱਪ ਮਾਤਮੀ ਸਫ਼ੈਦ ਕੱਪੜੇ ਵਰਗੀ ਸੀ ਜੋ ਹਰ ਚੀਜ਼ ਉਤੇ ਫੈਲ ਗਈ ਸੀ। ਕੱਲ੍ਹ ਸ਼ਾਮ ਤੋਂ ਉਹ ਇਹੀ ਸਭ ਤਾਂ ਦੇਖ ਰਹੀ ਸੀ।

ਉਸਨੇ ਥੋੜ੍ਹਾ ਸੋਚਿਆ। ਫਿਰ ਕਿਹਾ, 'ਤੁਸੀਂ ਠੀਕ ਕਹਿ ਰਹੇ ਹੋ। ਸ਼ਾਇਦ ਮੇਰਾ ਪ੍ਰਸ਼ਨ ਉਹੀ ਹੈ ਕਿ ਅਸੀਂ ਕੌਣ ਹਾਂ ਤੇ ਕਿਥੋਂ ਆਏ ਹਾਂ।"

"ਤੂੰ ਡਾਕਟਰ ਹੈਂ; ਤੂੰ ਇਸਨੂੰ ਬਿਹਤਰ ਜਾਣਦੀ ਹੈਂ।' ਇਸ ਵਾਰ ਉਨ੍ਹਾਂ ਨੇ ਹਲਕੇ ਅੰਦਾਜ਼ ਵਿਚ ਕਿਹਾ।

"ਨਹੀਂ, ਜੋ ਮੈਂ ਜਾਣਦੀ ਹਾਂ ਉਹ ਨਹੀਂ ਜਾਣਨਾ ਚਾਹੁੰਦੀ। ਤੁਸੀਂ ਦੱਸੋ।"

"ਕਿਉਂ ?" ਵਿਗਿਆਨ ਤੇਰੀ ਜਗਿਆਸਾ ਦੇ ਲਈ ਕਾਫੀ ਨਹੀਂ ਹੈ।"

"ਨਹੀਂ ਇਹ ਗੱਲ ਨਹੀਂ ਹੈ। ਹਰ ਚੀਜ਼ ਦਾ ਆਪਣਾ ਮਹੱਤਵ ਹੈ ਤੇ ਅਕਸਰ ਚੀਜ਼ਾਂ ਇਕ ਦੂਸਰੇ ਦੀਆਂ ਪੂਰਕ ਹੁੰਦੀਆਂ ਹਨ। ਮੈਂ ਧਰਮ ਦੇ ਬਾਰੇ ਲਗਭਗ ਕੁਝ ਵੀ ਨਹੀਂ ਜਾਣਦੀ, ਸੰਭਵ ਹੈ ਤੁਹਾਡੇ ਉੱਤਰ ਨਾਲ ਮੇਰੀ ਜਗਿਆਸਾ ਨੂੰ ਕੁਝ ਹੋਰ ਸੰਤੁਸ਼ਟੀ ਮਿਲੇ।"

"ਖ਼ੈਰ ! ਮੈਂ ਵੀ ਜ਼ਿਆਦਾ ਤਾਂ ਨਹੀਂ ਪੜ੍ਹਿਆ ਪਰ ਜੋ ਵੀ ਮੈਂ ਜਾਣਦਾ ਹਾਂ ਦੱਸ ਦਿੰਦਾ ਹਾਂ। ਉਂਜ ਮੈਂ ਤੈਨੂੰ ਪਹਿਲਾਂ ਹੀ ਕਿਹਾ ਸੀ ਕਿ ਇਹ ਆਦਿ ਪ੍ਰਸ਼ਨ ਹੈ ਅਤੇ ਜੋ ਪ੍ਰਸ਼ਨ ਤੂੰ ਕਰ ਰਹੀ ਹੈਂ ਉਹ ਹਜ਼ਾਰਾਂ ਸਾਲ ਪਹਿਲਾਂ ਰਿਗਵੇਦ ਵਿਚ ਇਸ ਤਰ੍ਹਾਂ ਪੇਸ਼ ਹੋਇਆ ਸੀ :

*'ਨਾਸਦਾਸੀਨਨੋ ਸਦਾਸੀਤਤਦਾਨੀ' ਨਾਸੀਦਰਜੋ ਨੋ ਵਯੋਮਾ ਪਰੋ ਯਤ।*
*ਕਿਮਾਵਰੀਯ : ਕੁੰਹ ਕਸਯ ਸ਼ਰਮਨਮਭ : ਕਿਮਾਸੀਦ ਗਹਨ ਗੰਭੀਰਮ।*
*ਨ ਮ੍ਰਿਤਯੂ ਰਾਸੀਦ ਮ੍ਰਿਤ ਨ ਤਹਿ ਨ ਰਾਚਯਾ ਅਹਨ ਆਸੀਤਪ੍ਰਕੇਤ :।*
*ਆਨੀਦਵਾਤ ਸਵਧਯਾ ਤਦੇਕ ਤਸਮਾਦਾਨਯਨਨ ਪਰ : ਕਿਚਨਾਸ॥*
*ਤਮ ਆਸੀਤਤਮਸਾ ਗੂੜ੍ਹ ਹਮਗਰੇ ਪ੍ਰਕੇਤ ਸਲਿਲ ਸਰਵਮਾਨ ਈਦਯ॥*

*ਤੁਚਛੇਯੇਨਾਭਵਪਿਹਿਤ ਯਦਾਸੀਤਪਸਤਨਮਹਿਨਾ ਜਾਯਤੈਕਮ॥*
*ਕਾਮਸਤਦਗ੍ਰੇ ਸਮਵਤਰਤਾਧਿ ਮਨਸੋ ਰੇਤ : ਪ੍ਰਥਮ ਯਦਾਸੀਤ।*
*ਸਤੋ ਬੰਧੁਮਸਤਿ ਨਿਰਵਿਦਨਹੁਦਿ ਪ੍ਰਤੀਸ਼ਯਾ- ਕਵਯੋ ਮਨੀਸ਼ਾ॥*
*ਤਿਰਸ਼ਚੀਨੋ ਵਿਤਤੋਰਸ਼ਿਮਰੇਸ਼ਾਮਧ : ਸਿਵਦਾਸੀਦੁਪਰਿ ਸਿਵਦਾਸੀਤ।*
*ਰੇਤੋਧਾ ਆਸਨਮਹਿਮਾਨ ਆਸਨਤਸਵਧਾ ਅਵਸਤਾਪ੍ਰਯਤਿ : ਪਰਸਤਾਤ॥*
*ਕੋ ਅਰਦਾ ਵੇਦ ਕ ਈਹ ਪ੍ਰਵੋਚਤਕੁਤ ਆਜਾਤਾ ਕੁਤ ਈਯ ਵਿਸ੍ਰਸ਼ਿਟ :।*
*ਅਰਵਾਗਦੇਵਾ ਅਸਯ ਵਿਸਰਜਨੇਨਾਥਾ ਕੋ ਵੇਦ ਯਤ ਆਬਭੂਵ॥*
*ਈਯ ਵਿਸਤਸ਼ਿਟਯਰਤ ਆਬਭੂਵ ਯਦਿ ਵਾ ਦਘੇ ਯਦਿ ਵਾਨ।*
*ਯੋ ਅਸਯਾ-ਧਯਕਸ਼ : ਪਰਮੇ ਵਯੋਮਨਤਸੋ ਅੰਗ ਵੇਦ ਯਦਿ ਵਾ ਨ ਵੇਦ॥*

"ਭਾਵ ਸ੍ਰਿਸ਼ਟੀ ਤੋਂ ਪਹਿਲਾ ਨਾ ਸਤਿ ਸੀ ਨਾ ਅਸਤਿ। ਨਾ ਧਰਤੀ ਸੀ ਤੇ ਨਾ ਉਸਦੇ ਪਾਰ ਆਕਾਸ਼। ਕੀ ਉੱਚਾ, ਕੀ ਨੀਵਾਂ ? ਨਾ ਰਾਤ ਦਾ ਕੋਈ ਪਤਾ ਸੀ, ਨਾ ਦਿਨ ਦਾ। ਆਪਣੀ ਅੰਦਰੂਨੀ ਸ਼ਕਤੀ ਨਾਲ ਈਸ਼ਵਰ ਨੇ ਹਵਾ-ਰਹਿਤ ਸਾਹ ਲਿਆ। ਉਨ੍ਹਾਂ ਦੇ ਇਲਾਵਾ ਤਦ ਕੁਝ ਨਹੀਂ ਹੋਇਆ, ਬਲ। ਹਨੇਰਾ ਹੋਇਆ ਤਾਂ ਉਹ ਵੀ ਹਨੇਰੇ ਤੋਂ ਪੈਦਾ ਹੋਇਆ। ਬਿਨਾਂ ਕਿਸੇ ਭੇਦ ਦੇ ਸਾਰੇ ਪਾਸੇ ਜਲ ਸੀ। ਅਮੂਰਤ ਨਾਲ ਸਭ ਢੱਕਿਆ ਹੋਇਆ ਸੀ। ਸਭ ਤੋਂ ਪਹਿਲਾਂ ਕਾਮਨਾ ਪੈਦਾ ਹੋਈ। ਫਿਰ ਮਨ ਤੋਂ ਸਭ ਤੋਂ ਪਹਿਲਾਂ ਬੀਜ ਪੈਦਾ ਹੋਇਆ। ਰਿਸ਼ੀਆਂ ਨੇ ਆਪਣੇ ਦਿਲ ਵਿਚ ਬੁੱਧੀਮਤਾ ਨਾਲ ਸੋਚਦੇ ਹੋਏ, ਅਸਤਿ ਵਿਚ ਸਤਿ ਨੂੰ ਵੇਖਿਆ। ਉਨ੍ਹਾਂ ਦੀਆਂ ਕਿਰਨਾਂ ਨੇ ਹਨੇਰੇ ਨੂੰ ਖੰਡਿਤ ਕਰਕੇ ਪ੍ਰਕਾਸ਼ ਨੂੰ ਫੈਲਾਇਆ। ਉਹ 'ਪਰਮ' ਹੇਠਾਂ ਸੀ ਜਾਂ ਉਪਰ ? ਬੀਜ ਧਾਰਣ ਕਰਨੇ ਵਾਲਾ ਸੀ ? ਸਭ ਉਸਦੀ ਮਹਿਮਾ ਸੀ ਭਾਵ ਉਹ ਪਿੱਛੇ ਕਿਧਰੇ ਸੀ ? ਜਾਂ ਅੱਗੇ ਸੀ, ਇਸ ਬਾਰੇ ਵਿਚ ਨਿਸ਼ਚਿਤ ਰੂਪ ਵਿਚ ਕਿਸਨੂੰ ਪਤਾ ਹੈ ? ਕਿਸਨੇ ਦੱਸਿਆ ਹੈ ਕਿ ਉਦਭਵ ਕਿਸ ਵਿਚੋਂ ਹੋਇਆ ਹੈ, ਇਹ ਸ੍ਰਿਸ਼ਟੀ ਕਿਥੋਂ ਆਈ ? ਦੇਵਗਣ ਵੀ ਸ੍ਰਿਸ਼ਟੀ ਤੋਂ ਬਾਅਦ ਦੇ ਹਨ ? ਤਾਂ ਕੌਣ ਜਾਣ ਸਕਦਾ ਹੈ ਕਿ ਇਸਦਾ ਉਦਭਵ ਕਿਥੋਂ ਹੋਇਆ ਹੈ ? ਇਸਨੂੰ ਕਿਸ ਨੇ ਰਚਿਆ ? ਜਾਂ ਨਹੀਂ ਵੀ ਰਚਿਆ ? ਪਰਮ ਆਕਾਸ਼ ਵਿਚ ਜੋ ਨਿਯਮਤ ਰੂਪ ਵਿਚ ਸਥਿਤ ਹੈ ਉਸਨੂੰ ਪਤਾ ਹੋਵੇਗਾ। ਨਾ ਵੀ ਪਤਾ ਹੋਵੇ !"

"ਇਸੇ ਤਰ੍ਹਾਂ ਉਪਨਿਸ਼ਦ ਵਿਚ ਕਿਹਾ ਗਿਆ ਹੈ ਕਿ 'ਅਰੰਭ ਵਿਚ ਇਹ ਬ੍ਰਹਿਮੰਡ ਜਲ ਹੀ ਜਲ ਸੀ। ਉਸ ਜਲ ਨੇ ਸਤਿ ਦਾ ਨਿਰਮਾਣ ਕੀਤਾ। ਬ੍ਰਹਮ ਹੀ ਸਤਿ ਹੈ। ਬ੍ਰਹਮ ਨੇ ਪ੍ਰਜਾਪਤੀ ਦੀ ਸ੍ਰਿਸ਼ਟੀ ਕੀਤੀ ਤੇ ਪ੍ਰਜਾਪਤੀ ਨੇ ਦੇਵਤਿਆਂ ਦੀ। ਇਨ੍ਹਾਂ ਦੇਵਤਿਆਂ ਨੇ ਸਤਿ ਦਾ ਚਿੰਤਨ ਅਰੰਭ ਕੀਤਾ।

'ਇਹ ਤਾਂ ਹੋਇਆ ਇਕ ਪੱਖ। ਜਿਸਦੀ ਧਾਰਨਾ ਹੈ ਕਿ ਸਾਰੀਆਂ ਚੀਜ਼ਾਂ ਦੀ ਉਤਪਤੀ ਇਸ ਸੁਮਚੇ ਬ੍ਰਹਿਮੰਡ ਵਿਚ ਛੁਪੇ ਇਕ ਹੀ ਭੌਤਿਕ ਪਦਾਰਥ ਤੋਂ ਹੋਈ ਹੈ। ਦੂਸਰਾ ਪੱਖ ਇਹ ਕਿ ਪ੍ਰਕਿਰਤੀ ਦੀਆਂ ਵਿਭਿੰਨ ਪ੍ਰਕਿਰਿਆਵਾਂ ਤੇ ਉਸ ਦੀਆਂ ਅਨੇਕ ਘਟਨਾਵਾਂ ਬ੍ਰਹਮ ਦੀ, ਪਰਮਾਤਮਾ ਦੀ, ਅਭਿਵਿਅਕਤੀ ਹਨ।' ਉਹ ਚੁੱਪ ਹੋ ਗਏ।

"ਤੁਸੀਂ ਤਾਂ ਸਾਰਾ ਸ਼ਾਸਤਰ ਰਟਿਆ ਹੋਇਆ ਹੈ ?" ਰਮਾ ਨੇ ਪ੍ਰਸ਼ੰਸਾ ਵਿਚ ਕਿਹਾ।

"ਭਈ ਬ੍ਰਾਹਮਣ ਜੁ ਹਾਂ। ਰਟਣਾ ਸਾਡਾ ਕੰਮ ਹੈ।" ਸਾਰੇ ਲੋਕ ਹੱਸ ਪਏ।

ਉਹ ਚੁੱਪ ਰਹੀ। ਉਸ ਦੀ ਉਦਾਸੀ ਨੇ ਜੋ ਪ੍ਰਸ਼ਨ ਉਸਦੇ ਦਿਮਾਗ ਵਿਚ ਉਠਾਏ ਸਨ, ਹੋਰ ਵੀ ਬੇਚੈਨ ਕਰਨ ਲੱਗ ਪਏ ਸਨ। ਇਸ ਧਰਤੀ ਉਤੇ ਪ੍ਰਾਣੀ ਭਾਵੇਂ ਜਿਵੇਂ ਵੀ ਪੈਦਾ ਹੋਇਆ ਹੋਵੇ, ਉਸਦੇ ਹੋਣ ਦੇ ਤੇ ਹੋ ਕੇ ਜੀਣ ਤੇ ਮਰਨ ਦੇ ਪ੍ਰਸ਼ਨ ਦੀ ਗੁੱਥੀ ਉਸਨੂੰ ਲੱਗਾ, ਸ਼ਾਇਦ ਕਦੀ ਨਾ ਸੁਲਝਾਈ ਜਾ ਸਕੇ। ਕਿਉਂਕਿ ਜੀਵਨ ਹੈ ਇਸ ਲਈ ਮੌਤ ਦਾ ਹੋਣਾ ਵੀ ਲਾਜ਼ਮੀ ਹੈ, ਇਹ ਸਾਧਾਰਣ ਜਿਹਾ ਤਰਕ ਸੀ ਤੇ ਇਸਨੂੰ ਮੰਨ ਲੈਣ ਵਿਚ ਹੀ ਭਲਾਈ ਸੀ। ਨਹੀਂ ਤਾਂ ਜੀਵਨ ਦੇ ਬਾਰੇ ਵਿਚ ਉਹ ਜੋ ਵੀ ਜਾਣਦੀ ਸੀ ਕਿ ਪਹਿਲਾਂ ਬੈਕਟੀਰੀਆ ਸੀ, ਉਸ ਤੋਂ ਸੈੱਲ ਬਣਿਆ। ਸੈੱਲ ਬਹੁ-ਸੈੱਲੀ ਜੀਵ ਬਣੇ ਤੇ ਹੌਲੀ ਹੌਲੀ ਵਿਕਸਿਤ ਹੋ ਕੇ ਆਦਮੀ ਬਣਿਆ। ਇਕ ਸੈੱਲ ਵਿਚ ਪ੍ਰੋਟੀਨ ਡੀ ਆਕਿਸਯੋਰੀਬੋਨਯੁਕਵਿਕ ਐਸਿਡ (ਡੀ. ਏਨ. ਏ.) ਅਤੇ ਰੀਬੋਨਯੁਕਿਲਕ ਐਸਿਡ (ਆਰ. ਏਨ. ਏ.) ਤੇ ਲਿਪੀਡਸ ਅਤੇ ਕਾਰਬੋਹਾਈਡਰੇਟਸ ਹੁੰਦੇ ਹਨ। ਇਨ੍ਹਾਂ ਦਾ ਇਕ ਤੰਤ੍ਰ ਹੈ ਜੋ ਕਿਸੇ ਸਰੀਰ ਨੂੰ ਬਣਾਉਂਦਾ ਤੇ ਚਲਾਉਂਦਾ ਹੈ। ਜੀਵਨ ਇਨ੍ਹਾਂ ਪਦਾਰਥਾਂ ਜਿਨ੍ਹਾਂ ਨੂੰ ਪ੍ਰੋਟੀਨ ਕਹਿੰਦੇ ਹਨ ਦਾ ਇਕ ਸਰਲੀਕਰਣ ਹੈ ਅਤੇ ਇਹ ਜੀਵਨ ਇਨ੍ਹਾਂ ਪਦਾਰਥਾਂ ਦੇ ਰਸਾਇਣਕ ਤੱਤਾਂ ਦੇ ਲਗਾਤਾਰ 'ਸੈਲਫ ਰੀਨਿਊਅਲ' ਦੇ ਕਾਰਣ ਹੀ ਚਲਦਾ ਰਹਿੰਦਾ ਹੈ। ਪਰ ਉਹ ਪਹਿਲਾ ਪ੍ਰਾਣ ਵਾਲਾ ਬੈਕਟੀਰੀਆ ਕਿਥੋਂ ਆਇਆ ਤੇ ਉਹ ਕਿਵੇਂ ਸੈੱਲ ਵਿਚ ਬਦਲਿਆ, ਇਸ ਦਾ ਠੀਕ-ਠਾਕ ਜਵਾਬ ਕਿਸੇ ਦੇ ਕੋਲ ਨਹੀਂ ਸੀ।

ਸਿਰਫ ਸਰਲੀਕਰਣ। ਇਕ ਹਜ਼ਾਰ ਅੱਠ ਸੌ ਕਰੋੜ ਵਰ੍ਹੇ ਦੇ ਵਿਕਾਸ ਤੋਂ ਬਾਅਦ ਵੀ ਇਹ ਪ੍ਰਾਪਤੀ। ਵਿਗਿਆਨਕ ਇਹ ਹੀ ਤਾਂ ਮੰਨਦੇ ਹਨ ਕਿ ਧਰਤੀ ਦਾ ਜਨਮ ਇਕ ਹਜ਼ਾਰ ਅੱਠ ਸੌ ਕਰੋੜ ਵਰ੍ਹੇ ਪਹਿਲਾਂ 'ਧਮਾਕੇ' ਨਾਲ ਹੋਇਆ। ਚਲੋ ਮੰਨਿਆ ਉਦੋਂ ਆਦਮੀ ਨਹੀਂ ਸੀ। ਪਰ ਪਿਛਲੇ ਵੀਹ ਲੱਖ ਵਰ੍ਹਿਆਂ ਤੋਂ ਆਪਣੇ ਇਤਿਹਾਸ ਵਿਚ ਮਾਨਵ ਦੀ ਇਹੀ ਪ੍ਰਾਪਤੀ ਹੈ ਨਾ ਕਿ ਉਹ ਸਿਰਫ਼ ਇਹ ਦੱਸਣ ਦੀ ਸਥਿਤੀ ਵਿਚ ਹਨ ਕਿ ਸਾਰੇ ਜੀਵਾਂ ਦੇ ਮੂਲ ਵਿਚ 'ਸੈੱਲ' ਹੈ। ਉਸਨੂੰ ਅਚਾਨਕ ਲੱਗਾ, ਪੂਰਾ ਚਿਕਿਤਸਾ ਸ਼ਾਸਤਰ ਮੂਲ ਰੂਪ ਵਿਚ ਅਜੇ ਵੀ ਉਸੇ ਅਵਸਥਾ ਵਿਚ ਹੈ, ਜਿਸ ਵਿਚ ਉਹ ਆਪਣੇ ਵਿਕਾਸ ਦੇ ਮੁੱਢਲੇ ਦੌਰ ਵਿਚ ਰਿਹਾ ਹੋਵੇਗਾ। ਅੱਜ ਵੀ ਉਹ ਨਾ ਤਾਂ ਇਹ ਦੱਸ ਸਕਦਾ ਹੈ ਕਿ ਕੋਈ ਆਦਮੀ ਕਦੋਂ ਤਕ ਜਿਉਂਦਾ ਰਹੇਗਾ ਤੇ ਨਾ ਇਹ ਕਿ ਜਿਉਣ ਦਾ ਰਹੱਸ ਕੀ ਹੈ ?

"ਤੈਤਿਰੀਯ ਉਪਨਿਸ਼ਦ ਵਿਚ ਕਿਹਾ ਗਿਆ ਹੈ—'ਜੋ ਬ੍ਰਹਮ ਨੂੰ ਨਹੀਂ ਮੰਨਦਾ ਖੁਦ ਆਪਣੇ ਅਸਤਿਤਵ ਉਤੇ ਪ੍ਰਸ਼ਨ ਉਠਾਉਂਦਾ ਹੈ।' ਅਸਲ ਵਿਚ ਸਾਡੇ ਗ੍ਰੰਥਾਂ ਵਿਚ ਇਸਨੂੰ ਅਚਾਨਕ ਮਾਇਆ ਨਹੀਂ ਕਿਹਾ ਗਿਆ। ਤੁਸੀਂ ਇਸਨੂੰ ਜਿੰਨਾ ਸਮਝਣਾ ਚਾਹੋਗੇ, ਓਤਨਾ ਹੀ ਉਲਝੋਗੇ। ਇਕ ਰਹੱਸ ਦੂਸਰੇ ਰਹੱਸ ਨੂੰ ਜਨਮ ਦੇਂਦਾ ਹੈ ਜੋ ਪਹਿਲਾਂ ਤੋਂ ਕਈ ਗੁਣਾਂ ਜ਼ਿਆਦਾ ਗਹਿਰਾ ਹੁੰਦਾ ਹੈ। ਇਸ ਲਈ ਮੈਂ ਆਪਣੇ ਆਪ ਇਕ ਕਿਸਾਨ ਦੇ ਤੌਰ ਤੇ ਜੀਣ ਦੀ ਕੋਸ਼ਿਸ਼ ਕਰ ਰਿਹਾ ਹਾਂ। ਜੋ ਹੈ ਉਸਨੂੰ ਸਵੀਕਾਰ ਕਰਦਾ ਹੋਇਆ।"

ਬੁਢਾਪਾ ! ਉਸਨੇ ਮਨ ਹੀ ਮਨ ਸੋਚਿਆ। ਫਿਰ ਕਹਿਣ ਲੱਗੀ, "ਤਾਇਆ ਜੀ ਤੁਸੀਂ ਆਦਮੀ ਦੇ ਵਿਕਾਸ ਨੂੰ ਰੋਕ ਰਹੇ ਹੋ। ਉਪਨਿਸ਼ਦ ਦਾ ਜੋ ਹਵਾਲਾ ਤੁਸੀਂ

ਦਿੱਤਾ ਉਹ ਕੀ ਇਸ ਗੱਲ ਦਾ ਪ੍ਰਤੀਕ ਨਹੀਂ ਹੈ ਕਿ ਆਦਮੀ ਵਿਚ ਜੇ ਉਹੋ ਜਿਹੀ ਜਗਿਆਸਾ ਨਾ ਹੁੰਦੀ ਆਪਣੇ ਅਸਤਿਤਵ ਉਤੇ ਪ੍ਰਸ਼ਨ ਉਠਾਉਣ ਵਾਲੀ, ਤਾਂ ਕੀ ਅਸੀਂ ਇਥੇ ਨਾ ਹੁੰਦੇ।" ਉਸਦਾ ਵਿਗਿਆਨਕ ਤਰਕ ਜਾਗ ਪਿਆ ਸੀ, "ਮੈਂ ਮੰਨਦੀ ਹਾਂ ਕਈ ਚੀਜ਼ਾਂ ਦੇ ਜਵਾਬ ਨਹੀਂ ਹਨ। ਪਰ ਕੀ ਇਹ ਨਹੀਂ ਦੇਖਦੇ ਕਿ ਅਸੀਂ ਯਤਨ ਕਰਦੇ ਹਾਂ ਤੇ ਉੱਤਰ ਵੀ ਲੱਭ ਹੀ ਲੈਂਦੇ ਹਾਂ। ਇਥੇ ਫ਼ਰਕ ਸਿਰਫ਼ ਇਹ ਹੈ ਕਿ ਜਵਾਬ ਜੋ ਅੱਜ ਨਹੀਂ ਮਿਲੇ ਤਾਂ ਕੱਲ੍ਹ ਮਿਲਣਗੇ।"

"ਮੈਂ ਤੈਨੂੰ ਇਕ ਕਿੱਸਾ ਸੁਣਾਂਦਾ ਹਾਂ।" ਉਨ੍ਹਾਂ ਨੇ ਸਾਰੇ ਮਾਮਲੇ ਨੂੰ ਹੀ ਮੋੜ ਦਿੱਤਾ, "ਅਸੀਂ ਜਦੋਂ ਮੇਰਠ ਮਹਾਂਵਿਦਿਆਲਾ ਵਿਚ ਸਾਂ—ਮੈਂ, ਦੀਵਾਨ ਤੇ ਤੇਰਾ ਮਾਮਾ ਕਮਲ, ਸਾਡੇ ਨਾਲ ਉਨ੍ਹਾਂ ਦਿਨਾਂ ਵਿਚ ਇਕ ਹੋਰ ਮੁੰਡਾ ਸੀ। ਉਹ ਵੀ ਆਪਣੇ ਹੀ ਪਹਾੜ ਦਾ ਸੀ, ਇਥੇ ਰਾਨੀਖੇਤ ਤੋਂ ਥੱਲੇ ਦਾ। ਉਸਦਾ ਨਾਂ ਸੀ ਭਗਵਤ। ਬਹੁਤ ਵਿਦਵਾਨ ਸੀ ਅਤੇ ਦਰਸ਼ਨ ਪੜ੍ਹ ਰਿਹਾ ਸੀ। ਉਹ ਅਜੀਬ ਅਜੀਬ ਸਵਾਲ ਕਰਦਾ ਕਿ ਆਦਮੀ ਕੌਣ ਹੈ, ਮੁਕਤੀ ਕੀ ਹੈ ? ਕੀ ਇਸ ਸੰਸਾਰ ਤੋਂ ਪਰ੍ਹੇ ਵੀ ਕੁਝ ਹੈ ? ਪੁਨਰਜਨਮ ਕੀ ਹੈ ? ਆਦਿ-ਆਦਿ। ਅਸੀਂ ਸੀ ਮੁੰਡੇ-ਖੁੰਡੇ, ਇਨ੍ਹਾਂ ਸਾਰੇ ਝੰਜਟਾਂ ਵਿਚੇ ਨਹੀਂ ਪੈਂਦੇ ਸੀ। ਅਸੀਂ ਉਸਨੂੰ 'ਪਾਗਲ ਸੁਕਰਾਤ' ਕਹਿੰਦੇ ਹੁੰਦੇ ਸੀ। ਇਕ ਵਾਰ ਅਸੀਂ ਪਿਕਨਿਕ ਦਾ ਪ੍ਰੋਗਰਾਮ ਬਣਾਇਆ ਤੇ ਬੋਹਲੇ ਦੀ ਝਾਲ ਉਤੇ, ਜੋ ਗੰਗਨਹਿਰ ਉਤੇ ਹੈ, ਗਏ। ਉਥੇ ਖੂਬ ਮੌਜ-ਮਸਤੀ ਕੀਤੀ, ਖਾਧਾ-ਪੀਤਾ। ਤੇਰੇ ਪਿਤਾ ਦੇ ਨਾਲ 'ਸੁਕਰਾਤ' ਝਾਲ ਦੇ ਕਿਨਾਰੇ ਬਹੁਤ ਦੇਰ ਤਕ ਘੁੰਮਦਾ ਰਿਹਾ। ਤੇਰੇ ਪਿਤਾ ਦੇ ਨਾਲ ਉਸਦੀ ਬਹੁਤ ਘਟ ਬਣਦੀ ਸੀ। ਅਸੀਂ ਰੋਟੀ ਖਾਧੀ ਤਾਂ ਉਹ ਗੁੰਮ-ਸੁੰਮ ਜਿਹਾ ਰਿਹਾ। ਉਦੋਂ ਜੋ ਕੀਤਾ ਅਸੀਂ ਨੋਟ ਕੀਤਾ, ਬਾਅਦ ਵਿਚ ਸੋਚਿਆ। ਖਾ-ਪੀ ਕੇ ਅਸੀਂ ਲੋਕ ਫਿਰ ਮੌਜ-ਮਸਤੀ ਕਰਨ ਲੱਗ ਪਏ। ਤਿੰਨ-ਚਾਰ ਵਜੇ ਅਸੀਂ ਸਮਾਨ ਬੰਨ ਕੇ ਚਲਣ ਲੱਗੇ ਤਾਂ ਦੇਖਿਆ ਕਿ 'ਸੁਕਰਾਤ' ਨਹੀਂ ਹੈ। ਕਿਸੇ ਨੇ ਕਿਹਾ ਲੋਟਾ ਲੈ ਕੇ ਜੰਗਲ ਵਾਲੇ ਪਾਸੇ ਗਿਆ ਹੈ। ਪਰ ਜਦੋਂ ਉਹ ਇਕ-ਅੱਧ ਘੰਟੇ ਤਕ ਨਾ ਆਇਆ ਤਾਂ ਅਸੀਂ ਉਸਦੀ ਭਾਲ ਸ਼ੁਰੂ ਕੀਤੀ ਪਰ ਪਤਾ ਹੀ ਨਾ ਲੱਗਾ। ਲੱਭਦੇ -ਲੱਭਦੇ ਝਾਲ ਦੇ ਕੰਢੇ ਦੇਖਿਆ ਤਾਂ ਉਸਦਾ ਪਾਣੀ ਨਾਲ ਭਰਿਆ ਲੋਟਾ ਪਿਆ ਹੈ। ਸੋਚਿਆ ਕਿਧਰੇ ਪੈਰ ਨਾ ਫਿਸਲ ਗਿਆ ਹੋਵੇ। ਪਰ ਉਹ ਤਰਨਾ ਜਾਣਦਾ ਸੀ। ਅਚਾਨਕ ਡੁੱਬ ਵੀ ਨਹੀਂ ਸਕਦਾ ਸੀ। ਕੁਝ ਮਿਲਾ ਕੇ ਅਸੀਂ ਉਸਨੂੰ ਦੋ ਰਾਤਾਂ ਤੇ ਦੋ ਦਿਨ ਲੱਭਿਆ ਪਰ ਉਹ ਨਹੀਂ ਮਿਲਿਆ।"

"ਕਦੀ ਨਹੀਂ ?"

"ਨਹੀਂ, ਪਾਣੀ ਵਿਚੋਂ ਵੀ ਉਸਦੀ ਲਾਸ਼ ਨਾ ਮਿਲੀ।" ਉਹ ਥੋੜ੍ਹੀ ਦੇਰ ਚੁੱਪ ਰਹੇ, 'ਤੇਰੇ ਪਿਤਾ ਨੂੰ ਉਸਨੇ ਆਖਰੀ ਵਾਰ ਕਿਹਾ ਸੀ ਕਿ ਦੇਖ, ਇਹ ਝਾਲ ਕਿੰਨਾ ਸੁੰਦਰ ਹੈ ! ਇਹ ਪਾਣੀ ?"

"ਪੈਥਾਲਾਜਿਕਲ ਕੇਸ ?" ਰਮਾ ਦੇ ਮੂੰਹੋਂ ਨਿਕਲਿਆ ਸੀ।

"ਕੀ ਮਤਲਬ ?" ਖਿਮਾਨੰਦ ਜੀ ਨੇ ਪੁੱਛਿਆ।

"ਮਤਲਬ ਉਹ ਬਿਮਾਰ ਸੀ, ਮਾਨਸਿਕ ਬਿਮਾਰੀ ਦਾ ਸ਼ਿਕਾਰ। ਸ਼ਾਇਦ 'ਡਿਪਰੈਸ਼ਨ' ਦਾ ਸ਼ਿਕਾਰ। ਅਸਲ ਵਿਚ ਉਸਦਾ ਇਲਾਜ ਹੋਣਾ ਚਾਹੀਦਾ ਸੀ।"

'ਨਹੀਂ ਉਹ ਬਿਮਾਰ ਨਹੀਂ ਸੀ।' ਖਿਮਾਨੰਦ ਜੀ ਨੇ ਉਸਦੀ ਗੱਲ ਕੱਟਣ ਦੀ ਹਲਕੀ ਜਿਹੀ ਕੋਸ਼ਿਸ਼ ਕੀਤੀ।

"ਨਹੀਂ, ਇਹ ਆਮ ਆਦਮੀ ਦੇ ਲੱਛਣ ਨਹੀਂ ਹਨ। ਜੇ ਤੁਸੀਂ ਉਸ ਆਦਮੀ ਦੀ ਕੇਸ-ਹਿਸਟਰੀ ਦੱਸ ਸਕਦੇ ਤਾਂ ਬਿਮਾਰੀ ਦੱਸੀ ਜਾ ਸਕਦੀ ਹੈ।"

"ਨਹੀਂ", ਉਨ੍ਹਾਂ ਨੇ ਫਿਰ ਕਿਹਾ, "ਇਹ ਗਿਆਨ ਦੀ ਇਕ ਗੈਰ ਜ਼ਰੂਰੀ ਜਗਿਆਸਾ ਦਾ ਹਸ਼ਰ ਸੀ।"

"ਨਹੀਂ ਇਹ ਗੱਲ ਨਹੀਂ ਹੈ। ਗਿਆਨ ਅਤੇ ਜਗਿਆਸਾ ਹੁਣੇ ਤਾਂ ਤੁਸੀਂ ਆਪ ਹੀ ਉਪਨਿਸ਼ਦ ਦੇ ਉਦਾਹਰਣ ਨਾਲ ਦੱਸਿਆ ਸੀ ਕਿ ਜੀਵਨ ਦਾ ਹੀ ਦੂਜਾ ਨਾਂ ਹੈ। ਅਸੀਂ ਮਨੁੱਖ ਹੀ ਇਸ ਲਈ ਹਾਂ ਕਿ ਸਾਡੇ ਵਿਚ ਜਗਿਆਸਾ ਹੈ। ਅਤੇ ਮੈਂ ਸਮਝਦੀ ਹਾਂ ਇਹ ਜਗਿਆਸਾ ਵੀ ਪ੍ਰਕਿਰਤੀ ਅਰਥਾਤ ਉਸੇ ਈਸ਼ਵਰ ਦੀ ਹੀ ਦੇਣ ਹੈ।"

"ਚੰਗਾ, ਹੁਣ ਸੌਂ ਜਾ। ਬਹੁਤ ਦੇਰ ਹੋ ਗਈ ਹੈ। ਕੱਲ੍ਹ ਫਿਰ ਗੱਲ ਕਰਾਂਗੇ।"

ਖਿਮਾਨੰਦ ਜੀ ਦੇ ਚਲੇ ਜਾਣ ਤੇ ਸੁਰਿੰਦਰ ਕਹਿਣ ਲੱਗਾ, "ਰਮਾ, ਸਾਡੇ ਪਹਾੜੀ ਲੋਕਾਂ ਵਿਚ ਤਾਂ ਸ੍ਰਿਸ਼ਟੀ ਦੇ ਬਣਨ ਦੀ ਕਥਾ ਦੂਸਰੀ ਹੀ ਹੈ।"

"ਕੀ ਹੈ ?" ਰਮਾ ਨੇ ਉਵੇਂ ਹੀ ਪੁੱਛ ਲਿਆ।

"ਇਹ ਇਕ ਗੀਤ ਹੈ :

*"ਜਲ ਥਲ ਭੂਮੀ, ਤਬ ਪਰਸੁ ਪਾਖਾਂਣ ਕੋਈ ਨੀਂ ਛੀ,*
*ਤਦੀਨ ਭਗੀਵਾਨਾ, ਸੁਨਾ ਰੂਪੀ ਗਰੂਰੀ ਭਈ,*
*ਆਂਸੂ ਟਿਪੀ ਬੇਰ ਗਰਮਾਧਯਾਨੀ ਭਈ,*
*ਤਬ ਰੂਪਾ ਗਰੂਰੀ ਕੂਛ ਐ ਜੂਨਾ ਗਰੂਰੀ*
*ਆਬ ਮੇਰਾ ਲਿਜਿ ਜਾਗਾ, ਢੂਨ, ਮੈਂ ਆਨਾ ਕਾਂ ਪਾਣੂ।*
*ਤਬ ਸੁਨੁ ਗਰੂਰੀ ਬੋਲੋ ਮੈਂ ਕਾਂ ਜਾਗਾ ਬਤੂ,*
*ਪਿਰਥੀ ਸਾਰੀ ਜਲ-ਥਲ ਛੂ, ਆਨਾ ਮੇਰੀ ਪੀਠੀ ਪਾਡ।*
*ਤਬ ਰੂਪਾ ਗਰੂਰੀ ਲੇ ਕਯੋ, ਤੁ ਅਨਾਂ ਨੀਂ ਸਾਰੀ ਸਕੋਂ,*
*ਤਬ ਮੈਂ ਕਾਂ ਜਗਾ ਬਤੂ, ਸੁਨਾ ਗਰੂਰੀ ਲੇ ਕਯੋ,*
*ਤਬ ਰੂਪਾ ਗਰੂਰੀ ਲੇ ਆਨਾਂ ਪਾਡੀ ਦਿਯੋ।*
*ਸੁਨਾਂ ਗਰੂਰੀ ਲੈ ਆਨਾ ਨੀਂ ਸਾਰਿ ਸਕੌਂ।*

(ਉਸ ਸਮੇਂ ਜਲ-ਥਲ ਪ੍ਰਿਥਵੀ ਕੁਝ ਨਹੀਂ ਸੀ। ਪਰਮਾਤਮਾ ਨੇ ਇਕ ਸੁਨਹਿਰੇ ਨਰ ਅਤੇ ਚਾਂਦੀ ਵਰਗੀ (ਰੁਪਹਿਲੀ) ਮਾਦਾ ਗਰੁੜ-ਗਰੁੜੀ ਦੀ ਰਚਨਾ ਕੀਤੀ। ਚਾਂਦੀ ਵਰਗੀ ਮਾਦਾ ਇਕ ਅੱਥਰੂ ਨਿਗਲਣ ਨਾਲ ਗਰਭਵਤੀ ਹੋ ਗਈ। ਇਸ ਤੇ ਮਾਦਾ ਨੇ ਨਰ ਨੂੰ ਕਿਹਾ, "ਓ ਸੁਨਹਿਰੇ ਗਰੁੜ ਮੇਰੇ ਵਾਸਤੇ ਅਜਿਹੀ ਜਗ੍ਹਾ ਲੱਭ, ਜਿਥੇ ਮੈਂ ਅੰਡਾ ਦੇ ਸਕਾਂ।" ਗਰੁੜ ਬੋਲਿਆ, 'ਮੈਂ ਤੈਨੂੰ ਕਿੱਥੇ ਜਗ੍ਹਾ ਦੱਸਾਂ, ਸਾਰੀ ਪ੍ਰਿਥਵੀ ਤਾਂ ਪਾਣੀ ਵਿਚ ਡੁੱਬੀ ਹੋਈ ਹੈ। ਤੂੰ ਮੇਰੀ ਪਿੱਠ 'ਤੇ ਅੰਡਾ ਦੇ ਦੇ।" ਰੁਪਹਿਲੀ ਮਾਦਾ ਬੋਲੀ, 'ਪਰ ਤੂੰ ਮੇਰੇ ਅੰਡੇ ਦਾ ਭਾਰ ਨਹੀਂ ਚੁੱਕ ਸਕੇਂਗਾ।")

*ਆਨਾ ਭਿ ਮੈਂ ਛੁਟੋ, ਆਨਾ ਫੁਟਿ ਬੇਰ ਭਵਾਂਡ ਬਨੀਗਯੋ,*
*ਆਦੋ ਆਨਾ ਫੁਟੀ ਬੇਰ ਮਾਥੀ ਛਤਰੇ ਕੀ ਨੌਖੰਡੀ ਮਨ ਮੇਂ ਬਨੋ।*
*ਬੀਚ ਕੇਸਰ ਕੋ ਅਮਰੀਤਾ ਲੋਕ ਬਣੋ,*
*ਤੀਰ ਕੋ ਛਤਰ ਕੀ ਤਿਨ-ਤਲਾ ਧਰਤੀ ਭਈ।*
*ਤੋ ਜੋ ਭਗਵਾਨ ਲੇ ਸਿਰਸਟੀ ਕਰੀ ਤੋ*
*ਸਫੈਦ ਕੇਸਰ ਕੋ ਵਿਸਨੁ ਭਗੀਵਾਨ ਭਯਾ,*
*ਭਗਵਾਨੁ ਲੋ ਨੌਖੰਡੀ ਮਨ ਮੇਂ ਮੰਡਲ ਬਨਾਯੋ,*
*ਤਬ ਦਿਨ ਕੋ ਸੁਰਿਜ ਬਨਾਯੋ, ਬਾਰ ਭਾਈ ਚਨਰਮਾ ਭਯਾ,*
*ਨੌ ਲਾਖ ਤਾਰਾ ਬਨਾ, ਪਰਸੁ ਪਾਖਾਣ ਭਯੋ,*
*ਔ ਭੇਮੋ ਸਮੁਨਰ ਭਯਾ, ਸਾਤੋ ਸਮੁਨਰ ਬਨਾਯਾ*
*ਯੈ ਆਨਾ ਲੈ ਪੈਦਾ ਮਯਾ ਢੋਲਾ ਸਮੁਨਰ, ਔ ਰਤਨਗਿਰੀ ਸਮੁਨਰ*
*ਫੀਨੀ ਸਮੁਨਰ ਭਯਾ, ਸਾਤੋਂ ਸਮੁਨਰ ਭਯਾ।*
*ਤਬ ਭਗੀਵਾਨਾ ਕੁਨੀਂ ਕਸੀ ਮਨਸੀ ਪੈਦ ਕਰੁ।*
*ਭੇਮੋ ਸਮੁਨਰ ਮੇਂ ਲੁਕਾ ਵੀ ਹਸੇ ਹਸਨੀ।*

(ਸੁਨਹਿਰਾ ਗਰੁੜ ਅੰਡੇ ਦਾ ਭਾਰ ਨਾ ਸਹਿਣ ਕਰ ਸਕਿਆ। ਅੰਡਾ ਭੁੰਜੇ ਆ ਡਿਗਿਆ ਅਤੇ ਉਸ ਦੇ ਟੁੱਟਣ ਨਾਲ ਹੀ ਬ੍ਰਹਿਮੰਡ ਦੀ ਰਚਨਾ ਹੋਈ। ਅੱਧੇ ਭਾਗ ਦਾ ਨੌਂ ਖੰਡ ਆਕਾਰ ਬਣਿਆ, ਵਿਚਕਾਰਲੇ ਭਾਗ ਦੇ ਕੇਸਰ ਨਾਲ ਅੰਮ੍ਰਿਤ ਲੋਕ ਦੀ ਸ੍ਰਿਸ਼ਟੀ ਹੋਈ ਅਤੇ ਹੇਠਲੇ ਭਾਗ ਤੋਂ ਤਿੰਨ ਤਲਾਂ ਵਾਲੀ ਪ੍ਰਿਥਵੀ ਦਾ ਨਿਰਮਾਣ ਹੋਇਆ। ਇਸ ਦੇ ਬਾਅਦ ਸਫ਼ੈਦ ਕੇਸਰ ਤੋਂ ਭਗਵਾਨ ਵਿਸ਼ਨੂੰ ਪੈਦਾ ਹੋਏ, ਨੌਂ ਖੰਡ ਆਕਾਸ਼ ਵਿਚ ਗ੍ਰਹਿ ਅਤੇ ਨਛੱਤਰਾਂ ਦੀ ਰਚਨਾ ਕੀਤੀ, ਦਿਨ ਵਿਚ ਚਮਕਣ ਵਾਲਾ ਸੂਰਜ ਬਣਾਇਆ। ਗਿਆਰਾਂ ਭਰਾ ਚੰਦਰਮਾ ਬਣਾਏ, ਨੌਂ ਲੱਖ ਤਾਰਿਆਂ ਦੇ ਸਮੂਹਾਂ ਦੀ ਰਚਨਾ ਕੀਤੀ, ਪਸ਼ੂ-ਪੰਛੀਆਂ ਦੀ ਰਚਨਾ ਕੀਤੀ, ਭੂਮੀ ਅਤੇ ਸਮੁੰਦਰ ਦੀ ਸ੍ਰਿਸ਼ਟੀ ਹੋਈ, ਸੱਤ ਸਮੁੰਦਰ ਬਣੇ। ਏਸੇ ਅੰਡੇ ਤੋਂ ਪੈਦਾ ਹੋਏ ਢੋਲਾ ਸਮੁੰਦਰ, ਰਤਨਗਿਰੀ ਸਮੁੰਦਰ ਅਤੇ ਫੇਨਿਲ ਸਮੁੰਦਰ। ਹੁਣ ਈਸ਼ਵਰ ਨੇ ਵਿਚਾਰ ਕੀਤਾ ਕਿ ਮਨੁੱਖ ਦੀ ਰਚਨਾ ਕਿਸ ਤਰ੍ਹਾਂ ਕੀਤੀ ਜਾਵੇ। ਕਿਉਂਕਿ ਹੰਸ ਅਤੇ ਹੰਸਣੀ ਭਾਵ ਪ੍ਰਾਣ ਤਾਂ ਭੇਮੋ ਸਮੁੰਦਰ ਵਿਚ ਜਾ ਛੁਪੇ ਹਨ।)

*ਤਬ ਭਗਵਾਨੁ ਲੋ ਸੁਨੁ ਕੋ ਮਨਖਾ ਬਣਾਯੋ।*
*ਬੋਲ ਔ ਮਨਖਾਂ, ਮਨਖਾਂ ਨੀਂ ਬੋਲਾਯੋ।*
*ਰੁਪੀ ਕੇ ਮਨਖਾ ਬਣਾਯੋ, ਬੋਲ ਹੋ ਮਨਖਾ ਮਨਖਾ ਨੀਂ ਬੋਲਾਯੋ।*
*ਤਬ ਕੇ ਥਾਨਾ ਕਰਨੀਂ ਭਗਵਾਨਾ, ਕਸਿਕ ਮਨਖਾ ਬਣਾਊਂ।*
*ਤਬ ਛਾਰੌ ਕੋ ਮਨਖਾ ਬਣਾਯੋ। ਹਸੇ ਹਸਾਨ ਬੋਲਾਨਾ।*
*ਹਮਰੀ ਆਯੂ ਬਤੈ ਦੀਯੋ ਤਬ ਹਮੀਂ ਉਂ ਲੋ।*
*ਭਗਵਾਨੁ ਲੈ ਕਯੋਂ ਦਸ ਕਰੋੜ ਕੀ ਆਯੂ ਦੁਯੁਲੋ।*
*ਤਬ ਹਸੇ-ਹਸਾਨੀ ਲੈ ਦਰਸ ਦੀਯੋ।*

*ਤਬ ਭਗਵਾਨੁ ਲੈ ਸਿਰਸਟੀ ਬਣਾਈ।*
*ਰਾਜਾ ਇੰਦਰ, ਚਿਤਰਗੁਪਤ, ਤੈਤੀਸਕੋਟ ਦੇਬੁਤਾ ਭਯਾ*
*ਸਿਰਸਟੀ ਕਾ ਆਧਾਰ ਭਯਾ। ਜਲ ਕੋ ਥਲ ਬਣਾਯੋ।*
*ਬੋਲ ਕੀ ਵਾਂਦੀ ਛ, ਬੋਲ ਕੀ ਬਾਂਦਿਯਾ ਪ੍ਰਿਥਵੀ ਰਈ।*

(ਈਸ਼ਵਰ ਨੇ ਸੋਨੇ ਦਾ ਮਾਨਵ ਬਣਾਇਆ। 'ਬੋਲ ਹੇ ਮਾਨਵ ਬੋਲ', ਭਗਵਾਨ ਨੇ ਉਸ ਨੂੰ ਬੁਲਾਇਆ ਪਰ ਉਹ ਨਾ ਬੋਲਿਆ ਕਿਉਂਕਿ ਪ੍ਰਾਣ ਤਾਂ ਉਸ ਵਿਚ ਸਨ ਹੀ ਨਹੀਂ। ਹੁਣ ਈਸ਼ਵਰ ਸੋਚ ਵਿਚ ਪੈ ਗਿਆ ਕਿ ਮਾਨਵ ਦੀ ਰਚਨਾ ਕਿਸ ਤਰ੍ਹਾਂ ਕੀਤੀ ਜਾਵੇ। ਫਿਰ ਈਸ਼ਵਰ ਨੇ ਸੁਆਹ (ਰਾਖ) ਦਾ ਮਾਨਵ ਬਣਾਇਆ। ਇਸ ਤੇ ਹੰਸ-ਹੰਸਣੀ ਨੇ ਕਿਹਾ, 'ਤੁਸੀਂ ਸਾਡੀ ਉਮਰ ਦੱਸ ਦੇਵੋ ਤਾਂ ਅਸੀਂ ਵਾਪਸ ਆ ਜਾਵਾਂਗੇ।' ਈਸ਼ਵਰ ਨੇ ਕਿਹਾ, 'ਤੁਹਾਨੂੰ ਦਸ ਕ੍ਰੋੜ ਸਾਲ ਦੀ ਉਮਰ ਦਿੱਤੀ ਜਾਵੇਗੀ।' ਇਹ ਸੁਣ ਕੇ ਹੰਸ-ਹੰਸਣੀ ਪ੍ਰਗਟ ਹੋ ਗਏ ਅਤੇ ਸ੍ਰਿਸ਼ਟੀ ਬਣੀ। ਦੇਵਰਾਜ ਇੰਦਰ, ਚਿਤਰਗੁਪਤ ਅਤੇ ਤੇਤੀ ਕੋਟੀ ਦੇਵਗਣ ਪੈਦਾ ਹੋਏ। ਸ੍ਰਿਸ਼ਟੀ ਨੂੰ ਆਧਾਰ ਮਿਲਿਆ, ਜਲ ਵਿਚ ਧਰਤੀ ਉਭਰ ਆਈ। ਆਪਣੀ ਪ੍ਰਤਿੱਗਿਆ ਤੇ ਵਚਨਾਂ ਵਿਚ ਬੱਝੀ, ਪ੍ਰਤਿਗਿਆ ਦੀ ਮਰਯਾਦਾ ਵਾਲੀ ਧਰਤੀ ਸਥਿਰ ਰਹੀ।)

"ਬੜੀ ਜ਼ੋਰਦਾਰ ਕਹਾਣੀ ਹੈ।" ਰਮਾ ਨੂੰ ਸਚਮੁੱਚ ਆਨੰਦ ਆਇਆ। ਉਸਨੇ ਪੁੱਛਿਆ, "ਅਜੇ ਧਰਤੀ ਨੂੰ ਕਿੰਨੇ ਵਰ੍ਹੇ ਹੋਏ ਹਨ ?"

"ਅਜੇ ਤਾਂ ਇਕ ਕਰੋੜ ਵੀ ਪੂਰੇ ਨਹੀਂ ਹੋਏ।" ਸੁਰਿੰਦਰ ਨੇ ਕਿਹਾ।

ਇਸ ਵਾਰ ਰਮਾ ਦਾ ਹਾਸਾ ਨਿਕਲ ਗਿਆ, "ਪਰ ਭਰਾ ਜੀ, ਵਿਗਿਆਨਕਾਂ ਦਾ ਤਾਂ ਕਹਿਣਾ ਹੈ ਕਿ ਇਸ ਧਰਤੀ ਨੂੰ ਦੋ ਹਜ਼ਾਰ ਕਰੋੜ ਸਾਲ ਹੋਣ ਵਾਲੇ ਹਨ।"

"ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ ? ਆਦਮੀ ਦੇ ਜਨਮ ਨੂੰ ਤਾਂ ਅਜੇ 20 ਲੱਖ ਸਾਲ ਵੀ ਨਹੀਂ ਹੋਏ। ਦਿਨ ਤਾਂ ਉਸ ਦਿਨ ਤੋਂ ਹੀ ਗਿਣਿਆ ਜਾਵੇਗਾ ਨਾ ਜਿਸ ਦਿਨ ਤੋਂ ਆਦਮੀ ਵਿਚ ਪ੍ਰਾਣ ਆਏ।"

"ਤੁਹਾਡਾ ਮਤਲਬ ਹੈ ਜਿਸ ਦਿਨ ਤੋਂ ਹੰਸ-ਹੰਸਣੀ ਵਾਪਸ ਆਏ।" ਰਮਾ ਨੇ ਨਕਲੀ ਗੰਭੀਰਤਾ ਨਾਲ ਪੁੱਛਿਆ।

"ਹਾਂ, ਠੀਕ ਕਿਹਾ। ਜਦੋਂ ਆਦਮੀ ਹੀ ਨਹੀਂ ਸੀ ਤਾਂ ਧਰਤੀ ਦਾ ਹੋਣਾ ਜਾਂ ਨਾ ਹੋਣਾ ਤਾਂ ਬੇਕਾਰ ਹੀ ਗਿਆ ਨਾ।" ਸੁਰਿੰਦਰ ਨੇ ਸਮਝਾਇਆ।

## 5

ਸਵੇਰੇ ਆਕਾਸ਼ ਬੱਦਲਾਂ ਨਾਲ ਘਿਰਿਆ ਹੋਇਆ ਸੀ। ਸੂਰਜ ਦੇ ਨਾ ਨਿਕਲਣ ਕਰਕੇ ਠੰਢ ਕਾਫ਼ੀ ਮਹਿਸੂਸ ਹੋਣ ਲੱਗ ਪਈ। ਧੁੰਦ ਨਹੀਂ ਸੀ। ਰਮਾ ਬਾਹਰ ਨਿਕਲੀ ਤਾਂ ਘਾਟੀ ਸਾਫ਼ ਨਜ਼ਰ ਆ ਰਹੀ ਸੀ। ਨਦੀ ਸੱਪ ਵਾਂਗ ਲੱਗ ਰਹੀ ਸੀ, ਨੀਲੇ ਸੱਪ ਵਾਂਗ, ਖੁੱਲ੍ਹੇ ਵਿਚ ਲੇਟੀ ਹੋਈ। ਰਾਤ ਉਸਨੂੰ ਦੇਰ ਤਕ ਨੀਂਦ ਨਹੀਂ ਆਈ ਸੀ ਤੇ

ਆਖਿਰ ਉਸਨੂੰ 'ਸਿਡੇਟਿਵ' ਦੀ ਗੋਲੀ ਲੈਣੀ ਪਈ ਸੀ। ਇਸ ਨਾਲ ਹੁਣ ਵੀ ਉਹ ਕੁਝ ਉਨੀਂਦਰਾ ਤੇ ਭਾਰਾ-ਭਾਰਾ ਜਿਹਾ ਮਹਿਸੂਸ ਕਰ ਰਹੀ ਸੀ।

ਵਾਤਾਵਰਣ ਵਿਚ ਬਰਫ਼ਾਨੀ ਠੰਢ ਸੀ ਇਸ ਲਈ ਜ਼ਿਆਦਾ ਦੇਰ ਤਕ ਬਾਹਰ ਖੜ੍ਹੇ ਹੋ ਸਕਣਾ ਸੰਭਵ ਨਾ ਹੋਇਆ। ਉਹ ਅੰਦਰ ਸੁਰਿੰਦਰ ਦੇ ਕੋਲ ਜਾ ਕੇ ਬੈਠ ਗਈ। ਸਿਰਫ ਹੀਟਰ ਜਲ ਰਿਹਾ ਸੀ ਫਿਰ ਵੀ ਕਮਰਾ ਗਰਮ ਸੀ। ਇਕ ਵਾਰ ਉਸਦਾ ਦਿਲ ਕੀਤਾ ਕਿ ਪੁੱਛੇ—ਗੱਡੀ ਤਾਂ ਨਹੀਂ ਆਈ ਅਜੇ ? ਫਿਰ ਉਸਨੇ ਆਪਣੇ ਆਪ ਨੂੰ ਰੋਕ ਲਿਆ। ਉਹ ਉੱਠੀ ਤੇ ਆਪਣੀ ਘੜੀ ਲੈ ਆਈ। ਨੌਂ ਵੱਜਣ ਵਾਲੇ ਸਨ। ਹੀਟਰ ਦੇ ਨੇੜੇ ਬੈਠ ਕੇ ਉਹ ਫਿਰ ਉਡੀਕ ਕਰਨ ਲੱਗ ਪਈ। ਇਕ ਇਕ ਮਿੰਟ ਕਰਕੇ ਦਸ ਵਜ ਗਏ। ਗੱਡੀਆਂ ਦੀ ਆਵਾਜ਼ ਘਾਟੀ ਵਿਚ ਸੁਣਾਈ ਦਿੱਤੀ ਤੇ ਹੌਲੀ ਹੌਲੀ ਸੁਣਾਈ ਦੇਣੋਂ ਹਟ ਗਈ। ਦਸ ਵਜੇ ਉਸ ਤੋਂ ਨਾ ਰਿਹਾ ਗਿਆ। ਉਹ ਉਠ ਕੇ ਬਾਹਰ ਆਈ ਤੇ ਅੱਖ ਬਚਾ ਕੇ ਥੱਲੇ ਉਤਰਨ ਵਾਲੇ ਰਸਤੇ ਵੱਲ ਦੇਖਣ ਲੱਗ ਪਈ। ਉਸਨੂੰ ਫਿਰ ਹਾਰ ਮੰਨਣੀ ਪਈ। ਹੁਣ ਸ਼ਾਮ ਨੂੰ ਹੀ ਆਏਗਾ, ਉਸਨੇ ਆਪਣੇ ਆਪ ਨੂੰ ਸਮਝਾਇਆ ਤੇ ਭਾਰੀ ਕਦਮਾਂ ਨਾਲ ਵਾਪਸ ਮੁੜਨ ਲੱਗੀ।

ਅਚਾਨਕ ਉਸਨੇ ਦੇਖਿਆ ਪਾਰਵਤੀ ਇਕ ਖਾਲੀ ਟੀਨ ਲੈ ਕੇ ਥੱਲੇ ਵੱਲ ਜਾ ਰਹੀ ਹੈ। 'ਕੀ ਹੋਇਆ ?' ਉਸਨੇ ਉਥੋਂ ਹੀ ਪੁੱਛਿਆ।

"ਪਾਣੀ ਨਹੀਂ ਆ ਰਿਹਾ।" ਪਾਰਵਤੀ ਬੋਲੀ।

"ਚਸ਼ਮੇ ?" ਉਸਨੂੰ ਯਾਦ ਸੀ ਬਚਪਨ ਵਿਚ ਚਸ਼ਮੇ ਦਾ ਪਾਣੀ ਹੀ ਆਉਂਦਾ ਸੀ।

"ਚਸ਼ਮੇ ਤਾਂ ਕਦੋਂ ਦੇ ਸੁੱਕ ਗਏ।" ਪਾਰਵਤੀ ਨੇ ਇਕ ਵਾਰ ਉਸ ਵੱਲ ਦੇਖਿਆ ਤੇ ਫਿਰ ਤੇਜ਼ੀ ਨਾਲ ਥੱਲੇ ਵੱਲ, ਨਦੀ ਵੱਲ ਉਤਰ ਗਈ। ਉਸਨੂੰ ਲੱਗਾ ਪਤਾ ਨਹੀਂ ਕਿਉਂ ਇਹ ਕੁੜੀ ਉਸ ਨਾਲ ਨਜ਼ਰਾਂ ਨਹੀਂ ਮਿਲਾਉਂਦੀ। ਹੋ ਸਕਦਾ ਹੈ ਸ਼ਰਮਾਉਂਦੀ ਹੋਵੇ। ਰਮਾ ਦੇ ਅਤੇ ਇਥੋਂ ਦੇ ਸਾਧਾਰਣ ਲੋਕਾਂ, ਵਿਸ਼ੇਸ਼ ਕਰਕੇ ਔਰਤਾਂ ਦੇ ਵਿਚਕਾਰ ਕਾਫ਼ੀ ਦੂਰੀ ਸੀ ਜਿਸਨੂੰ ਦੂਰ ਕਰਨਾ ਆਸਾਨ ਨਹੀਂ ਸੀ।

ਪਰ ਪਾਰਵਤੀ ਉਸਨੂੰ ਲਗਾਤਾਰ ਪ੍ਰਭਾਵਿਤ ਕਰ ਰਹੀ ਸੀ। ਹਲਕੇ ਸਾਂਵਲੇ ਰੰਗ ਦੀ ਇਹ ਕੁੜੀ ਕਾਫ਼ੀ ਗੱਠੇ ਹੋਏ ਸਰੀਰ ਦੀ ਸੀ। ਅਸਲ ਵਿਚ ਪਹਾੜ ਦੇ ਪਿੰਡਾਂ ਵਿਚ ਇਸ ਤਰ੍ਹਾਂ ਸਿਹਤਮੰਦ ਔਰਤਾਂ ਘੱਟ ਹੀ ਦੇਖਣ ਨੂੰ ਮਿਲਦੀਆਂ ਹਨ। ਸ਼ਾਇਦ ਵਿਆਹੀ ਹੀ ਨਾ ਹੋਵੇ, ਉਸਨੇ ਸੋਚਿਆ। ਵਿਆਹ ਤੋਂ ਬਾਅਦ ਔਰਤਾਂ ਨੂੰ ਬੱਚੇ ਤੇ ਜ਼ਮੀਨ ਖਾ ਜਾਂਦੀ ਹੈ, ਮਰਦਾਂ ਦੀ ਭੂਮਿਕਾ ਵੀ ਇਸ ਵਿਚ ਘੱਟ ਮਹੱਤਵਪੂਰਣ ਨਹੀਂ ਹੁੰਦੀ। ਕੱਲ੍ਹ ਦੇ ਮੌਤ ਦੇ ਹੰਗਾਮੇ ਤੇ ਥਕੇਵੇਂ ਦੇ ਬਾਵਜੂਦ ਪਾਰਵਤੀ ਦੇ ਚਿਹਰੇ ਉਤੇ ਇਕ ਜ਼ਬਰਦਸਤ ਖਿੱਚ ਸੀ। ਅਸਲ ਵਿਚ ਉਸਦੀ ਸਿਹਤ ਸਿਰਫ਼ ਜੋਬਨ ਦਾ ਪਰਿਣਾਮ ਸੀ। ਜਵਾਨੀ ਤੋਂ ਬਾਅਦ ਵੀ ਜੇ ਕਿਸੇ ਨੇ ਸਿਹਤਮੰਦ ਰਹਿਣਾ ਹੈ ਤਾਂ ਯਤਨ ਕਰਨਾ ਪੈਂਦਾ ਹੈ—ਉਹ ਆਪਣੇ ਆਪ ਨੂੰ ਕਹਿ ਰਹੀ ਸੀ। ਪਰ ਉਹ ਜਾਣਦੀ ਸੀ ਪਹਾੜ ਵਿਚ ਇਸ ਤਰ੍ਹਾਂ ਹੋ ਨਹੀਂ ਸਕਦਾ। ਵਿਸ਼ੇਸ਼ ਕਰਕੇ ਔਰਤ੍ਹਾਂ ਦੀ ਜ਼ਿੰਦਗੀ ਦਾ ਇਥੇ ਉਸ ਤਰ੍ਹਾਂ ਦਾ ਕੋਈ ਅਰਥ ਹੀ ਨਹੀਂ ਸੀ। ਉਹ ਬਣੀਆਂ ਹੀ ਚੀੜ ਦੇ ਫਰ੍ਹਿਆਂ ਵਾਂਗ ਤੇਜੀ ਨਾਲ ਬਲਣ ਲਈ ਹਨ।

ਪਤਾ ਨਹੀਂ ਤਾਈ ਕਦੋਂ ਆ ਕੇ ਉਸ ਦੇ ਕੋਲ ਖੜ੍ਹੀ ਹੋ ਗਈ ਸੀ।

"ਇਸ ਨਲਕੇ ਨੂੰ ਕੀ ਹੋ ਗਿਆ ਹੈ ?" ਉਸਨੇ ਪੁੱਛਿਆ।

"ਪਤਾ ਨਹੀਂ। ਸ਼ਾਇਦ ਉਤੇ ਕੁਝ ਅਟਕ ਗਿਆ ਲੱਗਦਾ ਹੈ।" ਤਾਈ ਨੇ ਕਿਹਾ।

"ਇਹ ਪਾਣੀ ਆਉਂਦਾ ਕਿਥੋਂ ਹੈ ?" ਉਸਨੇ ਨਲਕੇ ਵੱਲ ਇਸ਼ਾਰਾ ਕੀਤਾ।

"ਉਧਰ ਝਰਨੇ ਤੋਂ ਉਪਰੋਂ ਲਿਆ ਹੈ। ਇਥੋਂ ਦੋ ਮੀਲ ਤਾਂ ਹੋਵੇਗਾ।"

"ਨਾਲੇ ਸੁੱਕ ਗਏ ਹਨ ?" ਰਮਾ ਨੇ ਫਿਰ ਪੁੱਛਿਆ। ਉਸਨੂੰ ਜਿਵੇਂ ਪਾਰਵਤੀ ਦੇ ਕਹਿਣ ਤੇ ਯਕੀਨ ਨਹੀਂ ਹੋਇਆ ਸੀ। ਪਹਿਲਾਂ ਤਾਂ ਉਸ ਵਿਚ ਏਨਾ ਪਾਣੀ ਹੁੰਦਾ ਸੀ ਕਿ ਪਿੰਡ ਦੀ ਜ਼ਰੂਰਤ ਹੀ ਪੂਰੀ ਨਹੀਂ ਹੁੰਦੀ ਸੀ ਸਗੋਂ ਬੇਕਾਰ ਵੀ ਵਗਦਾ ਰਹਿੰਦਾ ਸੀ।

'ਹਾਂ, ਇਹ ਉਸ ਸਮੇਂ ਦੀ ਗੱਲ ਹੈ। ਹੁਣ ਤਾਂ ਪਾਣੀ ਦੇ ਲਈ ਪੂਰਾ ਪਿੰਡ ਇਸ 'ਤੇ ਨਿਰਭਰ ਹੈ। ਜੇ ਪਾਣੀ ਨਾ ਆਵੇ ਤਾਂ ਚੀਕ-ਚਿਹਾੜਾ ਪੈ ਜਾਂਦਾ ਹੈ। ਉਂਜ ਨਾਲੇ ਵਿਚ ਇਸ ਵਾਰ ਕੁਝ ਪਾਣੀ ਹੈ। ਪਰ ਹੁਣ ਨਾ ਤਾਂ ਉਸਦੀ ਦੇਖ-ਭਾਲ ਹੁੰਦੀ ਹੈ ਤੇ ਨਾ ਹੀ ਵਰਤੋਂ। ਇਸ ਲਈ ਨਦੀ ਤੋਂ ਹੀ ਪਾਣੀ ਲਿਆਉਣਾ ਪੈਂਦਾ ਹੈ। ਆ ਜਾਏਗਾ, ਇਕ-ਅੱਧ ਘੰਟੇ ਵਿਚ, ਸਰਦੀਆਂ ਵਿਚ ਪਾਣੀ ਹੀ ਕਿੰਨਾ ਚਾਹੀਦਾ ਹੁੰਦਾ ਹੈ ?"

"ਕੋਈ ਗਿਆ ਹੋਇਆ ਹੈ ਨਲਕਾ ਬਣਾਉਣ ?" ਉਸਦੀ ਸ਼ਹਿਰੀ ਮਾਨਸਿਕਤਾ ਨੇ ਕਿ ਪਾਣੀ ਨਹੀਂ ਹੈ ਉਸਨੂੰ ਬੇਚੈਨ ਕਰ ਦਿੱਤਾ ਸੀ।

"ਹਾਂ ਗਏ ਹਨ।" ਤਾਈ ਨੇ ਸੰਖੇਪ ਜਿਹਾ ਜਵਾਬ ਦਿੱਤਾ ਤੇ ਚਲ ਕੁਝ ਖਾ ਲੈ' ਕਹਿ ਕੇ ਉਸਨੂੰ ਬੁਲਾ ਕੇ ਲੈ ਗਈ।

'ਸਵੇਰ ਦੇ ਸਿਰਫ ਦਸ ਵਜੇ ਸਨ। ਮੈਦਾਨਾਂ ਦੇ ਹਿਸਾਬ ਨਾਲ ਵੀ ਨਾਸ਼ਤੇ ਦਾ ਸਮਾਂ ਸੀ ਪਰ ਪਹਾੜ ਵਿਚ ਭਾਤ ਖਾਣ ਦਾ ਸਮਾਂ ਹੋ ਗਿਆ ਸੀ। ਉਹ ਅੰਦਰ ਜਾਣ ਲੱਗੀ ਤਾਂ ਤਾਈ ਨੇ ਟੋਕਿਆ 'ਨਹੀਂ, ਉਪਰ ਚੱਲ।"

ਉਪਰ ਅਰਥਾਤ ਪੁਸ਼ਤੈਨੀ ਮਕਾਨ ਵਿਚ। ਪਿਤਾ ਜੀ ਨੇ ਮਕਾਨ ਅਲਗ ਬਣਵਾਇਆ ਸੀ। ਥੋੜ੍ਹਾ ਜਿਹਾ ਹੱਟ ਕੇ, ਥੱਲੇ ਵੱਲ। ਉਪਰ ਦਾ ਮਕਾਨ ਜਿਥੇ ਤਾਈ ਤੇ ਸੁਰਿੰਦਰ ਦਾ ਪਰਿਵਾਰ ਰਹਿੰਦਾ ਸੀ, ਇਕ ਚੌੜੀ ਪਹਾੜੀ ਚੋਟੀ ਉਤੇ ਸੀ ਜੋ ਪਿਤਾ ਜੀ ਦੇ ਮਕਾਨ ਤੋਂ ਉਪਰ ਪੌੜੀ ਦੇ ਅਗਲੇ ਡੰਡੇ ਵਾਂਗ ਸੀ। ਉਸ ਤੋਂ ਬਾਅਦ ਥੋੜ੍ਹੀ ਉਚਾਈ ਉਤੇ ਚੋਟੀ ਸੀ, ਜੋ ਸੱਜੇ ਪਾਸੇ ਵੱਲ ਵੱਧਦੀ ਹੋਈ ਪਹਾੜਾਂ ਦੀ ਮੁੱਖ ਲੜੀ ਵਿਚ ਮਿਲ ਜਾਂਦੀ ਸੀ। ਚੋਟੀ ਦੇ ਦੂਜੇ ਪਾਸੇ ਪਾਰਵਤੀ ਦਾ ਪਿੰਡ ਖਰਕੌਨ ਸੀ ਤੇ ਥੱਲੇ ਖਰਕੌਨ ਦਾ ਗਧੇਰਾ, ਜੋ ਅੰਤ ਘੁੰਮ ਕੇ ਉਨ੍ਹਾਂ ਦੇ ਪਿੰਡ ਦੀ ਘਾਟੀ ਵਿਚ ਹੀ ਖੱਬੇ ਪਾਸੇ ਰਾਮਗੰਗਾ ਵਿਚ ਆ ਮਿਲਦਾ ਸੀ।

ਥੱਲੇ ਵਾਲੇ ਮੁਹੱਲੇ ਵਿਚ ਪੰਜ ਮਕਾਨ ਸਨ—ਦੋ ਆਮ੍ਹਣੇ ਤੇ ਤਿੰਨ ਸਾਮ੍ਹਣੇ। ਕਿਨਾਰੇ ਤੇ ਇਕ ਚੌੜਾ ਵਿਹੜਾ ਜਿਹਾ ਬਣ ਗਿਆ ਸੀ ਤੇ ਵਿਚਕਾਰ ਭੀੜੀ ਜਿਹੀ ਗਲੀ। ਪਿੰਡ ਆਉਣ ਦਾ ਮੁਖ ਰਸਤਾ ਜੋ ਪੱਛਮ ਵੱਲ ਆਉਂਦਾ ਸੀ, ਇਸੇ ਵਿਹੜੇ ਵਿਚ ਆ ਕੇ ਮਿਲਦਾ ਸੀ। ਉਨ੍ਹਾਂ ਦਾ ਮਕਾਨ ਤਿੰਨ ਮਕਾਨਾਂ ਦੀ ਕਤਾਰ ਵਿਚ ਆਖਰੀ ਸੀ।

ਇਹ ਮਕਾਨ ਉਨ੍ਹਾਂ ਦੇ ਦਾਦਾ ਜੀ ਨੇ ਸੰਨ 30 ਦੇ ਆਸਪਾਸ ਬਣਵਾਇਆ ਸੀ। ਉਦੋਂ ਉਹ ਮੇਰਠ ਵਿਚ ਕੰਮ ਕਰਦੇ ਸਨ—ਇਕ ਬੈਂਕ ਵਿੱਚ। ਉਸ ਤੋਂ ਪਹਿਲਾਂ ਤਾਈ ਦੱਸਦੀ ਹੈ ਕਿ ਇਹ ਮਕਾਨ ਦੋ ਖ਼ਾਨਿਆਂ ਦੇ ਇਕ ਛੋਟੇ ਕਮਰੇ ਵਰਗਾ ਸੀ ਜਿਸਦੇ ਪਹਿਲੇ ਕਮਰੇ ਵਿਚ ਰੋਟੀ ਬਣਦੀ ਸੀ ਤੇ ਅੰਦਰ ਲੋਕ ਰਹਿੰਦੇ ਸਨ। ਦਾਦਾ ਜੀ ਨੇ ਇਸ ਨੂੰ ਦੁਮੰਜ਼ਲਾ ਤੇ ਦੋ ਖ਼ਾਨੇ ਦਾ ਬਣਵਾਇਆ ਸੀ। ਮਕਾਨ ਦਾ ਨਕਸ਼ਾ ਬੜਾ ਆਮ ਜਿਹਾ ਸੀ। ਇਕ ਚਤਰਭੁਜ ਸਮਝੋ, ਜਿਸਦੀ ਲੰਬਾਈ ਚੌੜਾਈ ਤੋਂ ਲਗਭਗ ਦੁੱਗਣੀ ਸੀ। ਇਹ ਚਤਰਭੁਜ ਦੋ ਚਕੋਰ ਟੁੱਕੜਿਆਂ ਵਿਚ ਵੰਡਿਆ ਹੋਇਆ ਸੀ ਤੇ ਇਨ੍ਹਾਂ ਟੁੱਕੜਿਆਂ ਉਤੇ ਫਿਰ ਦੋ-ਦੋ ਕਮਰੇ ਬਣੇ ਹੋਏ ਸਨ। ਉਪਰ ਦੀ ਮੰਜ਼ਲ ਵਿਚ ਏਨਾ ਫ਼ਰਕ ਸੀ ਕਿ ਉਥੋਂ ਮੁੱਖ ਦਰਵਾਜ਼ਾ ਮਕਾਨ ਦੇ ਠੀਕ ਵਿਚੋ ਵਿਚ ਖੁੱਲ੍ਹਦਾ ਸੀ, ਜੋ ਪੱਥਰਾਂ ਦੀਆਂ ਚੌੜੀਆਂ ਪੌੜੀਆਂ ਨਾਲ ਜੁੜਿਆ ਹੋਇਆ ਸੀ। ਉਤੇ ਸਿੱਧਾ ਪ੍ਰਵੇਸ਼ ਲੰਬੇ ਹਾਲ ਵਰਗੇ ਕਮਰੇ ਵਿਚ ਹੁੰਦਾ ਸੀ, ਜਿਸ ਵਿਚ ਸਾਮ੍ਹਣੇ ਮੁੱਖ ਦਰਵਾਜ਼ੇ ਦੇ ਦੋਨੋਂ ਪਾਸੇ ਦੋ ਬਾਰੀਆਂ ਜਾਂ ਝਰੋਖੇ ਸਨ ਤੇ ਖੱਬੇ ਪਾਸੇ ਉੱਤਰ ਦਿਸ਼ਾ ਵਿਚ ਵੀ ਇਕ ਝਰੋਖਾ ਜਾਂ ਆਲਾ ਸੀ। ਇਸ ਝਰੋਖੇ ਦਾ ਖੁੱਲ੍ਹਣਾ ਬਾਈਸਕੋਪ ਦੀ ਬਾਰੀ ਖੁੱਲ੍ਹਣ ਵਾਂਗ ਸੀ—ਦੇਖੋ ਦੇਖੋ ਉੱਚਾ ਹਿਮਾਲਾ ਦੇਖੋ। ਬਰਫ਼ ਦਾ ਸਾਮਰਾਜ ਦੇਖੋ ? ਪੰਚੂਲੀ ਤੇ ਤ੍ਰਿਸ਼ੂਲ ਪਰਬਤ-ਲੜੀਆਂ ਵੀ ਦੇਖੋ।

ਸਾਰਾ ਪਿੰਡ ਇਸੇ ਤਰ੍ਹਾਂ ਤਿੰਨ ਮੁਹੱਲਿਆਂ ਵਿਚ ਵੰਡਿਆ ਹੋਇਆ ਸੀ। ਵਿਚਕਾਰ ਦੇ ਮੁਹੱਲੇ ਵਿਚ ਚਾਰ ਮਕਾਨ ਸਨ ਜੋ ਇਕੋ ਹੀ ਕਤਾਰ ਵਿਚ ਸਨ। ਉਪਰ ਦੇ ਮੁਹੱਲੇ ਵਿਚ ਦੇਖਿਆ ਜਾਏ ਤਾਂ ਦੋ ਹੀ ਮਕਾਨ ਸਨ, ਪਰ ਉਥੋਂ ਦਾ ਇਕ ਇਕ ਮਕਾਨ ਦੋ-ਦੋ ਮਕਾਨਾਂ ਦੇ ਬਰਾਬਰ ਸੀ, ਜਿਸ ਵਿਚ ਦੋ-ਦੋ ਪਰਿਵਾਰ ਰਹਿੰਦੇ ਸਨ। ਦੋ ਮਕਾਨ ਹੁਣੇ ਹੀ ਬਣੇ ਸਨ ਤੇ ਉਨ੍ਹਾਂ ਦੇ ਮੂੰਹ ਪੱਛਮ ਵੱਲ ਮਾਨੀਲਾ ਦੀ ਧਾਰ ਵੱਲ ਸਨ।

ਇਸ ਵੇਲੇ ਉਨ੍ਹਾਂ ਦਾ ਪੁਸ਼ਤੈਨੀ ਮਕਾਨ ਪਿੰਡ ਦਾ ਲਗਭਗ ਸਭ ਤੋਂ ਖਰਾਬ ਮਕਾਨ ਸੀ। ਉਸ ਤੋਂ ਬਾਅਦ ਧਿਆਨ ਸਿੰਘ ਚਾਚੇ ਦਾ ਮਕਾਨ ਤੇ ਫਿਰ ਖਿਮਾਨੰਦ ਤਾਇਆ ਜੀ ਦਾ ਸੀ। ਭਾਵੇਂ ਉਨ੍ਹਾਂ ਦਾ ਮਕਾਨ ਅਨੰਤ ਕਾਲ ਤੋਂ ਉਥੇ ਖੜਾ ਲੱਗਦਾ ਸੀ ਤਾਂ ਵੀ ਨਾ ਤਾਂ ਉਹ ਪੁਰਾਣਾ ਲੱਗਦਾ ਸੀ ਤੇ ਨਾ ਹੀ ਨਵਾਂ। ਸ਼ਾਇਦ ਸਮੇਂ ਤੇ ਕੀਤੀ ਜਾਣ ਵਾਲੀ ਸਫ਼ੈਦੀ ਤੇ ਦੇਖ-ਭਾਲ ਨੇ ਉਸਨੂੰ ਬੁੱਢਾ ਹੋਣ ਤੋਂ ਬਚਾ ਲਿਆ ਸੀ। ਉਨ੍ਹਾਂ ਦੇ ਮਕਾਨ ਦੀ ਉੱਤਰ ਦਿਸ਼ਾ ਵਾਲੀ ਕੰਧ ਝੁਕ ਜਾਣ ਦੇ ਕਾਰਣ ਇਕ ਵਾਰ ਪੂਰੀ ਤਰ੍ਹਾਂ ਢਾਹ ਕੇ ਨਵੇਂ ਸਿਰੇ ਤੋਂ ਬਣਵਾਈ ਜਾ ਚੁੱਕੀ ਸੀ। ਛੱਤ ਦੀ ਮੁਰੰਮਤ ਤਾਂ ਸ਼ਾਇਦ ਕਈ ਵਾਰ ਹੋ ਚੁੱਕੀ ਹੋਵੇਗੀ। ਇਕ ਵਾਰੀ ਹਨੇਰੀ ਵਿਚ ਤਾਂ ਸੁਣਿਆ ਅੱਧੀ ਛੱਤ ਹੀ ਉੱਡ ਗਈ ਸੀ। ਇਹ ਉਨ੍ਹਾਂ ਦੇ ਮਕਾਨ ਦਾ ਹੀ ਨਹੀਂ ਸਾਰੇ ਪਹਾੜੀ ਮਕਾਨਾਂ ਦਾ ਨਕਸ਼ਾ ਹੈ। ਉਪਰ ਦੀ ਮੰਜ਼ਲ ਦੇ ਅੰਦਰ ਦੇ ਕਮਰਿਆਂ ਵਿਚ ਕਿਧਰੇ ਵੀ ਕੋਈ ਬਾਰੀ ਜਾਂ ਝਰੋਖੇ ਦਾ ਰਿਵਾਜ਼ ਨਹੀਂ ਹੁੰਦਾ। ਹਾਂ, ਛੱਤ ਵਿਚ ਇਕ ਮੋਰੀ ਜ਼ਰੂਰੀ ਹੁੰਦੀ ਹੈ, ਜੋ ਹਨੇਰੇ ਕਮਰੇ ਵਿਚ ਥੋੜ੍ਹਾ ਬਹੁਤ ਚਾਨਣ ਕਰ ਦੇਂਦੀ ਹੈ। ਜਦੋਂ ਉਹ ਛੋਟੀ ਸੀ ਉਸਨੂੰ ਇਹ ਝਰੋਖਾ ਜੋ ਇਕ ਪੱਥਰ ਨੂੰ ਖਿਸਕਾਉਣ ਨਾਲ ਖੁਲ੍ਹਦਾ, ਬਹੁਤ ਚੰਗਾ ਲਗਦਾ ਸੀ। ਜਦ ਪੱਥਰ ਖਿਸਕਦਾ,

ਸੂਰਜ ਦੀ ਰੌਸ਼ਨੀ ਕਿਸੇ 'ਸਪਾਟ ਲਾਈਟ' ਵਾਂਗ ਗੋਲ ਚੰਨ ਵਰਗੀ ਅੰਦਰ ਆ ਜਾਂਦੀ। ਉਸ ਰੌਸ਼ਨੀ ਵਿਚ ਅਨੰਤ ਕਣ ਨੱਚ ਰਹੇ ਹੁੰਦੇ ਤੇ ਉਹ ਉੱਛਲ-ਉੱਛਲ ਕੇ ਉਨ੍ਹਾਂ ਨੂੰ ਫੜਨ ਦਾ ਦੇਰ ਤਕ ਯਤਨ ਕਰਦੀ ਰਹਿੰਦੀ ਸੀ।

ਬਚਪਨ ਤੋਂ ਬਾਅਦ ਇਕ ਲੰਬਾ ਵਕਫ਼ਾ ਰਿਹਾ—ਲਗਭਗ ਵੀਹ ਵਰ੍ਹਿਆਂ ਦਾ। ਜਦੋਂ ਪਿਤਾ ਜੀ ਮਕਾਨ ਬਣਾ ਰਹੇ ਸਨ ਉਦੋਂ ਉਹ ਆਈ ਸੀ। ਉਦੋਂ ਤਕ ਪਿੰਡ ਆਉਣਾ ਕੋਈ ਮੁਸ਼ਕਲ ਕੰਮ ਨਹੀਂ ਰਹਿ ਗਿਆ ਸੀ। ਮੋਟਰ ਸੜਕ ਚੌਖੂਟੀਆ ਤਕ ਆਉਂਦੀ ਸੀ। ਹੁਣ ਤਾਂ ਕਰਣ ਪ੍ਰਯਾਗ ਤੱਕ ਜਾਂਦੀ ਹੈ। ਜਦੋਂ ਉਹ ਪਹਿਲੀ ਵਾਰ ਪਿੰਡ ਆਈ ਸੀ ਉਦੋਂ ਕਿਵੇਂ ਆਈ ਉਸਨੂੰ ਯਾਦ ਨਹੀਂ। ਪਰ ਜਦੋਂ ਵਾਪਸ ਜਾ ਰਹੀ ਸੀ, ਉਸਨੂੰ ਯਾਦ ਹੈ ਪਿਤਾ ਜੀ ਉਸਨੂੰ ਘੋੜੇ ਉੱਤੇ ਲੈ ਗਏ ਸਨ, ਜਿਸ ਉਤੇ ਕਦੀ ਕਦੀ ਉਹ ਵੀ ਨਾਲ ਬੈਠ ਜਾਂਦੇ ਸਨ। ਪਰ ਜ਼ਿਆਦਾਤਰ ਉਹ ਇਕੱਲੀ ਹੀ ਘੋੜੇ ਉਤੇ ਬੈਠ ਕੇ ਗਈ ਸੀ। ਉਹ ਬਿਲਕੁਲ ਡਰੀ ਨਹੀਂ ਸੀ। ਉਂਝ ਪਹਾੜ ਹੋਣ ਦੇ ਬਾਵਜੂਦ ਉਨ੍ਹਾਂ ਦੇ ਪਿੰਡ ਤੋਂ ਭਿਕਆਸੈਣ ਤਕ ਦਾ ਰਸਤਾ, ਜਿਥੋਂ ਤਕ ਉਨ੍ਹਾਂ ਦਿਨਾਂ ਵਿਚ ਮੋਟਰ ਆਉਂਦੀ ਸੀ, ਘੱਟੋ-ਘੱਟ ਸਮਤਲ ਸੀ। ਰਸਤਾ ਕੱਚਾ ਤਾਂ ਸੀ ਪਰ ਯਾਤਰਾ-ਮਾਰਗ ਹੋਣ ਦੇ ਕਾਰਨ ਕਾਫੀ ਚੌੜਾ ਤੇ ਚੰਗਾ ਬਣਿਆ ਹੋਇਆ ਸੀ। ਇਹ ਘੋੜਿਆਂ ਦੇ ਚਲਣ ਦਾ ਮਾਰਗ ਸੀ। ਕਿਸੇ ਜ਼ਮਾਨੇ ਵਿਚ ਲੋਕ ਹਰਿਦਵਾਰ ਤੋਂ ਬਦਰੀਨਾਥ ਚੱਲ ਕੇ ਇਸੇ ਰਸਤੇ ਤੋਂ ਮੁੜਦੇ ਸਨ। ਇਸ ਤਰ੍ਹਾਂ ਪੂਰੀ ਪਰਕਰਮਾ ਹੋ ਜਾਂਦੀ ਸੀ। ਪਰ ਉਸਨੇ ਉਹ ਸਭ ਨਹੀਂ ਦੇਖਿਆ ਹੈ। ਹਾਂ, ਇਕ-ਅੱਧ ਜਗ੍ਹਾ ਉਸਨੇ ਕੁਝ ਧਰਮਸਾਲਾਵਾਂ ਦੇਖੀਆਂ ਹਨ ਜੋ ਹੁਣ ਉਜਾੜ ਹਨ ਜਾਂ ਅੱਧੀਆਂ ਢਹਿ ਗਈਆਂ ਹਨ। ਇਕ ਧਰਮਸ਼ਾਲਾ ਉਨ੍ਹਾਂ ਦੇ ਪਿੰਡ ਤੋਂ ਦੋ ਮੀਲ ਥੱਲੇ ਵੱਲ ਹੈ ਜੋ ਕਿਸੇ ਬਸੰਤੀ ਦੇਵੀ ਨੇ ਬਣਵਾਈ ਹੈ। ਇਹ ਧਰਮਸ਼ਾਲਾ ਆਧੁਨਿਕ ਕਿਸਮ ਦੀ ਹੈ। ਦੁਮੰਜ਼ਲਾ ਇਮਾਰਤ ਵਿਚ ਇਕ ਵਰਾਂਡਾ ਹੈ। ਇਹੋ ਜਿਹੀ ਇਮਾਰਤ ਜਿਸ ਤਰ੍ਹਾਂ ਦੀ ਬ੍ਰਿਟਿਸ਼ ਰਾਜ ਵਿਚ ਸਰਵੇਂਟ ਕਵਾਟਰਾਂ ਲਈ ਬਣਾਈ ਜਾਂਦੀ ਸੀ। ਨਹੀਂ ਤਾਂ ਜ਼ਿਆਦਾਤਰ ਧਰਮਸ਼ਾਲਾਵਾਂ ਜੋ ਪਤਾ ਨਹੀਂ ਕਦੋਂ ਬਣਾਈਆਂ ਗਈਆਂ ਸਨ, ਪੱਥਰ ਦੀ ਬਿਨਾਂ ਦਰਵਾਜ਼ੇ ਵਾਲੀ ਮੁਸ਼ਕਲ ਨਾਲ ਪੰਜ ਫੁੱਟ ਉੱਚੀ ਦੋ ਰਸਤਿਆਂ ਵਾਲੀ ਸੁਰੰਗ ਦੇ ਮਾਰਗ ਵਰਗੀਆਂ ਹੁੰਦੀਆਂ ਸਨ।

ਉਸਨੂੰ ਲੱਗਦਾ ਹੈ ਉਸਨੇ ਕਦੀ ਵੀ ਇਸ ਵਾਤਾਵਰਣ ਨਾਲ ਆਪਣੇ ਆਪ ਨੂੰ ਮਾਨਸਿਕ ਰੂਪ ਨਾਲ ਨਹੀਂ ਜੋੜਿਆ ਹੈ। ਜਦੋਂ ਵੀ ਉਹ ਇਨ੍ਹਾਂ ਚੀਜ਼ਾਂ ਨੂੰ ਦੇਖਦੀ ਹੈ, ਉਸ ਨੂੰ ਹੈਰਾਨੀ ਹੀ ਵਧੇਰੇ ਹੁੰਦੀ ਹੈ। ਇਸ ਸਭ ਕੁਝ ਤੇ ਉਸਦੇ ਵਿਚਕਾਰ ਇਕ ਖਾਈ ਹੈ ਜੋ ਸਮੇਂ ਤੇ ਵਿਦਿਆ ਨੇ ਬਣਾਈ ਹੈ। ਇਥੇ ਉਸਦਾ ਕੀ ਹੈ ? ਉਹ ਇਥੇ ਕਿਸ ਚੀਜ਼ ਨਾਲ ਆਪਣੇ ਆਪ ਨੂੰ ਜੋੜ ਸਕਦੀ ਹੈ ? ਹੋ ਸਕਦਾ ਹੈ ਉਸਦੀਆਂ ਜੜ੍ਹਾਂ ਇਥੇ ਹੋਣ, ਪਰ ਇਸ ਨਾਲ ਕੀ ਫ਼ਰਕ ਪੈਂਦਾ ਹੈ। ਕਿਹੜਾ ਆਦਮੀ ਇਸ ਤਰ੍ਹਾਂ ਦਾ ਹੈ ਅੱਜ ਦੇ ਦਿਨ, ਜੋ ਇਹ ਕਹਿ ਸਕੇ ਕਿ ਉਹ ਉਸੇ ਜਗ੍ਹਾ ਰਹਿ ਰਿਹਾ ਹੈ ਜਿਥੇ ਮੂਲ ਰੂਪ ਵਿਚ ਉਸਦੇ ਆਦਿ ਮਨੁੱਖ ਦਾ ਜਨਮ ਹੋਇਆ। ਕੀ ਅਰਥ ਹੈ ਇਸ ਭਾਵਕਤਾ ਦਾ ! ਆਦਮੀ—ਇਕ ਤਰ੍ਹਾਂ ਨਾਲ ਪੂਰੀ ਪ੍ਰਕਿਰਤੀ ਦਾ ਹੀ ਨਿਯਮ ਹੈ ਕਿ ਅੱਗੇ ਨਿਕਲ ਚੁੱਕੀ ਚੀਜ਼ ਪਿੱਛੇ ਨਹੀਂ ਮੁੜਦੀ। ਉਂਜ ਇਹ ਪਿੰਡ

ਵੀ ਬਦਲਦੇ ਹਨ ਪਰ ਉਸ ਗਤੀ ਨਾਲ ਨਹੀਂ ਜਿੰਨਾ ਕਿ ਉਹ ਬਦਲ ਚੁੱਕੀ ਹੈ। ਮੰਨ ਲਵੋ ਕੱਲ੍ਹ ਨੂੰ ਉਹ ਇਥੇ ਰਹਿਣ ਵੀ ਲੱਗ ਪਏ ਤਾਂ ਵੀ ਇਥੇ ਉਹ ਕੀ ਕਰ ਲਵੇਗੀ ? ਆਦਮੀ ਸਿਰਫ਼ ਆਪਣੇ ਇਤਿਹਾਸ ਦੇ ਬਲ ਤੇ ਤਾਂ ਜੀ ਨਹੀਂ ਸਕਦਾ। ਨਾ ਹੀ ਜੁੜਨ ਦੇ ਲਈ ਸਿਰਫ ਖ਼ੂਨ ਦੇ ਰਿਸ਼ਤੇ ਹੀ ਕਾਫੀ ਹੁੰਦੇ ਹਨ। ਉਸਨੇ 'ਗਾਇਨੀ' ਵਿਚ ਪੋਸਟ ਗ੍ਰੇਜੂਏਸ਼ਨ ਕੀਤੀ ਹੈ। ਜਦੋਂ ਤਕ ਕਿ ਇਥੇ ਇਕ ਆਧੁਨਿਕ 'ਮੈਟਰਨਿਟੀ' ਹਸਪਤਾਲ ਨਹੀਂ ਬਣ ਜਾਂਦਾ ਉਹ ਕੀ ਆਪਣੇ 'ਟੈਲੇਂਟ' ਨੂੰ ਬਰਬਾਦ ਨਹੀਂ ਕਰੇਗੀ ? ਨਹੀਂ, ਇਸ ਤਰ੍ਹਾਂ ਦੀ ਆਤਮਹੱਤਿਆ ਵਿਚ ਉਹ ਵਿਸ਼ਵਾਸ ਨਹੀਂ ਕਰਦੀ। ਇਥੋਂ ਲਈ ਇਕ ਮਿਡਵਾਈਫ ਵੀ ਜੇ ਉਹ ਵਕਤ ਉਤੇ ਮਿਲ ਜਾਏ, ਤਾਂ ਕਾਫੀ ਹੈ।

ਪਿਛਲੇ ਪੰਜ ਵਰ੍ਹਿਆਂ ਵਿਚ ਕੁਝ ਨਹੀਂ ਤਾਂ ਸੱਤ-ਅੱਠ ਵਾਰ ਇਥੇ ਆਈ ਪਰ ਥੋੜ੍ਹੇ ਦਿਨਾਂ ਤੋਂ ਬਾਅਦ ਕਦੀ ਵੀ ਉਸਦਾ ਦਿਲ ਨਹੀਂ ਲੱਗਾ—ਪਿਤਾ ਜੀ ਹੋਣ ਦੇ ਬਾਵਜੂਦ। ਇਥੋਂ ਦਾ ਘੋਰ ਸੰਨਾਟਾ ਤਾਂ ਉਸਨੂੰ ਬਿਲਕੁਲ ਪਸੰਦ ਨਹੀਂ। ਜ਼ਿੰਦਗੀ ਦਾ ਅਰਥ ਇਸ ਤਰ੍ਹਾਂ ਦੀ ਸਥਿਰਤਾ ਵਿਚ ਦਫ਼ਨ ਹੋਣਾ ਨਹੀਂ ਹੈ, ਜਿਥੇ ਆਪਣੀ ਵਲੋਂ ਜਿਵੇਂ ਕੁਝ ਹੁੰਦਾ ਹੀ ਨਾ ਹੋਵੇ। ਆਦਮੀ ਦੀ ਭੂਮਿਕਾ ਪ੍ਰਕਿਰਤੀ ਦਾ ਸਥਿਰ ਹਿੱਸਾ ਹੋਣਾ ਨਹੀਂ ਹੈ ਤੇ ਨਾ ਹੀ ਉਹ ਕਦੀ ਹੋਇਆ ਹੈ। ਆਦਮੀ ਸਦਾ ਪ੍ਰਕਿਰਤੀ ਵਿਚ ਦਖ਼ਲ ਦਿੰਦਾ ਰਿਹਾ ਹੈ ਤੇ ਉਸਨੂੰ ਆਪਣੇ ਅਨੁਕੂਲ ਬਣਾਉਂਦਾ ਰਿਹਾ ਹੈ। ਪਰ ਇਥੇ ਜਿਵੇਂ ਹਰ ਚੀਜ਼ ਆਪਣੇ ਆਪ ਚਲਦੀ ਹੈ, ਅਰਥਾਤ ਪ੍ਰਕਿਰਤੀ ਕਰਦੀ ਹੈ—ਸਵੇਰ, ਦੁਪਹਿਰ, ਸ਼ਾਮ। ਗਰਮੀ, ਬਰਸਾਤ ਤੇ ਠੰਢ। ਜੇ ਕਦੀ ਪ੍ਰਕਿਰਤੀ ਗੜਬੜਾਉਂਦੀ ਹੈ, ਤਾਂ ਸਭ ਕੁਝ ਗੜਬੜਾ ਜਾਂਦਾ ਹੈ। ਫ਼ਸਲਾਂ ਉਗਦੀਆਂ ਹਨ, ਤਾਂ ਇਸ ਲਈ ਕਿਉਂਕਿ ਪ੍ਰਕਿਰਤੀ ਨੇ ਉਨ੍ਹਾਂ ਦਾ ਵੇਲਾ ਨਿਸ਼ਚਿਤ ਕੀਤਾ ਹੋਇਆ ਹੈ। ਗਾਵਾਂ ਦੁੱਧ ਦੇਂਦੀਆਂ ਹਨ ਤਾਂ ਇਸ ਲਈ ਕਿਉਂਕਿ ਉਹ ਵੀ ਪ੍ਰਕਿਰਤੀ ਦਾ ਹੀ ਨਿਯਮ ਹੈ। ਇਹ ਸੱਚ ਹੈ ਕਿ ਇਕ ਆਦਮੀ ਜਾਂ ਮਨੁੱਖ, ਸਮਾਜ ਦਾ ਇਕ ਹਿੱਸਾ, ਸਾਰੀ ਦੀ ਸਾਰੀ ਵਿਕਾਸ-ਯਾਤਰਾ ਨੂੰ ਆਪਣੇ ਆਪ ਵਿਚ ਪੂਰੀ ਨਹੀਂ ਕਰ ਸਕਦਾ। ਪਰ ਸੰਪੂਰਣ ਮਾਨਵ-ਸਮਾਜ ਨੇ, ਮਾਨਵ-ਸੱਭਿਅਤਾ ਨੇ ਜੋ ਕੁਝ ਦਿੱਤਾ ਹੈ, ਜੋ ਕੁਝ ਪ੍ਰਾਪਤ ਕੀਤਾ ਹੈ, ਉਸਨੂੰ ਤਾਂ ਥੋੜ੍ਹਾ ਬਹੁਤ ਅਪਣਾ ਸਕਦਾ ਹੈ।

ਜਦੋਂ ਉਹ ਬਚਪਨ ਤੋਂ ਬਾਅਦ ਪੰਜ ਵਰ੍ਹੇ ਪਹਿਲਾਂ ਪਿੰਡ ਆਈ ਤਾਂ ਉਸਨੂੰ ਸਭ ਕੁਝ ਬੜਾ ਰੁਮਾਂਟਿਕ ਲੱਗਾ ਸੀ। ਬਚਪਨ ਦੀਆਂ ਯਾਦਾਂ, ਜੋ ਉਮਰ ਦੇ ਬੀਤਣ ਨਾਲ ਕਿੱਧਰੇ ਦੱਬ ਗਈਆਂ ਸਨ, ਅਚਾਨਕ ਉਭਰ ਆਈਆਂ ਸਨ। ਉਦੋਂ ਸਭ ਕੁਝ ਸੁੰਦਰ ਹੀ ਸੁੰਦਰ ਸੀ, ਪਰ ਅੱਜ ਬਹੁਤ ਕੁਝ ਬਦਲ ਗਿਆ ਸੀ। ਹੋ ਸਕਦਾ ਹੈ ਲੋਕ ਸਿੱਧੇ ਹੋਣ, ਸਰਲ ਹੋਣ, ਪਰ ਜੀਵਨ ਦੇ ਪ੍ਰਤੀ ਉਨ੍ਹਾਂ ਦਾ ਦ੍ਰਿਸ਼ਟੀਕੋਣ ਉਸਨੂੰ ਅਖਰਣ ਲੱਗ ਪਿਆ ਹੈ—ਭਿਣਭਿਣਾਉਂਦੀਆਂ ਮੱਖੀਆਂ ਤੇ ਖਟਮਲ, ਪਿੰਡ ਦੇ ਅੰਦਰ ਜਾਣ ਦੇ ਰਸਤੇ ਉਤੇ ਅੱਧਾ ਮੀਲ ਤਕ ਗੰਦਗੀ ਹੀ ਗੰਦਗੀ ਤੇ ਬਦਬੂ, ਉਸਦੇ ਥੋੜ੍ਹੇ ਬਹੁਤ ਪ੍ਰਕਿਰਤੀ ਪ੍ਰਤੀ ਪਿਆਰ ਦੇ ਰਸਤੇ ਵਿਚ ਰੁਕਾਵਟ ਬਣਨ ਲੱਗ ਪਏ ਸਨ।

ਰੋਟੀ ਕੋਠੜੀ ਵਿਚ ਬਣਾਈ ਗਈ ਸੀ। ਉਸਨੂੰ ਸਭ ਤੋਂ ਜ਼ਿਆਦਾ ਹੈਰਾਨੀ

ਇਸ ਗੱਲ ਦੀ ਹੋਈ ਕਿ ਤਾਈ ਨੇ ਕੱਪੜੇ ਉਤਾਰ ਕੇ ਭਾਤ ਨਹੀਂ ਪਕਾਇਆ ਸੀ। ਇਕ ਜ਼ਮਾਨੇ ਵਿਚ ਇਹ ਸੋਚ ਸਕਣਾ ਵੀ ਅਸੰਭਵ ਸੀ। ਇਥੋਂ ਤੱਕ ਕਿ ਪਿਤਾ ਜੀ ਤਾਂ ਆਖਰੀ ਵੇਲੇ ਤੱਕ ਬਿਨਾਂ ਕੱਪੜੇ ਉਤਾਰੇ ਰੋਟੀ ਖਾਂਦੇ ਹੀ ਨਹੀਂ ਸਨ ਭਾਵੇਂ ਕਿੰਨੀ ਵੀ ਠੰਢ ਹੋਵੇ। ਭਵਾਲੀ ਵਿਚ ਉਹ ਆਪ ਰੋਟੀ ਪਕਾਉਂਦੇ ਸਨ ਤੇ ਉਨ੍ਹਾਂ ਨੂੰ ਖਿਲਾਂਦੇ ਸਨ। ਬੱਚਿਆਂ ਨੂੰ, ਉਸਨੂੰ ਯਾਦ ਹੈ, ਰਸੋਈ ਘਰ ਵਿਚ ਖਿੱਚੀ ਮਿੱਟੀ ਦੀ ਸੀਮਾ-ਰੇਖਾ ਨੂੰ ਲੰਘਣ ਦੀ ਮਨਾਹੀ ਸੀ। ਦੁਬਾਰਾ ਜਦੋਂ ਵੀ ਕੋਈ ਚੀਜ਼ ਮੰਗਣੀ ਹੁੰਦੀ, ਉਸ ਸੀਮਾ ਦੇ ਬਾਹਰ ਹੀ ਥਾਲੀ ਨੂੰ ਨਹੀਂ ਰੱਖਣਾ ਹੁੰਦਾ ਸੀ, ਸਗੋਂ ਜਦੋਂ ਪਿਤਾ ਜੀ ਰੋਟੀ ਪਾ ਰਹੇ ਹੋਣ ਤਾਂ ਥਾਲੀ ਤੋਂ ਹੱਥ ਵੀ ਦੂਰ ਰੱਖਣਾ ਹੁੰਦਾ ਸੀ। ਨਹੀਂ ਤਾਂ ਪੂਰੀ ਰਸੋਈ ਜੂਠੀ ਹੋ ਜਾਂਦੀ ਸੀ ਤੇ ਪਿਤਾ ਜੀ ਰੋਟੀ ਖਾਣੀ ਛੱਡ ਦੇਂਦੇ ਸਨ, ਜਾਂ ਆਪਣੇ ਲਈ ਰੋਟੀ ਦੁਬਾਰਾ ਬਣਾਉਂਦੇ ਸਨ। ਪਿਤਾ ਜੀ ਨੇ ਇਹ ਨਿਯਮ ਸਖ਼ਤੀ ਨਾਲ ਆਪਣੇ ਆਖਰੀ ਵੇਲੇ ਤਕ ਕਾਇਮ ਰਖਿਆ ਸੀ। ਇਥੋਂ ਤਕ ਕਿ ਜਦੋਂ ਉਸ ਨੂੰ ਮਾਹਵਾਰੀ ਆਈ ਹੁੰਦੀ ਤਾਂ ਉਸਨੂੰ ਅਲਗ ਰਹਿਣਾ ਪੈਂਦਾ ਸੀ, ਨਹੀਂ ਤਾਂ ਪਿਤਾ ਜੀ ਨੂੰ ਭਿੱਟ ਹੋ ਜਾਣ ਦਾ ਖਤਰਾ ਰਹਿੰਦਾ ਸੀ, ਜਿਵੇਂ ਕਦੀ ਉਨ੍ਹਾਂ ਨੂੰ ਪਿੱਤ ਵਾਂਗ ਦਾਣੇ ਨਿਕਲ ਆਉਂਦੇ ਤੇ ਕਦੀ ਉਹ ਬਿਮਾਰ ਹੋ ਜਾਂਦੇ।

ਖਾਣਾ ਖਾ ਕੇ ਉਹ ਵੱਡੇ ਵਿਹੜੇ ਵਿਚ, ਜਿਥੇ ਥੱਲੇ ਵਾਲੇ ਮੁਹੱਲੇ ਦੇ ਸਾਰੇ ਲੋਕ ਧੁੱਪ ਸੇਕਿਆ ਕਰਦੇ ਸਨ, ਜਾ ਕੇ ਬੈਠਣ ਦੀ ਥਾਂ, ਆਪਣੇ ਵਿਹੜੇ ਦੇ ਸਾਮ੍ਹਣੇ ਦੇ ਬਨੇਰੇ ਉੱਤੇ ਜਾ ਕੇ ਬੈਠ ਗਈ ਸੀ। ਸਾਮ੍ਹਣੇ ਅੰਦਰ ਚੋਟੀਆਂ ਨਜ਼ਰ ਆ ਰਹੀਆਂ ਸਨ। ਪਿਤਾ ਜੀ ਨੇ ਪਿਛਲੀ ਵਾਰ ਉਸਨੂੰ ਦੱਸਿਆ ਸੀ ਕਿ ਇਹ ਹੈ ਪੰਚੂਲੀ ਤੇ ਉਹ ਤ੍ਰਿਸ਼ੂਲ। ਪਰ ਅੱਜ ਫਿਰ ਉਹ ਉਨ੍ਹਾਂ ਵਿਚ ਫ਼ਰਕ ਕਰ ਸਕਣ ਵਿਚ ਅਸਮਰਥ ਸੀ। ਇਸ ਦਾ ਕਾਰਣ ਸ਼ਾਇਦ ਇਹ ਸੀ ਕਿ ਦੋਨਾਂ ਲੜੀਆਂ ਦੀਆਂ ਤਿੰਨ-ਤਿੰਨ ਚੋਟੀਆਂ ਨਜ਼ਰ ਆ ਰਹੀਆਂ ਸਨ, ਇਸ ਲਈ ਇਨ੍ਹਾਂ ਵਿਚੋਂ ਕੋਈ ਵੀ ਤ੍ਰਿਸ਼ੂਲ ਦੀ ਚੋਟੀ ਹੋ ਸਕਦੀ ਸੀ ਤੇ ਉਸਨੂੰ ਏਨਾ ਯਾਦ ਨਹੀਂ ਰਿਹਾ ਸੀ ਕਿ ਪੰਚੂਲੀ ਤ੍ਰਿਸ਼ੂਲ ਦੇ ਸੱਜੇ ਪਾਸੇ ਹੈ ਜਾਂ ਖੱਬੇ।

ਅਚਾਨਕ, ਠੀਕ ਉਸਦੇ ਨੇੜੇ ਬਨੇਰੇ 'ਤੇ ਖੜ੍ਹਾ ਹੋ ਕੇ ਕੁੱਤਾ ਉੱਚੀ ਉੱਚੀ ਭੌਂਕਣ ਲੱਗ ਪਿਆ।

"ਹਟ !" ਉਸਨੇ ਕੁੱਤੇ ਨੂੰ ਚੁੱਪ ਕਰਾਉਣਾ ਚਾਹਿਆ ਸੀ। ਪਰ ਉਦੋਂ ਤੱਕ ਤਾਈ ਰੋਟੀ ਖਾਂਦੀ-ਖਾਂਦੀ ਬਾਹਰ ਆ ਗਈ ਸੀ।

"ਹਰੀਸ਼ ਆ ਗਿਆ ਹੈ।" ਉਸਨੇ ਥੱਲੇ ਵੱਲ ਤੱਕਦਿਆਂ ਹੋਇਆਂ ਕਿਹਾ।

ਰਮਾ ਨੇ ਦੇਖਿਆ ਸਚਮੁੱਚ ਵੱਡਾ ਭਰਾ ਆ ਰਿਹਾ ਸੀ। ਉਸਦੇ ਪਿੱਛੇ ਪਾਣੀ ਦਾ ਟੀਨ ਸਿਰ ਉਤੇ ਚੁੱਕੀ ਪਾਰਵਤੀ ਆ ਰਹੀ ਸੀ। ਉਹ ਅਜੇ ਬਹੁਤ ਦੂਰ ਸਨ। ਉਸਦਾ ਗਲਾ ਭਰ ਗਿਆ। ਉਹ ਉੱਠੀ ਤੇ ਲਗਭਗ ਦੌੜਦੀ ਹੋਈ 'ਨੌਕੁਡ' ਵਿਚ ਆ ਗਈ। 'ਦੁਰਗਾ-ਕੁਟੀਰ' ਆਮ ਕਰਕੇ 'ਨੌਕੁਡ' ਅਰਥਾਤ ਨਵੇਂ ਮਕਾਨ ਦੇ ਨਾਂ ਤੋਂ ਹੀ ਜਾਣਿਆ ਜਾਂਦਾ ਸੀ।

ਕੁੱਤਾ ਵੀ ਉਸਦੇ ਪਿੱਛੇ ਆਇਆ ਸੀ, ਲਗਾਤਾਰ ਭੌਂਕਦਾ ਹੋਇਆ।

# 6

ਆਉਣ ਤੋਂ ਬਾਅਦ ਉਹ ਬਹੁਤ ਦੇਰ ਤਕ ਬੋਲਿਆ ਨਹੀਂ। ਰਮਾ ਉਸ ਨਾਲ ਲਗ ਕੇ ਥੋੜ੍ਹੀ ਦੇਰ ਰੋਈ ਪਰ ਹਰੀਸ਼ ਦੇ ਵਤੀਰੇ ਵਿਚ ਅਜਿਹਾ ਠੰਢਾਪਨ ਸੀ, ਜੋ ਉਸਦੀ ਭਾਵਕਤਾ ਜਾਂ ਅਸੰਤੁਲਨ ਉਤੇ ਰੋਕ ਲਗਾ ਰਿਹਾ ਸੀ। ਨਾ ਉਹ ਰੋਇਆ ਨਾ ਉਸਨੇ ਇਕ ਵੀ ਸ਼ਬਦ ਪਿਤਾ ਜੀ ਦੇ ਬਾਰੇ ਪੁੱਛਿਆ। ਤਾਈ ਵੀ ਉਸਨੂੰ ਦੇਖ ਕੇ ਦੂਰੋਂ ਹੀ ਰੋਣ ਲੱਗ ਪਈ। ਉਸਨੇ ਤਾਈ ਨੂੰ ਵੀ ਕੁਝ ਨਾ ਕਿਹਾ। ਆਮ ਰਸਮੀ ਸ਼ਬਦ ਵੀ ਨਾ ਕਹੇ। ਤਾਈ ਹੌਲੀ ਹੌਲੀ ਦੇਰ ਤੱਕ ਰੋਂਦੀ ਰਹੀ ਪਰ ਰਮਾ ਜਲਦੀ ਹੀ ਚੁੱਪ ਹੋ ਗਈ ਸੀ। ਉਹ ਵਰਾਂਡੇ ਵਿਚ ਪਿਤਾ ਜੀ ਦੀ ਆਰਾਮ ਕੁਰਸੀ ਖਿਸਕਾ ਕੇ ਛਾਂ ਵਿਚ ਬੈਠ ਗਿਆ ਤੇ ਉਸਨੇ ਛੋਟੀ ਉਂਗਲੀ ਨਾਲ ਆਪਣੇ ਬੁੱਲ੍ਹਾਂ ਨੂੰ ਇਕ ਤੋਂ ਦੂਜੇ ਕਿਨਾਰੇ ਤੱਕ ਢੱਕ ਲਿਆ। ਚੜ੍ਹਾਈ ਦੇ ਕਾਰਣ ਉਹ ਪਸੀਨੋ-ਪਸੀਨਾ ਹੋ ਗਿਆ ਸੀ। ਪੂਰਾ ਚਿਹਰਾ ਲਾਲ ਹੋ ਕੇ ਦਮਕ ਰਿਹਾ ਸੀ। ਉਹ ਪਿਤਾ ਜੀ ਦੀ ਤਰ੍ਹਾਂ ਹੀ ਗੋਰਾ ਤੇ ਸੁੰਦਰ ਸੀ। ਫਿਲਮੀ ਹੀਰੋ ਜਾਂ ਕਿਸੇ ਮਾਡਲ ਵਰਗਾ ਅਸਾਧਾਰਣ। ਉਸ ਨੇ ਆਪਣਾ ਗੁਲੂਬੰਦ ਤੇ ਇਧਰ-ਉਧਰ ਕਈ ਕਈ ਜੇਬਾਂ ਵਾਲਾ ਨੀਲਾ ਸਿੰਥੈਟਿਕ ਜੈਕੇਟ ਉਤਾਰ ਕੇ ਉਥੇ ਕੁਰਸੀ ਦੇ ਹੱਥੇ ਉਤੇ ਹੀ ਰੱਖ ਦਿੱਤਾ ਸੀ। ਆਪਣਾ ਬੈਗ ਉਹ ਆਪ ਚੁੱਕ ਕੇ ਲਿਆਇਆ ਸੀ ਜੋ ਉਸਨੇ ਉਥੇ ਆਪਣੇ ਕੋਲ ਹੀ ਰੱਖ ਲਿਆ ਸੀ।

ਵੱਡਾ ਭਰਾ—ਰਮਾ ਨੇ ਮਹਿਸੂਸ ਕੀਤਾ ਆਪਣੀ ਵਿਸ਼ਿਸ਼ਟਤਾ ਤੇ ਬੌਧਿਕਤਾ ਨਾਲ ਇਕ ਦੂਰੀ ਬਣਾਉਂਦਾ ਹੈ। ਇਹ ਹੀ ਕਾਰਣ ਸੀ ਕਿ ਉਹ ਜ਼ਿਆਦਾ ਦੇਰ ਤੱਕ ਰੋ ਨਹੀਂ ਸਕੀ ਸੀ। ਤਾਈ ਦੀ ਤਾਂ ਉਸ ਨੂੰ ਦੇਖ ਕੇ ਹਿੰਮਤ ਹੀ ਨਹੀਂ ਹੋਈ ਕਿ ਜ਼ੋਰ ਨਾਲ ਰੋ ਵੀ ਸਕੇ।

ਕੁੱਤਾ ਉਸ ਨੂੰ ਦੇਖ ਕੇ ਲਗਾਤਾਰ ਭੌਂਕ ਰਿਹਾ ਸੀ। ਕਈ ਲੋਕ ਉਸਨੂੰ ਚੁੱਪ ਕਰਾ ਚੁੱਕੇ ਸਨ। ਪਰ ਉਹ ਅਜੇ ਤੱਕ ਹਰੀਸ਼ ਦੇ ਆਉਣ ਨੂੰ ਸਹਿਜਤਾ ਨਾਲ ਨਹੀਂ ਲੈ ਸਕਿਆ ਸੀ। ਵਰਾਂਡੇ ਤੋਂ ਥੱਲੇ ਖੜ੍ਹਾ ਉਹ ਹਰੀਸ਼ ਨੂੰ ਹੀ ਤੱਕ ਰਿਹਾ ਸੀ ਤੇ ਰਹਿ ਰਹਿ ਕੇ ਭੌਂਕ ਰਿਹਾ ਸੀ। ਸ਼ਾਇਦ ਉਸਦੀ ਯੂ. ਡੀ. ਕੋਲੋਨ ਦੀ ਤਿੱਖੀ ਮਹਿਕ ਕੁੱਤੇ ਨੂੰ ਚੰਗੀ ਨਹੀਂ ਲੱਗੀ ਸੀ। ਇਕ ਅਜੀਬ ਕਿਸਮ ਦੀ ਹਮਲਾ ਕਰਨ ਦੀ ਜ਼ਿੱਦ ਸੀ ਉਸਦੇ ਭੌਂਕਣ ਵਿਚ। ਰਮਾ ਨੂੰ ਦੇਖ ਕੇ ਉਹ ਕਦੀ ਨਹੀਂ ਭੌਂਕਿਆ ਸੀ। ਸ਼ਾਇਦ ਇਸ ਲਈ ਵੀ ਕਿ ਉਹ ਬਚਪਨ ਤੋਂ ਹੀ ਉਸਨੂੰ ਪਛਾਣਦਾ ਸੀ। ਜਦੋਂ ਕੁੱਤਾ ਪਹਿਲੀ ਵਾਰ ਆਇਆ ਸੀ ਉਸਦੇ ਕੁਝ ਹੀ ਦਿਨਾਂ ਬਾਅਦ ਉਹ ਪਿਤਾ ਜੀ ਨੂੰ ਮਿਲਣ ਆਈ ਸੀ ਤੇ ਇਸ ਡੇਢ ਸਾਲ ਦੇ ਵਕਫੇ ਦੇ ਬਾਵਜੂਦ ਕੁੱਤੇ ਨੇ ਉਸਨੂੰ ਪਛਾਣਨ ਵਿਚ ਦੇਰ ਨਹੀਂ ਲਾਈ ਸੀ। ਜਦੋਂ ਕੁੱਤਾ ਆਇਆ ਸੀ ਤਿੰਨ-ਚਾਰ ਮਹੀਨਿਆਂ ਦਾ ਹੋਵੇਗਾ—ਝਬਰਾ ਤੇ ਗੋਲ-ਮਟੋਲ। ਹੁਣ ਉਹ ਬੜਾ ਉੱਚਾ ਹੋ ਗਿਆ ਸੀ। ਉਸਦੀ ਆਵਾਜ਼ ਵੀ ਭਾਰੀ ਤੇ ਡਰਾਉਣੀ ਹੋ ਗਈ ਸੀ।

ਨਾ ਤਾਈ ਨੂੰ ਨਾ ਉਸਨੂੰ ਧਿਆਨ ਆਇਆ ਕਿ ਹਰੀਸ਼ ਨੂੰ ਪਾਣੀ ਵੀ ਪੁੱਛਣਾ ਚਾਹੀਦਾ ਹੈ। ਉਹ ਆਪ ਵੀ ਚੁੱਪ ਰਿਹਾ। ਪਾਰਵਤੀ ਪਾਣੀ ਲਿਆਈ।

'ਗਲਾਸ ਦੀ ਲੋੜ ਨਹੀਂ ਹੈ', ਹਰੀਸ਼ ਨੇ ਪਾਰਵਤੀ ਨੂੰ ਗਲਾਸ ਵਿਚ ਪਾਣੀ ਪਾਉਣ ਤੋਂ ਰੋਕ ਦਿੱਤਾ ਅਤੇ ਸਿੱਧਾ ਗੜਵੀ ਨਾਲ ਹੀ ਪਾਣੀ ਪੀਣ ਲੱਗ ਪਿਆ। ਗੱਟ-ਗੱਟ-ਗੱਟ, ਉਹ ਦੇਖਦੀ ਰਹੀ ਪਾਣੀ ਦੇ ਨਾਲ ਉਸਦੇ ਗਲੇ ਦੀ ਘਿੰਡੀ ਉਪਰ ਥੱਲੇ ਹੋ ਰਹੀ ਸੀ ਤੇ ਦੇਖਦੇ ਹੀ ਦੇਖਦੇ ਉਸ ਨੇ ਪੂਰੀ ਗੜਵੀ ਖਾਲੀ ਕਰ ਦਿੱਤੀ। ਰਮਾ ਨੂੰ ਲੱਗਿਆ ਉਸਦੀ ਹਾਇਰਡ ਕਾਟ੍ਰਿਲੇਜ (ਗਲੇ ਦੀ ਘਿੰਡੀ) ਵੀ ਬਹੁਤ ਵੱਡੀ ਤੇ ਉਭਰੀ ਹੋਈ ਹੈ।

"ਚਾਈ ਬਣਾਈ ? ਚਾਈ ?" ਤਾਈ ਨੇ ਪਾਰਵਤੀ ਤੋਂ ਥੋੜ੍ਹਾ ਘਬਰਾਹਟ ਨਾਲ ਪੁੱਛਿਆ ਜਿਵੇਂ ਉਸਨੂੰ ਆਪਣੀ ਭੁੱਲ ਦਾ ਅਹਿਸਾਸ ਹੋਇਆ ਹੋਵੇ। ਉਹ ਏਨਾ ਪਿਆਸਾ ਵੀ ਹੋ ਸਕਦਾ ਹੈ ਇਸਦਾ ਉਨ੍ਹਾਂ ਨੂੰ ਅਨੁਮਾਨ ਹੀ ਨਹੀਂ ਸੀ।

ਰਮਾ ਨਿਰਣਾ ਨਾ ਕਰ ਸਕੀ ਕਿ ਕਿਸ ਗੱਲ ਤੋਂ ਸ਼ੁਰੂ ਕਰੇ—ਉਸਦੀ ਯਾਤਰਾ ਦੇ ਬਾਰੇ ਜਾਂ ਪਿਤਾ ਜੀ ਦੇ ਬਾਰੇ।

"ਕੀ ਨਾਮ ਹੈ ਇਸਦਾ ?" ਹਰੀਸ਼ ਨੇ ਕੁੱਤੇ ਵੱਲ ਦੇਖਦਿਆਂ ਹੋਇਆਂ ਪੁੱਛਿਆ।

"ਭੋਟੂ।" ਰਮਾ ਨੇ ਕੁਝ ਹੈਰਾਨੀ ਨਾਲ ਕਿਹਾ। ਉਸਨੂੰ ਉਮੀਦ ਨਹੀਂ ਸੀ ਕਿ ਓਹ ਸਭ ਕੁਝ ਛੱਡ ਕੇ ਕੁੱਤੇ ਬਾਰੇ ਪੁੱਛੇਗਾ।

"ਕੀ ?' ਹਰੀਸ਼ ਨੇ ਚੌਂਕ ਕੇ ਪੁੱਛਿਆ।

"ਭੋਟੀਆ ਹੈ ਨਾਂ, ਇਸ ਲਈ ਤੇਰੇ ਪਿਤਾ ਨੇ ਭੋਟੂ ਨਾਮ ਰੱਖ ਦਿੱਤਾ !" ਤਾਈ ਨੇ ਸਮਝਾਉਣ ਵਾਲੇ ਅੰਦਾਜ਼ ਵਿਚ ਕਿਹਾ।

ਉਹ ਹੌਲੀ ਹੌਲੀ ਖੜ੍ਹਾ ਹੋਇਆ ਤੇ ਕੁੱਤੇ ਵੱਲ ਵਧਿਆ। ਕੁੱਤਾ ਉਸਨੂੰ ਉਠਦਾ ਦੇਖ ਕ ਬੇਚੈਨ ਹੋ ਗਿਆ ਤੇ ਲਗਾਤਾਰ ਉੱਚੀ ਉੱਚੀ ਭੌਂਕਣ ਲੱਗ ਪਿਆ।

ਤਾਈ ਰੋਣਾ ਭੁੱਲ ਕੇ ਕੁੱਤੇ ਨੂੰ ਡਾਂਟਣ ਤੇ ਗਾਲ੍ਹਾਂ ਦੇਣ ਲੱਗ ਪਈ ਸੀ। ਰਮਾ ਨੂੰ ਬੜਾ ਅਜੀਬ ਲੱਗਾ। ਹਰੀਸ਼ ਭਰਾ ਨੂੰ ਸਭ ਤੋਂ ਜ਼ਿਆਦਾ ਜ਼ਰੂਰੀ ਕੁੱਤਾ ਹੀ ਲੱਗਾ। ਅੱਜ ਇਹ ਕੁੱਤਾ ਹਰੀਸ਼ ਨੂੰ ਜ਼ਰੂਰ ਵੱਢੇਗਾ। ਪਰ ਹੁਣ ਤੱਕ ਹਰੀਸ਼ ਵਰਾਂਡੇ ਵਿਚ ਜਾ ਚੁੱਕਾ ਸੀ। ਆਪਣੇ ਵਿਰੋਧੀ ਨੂੰ ਇਸ ਤੇਜ਼ੀ ਨਾਲ ਅੱਗੇ ਵਧਦਾ ਦੇਖ ਕੇ ਕੁੱਤਾ ਹੋਰ ਵੀ ਘਾਬਰ ਗਿਆ। ਉਹ ਕਿਆਰੀਆਂ ਦੇ ਪਿੱਛੇ ਦੇ ਬਨੇਰੇ ਉਤੇ ਚੜ੍ਹ ਗਿਆ। ਹਰੀਸ਼ ਉਸਨੂੰ ਜਿੰਨਾ ਪੁਚਕਾਰ ਰਿਹਾ ਸੀ ਉਹ ਓਨਾ ਹੀ ਉਗਰ ਹੁੰਦਾ ਜਾ ਰਿਹਾ ਸੀ। ਅਖੀਰ ਹਰੀਸ਼ ਨੂੰ ਕੁਝ ਸੁਝਿਆ ਤੇ ਉਸ ਨੇ ਮੁੜ ਕੇ ਕਿਹਾ, "ਇਕ ਰੋਟੀ ਦਾ ਟੁਕੜਾ ਲਿਆਉਣਾ।"

ਰਮਾ ਨਹੀਂ ਹਿੱਲੀ। ਹਰੀਸ਼ ਦਾ ਵਰਤਾਓ ਬਹਤ ਹੀ ਬਚਕਾਨਾ ਤੇ ਬੇਹੂਦਾ ਹੋ ਗਿਆ ਸੀ। ਰਮਾ ਦੇ ਅੰਦਰ ਤੀਬਰ ਪ੍ਰਤਿਕਿਰਿਆ ਹੋ ਰਹੀ ਸੀ। ਕੁੱਤੇ ਦਾ ਭੌਂਕਣਾ ਉਸਨੂੰ ਚੰਗਾ ਲੱਗਣ ਲੱਗ ਪਿਆ।

"ਚੰਗਾ । ਰਹਿਣ ਦਿਉ।" ਹਰੀਸ਼ ਨੇ ਜਾਂਦੀ ਹੋਈ ਪਾਰਵਤੀ ਨੂੰ ਰੋਕ ਦਿੱਤਾ। ਉਹ ਤੇਜ਼ੀ ਨਾਲ ਵਰਾਂਡੇ ਉਤੇ ਚੜ੍ਹਿਆ, ਆਪਣਾ ਬੈਗ ਖੋਲ੍ਹਿਆ ਤੇ ਅੱਧੇ ਖਾਧੇ ਬਿਸਕਟਾਂ ਦਾ ਪੈਕੇਟ ਕੱਢ ਕੇ ਕੁੱਤੇ ਨੂੰ ਪਾਉਣੇ ਸ਼ੁਰੂ ਕਰ ਦਿੱਤੇ।

ਰਮਾ ਵਿਰੋਧ ਵਿਚ ਬਿਨਾਂ ਕੁਝ ਕਹੇ ਅੰਦਰ ਚਲੀ ਗਈ।

ਗੁੱਸੇ ਦੇ ਬਾਵਜੂਦ ਉਸ ਤੋਂ ਜ਼ਿਆਦਾ ਦੇਰ ਤੱਕ ਅੰਦਰ ਨਾ ਰਿਹਾ ਗਿਆ।

ਕੁਝ ਦੇਰ ਬਾਅਦ ਜਦੋਂ ਉਹ ਵਾਪਸ ਆਈ ਤਾਂ ਉਸਨੂੰ ਦੇਖ ਕੇ ਹੈਰਾਨੀ ਹੋਈ ਕਿ ਭੋਟੂ ਹਰੀਸ਼ ਦੇ ਪੈਰਾਂ ਕੋਲ ਬੈਠਾ ਪੂਛ ਹਿਲਾ ਰਿਹਾ ਸੀ ਤੇ ਹਰੀਸ਼ ਆਪ ਆਰਾਮ ਕੁਰਸੀ ਤੇ ਲੇਟਿਆ ਹੋਇਆ ਸੀ। ਉਸਨੇ ਆਪਣੇ ਉਲਟੇ ਹੱਥ ਨਾਲ ਅੱਖਾਂ ਢੱਕੀਆਂ ਹੋਈਆਂ ਸਨ ਤੇ ਉਸਦੇ ਦੋਨੋਂ ਬੁਲ੍ਹ ਅੰਦਰ ਵੱਲ ਨੂੰ ਕੱਸੇ ਹੋਏ ਸਨ।

"ਭਰਾ ਜੀ।" ਰਮਾ ਨੇ ਹੌਲੀ ਜਿਹੀ ਕਿਹਾ।

"ਹਾਂ।" ਉਹ ਤ੍ਰਭਕ ਕੇ ਉਠਿਆ ਤੇ ਉਸਨੇ ਛੇਤੀ ਨਾਲ ਆਪਣੀਆਂ ਅੱਖਾਂ ਪੂੰਝ ਲਈਆਂ।

"ਤੁਸੀਂ ਚਾਹ ਪੀਤੀ ?"

ਉਹ ਚੁੱਪ ਰਿਹਾ।

"ਲਿਆਓ, ਹੋਰ ਬਣਵਾ ਕੇ ਲੈ ਆਉਂਦੀ ਹਾਂ।" ਉਸਨੇ ਆਰਾਮ ਕੁਰਸੀ ਦੇ ਚੌੜੇ ਜਿਹੇ ਹੱਥੇ ਉਤੇ ਰੱਖੀ ਚਾਹ ਚੁੱਕ ਲਈ ਤੇ ਵਾਪਸ ਮੁੜ ਗਈ। ਉਸ ਨੂੰ ਹੈਰਾਨੀ ਹੋਈ ਕਿ ਸਚਮੁੱਚ ਭਰਾ ਰੋ ਰਿਹਾ ਸੀ ? ਫਿਰ ਉਸਨੂੰ ਲੱਗਾ ਜ਼ਿਆਦਾ ਵਿਦਵਾਨ ਹੋਣਾ ਵੀ ਕਿੰਨਾ ਕਸ਼ਟਮਈ ਹੋ ਜਾਂਦਾ ਹੈ। ਆਦਮੀ ਸਹਿਜ ਤਰੀਕੇ ਨਾਲ ਆਪਣੇ ਆਪ ਨੂੰ ਪ੍ਰਗਟਾ ਵੀ ਨਹੀਂ ਸਕਦਾ।

ਜਦੋਂ ਉਹ ਤਾਜ਼ੀ ਚਾਹ ਲੈ ਕੇ ਆਈ ਤਾਂ ਹਰੀਸ਼ ਬਨੇਰੇ ਉਤੇ ਬੈਠਾ ਧੁੱਪ ਸੇਕ ਰਿਹਾ ਸੀ।

"ਉਥੇ ਠੰਢ ਹੈ", ਉਹ ਉਥੋਂ ਹੀ ਬੋਲਿਆ, "ਇਥੇ ਹੀ ਲੈ ਆ।"

ਚਾਹ ਦੇ ਕੇ ਰਮਾ ਵੀ ਕੰਧ ਉਤੇ ਬੈਠ ਗਈ। ਉਹ ਪਿਤਾ ਜੀ ਦੇ ਬਾਰੇ ਗੱਲ ਕਰਨਾ ਚਾਹੁੰਦੀ ਸੀ। ਬੇਚੈਨੀ ਨੂੰ ਦਬਾ ਨਾ ਸਕਣ ਦੇ ਕਾਰਣ ਉਸਦੀ ਬੇਚੈਨੀ ਹੋਰ ਵੀ ਵਧ ਗਈ ਸੀ। ਫਿਰ ਭਰਾ ਦੇ ਹੰਝੂਆਂ ਨੇ ਉਸਨੂੰ ਹੋਰ ਵੀ ਬੇਚੈਨ ਕਰ ਦਿੱਤਾ ਸੀ।

ਹਰੀਸ਼ ਦੀਆਂ ਅੱਖਾਂ ਅਜੇ ਵੀ ਲਾਲ ਸਨ ਪਰ ਹੁਣ ਉਸਨੇ ਆਪਣਾ ਮੂੰਹ ਪੂੰਝ ਲਿਆ ਸੀ।

"ਲੱਗਦਾ ਹੈ ਇਸ ਵਾਰ ਮੀਂਹ ਬਹੁਤ ਪਿਆ ਹੈ।' ਉਸਨੇ ਚਾਹ ਦਾ ਘੁੱਟ ਭਰਨ ਤੋਂ ਬਾਅਦ ਕਿਹਾ। ਕੰਧ ਦੇ ਨਾਲ ਖੇਤ ਹੀ ਖੇਤ ਸਨ, ਜਿਨ੍ਹਾਂ ਵਿਚ ਸਰ੍ਹੋਂ ਤੇ ਕਣਕ ਦੇ ਹਰੇ-ਭਰੇ ਪੌਦੇ ਨਜ਼ਰ ਆ ਰਹੇ ਸਨ। ਕਿਧਰੇ ਕਿਧਰੇ ਸਰ੍ਹੋਂ ਖਿੜਣ ਵੀ ਲੱਗੀ ਸੀ।

ਰਮਾ ਚੁੱਪ ਰਹੀ।

ਉਹਦੇ ਵਲੋਂ ਕੋਈ ਜਵਾਬ ਨਾ ਸੁਣ ਕੇ ਹਰੀਸ਼ ਵੀ ਚੁੱਪ ਹੋ ਗਿਆ। ਅਚਾਨਕ ਇਕ ਲੰਬੀ ਚੁੱਪ ਦੇ ਬਾਅਦ ਬੋਲਿਆ, "ਤੂੰ ਕੀ ਸਮਝਦੀ ਹੈਂ ? ਪਿਤਾ ਜੀ ਨੂੰ ਕੀ ਹੋਇਆ ਸੀ ?"

"ਹਾਈ ..." ਦੇ ਬਾਅਦ ਹੀ ਉਸਦਾ ਗਲਾ ਭਰ ਆਇਆ।

ਹਲਕੀ ਹਲਕੀ ਹਵਾ ਵਗਣ ਲੱਗ ਪਈ ਸੀ। ਚੀੜ੍ਹ ਦੇ ਰੁੱਖਾਂ ਚੋਂ ਨਿਕਲੀਆਂ ਸਿਸਕੀਆਂ ਰਮਾ ਦੇ ਰੋਣੇ ਨੂੰ ਬੈਕਗਰਾਊਂਡ ਸੰਗੀਤ ਦੀ ਤਰ੍ਹਾਂ ਹੋਰ ਵੀ ਜ਼ਿਆਦਾ ਗਤੀ ਪ੍ਰਦਾਨ ਕਰ ਰਹੀਆਂ ਸਨ। ਕਾਫੀ ਦੇਰ ਰੋ ਲੈਣ ਤੋਂ ਬਾਅਦ ਉਸ ਨੇ ਸ਼ਬਦ ਪੂਰਾ ਕੀਤਾ, "ਹਾਈ ਪ੍ਰਟੈਸ਼ਨ।"

"ਹਾਈ ਪ੍ਰਟੈਸ਼ਨ।" ਹਰੀਸ਼ ਨੇ ਕੁਝ ਹੈਰਾਨੀ ਨਾਲ ਦੁਹਰਾਇਆ।

"ਐਕਚੂਅਲੀ" ਉਸਨੇ ਕਹਿਣਾ ਸ਼ੁਰੂ ਕੀਤਾ, "ਇਟ ਵਾਜ਼ ਵਹਾਟ ਯੂ ਮੇ ਕਾਲ ਹੈਮਰੇਜ਼।"

ਉਹ ਬੜੀ ਦੇਰ ਤੱਕ ਉਸਦਾ ਮੂੰਹ ਦੇਖਦਾ ਰਿਹਾ, ਜਿਵੇਂ ਸਾਰੇ ਲਫ਼ਜ਼ ਕਿਸੇ ਅਣਜਾਣੀ ਭਾਸ਼ਾ ਵਿਚ ਕਹੇ ਗਏ ਹੋਣ। ਫਿਰ ਉਸਦੇ ਮੂੰਹੋਂ ਨਿਕਲਿਆ, "ਸਟ੍ਰੇਂਜ।"

"ਹਰੀਸ਼।" ਤਾਈ ਦੀ ਆਵਾਜ਼ ਨੇ ਉਨ੍ਹਾਂ ਦੀ ਗੱਲਬਾਤ ਨੂੰ ਮੋੜਿਆ, "ਪਾਣੀ ਹੋ ਗਿਆ।"

"ਆਉਂਦਾ ਹਾਂ।" ਕਹਿ ਕੇ ਉਹ ਉਠਿਆ।

"ਭਰਾ ਜੀ !" ਉਸਨੇ ਵਰਾਂਡੇ ਵਿਚ ਦਾਖਲ ਹੁੰਦਿਆਂ ਕਿਹਾ, "ਤੂੰ ਨ੍ਹਾਉਣ ਜਾ ਰਿਹੈਂ ?"

"ਹੂੰ !"

ਉਹ ਥੋੜ੍ਹਾ ਰੁਕੀ, "ਸੁਣ, ਪਹਿਲੇ ਪੁੱਛ ਲੈਣਾ।"

"ਕੀ ?"

"ਨ੍ਹਾਉਣਾ ਠੀਕ ਹੈ, ਪਰ ਸ਼ਾਇਦ ਕੱਪੜੇ ਨਾ ਬਦਲ ...?"

"ਕੀ ਮਤਲਬ ?"

"ਇਹ ਪਿੰਡ ਹੈ।" ਉਸਨੇ ਕੁਝ ਦੱਬੀ ਆਵਾਜ਼ ਵਿਚ ਕਿਹਾ।

"ਤਾਂ ਕੀ ਮੈਂ ਵੀ ਗੰਦਾ ਰਵ੍ਹਾਂ ?"

"ਨਹੀਂ ਨਹੀਂ ਕੁਝ ਨਹੀਂ ਹੁੰਦਾ ਨੀਂ, ਜਾਣ ਦੇ।" ਤਾਈ ਨੇ ਦਖ਼ਲ ਦਿੰਦਿਆਂ ਕਿਹਾ।

ਹਰੀਸ਼ ਨੇ ਮੁੜ ਕੇ ਨਹੀਂ ਦੇਖਿਆ ਤੇ ਆਪਣੇ ਬੈਗ ਵਿਚੋਂ ਕੱਪੜੇ ਕੱਢਣ ਲੱਗ ਪਿਆ।

ਰੋਟੀ ਖਾਂਦਿਆਂ ਉਹ ਬੋਲਿਆ, "ਰਮਾ ਤੈਨੂੰ ਸਾਡੇ ਕੁੱਤੇ ਬਾਰੇ ਯਾਦ ਹੈ।"

"ਕਿਹੜਾ ਕੁੱਤਾ ?" ਉਸਦੀ ਸਮਝ ਵਿਚ ਕੁਝ ਨਹੀਂ ਆਇਆ।

"ਉਸ ਸਮੇਂ ਤੂੰ ਬਹੁਤ ਛੋਟੀ ਸੀ।" ਫਿਰ ਆਪ ਹੀ ਕਹਿਣ ਲੱਗਾ, "ਤੂੰ ਸ਼ਾਇਦ ਦੋ-ਢਾਈ ਸਾਲ ਦੀ ਹੋਵੇਂਗੀ।"

ਰਮਾ ਨੇ ਆਪਣੀ ਯਾਦ-ਸ਼ਕਤੀ ਤੇ ਜ਼ੋਰ ਦਿੱਤਾ। ਪਰ ਉਸਨੂੰ ਇਸ ਬਾਰੇ ਯਾਦ ਨਹੀਂ ਸੀ।

"ਮੈਂ ਇਕ ਕੁੱਤਾ ਪਾਲਿਆ ਸੀ।" ਕਹਿ ਕੇ ਉਹ ਤਦ ਤੱਕ ਫਿਰ ਨਹੀਂ ਬੋਲਿਆ ਜਦ ਤੱਕ ਕਿ ਉਸਨੇ ਰੋਟੀ ਨਹੀਂ ਖਾ ਲਈ ਸੀ।

ਰਮਾ ਦੀ ਸਮਝ ਵਿਚ ਨਹੀਂ ਆਇਆ ਕਿ ਇਕ ਇਹੋ ਜਿਹੇ ਕੁੱਤੇ ਦੇ ਬਾਰੇ ਉਹ ਕੀ ਗੱਲ ਕਰੇ ਜਿਸਨੂੰ ਉਸਨੇ ਕਦੀ ਦੇਖਿਆ ਹੀ ਨਹੀਂ ਤੇ ਨਾ ਹੀ ਜਿਸ ਦੇ ਬਾਰੇ ਕੁਝ ਸੁਣਿਆ ਸੀ। ਉਂਜ ਵੀ ਉਸਦੀ ਰੁਚੀ ਜਾਨਵਰਾਂ ਵਿਚ ਕੋਈ ਬਹੁਤੀ ਸੀ ਵੀ ਨਹੀਂ। ਹਰੀਸ਼ ਭਰਾ ਜਿਸ ਤਰ੍ਹਾਂ ਥੋੜ੍ਹੀ ਥੋੜ੍ਹੀ ਦੇਰ ਬਾਅਦ ਗੱਲ ਕਰ ਰਿਹਾ ਸੀ ਉਹ ਵੀ ਉਸਦੇ ਲਈ ਨਵੀਂ ਗੱਲ ਸੀ। ਸ਼ਾਇਦ ਉਹ ਤੇ ਵੱਡਾ ਭਰਾ ਅਲਗ ਅਲਗ ਵਿਚਾਰਾਂ ਦੇ ਸਨ ਜੋ ਕਿਧਰੇ ਵੀ ਆਪਸ ਵਿਚ ਮੇਲ ਨਹੀਂ ਖਾਂਦੇ ਸਨ। ਇਕ ਦੁਨੀਆ ਕਦੇ ਸੀ—ਬਚਪਨ ਦੀ ਦੁਨੀਆ—ਜਿਸਦੇ ਉਹ ਹਿੱਸੇਦਾਰ ਰਹੇ ਸਨ ਪਰ ਉਸਨੂੰ ਉਨ੍ਹਾਂ ਨੇ ਅਲਗ ਅਗਲ ਪੱਧਰਾਂ ਤੇ ਅਲਗ ਅਲਗ ਤਰੀਕਿਆਂ ਨਾਲ

ਜੀਵਿਆ ਸੀ। ਇਸ ਲਈ ਹਰੀਸ਼ ਦੇ ਸੰਕੇਤਾਂ ਨੂੰ ਸਮਝ ਸਕਣ ਵਿਚ ਉਹ ਅਸਮਰਥ ਸੀ। ਪਰ ਜਿੰਨਾ ਕੁਝ ਉਹ ਸਮਝ ਰਹੀ ਸੀ ਉਸ ਤੋਂ ਤਾਂ ਇਹ ਸਪਸ਼ਟ ਸੀ ਕਿ ਕਿਧਰੇ ਕੋਈ ਅਜਿਹੀ ਦੁਨੀਆ ਹੈ ਜੋ ਹਰੀਸ਼ ਭਰਾ ਦੇ ਮਨ ਵਿਚ ਬੇਚੈਨ ਹੈ ਤੇ ਪ੍ਰਗਟਾ ਲਈ ਰਸਤਿਆਂ ਦੀ ਭਾਲ ਕਰ ਰਹੀ ਹੈ।

ਹੱਥ ਧੋ ਕੇ ਮੂੰਹ ਪੂੰਝਦੇ ਹੋਏ ਉਹ ਫਿਰ ਬੋਲਿਆ। "ਉਹ ਵੀ ਝਬਰਾ ਇਸ ਤਰ੍ਹਾਂ ਦਾ ਹੀ ਸੀ। ਕਾਲਾ ਵੀ ਸੀ। ਗੋਲ-ਮਟੋਲ। ਤੈਨੂੰ ਯਾਦ ਹੈ ਉਹ ਜੋ ਰੁੱਖ ਸੀ ਨਾ ਉਥੇ, ਸਾਡੇ ਘਰ ਦੇ ਅੱਗੇ, ਪਤਲਾ ਜਿਹਾ ਭਵਾਲੀ ਵਿਚ।"

"ਕਿਹੜਾ ?" ਹਰੀਸ਼ ਨੇ ਰਮਾ ਨੂੰ ਉਤਸੁਕਤਾ ਹੀ ਨਹੀਂ ਇਕ ਬੇਚੈਨੀ ਨਾਲ ਵੀ ਭਰ ਦਿੱਤਾ ਸੀ। ਉਹ ਡਰ ਰਹੀ ਸੀ ਕਿ ਇਹ ਕਹਾਣੀ ਏਨੀ ਇਕਹਿਰੀ ਜਾਂ ਸਤਹੀ ਨਹੀਂ ਹੋ ਸਕਦੀ ਜਿੰਨੀ ਉਪਰੋਂ ਲੱਗ ਰਹੀ ਹੈ। ਨਹੀਂ ? ਉਸਨੇ ਆਪਣੇ ਆਪ ਨੂੰ ਕਿਹਾ—ਇਹ ਕੁੱਤਾ ਨਹੀਂ ਕੋਈ ਹੋਰ ਹੈ, ਜੋ ਕੁੱਤੇ ਦੇ ਮਾਧਿਅਮ ਨਾਲ ਵੱਡੇ ਭਰਾ ਦੀ ਯਾਦ ਵਿਚ ਘੁੰਮ ਰਿਹਾ ਹੈ।

"ਅਰੇ, ਉਹ ਦਾਡਿਮ ਦਾ ਰੁੱਖ। ਜਿਸ ਨੂੰ ਫਲ ਨਹੀਂ ਲੱਗਦੇ ਸਨ। ਫੁੱਲ ਹੀ ਝੜ ਜਾਂਦੇ ਸਨ। ਉਥੇ ਹੀ ਉਸਨੂੰ ਦਬਾਇਆ ਸੀ। ਰੁੱਖ ਤਾਂ ਮਾਂ ਨੇ ਬਾਅਦ ਵਿਚ ਲਗਾਇਆ ਸੀ।

"ਇਸ ਕੁੱਤੇ ਨੂੰ ਦੇਖ ਕੇ ਤੈਨੂੰ ਆਪਣੇ ਕੁੱਤੇ ਦੀ ਯਾਦ ਆ ਗਈ ?"

"ਨਹੀਂ।" ਹਰੀਸ਼ ਨੇ ਜ਼ੋਰ ਨਾਲ ਸਿਰ ਹਿਲਾਇਆ।

"ਫਿਰ ?" ਰਮਾ ਨੇ ਪੁੱਛਿਆ।

"ਮਾਂ ਦੀ ?" ਉਸਨੇ ਪ੍ਰਸ਼ਨ ਨੂੰ ਸਪਸ਼ਟ ਕਰ ਦਿੱਤਾ।

"ਨਹੀਂ ਸ਼ਾਇਦ ਮਾਂ ਦੀ ਹੀ ਨਹੀਂ, ਬਚਪਨ ਦੀ ਵੀ ਯਾਦ ਆ ਰਹੀ ਹੈ।"

"ਤੈਨੂੰ ਉਸ ਕੁੱਤੇ ਨਾਲ ਬਹੁਤ ਪਿਆਰ ਸੀ ?"

ਉਹ ਥੋੜ੍ਹਾ ਮੁਸਕਰਾਇਆ, ਫਿਰ ਕਿਸੇ ਅੰਗਰੇਜ਼ੀ ਫ਼ਿਲਮ ਦੇ ਦੁੱਖਾਂ ਵਿਚ ਫਸੇ ਨਾਇਕ ਦੀ ਤਰ੍ਹਾਂ ਮੋਢੇ ਹਿਲਾ ਕੇ ਬੋਲਿਆ, "ਪਤਾ ਨਹੀਂ।"

"ਪਰ, ਉਸ ਨੂੰ ਹੋਇਆ ਕੀ ਸੀ ?" ਰਮਾ ਨੇ ਪੁੱਛਿਆ।

"ਇਕ ਵਾਰ ਉਥੇ ਬਹੁਤ ਸਾਰੇ ਕੁੱਤੇ ਇਕੱਠੇ ਹੋ ਗਏ। ਅਫ਼ਵਾਹ ਫੈਲੀ ਕਿ ਕੁੱਤੇ ਹਲਕ ਰਹੇ ਹਨ। ਸ਼ਾਇਦ ਸ਼ਾਮ ਵੇਲੇ ਖੇਤ ਵਿਚ ਕਿਸੇ ਨੂੰ ਵੱਢਿਆ ਵੀ ਸੀ। ਨੋਟੀਫਾਈਡ ਏਰੀਆ ਵਾਲਿਆਂ ਨੇ ਕੁੱਤੇ ਮਾਰਨ ਵਾਲੇ ਬੁਲਾਏ।"

"ਉਨ੍ਹਾਂ ਨੇ ਤੇਰਾ ਕੁੱਤਾ ਵੀ ਮਾਰ ਦਿੱਤਾ ?" ਰਮਾ ਨੇ ਕਿਹਾ।

ਉਹ ਚੁੱਪ ਰਿਹਾ।

"ਫਿਰ ਕੀ ਹੋਇਆ ?"

ਉਹ ਹੁਣ ਵੀ ਚੁੱਪ ਰਿਹਾ।

"ਉਨ੍ਹਾਂ ਨੇ ਤੇਰਾ ਕੁੱਤਾ ਮਾਰ ਦਿੱਤਾ ?" ਉਸ ਨੇ ਦੁਬਾਰਾ ਪੁੱਛਿਆ।

"ਨਹੀਂ।" ਉਹ ਫਿਰ ਚੁੱਪ ਹੋ ਗਿਆ।

"ਤਾਂ ਫਿਰ ਕੀ ਹੋਇਆ ?" ਰਮਾ ਦੀ ਆਵਾਜ਼ ਵਿਚ ਖਿਝ ਸਪਸ਼ਟ ਸੀ।

"ਪਿਤਾ ਜੀ ਨੂੰ ਜਾਨਵਰ ਪਸੰਦ ਨਹੀਂ ਸਨ !"

"ਜਾਨਵਰ ਖ਼ਤਰਨਾਕ ਤਾਂ ਹੁੰਦੇ ਹੀ ਹਨ ਵਿਸ਼ੇਸ਼ ਕਰਕੇ ਬੱਚਿਆਂ ਵਾਲੇ ਘਰਾਂ ਵਿਚ। ਉਨ੍ਹਾਂ ਨਾਲ ਕਈ ਰੋਗ ਫੈਲ ਜਾਂਦੇ ਹਨ।" ਰਮਾ ਨੇ ਪਿਤਾ ਜੀ ਦਾ ਪੱਖ ਲੈਂਦਿਆਂ ਕਿਹਾ।

"ਹੋ ਸਕਦਾ ਹੈ।" ਕਹਿ ਕੇ ਹਰੀਸ਼ ਚੁੱਪ ਹੋ ਗਿਆ।

"ਪਰ ਤੂੰ ਆਪਣੀ ਗੱਲ ਦੱਸ।"

"ਪਿਤਾ ਜੀ ਨੇ ਕਾਰਣ ਜੋ ਵੀ ਹੋਵੇ, ਉਨ੍ਹਾਂ ਲੋਕਾਂ ਨੂੰ ਬੁਲਾ ਕੇ ਕੁੱਤੇ ਨੂੰ ਉਨ੍ਹਾਂ ਦੇ ਹਵਾਲੇ ਕਰ ਦਿੱਤਾ। ਮੈਂ ਬਹੁਤ ਰੋਇਆ ਸੀ। ਮਾਂ ਵੀ ਮੇਰੇ ਨਾਲ ਰੋਈ ਸੀ ਪਰ ਪਿਤਾ ਜੀ ਨਹੀਂ ਮੰਨੇ। ਮੈਂ ਜਦੋਂ ਕੁੱਤੇ ਨੂੰ ਨਾ ਛੱਡਣ ਦੀ ਜ਼ਿੱਦ ਕੀਤੀ ਤਾਂ ਪਿਤਾ ਜੀ ਨੇ ਮੇਰੇ ਦੋ ਥੱਪੜ ਵੀ ਮਾਰੇ ਸਨ। ਤੇ ਉਹ ਲੋਕ ਕੁੱਤੇ ਨੂੰ ਮੇਰੇ ਦੇਖਦੇ-ਦੇਖਦੇ ਘਸੀਟ ਕੇ ਲੈ ਗਏ ਸਨ। ਮੈਂ ਰੋਟੀ ਖਾਣੀ ਛੱਡ ਦਿੱਤੀ। ਮੈਂ ਅੜ ਗਿਆ, ਜਦ ਤਕ ਮੇਰੇ ਕੁੱਤੇ ਨੂੰ ਵਾਪਸ ਨਹੀਂ ਲਿਆਇਆ ਜਾਂਦਾ, ਮੈਂ ਰੋਟੀ ਨਹੀਂ ਖਾਵਾਂਗਾ। ਅੰਤ ਵਿਚ ਮਾਂ ਕੁੱਤੇ ਨੂੰ ਛੁਡਾਉਣ ਉਥੇ ਗਈ ਪਰ ਤਦ ਤਕ ਉਨ੍ਹਾਂ ਨੇ ਉਸ ਨੂੰ ਗੋਲੀ ਮਾਰ ਦਿੱਤੀ ਸੀ। ਮਾਂ ਉਸ ਮਰੇ ਕੁੱਤੇ ਨੂੰ ਚੁਕ ਲਿਆਈ ਸੀ।"

"ਮਰੇ ਕੁੱਤੇ ਨੂੰ ?" ਰਮਾ ਨੇ ਹੈਰਾਨੀ ਨਾਲ ਕਿਹਾ।

ਉਹ ਚੁੱਪ ਹੋ ਗਿਆ। ਸ਼ਾਇਦ ਉਸਦਾ ਗਲਾ ਭਰ ਆਇਆ ਸੀ। ਫਿਰ ਆਪਣੇ ਆਪ 'ਤੇ ਕਾਬੂ ਪਾ ਕੇ ਬੋਲਿਆ, "ਭਾਵੇਂ ਉਹ ਸ਼ੁਧ ਭੋਟੀਆ ਨਹੀਂ ਸੀ ਫਿਰ ਵੀ ਮਾਂ ਦਾ ਕਹਿਣਾ ਸੀ ਕਿ ਉਹ ਭੋਟੀਆ ਵਰਗਾ ਹੈ ਇਸ ਲਈ ਮਾਂ ਨੇ ਉਸਦਾ ਨਾਂ ਭੋਟੂ ਰਖਿਆ ਸੀ।"

"ਤੂੰ ਮੈਨੂੰ ਪਹਿਲਾਂ ਕਦੇ ਇਹ ਗੱਲ ਨਹੀਂ ਦੱਸੀ।" ਉਸ ਨੇ ਬੜੇ ਦੁੱਖ ਨਾਲ ਕਿਹਾ।

"ਮਾਂ ਨੇ ਮਨ੍ਹਾ ਕੀਤਾ ਸੀ। ਅਸਲ ਵਿਚ ਮਾਂ ਮਰੇ ਹੋਏ ਕੁੱਤੇ ਨੂੰ ਪਿਤਾ ਜੀ ਤੋਂ ਛੁਪਾ ਕੇ ਲਿਆਈ ਸੀ, ਇਸ ਲਈ।"

ਉਹ ਚੁੱਪ ਹੋ ਗਈ। ਅਸਲ ਵਿੱਚ ਉਹ ਦੁਨੀਆ ਜਿਹੜੀ ਹਰੀਸ਼ ਦੇ ਦਿਮਾਗ ਵਿੱਚ ਬਰਕਰਾਰ ਸੀ, ਉਸ ਤੋਂ ਉਹ ਬਾਹਰ ਸੀ—ਇਕ ਅਜਿਹੀ ਦੁਨੀਆ ਜਿਸ ਵਿਚ ਹਰੀਸ਼ ਸੀ, ਮਾਂ ਸੀ ਅਤੇ ਹਰੀਸ਼ ਦਾ ਬਚਪਨ ਸੀ। ਇਸ ਦਾ ਹਿੱਸੇਦਾਰ ਕੋਈ ਹੋਰ ਨਹੀਂ ਸੀ—ਨਾ ਉਹ, ਨਾ ਪਿਤਾ ਜੀ। ਉਸਦੀ ਸਮਝ ਵਿਚ ਕਦੇ ਨਹੀਂ ਆਇਆ ਸੀ ਕਿ ਪਿਤਾ ਜੀ ਭਰਾ ਜੀ ਦੁਨੀਆ ਵਿੱਚ ਇਕ ਡਰਾਉਣੇ, ਇਕ ਆਤੰਕ ਅਤੇ ਨਾ ਚਾਹੇ ਜਾਣ ਵਾਲੇ ਤੱਤ ਦੀ ਤਰ੍ਹਾਂ ਕਿਉਂ ਆਉਂਦੇ ਹਨ ?

ਹਰੀਸ਼ ਕੁਝ ਦੇਰ ਉਸ ਨੂੰ ਦੇਖਦਾ ਰਿਹਾ। ਜਦੋਂ ਉਹ ਨਹੀਂ ਬੋਲੀ ਤਾਂ ਉਠ ਕੇ ਦੂਜੇ ਕਮਰੇ ਵਿਚ ਆਰਾਮ ਕਰਨ ਚਲਾ ਗਿਆ।

ਸ਼ਾਮ ਪੈ ਰਹੀ ਸੀ। ਹਰੀਸ਼ ਇਸ ਠੰਢ ਵਿਚ ਵੀ ਬਨੇਰੇ ਉਤੇ ਬੈਠਾ ਹੋਇਆ ਸੀ। ਰਮਾ ਵੀ ਉਸਦੇ ਕੋਲ ਆ ਕੇ ਖੜ੍ਹੀ ਹੋ ਗਈ। ਸਵੇਰ ਦੀਆਂ ਗੱਲਾਂ ਦਾ ਬੋਝ ਅਜੇ ਵੀ ਉਸਦੇ ਦਿਮਾਗ ਉਤੇ ਸੀ। ਉਹ ਸਹਿਜ ਨਹੀਂ ਹੋ ਸਕੀ ਸੀ।

"ਭਰਾ ਜੀ ਇਕ ਗੱਲ ਕਹਾਂ ਜੇ ਬੁਰਾ ਨਾ ਮੰਨੋ ਤਾਂ ?" ਰਮਾ ਨੇ ਅਚਾਨਕ ਕਿਹਾ।

"ਹਾਂ ਬੋਲ ?" ਹਰੀਸ਼ ਥੋੜ੍ਹਾ ਸੁਚੇਤ ਹੋ ਗਿਆ।

"ਮੈਨੂੰ ਲੱਗਦਾ ਹੈ, ਯੂ ਹੈਡ ਆਲਵੇਜ਼ ਬੀਨ ਏ ਮੋਸਟ ਪ੍ਰੋਟੈਕਟੇਡ ਐਂਡ ਸਾਟ

ਆਪਟਰ ਮੇਲ ਚਾਈਲਡ !' ਉਸ ਦੀ ਆਵਾਜ਼ ਵਿਚ ਵਿਅੰਗ ਦੇ ਨਾਲ ਪ੍ਰਤਿਹਿੰਸਾ ਵੀ ਸੀ।

"ਕੀ ?" ਹਰੀਸ਼ ਉਸਦੀ ਗੱਲ ਸੁਣ ਕੇ ਹੈਰਾਨ ਰਹਿ ਗਿਆ।

"ਏ ਪੈਪਰਡ ਚਾਈਲਡ ?" ਉਸਦੀ ਪ੍ਰਤਿਹਿੰਸਾ ਮਜ਼ਾਕ ਉਤੇ ਹਾਵੀ ਹੋ ਚੁੱਕੀ ਸੀ।

"ਮਾਂ ਨੇ ਤੈਨੂੰ ਵਿਗਾੜ ਕੇ ਰੱਖਿਆ ਸੀ," ਉਹ ਥੋੜ੍ਹਾ ਰੁਕੀ। ਅਸਲ ਵਿਚ ਹਰੀਸ਼ ਦੇ ਵਤੀਰੇ ਨੇ, ਜਦੋਂ ਤੋਂ ਉਹ ਆਇਆ ਸੀ ਰਮਾ ਨੂੰ ਬੁਰੀ ਤਰ੍ਹਾਂ ਚਿੜਾ ਦਿੱਤਾ ਸੀ। ਉਹ ਪਿਤਾ ਦੇ ਮਰਨ ਤੇ ਆਇਆ ਸੀ, ਮਾਂ ਦੇ ਮਰਨ ਤੇ ਨਹੀਂ। ਮਾਂ ਨੂੰ ਮਰੇ ਤਾਂ 25 ਸਾਲ ਤੋਂ ਵੀ ਜ਼ਿਆਦਾ ਹੋਣ ਵਾਲੇ ਹਨ। ਇਹ ਉਸਨੂੰ ਯਾਦ ਕਰਕੇ ਰੋਣ ਦਾ ਸਮਾਂ ਨਹੀਂ ਸੀ, ਫਿਰ ਜਿਸ ਤਰ੍ਹਾਂ ਹਰੀਸ਼ ਨੇ ਖਿਮਾਨੰਦ ਜੀ ਵਰਗੇ ਬਜ਼ੁਰਗ ਆਦਮੀ ਦੀ ਗੱਲ ਕੱਟੀ ਸੀ, ਉਹ ਵੀ ਬਹੁਤ ਅਜੀਬ ਸੀ। ਰਿਸ਼ਤੇ ਤੋਂ ਦੂਰ ਦੇ ਭਰਾ-ਭਤੀਜਿਆਂ ਨੇ ਵਾਲ ਕਟਵਾਏ ਸਨ, ਜੇ ਇਸ ਨੇ ਵੀ ਕਟਾ ਲਏ ਹੁੰਦੇ ਤਾਂ ਕੀ ਹੋ ਜਾਂਦਾ ? ਇਹ ਪਰੰਪਰਾ ਦਾ ਹੀ ਸਵਾਲ ਨਹੀਂ ਸੀ ਇਹ ਸ਼ਰਧਾ ਨਾਲ ਵੀ ਜੁੜਿਆ ਮਾਮਲਾ ਸੀ। ਆਪਣੇ ਪਿਤਾ ਦੇ ਪ੍ਰਤੀ ਸਨਮਾਨ ਦਾ ਵੀ ਮਾਮਲਾ ਸੀ।

ਸਵੇਰੇ ਖਿਮਾਨੰਦ ਜੀ ਨੇ ਕਿਹਾ ਸੀ, 'ਨਾਈ ਬੁਲਾ ਲਿਆ ਹੈ, ਤੂੰ ਵੀ ਵਾਲ ਮੁਨਾ ਲੈ ਹਰੀਸ਼।"

"ਵਾਲ-ਵੂਲ ਕੀ ਕਟਾਉਣੇ ਨੇ, ਠੀਕ ਹੀ ਹੋ ਰਿਹਾ ਹੈ।" ਉਸਨੇ ਕੁਝ ਚਾਲੂ ਢੰਗ ਨਾਲ ਕਿਹਾ ਸੀ।

"ਨਹੀਂ ਤੂੰ ਵੀ ਕਟਵਾਉਣੇ ਹਨ। ਆਖਿਰ ਤੂੰ ਉਸਦਾ ਪੁੱਤਰ ਹੈਂ। ਜਲਦੀ ਮੁਨਾ, ਫਿਰ ਕਿਰਿਆ ਲਈ ਬੈਠ।"

"ਤਾਇਆ ਜੀ ਵੱਡਾ ਭਰਾ ਬੈਠਾ ਤਾਂ ਹੈ।" ਹਰੀਸ਼ ਨੇ ਸੁਰਿੰਦਰ ਵੱਲ ਇਸ਼ਾਰਾ ਕਰਦਿਆਂ ਕਿਹਾ ਸੀ।

"ਨਹੀਂ ਭਰਾ ਜੀ, ਕੀ ਗੱਲ ਕਰਦੇ ਹੋ। ਤੂੰ ਵੀ ਬੈਠਣਾ ਹੈ। ਪੁੱਤਰ ਦੇ ਹੁੰਦੇ ਹੋਏ ਕੋਈ ਹੋਰ ਕਿਰਿਆ ਕਰੇ, ਇਹ ਕਿਵੇਂ ਹੋ ਸਕਦਾ ਹੈ।"

"ਤਾਇਆ ਜੀ", ਹਰੀਸ਼ ਦੀ ਆਵਾਜ਼ ਵਿਚੋਂ ਉਹ ਚਾਲੂ ਢੰਗ ਦਾ ਹਲਕਾਪਨ ਗਾਇਬ ਹੋ ਗਿਆ ਸੀ, "ਮੇਰਾ ਇਸ ਸਭ ਵਿਚ ਕੋਈ ਵਿਸ਼ਵਾਸ ਨਹੀਂ ਹੈ। ਮੇਰੇ ਕਰਨ ਨਾਲ—ਜੇ ਇਸ ਤਰ੍ਹਾਂ ਕਰਨ ਨਾਲ ਕੁਝ ਹੁੰਦਾ ਵੀ ਹੈ ਤਾਂ ਉਹਦਾ ਕੁਝ ਨਹੀਂ ਹੋਣ ਵਾਲਾ ਹੈ। ਤੁਸੀਂ ਜਾਣਦੇ ਹੀ ਹੋ, ਸ਼ਰਧਾ ਤੋਂ ਬਿਨਾਂ ਕੰਮ ਕਰਨ ਦਾ ਕੋਈ ਅਰਥ ਨਹੀਂ ਹੁੰਦਾ।"

"ਠੀਕ ਹੈ ਇਸ ਸਭ ਵਿਚ ਤੇਰਾ ਵਿਸ਼ਵਾਸ ਨਹੀਂ ਹੈ, ਪਰ ਤੇਰੇ ਪਿਉ ਦਾ ਤਾਂ ਸੀ। ਸਾਡਾ ਸਭ ਦਾ ਤਾਂ ਹੈ। ਤੇਰੀ ਭੈਣ ਦਾ ਤਾਂ ਹੈ, ਜੋ ਉਦੋਂ ਤਕ ਦਾਹ-ਸੰਸਕਾਰ ਨਹੀਂ ਕਰਨ ਦੇਣਾ ਚਾਹੁੰਦੀ ਸੀ ਜਦ ਤਕ ਤੂੰ ਨਾ ਆ ਜਾਵੇਂ। ਸਾਰੇ ਕੰਮ ਅਸੀਂ ਸਿਰਫ਼ ਆਪਣੇ ਲਈ ਹੀ ਤਾਂ ਨਹੀਂ ਕਰਦੇ। ਪ੍ਰੰਪਰਾਵਾਂ ਦਾ ਨਿਰਬਾਹ, ਜਿਥੋਂ ਤੱਕ ਵਿਅਕਤੀਗਤ ਆਚਰਣ ਦਾ ਸਵਾਲ ਹੈ, ਇਕ ਸਮਾਜਕ ਜ਼ਿੰਮੇਵਾਰੀ ਤੇ ਸਮਾਜ ਦੇ ਪ੍ਰਤੀ ਆਦਮੀ ਦੇ ਸਨਮਾਨ ਦਾ ਵੀ ਮਾਮਲਾ ਹੈ।"

"ਮੈਂ ਤੁਹਾਡੀ ਗੱਲ ਮੰਨਦਾ ਹਾਂ। ਪਰ ਇਸ ਦੁਨੀਆ ਵਿਚ ਕੋਈ ਵੀ ਚੀਜ਼

ਹਮੇਸ਼ਾ ਰਹਿਣ ਵਾਲੀ ਨਹੀਂ ਹੈ। ਉਹ ਪ੍ਰੰਪਰਾਵਾਂ ਜੋ ਆਪਣੀ ਅਹਿਮੀਅਤ, ਆਪਣਾ ਸੰਦਰਭ, ਆਪਣਾ ਅਰਥ ਖੋਹ ਚੁੱਕੀਆਂ ਹਨ ਉਨ੍ਹਾਂ ਨੂੰ ਤਿਆਗਣਾ ਵੀ ਇਕ ਸਮਾਜ ਸੇਵਾ ਹੀ ਹੈ। ਗ਼ਲਤ ਪ੍ਰੰਪਰਾਵਾਂ ਨੂੰ ਵਧਾਉਣਾ ਸਿਰਫ਼ ਇਸ ਲਈ ਕਿ ਉਹ ਚਲੀਆਂ ਆ ਰਹੀਆਂ ਹਨ, ਸਮਾਜ ਨਾਲ ਧੋਖਾ ਕਰਨਾ ਹੈ। ਸਿਰਫ਼ ਕੁਝ ਲੋਕਾਂ ਦੇ ਡਰ ਨਾਲ ਹਰ ਚੀਜ਼ ਨੂੰ ਬਿਨਾਂ ਸੋਚੇ-ਸਮਝੇ ਸਵੀਕਾਰ ਕਰਨਾ ਮੇਰੇ ਵਿਚਾਰ ਵਿਚ ਮੂਰਖਤਾ ਹੈ। ਮੈਂ ਕੋਈ ਵੀ ਇਹੋ ਜਿਹਾ ਕੰਮ ਨਹੀਂ ਕਰਦਾ ਜਿਸ ਵਿਚ ਮੇਰਾ ਵਿਸ਼ਵਾਸ ਨਹੀਂ ਹੈ।

"ਆਪਣੇ ਪਿਤਾ ਦੀ ਖਾਤਿਰ ਹੀ ਤੈਨੂੰ ਇਹ ਮੰਨ ਲੈਣਾ ਚਾਹੀਦਾ ਹੈ। ਹੋ ਸਕਦਾ ਹੈ ਤੇਰੇ ਲਈ ਸਵਰਗ-ਨਰਕ ਨਾ ਹੋਵੇ, ਹੋ ਸਕਦਾ ਹੈ ਤੇਰੇ ਲਈ ਪਾਪ-ਪੁੰਨ ਨਾ ਹੋਵੇ, ਹੋ ਸਕਦਾ ਹੈ ਤੇਰਾ ਜੀਵਨ-ਮਰਨ ਦੇ ਚੱਕਰ ਵਿਚ ਵਿਸ਼ਵਾਸ ਨਾ ਹੋਵੇ। ਹੋ ਸਕਦਾ ਹੈ ਤੇਰੇ ਲਈ ਮੁਕਤੀ ਦਾ ਕੋਈ ਅਰਥ ਨਾ ਹੋਵੇ, ਪਰ ਉਸਦੇ ਲਈ ਸੀ। ਉਹ ਇਕ ਧਰਮਾਤਮਾ ਸੀ, ਇਕ ਕਰਮਕਾਂਡੀ। ਹਰ ਪੂਜਾ ਵਿਚ ਉਸਦਾ ਵਿਸ਼ਵਾਸ ਸੀ, ਐਸਾ ਵਿਸ਼ਵਾਸ ਜੋ ਪਤਾ ਨਹੀਂ ਕਿੰਨੇ ਸੌ ਸਾਲਾਂ ਤੋਂ ਸਾਡੇ ਵੱਡੇ-ਵਡੇਰਿਆਂ ਤੋਂ ਚਲਿਆ ਆ ਰਿਹਾ ਹੈ।

"ਤਾਇਆ ਜੀ, ਮੈਂ ਪਹਿਲਾਂ ਹੀ ਕਿਹਾ ਹੈ ਕਿ ਕਿਸੇ ਵੀ ਗੱਲ ਨੂੰ ਸਿਰਫ਼ ਇਸ ਲਈ ਮੰਨਣਾ ਕਿਉਂਕਿ ਉਹ ਸਾਡੇ ਵੱਡੇ-ਵਡੇਰਿਆਂ ਦੀ ਦੇਣ ਹੈ, ਗ਼ਲਤ ਹੈ। ਫਿਰ ਜਿਥੋਂ ਤੱਕ ਵਿਸ਼ਵਾਸਾਂ ਦਾ ਸਵਾਲ ਹੈ ਪਿਤਾ ਜੀ ਦੇ ਆਪਣੇ ਵਿਸ਼ਵਾਸ ਸਨ ਤੇ ਮੇਰੇ ਆਪਣੇ ਹਨ। ਜੇ ਧਰਮ ਦੀ ਹੀ ਗੱਲ ਕਰੀਏ ਤਾਂ ਵੀ ਅਸੀਂ ਆਪਣੇ ਆਪਣੇ ਕਰਮਾਂ ਦਾ ਫਲ ਭੋਗਦੇ ਹਾਂ। ਪਿਤਾ ਜੀ ਦੇ ਕਰਮ ਉਨ੍ਹਾਂ ਨੂੰ ਮੁਕਤੀ ਤੇ ਸਵਰਗ ਤੋਂ—ਜੇ ਐਸੀ ਕੋਈ ਚੀਜ਼ ਹੈ ਤਾਂ—ਵਿਮੁੱਖ ਨਹੀਂ ਕਰ ਸਕਦੇ ਅਤੇ ਆਪਣੇ ਬੁਰੇ ਕਰਮਾਂ ਦਾ ਫਲ ਮੈਨੂੰ ਆਪ ਹੀ ਭੁਗਤਣਾ ਪਵੇਗਾ।"

"ਨਹੀਂ। ਇਹੋ ਜਿਹੀ ਗੱਲ ਨਹੀਂ ਹੈ। ਸ਼ਾਸਤਰਾਂ ਵਿਚ ਕਿਹਾ ਗਿਆ ਹੈ ਕਿ ਪੁੱਤਰ ਵਲੋਂ ਅੱਗਨੀ ਮਿਲਣਾ ਪੁੰਨਆਤਮਾ ਦਾ ਹੀ ਸੁਭਾਗ ਹੁੰਦਾ ਹੈ।"

"ਤੁਹਾਡਾ ਮਤਲਬ ਹੈ ਜੇ ਮੈਂ ਉਨ੍ਹਾਂ ਨੂੰ ਅੱਗਨੀ ਨਹੀਂ ਦਿੱਤੀ ਤਾਂ ਕੀ ਉਹ ਪੁੰਨਆਤਮਾ ਨਹੀਂ ਸਨ।"

ਖਿਮਾਨੰਦ ਜੀ ਘਬਰਾ ਗਏ, "ਨਹੀਂ, ਇਹੋ ਜਿਹੀ ਗੱਲ ਨਹੀਂ ਹੈ ਪਰ ...।"

"ਅਸਲ ਵਿਚ ਇਸ ਸਮਾਜ ਵਿਚ ਆਦਮੀ ਦੀ ਮਹੱਤਤਾ ਨੂੰ ਬਣਾਈ ਰੱਖਣ, ਉਸਨੂੰ ਹਰ ਕੀਮਤ ਉਤੇ ਨਿਯਮਾਂ ਨਾਲ ਬੰਨ੍ਹ ਕੇ ਰੱਖਣ ਦਾ ਇਹ ਇਕ ਤਰੀਕਾ ਹੈ, ਹੋਰ ਕੁਝ ਨਹੀਂ।"

"ਇਹ ਗੱਲ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਤੇਰੇ ਕੀਤੇ ਦਾ ਖ਼ਮਿਆਜ਼ਾ ਤੇਰੇ ਪਰਿਵਾਰ ਵਾਲਿਆਂ ਨੂੰ ਭੁਗਤਣਾ ਪੈ ਸਕਦਾ ਹੈ।" ਅਚਾਨਕ ਤਾਇਆ ਜੀ ਦੀ ਆਵਾਜ਼ ਬਦਲ ਗਈ ਸੀ। ਉਸ ਵਿਚੋਂ ਇਕ ਛੁਪੀ ਹੋਈ ਧਮਕੀ ਦੀ ਬੋ ਆਉਣ ਲੱਗ ਪਈ ਸੀ।

"ਜੇ ਇਹ ਗੱਲ ਹੈ ਤਾਂ ਮੈਂ ਹੁਣੇ ਚਲਾ ਜਾਂਦਾ ਹਾਂ।" ਉਸਨੇ ਧਮਕੀ ਦਿੱਤੀ। "ਜੋ ਹੋ ਰਿਹਾ ਹੈ ਉਸ ਨਾਲ ਮੇਰਾ ਕੋਈ ਸੰਬੰਧ ਨਹੀਂ ਹੈ। ਇਸੇ ਤਰ੍ਹਾਂ ਜੋ ਮੈਂ ਕਰ ਰਿਹਾ ਹਾਂ ਉਸਦਾ ਭਾਈਵਾਲ ਮੇਰੇ ਪਰਿਵਾਰ ਦਾ ਕੋਈ ਵੀ ਆਦਮੀ ਨਹੀਂ ਹੈ।

ਤਾਈ ...। ਉਸਨੇ ਜ਼ੋਰ ਨਾਲ ਆਵਾਜ਼ ਮਾਰੀ। ਉਸਦੇ ਚਿਹਰੇ ਤੋਂ ਕ੍ਰੋਧ ਸਾਫ਼ ਝਲਕਦਾ ਸੀ।" ਸੁੱਤੇ ਸ਼ੇਰ ਨੂੰ ਛੇੜ ਦਿੱਤਾ ਗਿਆ ਸੀ।

"ਕੀ ਹੋਇਆ ?" ਤਾਈ ਚੁੱਲ੍ਹੇ ਅੱਗਿਓਂ ਘਬਰਾਈ ਹੋਈ ਆਈ।

"ਤੂੰ ਮੇਰੀ ਗੱਲ ਦਾ ਬੁਰਾ ਨਾ ਮੰਨੀ। ਮੈਂ ਤੈਨੂੰ ਸਾਫ਼-ਸਾਫ਼ ਕਹਿ ਦੇਣਾ ਚਾਹੁੰਦਾ ਹਾਂ।" ਹਰੀਸ਼ ਥੋੜ੍ਹਾ ਰੁਕਿਆ।

ਤਾਈ ਦਰਵਾਜ਼ੇ ਵਿਚ ਹੀ ਸੁੰਨ ਖੜ੍ਹੀ ਰਹਿ ਗਈ ਸੀ।

ਉਹ ਕਹਿਣ ਲੱਗਾ, "ਦੇਖੋ, ਮੇਰਾ ਇਸ ਵਿਚ ਕੋਈ ਵਿਸ਼ਵਾਸ ਨਹੀਂ ਹੈ। ਇਸ ਲਈ ਮੈਂ ਇਹ ਨਹੀਂ ਕਰਾਂਗਾ। ਪਰ ਮੈਂ ਤੁਹਾਨੂੰ ਆਪਣੀ ਕਿਸੇ ਹਰਕਤ ਦੇ ਕਾਰਣ ਕਿਸੇ ਵੀ ਤਰ੍ਹਾਂ ਦੇ ਝੰਜਟ ਵਿਚ ਨਹੀਂ ਪਾਉਣਾ ਚਾਹੁੰਦਾ। ਲੱਗਦਾ ਹੈ ਮੇਰਾ ਇਹ ਸਭ ਕੁਝ ਨਾ ਕਰਨਾ ਬਾਅਦ ਵਿਚ ਤੁਹਾਡੇ ਲੋਕਾਂ ਵਲੋਂ ਬਰਾਦਰੀ ਚੋਂ ਕੱਢਣ ਦਾ ਕਾਰਣ ਬਣ ਸਕਦਾ ਹੈ। ਇਸ ਲਈ ਮੈਂ ਵਾਪਸ ਜਾ ਰਿਹਾ ਹਾਂ ਤੇ ਇਸ ਪਿੰਡ ਵਿਚ ਹੁਣ ਕਦਮ ਵੀ ਨਹੀਂ ਰੱਖਾਂਗਾ। ਸਭ ਦੇ ਆਪਣੇ ਆਪਣੇ ਵਿਸ਼ਵਾਸ ਹਨ—ਤੁਹਾਡੇ ਆਪਣੇ ਹਨ, ਮੇਰੇ ਆਪਣੇ ਹਨ। ਮੈਂ ਤੁਹਾਨੂੰ ਨਹੀਂ ਕਹਿੰਦਾ, ਜੋ ਮੈਂ ਕਹਿ ਰਿਹਾ ਹਾਂ ਉਹ ਅੰਤਿਮ ਸੱਚ ਹੈ ਤੇ ਇਸੇ ਤਰ੍ਹਾਂ ਮੈਂ ਨਹੀਂ ਚਾਹੁੰਦਾ ਕਿ ਤੁਸੀਂ ਮੇਰੇ ਉਤੇ ਉਹ ਸਭ ਮੰਨਣ ਲਈ ਦਬਾਅ ਪਾਓ ਜੋ ਤੁਸੀਂ ਸਹੀ ਸਮਝਦੇ ਹੋ।"

ਤਾਈ ਰੋਣ ਲੱਗ ਪਈ ਸੀ, "ਤੂੰ ਇਹੋ ਜਿਹੀ ਗੱਲ ਕਿਉਂ ਕਰ ਰਿਹਾ ਹੈਂ। ਤੂੰ ਜਾਣਾ ਨਹੀਂ। ਜੋ ਤੈਨੂੰ ਠੀਕ ਲੱਗਦਾ ਹੈ ਤੂੰ ਉਹ ਕਰ। ਅਸੀਂ ਕੁਝ ਨਹੀਂ ਕਹਾਂਗੇ, ਪਰ ਤੂੰ ਜਾਈਂ ਨਾ। ਮੈਂ ਤੇਰੇ ਅੱਗੇ ਹੱਥ ਜੋੜਦੀ ਹਾਂ।"

"ਬਾਅਦ ਵਿਚ ਪਰੇਸ਼ਾਨੀ ਹੋਈ ਤਾਂ ?" ਉਸਦੀ ਆਵਾਜ਼ ਦਾ ਨਿਰਮੋਹੀ ਸੁਰ ਹੈਰਾਨ ਕਰ ਦੇਣ ਵਾਲਾ ਸੀ।

ਇਸ ਸਾਰੀ ਗੱਲਬਾਤ ਵਿਚ ਰਮਾ ਦਾ ਦਿਲ ਕੀਤਾ ਇਕ ਵਾਰ ਕਹਿ ਦੇਵੇ—ਤੂੰ ਚਲਾ ਜਾ ਆਇਆ ਹੀ ਕਿਉਂ ਸੀ ? ਪਰ ਉਸਨੇ ਆਪਣੇ ਆਪ ਨੂੰ ਰੋਕ ਲਿਆ। ਉਹ ਉਸ ਤੋਂ ਵੱਡਾ ਸੀ ਤੇ ਰਮਾ ਕਦੀ ਵੀ ਉਸਦੇ ਸਾਹਮਣੇ ਬੋਲਦੀ ਨਹੀਂ ਸੀ। ਪਰਿਵਾਰ ਦੀ ਇਹੀ ਪਰੰਪਰਾ ਰਹੀ ਸੀ। ਪਿਤਾ ਜੀ ਦੇ ਕਠੋਰ ਅਨੁਸ਼ਾਸਨ ਨੇ ਉਸ ਨੂੰ ਇਹ ਵੀ ਸਿਖਾ ਦਿੱਤਾ ਸੀ ਕਿ ਜਦੋਂ ਦੋ ਵੱਡੇ ਬੋਲਣ ਤਾਂ ਚੁੱਪ ਰਹਿਣਾ ਹੈ।

"ਨਹੀਂ ਸਾਨੂੰ ਕੋਈ ਪਰੇਸ਼ਾਨੀ ਨਹੀਂ ਹੋਵੇਗੀ। ਨਹੀਂ ਸਾਨੂੰ ਕੋਈ ਕੁਝ ਨਹੀਂ ਕਹੇਗਾ। ਇਹ ਤੇਰਾ ਵੱਡਾ ਭਰਾ ਹੈ। ਇਸਦਾ ਕੀਤਾ ਵੀ ਉਸੇ ਤਰ੍ਹਾਂ ਦਾ ਹੈ ਜਿਵੇਂ ਤੇਰਾ ਕੀਤਾ। ਇਸਨੂੰ ਪੈਦਾ ਕਰਨ ਵਾਲਾ ਭਾਵੇਂ ਕੋਈ ਹੋਰ ਹੋਵੇ ਪਰ ਇਸਨੂੰ ਪਾਲਣ ਵਾਲਾ ਵੀ ਤੇਰਾ ਹੀ ਪਿਤਾ ਸੀ। ਇਸਨੂੰ ਆਪਣੇ ਪਿਤਾ ਦੀ ਯਾਦ ਹੀ ਕਿਥੇ ਹੈ। ਉਹੀ ਇਸਦਾ ਵੀ ਪਿਤਾ ਸੀ।" ਫਿਰ ਉਸਨੇ ਖਿਮਾਨੰਦ ਜੀ ਦੇ ਅੱਗੇ ਹੱਥ ਜੋੜਦੇ ਹੋਏ ਕਿਹਾ, "ਜੇਠ ਜੀ, ਇਸਨੂੰ ਕੁਝ ਨਾ ਕਹੋ। ਇਹ ਆ ਗਿਆ ਏਨਾ ਹੀ ਕਾਫ਼ੀ ਹੈ। ਇਹ ਪੜ੍ਹਿਆ-ਲਿਖਿਆ ਹੈ। ਚੰਗਾ-ਬੁਰਾ ਸਮਝਦਾ ਹੈ।" ਤੇ ਉਹ ਪੱਲੇ ਵਿਚ ਆਪਣਾ ਮੂੰਹ ਛੁਪਾ ਕੇ ਅੰਦਰ ਚਲੀ ਗਈ। ਪਿੱਛੇ-ਪਿੱਛੇ ਰਮਾ ਵੀ ਕਮਰੇ ਵਿਚੋਂ ਨਿਕਲ ਆਈ ਸੀ।

ਥੋੜ੍ਹੀ ਦੇਰ ਹਰੀਸ਼ ਦੀ ਸਮਝ ਵਿਚ ਕੁਝ ਵੀ ਨਹੀਂ ਆਇਆ। ਫਿਰ ਉਹ ਉਠਿਆ ਤੇ ਬਾਹਰ ਜਾ ਕੇ ਖੜ੍ਹਾ ਹੋ ਗਿਆ।

"ਹੋ ਸਕਦਾ ਹੈ ਮਾਂ ਨੇ ਮੈਨੂੰ ਵਿਗਾੜ ਦਿੱਤਾ ਹੋਵੇ ਪਰ ਉਹ ਤਾਂ ਕਦੋਂ ਦੀ ਮਰ ਗਈ।" ਹਰੀਸ਼ ਨੇ ਕਿਹਾ।

"ਹਾਂ, ਪਰ ਤੇਰੇ ਜ਼ਿਹਨ ਵਿਚ ਉਹ ਅਜੇ ਵੀ ਜ਼ਿੰਦਾ ਹੈ।" ਰਮਾ ਨੇ ਕੁਝ ਚਿੜ੍ਹ ਕੇ ਕਿਹਾ।

"ਨਹੀਂ ਇਹੋ ਜਿਹੀ ਗੱਲ ਤਾਂ ਨਹੀਂ ਹੈ। ਤੇ ਜੇ ਹੈ ਵੀ ਤਾਂ ਜ਼ਿਹਨ ਵਿਚ ਹੋਣ ਨਾਲ ਕੋਈ ਕਿਸੇ ਨੂੰ ਕਿਵੇਂ ਵਿਗਾੜ ਸਕਦਾ ਹੈ।"

"ਤੂੰ ਤੇ ਮਾਂ ਨੇ ਮਿਲ ਕੇ ਮੈਨੂੰ ਲੱਗਦਾ ਹੈ, ਪਿਤਾ ਜੀ ਦੇ ਖ਼ਿਲਾਫ਼ ਫਰੰਟ ਚਲਾ ਰੱਖਿਆ ਹੋਣਾ ਹੈ। ਤੁਸੀਂ ਲੋਕ ਗ਼ਲਤ-ਮਲਤ ਹਰ ਗੱਲ ਵਿਚ ਉਨ੍ਹਾਂ ਦਾ ਵਿਰੋਧ ਕਰਦੇ ਹੋਵੋਗੇ ਤੇ ਉਹ ਸਭ ਗੱਲਾਂ ਤੂੰ ਪਿਤਾ ਜੀ ਦੇ ਖਿਲਾਫ਼ ਮਨ ਵਿਚ ਬਿਠਾ ਲਈਆਂ ਹਨ।"

"ਤੂੰ ਕੀ ਬੋਲ ਰਹੀ ਹੈਂ ?" ਹਰੀਸ਼ ਹੈਰਾਨ ਹੋ ਕੇ ਉਸ ਨੂੰ ਦੇਖ ਰਿਹਾ ਸੀ ਤੇ ਦੇਖਦਾ ਹੀ ਰਹਿ ਗਿਆ। ਉਸ ਨੂੰ ਇਕ ਮਿੰਟ ਲਈ ਲੱਗਾ ਸੀ ਜਿਵੇਂ ਉਹ ਕੁੜੀ ਜਿਸ ਨੂੰ ਝੋਲੀ ਵਿਚ ਚੁੱਕ ਕੇ ਉਹ ਭਵਾਲੀ ਦੇ ਪੂਰੇ ਬਾਜ਼ਾਰ ਵਿਚ ਘੁੰਮਦਾ ਸੀ, ਜਿਸ ਦੇ ਕਾਰਣ ਉਹ ਆਪਣੇ ਸਾਥੀਆਂ ਦੇ ਨਾਲ ਖੇਡ ਨਹੀਂ ਸਕਦਾ ਸੀ, ਅੱਜ ਉਸ ਦੇ ਦਿਮਾਗ ਨੂੰ ਪੜ੍ਹ ਰਹੀ ਹੈ।

"ਸੰਭਵ ਹੈ", ਉਹ ਬੋਲਿਆ, ਆਈ ਏਮ ਦੇ ਪੈਂਪਰਡ ਮੇਲ ਚਾਈਲਡ, ਬਟ ਏਟਲੀਸਟ ਟ੍ਰਡੇ ਆਈ ਐਮ ਫਾਈਟਿੰਗ ਫ਼ਾਰ ਮਾਈ ਸਿਸਟਰਜ਼ ਕਾਜ।'

"ਨੋ ! ਇਟਸ ਏ ਗਾਰਬ ? ਏ ਕੈਮੋਫਲਾਜ਼ ਫਾਰ ਯੂਅਰ ਹੈਟਰੇਡ !" ਤੇ ਗੁੱਸੇ ਦੇ ਨਾਲ ਉਸਦੀ ਆਵਾਜ਼ ਭਾਰੀ ਹੋ ਗਈ। ਉਹ ਪਤਾ ਨਹੀਂ ਕਿਵੇਂ ਇਹ ਸਭ ਕੁਝ ਬੋਲ ਗਈ ਸੀ।

ਸੂਰਜ ਦੂਰ ਮਾਨੀਲਾ ਦੀਆਂ ਉਚਾਈਆਂ ਦੇ ਪਿੱਛੇ ਛਪ ਚੁੱਕਾ ਸੀ। ਪ੍ਰਕਾਸ਼ ਸਿਨੇਮਾ ਹਾਲ ਦੀਆਂ ਰੌਸ਼ਨੀਆਂ ਦੀ ਤੇਜ਼ੀ ਵਾਂਗ ਘਟਣ ਲੱਗਾ। ਠੰਢ ਵੱਧ ਗਈ ਸੀ। ਹਵਾ ਪਤਾ ਨਹੀਂ ਕਦੋਂ ਦੀ ਸਿਸਕੀਆਂ ਭਰ ਰਹੀ ਸੀ। ਉਸਨੂੰ ਲੱਗਾ ਉਹ ਜੰਮ ਰਿਹਾ ਹੈ ਪਰ ਹਿੱਲ ਵੀ ਨਹੀਂ ਸਕਦਾ। ਜੇ ਉਹ ਹਿਲ ਸਕੇ ਤਾਂ ਸੰਭਵ ਹੈ ਬੱਚ ਜਾਵੇ।

ਅਚਾਨਕ ਉਸਨੇ ਆਪਣੀ ਸਾਰੀ ਸ਼ਕਤੀ ਲਾ ਕੇ ਕਿਹਾ, "ਕੀ ਤੈਨੂੰ ਲੱਗਦਾ ਹੈ ਮੈਂ ਪਹਿਲਾਂ ਕਦੇ ਕੋਈ ਧਾਰਮਿਕ ਰਸਮ ਕੀਤੀ ਹੈ। ਕੀ ਤੈਨੂੰ ਯਾਦ ਹੈ ਜਦੋਂ ਮੈਂ ਗ੍ਰੈਜੂਏਸ਼ਨ ਕਰ ਰਿਹਾ ਸੀ, ਪਿਤਾ ਜੀ ਮੇਰੇ ਜਨੇਊ ਪਾਉਣ ਦੀ ਰਸਮ ਕਰਨਾ ਚਾਹੁੰਦੇ ਸਨ, ਪਰ ਮੈਂ ਨਹੀਂ ਮੰਨਿਆ ਸੀ। ਤੈਨੂੰ ਪਤਾ ਹੈ ਨਾ ਅੱਜ ਤੱਕ ਵੀ ਮੈਂ ਜਨੇਊ ਪਾਉਣ ਦੀ ਰਸਮ ਨਹੀਂ ਕੀਤੀ। ਮੇਰੇ ਨਾਲ ਇਹ ਸਵਾਲ ਮੱਤੀਆਂ ਮਾਨਤਾਵਾਂ ਦਾ ਹੈ। ਜੇ ਮੈਂ ਵਾਲ ਨਾ ਕਟਵਾਵਾਂ ਤਾਂ ਮੈਂ ਆਪਣੇ ਪਿਤਾ ਨਾਲ ਘਿਰਣਾ ਕਰਦਾ ਹਾਂ। ਤੇ ਜੇ ਕਟਵਾ ਲਵਾਂ ਤਾ ਫਿਰ ਭਾਵੇਂ ਘਿਰਣਾ ਹੀ ਕਿਉਂ ਨਾ ਕਰਦਾ ਹੋਵਾਂ ਤਾਂ ਵੀ ਪਿੱਤਰ-ਭਗਤ ਹੋ ਜਾਵਾਂਗਾ।

"ਤੂੰ ਦੱਸ", ਉਹ ਬੋਲਿਆ "ਜ਼ਰਾ ਸੋਚ। ਪਿਤਾ ਜੀ ਦੀ ਚਿਤਾ ਨੂੰ ਅੱਗ ਦੇਣ ਸਮੇਂ ਮੈਂ ਨਹੀਂ ਸੀ ਤਾਂ ਫਿਰ ਉਹ ਸਾਰੇ ਮਹਾਤਮ, ਜੋ ਇਕ ਪਿਤਾ ਨੂੰ ਮਿਲਣੇ

ਚਾਹੀਦੇ ਹਨ ਮਿਲ ਜਾਣਗੇ ? ਹੁਣ ਮੇਰਾ ਸਿਰ ਮੁਨਾ ਕੇ ਇਸ ਮੂਰਖਤਾ ਵਾਲੇ ਕੰਮ ਵਿਚ ਬੈਠਣਾ ਕੀ ਕੋਈ ਅਰਥ ਰੱਖਦਾ ਹੈ ? ਦੁੱਖ ਦੇ ਪ੍ਰਤੀਕਾਤਮਕ ਪ੍ਰਗਟਾ ਦੀ ਘੱਟੋ ਘੱਟ ਮੈਨੂੰ ਜ਼ਰੂਰਤ ਨਹੀਂ ਹੈ। ਅਸਲ ਵਿਚ ਮੈਨੂੰ ਉਲਟਾ ਲੱਗਦਾ ਹੈ, ਇਹ ਸਾਰਾ ਕਰਮਕਾਂਡ ਇਕ ਤਰ੍ਹਾਂ ਨਾਲ ਸਾਨੂੰ ਮ੍ਰਿਤਕਾਂ ਤੋਂ ਮੁਕਤ ਕਰਾਣ ਲਈ ਹੈ।"

"ਮੈਂ ਜਾਣਦੀ ਹਾਂ ਕਿ ਤੂੰ ਪੜ੍ਹਿਆ-ਲਿਖਿਆ ਆਦਮੀ ਹੈਂ। ਇਸ ਮਾਮਲੇ ਵਿਚ ਕੋਈ ਤੈਨੂੰ ਹਰਾ ਨਹੀਂ ਸਕਦਾ। ਆਪਣੇ ਗੁੱਸੇ ਨੂੰ ਉਹ ਛੁਪਾ ਨਾ ਸਕੀ, ਪਰ ਜਦੋਂ ਦਾ ਤੂੰ ਆਇਆ ਹੈਂ, ਮੈਨੂੰ ਲੱਗਦਾ ਹੈ ਕਿ ਤੇਰੇ ਦਿਮਾਗ ਵਿਚ ਕੁਝ ਹੋਰ ਵੀ ਹੈ।"

"ਨਹੀਂ ਇਹੋ ਜਿਹੀ ਗੱਲ ਨਹੀਂ ਹੈ। ਤੈਨੂੰ ਸ਼ਾਇਦ ਪਿਤਾ ਜੀ ਦੀ ਮੌਤ ਕਾਰਣ ਬਹੁਤ ਜ਼ਿਆਦਾ ਸਦਮਾ ਪਹੁੰਚਿਆ ਹੈ।"

"ਠੀਕ ਉਸ ਤਰ੍ਹਾਂ ਜਿਸ ਤਰ੍ਹਾਂ ਤੈਨੂੰ ਮਾਂ ਦੀ ਮੌਤ ਨੇ ਅਸੰਤੁਲਿਤ ਕਰ ਦਿੱਤਾ ਹੈ।"

ਉਹ ਹੱਸਿਆ। ਫਿਰ ਬੋਲਿਆ, "ਅਸੰਤੁਲਿਤ ਕਰ ਦਿੱਤਾ ਸੀ।"

"ਨੋ। ਆਈ ਡਾਂਟ ਥਿੰਕ ਯੂ ਕੁਡ ਐਵਰ ਕਮ ਦੈਟ, ਈਵਨ ਟੂਡੇ।"

"ਨਹੀਂ ਅਜਿਹੀ ਗੱਲ ਨਹੀਂ ਹੈ। ਮਾਂ ਤੇ ਪਿਤਾ ਜੀ ਦੀ ਮੌਤ ਵਿਚ ਇਕ ਅੰਤਰ ਹੈ। ਸੰਭਵ ਹੈ ਜੇ ਮਾਂ ਨੂੰ ਸਹੀ ਡਾਕਟਰੀ ਸਹਾਇਤਾ ਮਿਲਦੀ ਤਾਂ ਉਹ ਅੱਜ ਵੀ ਜਿਉਂਦੀ ਹੁੰਦੀ। ਇਸ ਮਾਮਲੇ ਵਿਚ ਉਹ ਇਕ 'ਐਕਸੀਡੈਂਟ' ਸੀ।

"ਜਿਸਦੇ ਜ਼ਿੰਮੇਵਾਰ ਤੇਰੀ ਨਜ਼ਰ ਵਿਚ ਪਿਤਾ ਜੀ ਹਨ।" ਅਚਾਨਕ ਰਮਾ ਨੇ ਕਿਹਾ, "ਜੇ ਪਿਤਾ ਜੀ ਨੂੰ ਵੀ ਸਹੀ ਡਾਕਟਰੀ ਸਹਾਇਤਾ ਮਿਲਦੀ ਤਾਂ ਉਹ ਅੱਜ ਜਿਉਂਦੇ ਹੁੰਦੇ।"

"ਤੂੰ ਕਿਹੋ ਜਿਹੀਆਂ ਗੱਲਾਂ ਕਰ ਰਹੀ ਹੈਂ। ਇਸ ਵਾਰ ਹਰੀਸ਼ ਦੀ ਆਵਾਜ਼ ਦੁੱਖ, ਹੈਰਾਨੀ ਤੇ ਕ੍ਰੋਧ ਨਾਲ ਆਪਣੇ ਆਪ ਹੀ ਸਖਤ ਹੋ ਗਈ। ਕੁਝ ਦੇਰ ਉਸਦਾ ਦਿਮਾਗ ਘੁੰਮਦਾ ਰਿਹਾ। ਪਰ ਛੇਤੀ ਹੀ ਉਸਨੇ ਆਪਣੇ ਆਪ ਨੂੰ ਸੰਭਾਲ ਲਿਆ।

ਰਮਾ ਦੂਰ ਹਨੇਰੇ ਵਿਚ ਗੁੰਮ ਹੁੰਦੀਆਂ ਚੋਟੀਆਂ ਨੂੰ ਬੜੀ ਨੀਝ ਨਾਲ ਦੇਖ ਰਹੀ ਸੀ। ਹਰੀਸ਼ ਨੇ ਆਪਣੀ ਆਵਾਜ਼ ਨੂੰ ਬੜਾ ਸਾਧਾਰਣ ਬਣਾਉਂਦੇ ਹੋਏ ਸਹਿਜਤਾ ਨਾਲ ਕਹਿਣਾ ਸ਼ੁਰੂ ਕੀਤਾ, "ਮੈਂ ਕਈ ਵਾਰ ਇਸ ਸਾਰੇ ਮਾਮਲੇ ਬਾਰੇ ਸੋਚਿਆ ਹੈ। ਮਾਂ ਦੀ ਮੌਤ ਨੇ ਜਿਸਨੂੰ ਅੱਜ 'ਐਕਸੀਡੈਂਟ' ਕਹਿ ਰਿਹਾ ਹਾਂ, ਉਸ ਸਮੇਂ ਮੈਨੂੰ ਸਿਰਫ ਓਨਾ ਹੀ ਅਸੰਤੁਲਿਤ ਕੀਤਾ ਸੀ ਜਿੰਨਾ ਕਿ ਇਸ ਤਰ੍ਹਾਂ ਦੀ ਮੌਤ ਕਿਸੇ ਦਸ ਸਾਲਾਂ ਦੇ ਬੱਚੇ ਨੂੰ ਕਰ ਸਕਦੀ ਹੈ। ਜਿਸ ਤਰ੍ਹਾਂ ਵਧਦੇ ਬੱਚੇ ਇਸ ਸਭ ਨੂੰ ਭੁੱਲ ਜਾਂਦੇ ਹਨ, ਉਂਜ ਹੀ ਮੈਂ ਵੀ ਭੁੱਲ ਗਿਆ ਸੀ। ਉਹ ਤਦ ਇਕ ਸੁਭਾਵਕ ਮੌਤ ਸੀ। ਅਟਲ, ਜਿਸਨੂੰ ਕਿਸਮਤ ਨੇ ਨਿਰਧਾਰਿਤ ਕੀਤਾ ਸੀ। ਤਾਂ ਵੀ ਮਾਂ ਤੇ ਪਿਤਾ ਜੀ ਦੀ ਮੌਤ ਵਿਚ ਇਕ ਅੰਤਰ ਹੈ। ਪਿਤਾ ਜੀ ਦੀ ਮੌਤ ਦਾ ਮੁੱਖ ਕਾਰਣ ਉਨ੍ਹਾਂ ਦੀ ਉਮਰ ਸੀ। ਬਿਮਾਰੀ ਤਾਂ ਇਕ ਬਹਾਨਾ ਸੀ। "ਹੈਮਰੇਜ" ਜੇ ਸ਼ਹਿਰ ਵਿਚ ਵੀ ਹੋ ਜਾਂਦਾ —ਮੈਡੀਕਲ ਇੰਸਟੀਚਿਊਟ ਦੇ ਕੰਪਾਊਂਡ ਵਿਚ ਹੀ ਸਹੀ—ਤਾਂ ਵੀ ਬਚਣ ਦੀ ਸੰਭਾਵਨਾ ਕਿੰਨੀ ਸੀ ? ਮੇਰੇ ਵਿਚਾਰ ਵਿਚ ਦਵਾਈਆਂ, ਮਸ਼ੀਨਾਂ ਤੇ ਇਲਾਜ ਉਨ੍ਹਾਂ ਦੀ ਮੌਤ ਨੂੰ ਰੋਕਣ ਦੀ ਥਾਂ ਬਹੁਤ ਸੰਭਵ ਹੈ ਉਨ੍ਹਾਂ ਦੀ ਪੀੜ ਨੂੰ ਹੀ ਵਧਾਉਂਦੇ।

"ਉਹ ਬਹੁਤ ਬੁੱਢੇ ਨਹੀਂ ਸਨ, ਬਲਕਿ ਸਿਹਤਮੰਦ ਤੇ ਖ਼ੁਸ਼ਮਿਜ਼ਾਜ ਵੀ ਸਨ।"

"ਮੈਂ ਇਹ ਨਹੀਂ ਕਹਿ ਰਿਹਾ ਕਿ ਉਨ੍ਹਾਂ ਨੂੰ ਮਰ ਹੀ ਜਾਣਾ ਚਾਹੀਦਾ ਸੀ, ਪਰ ਇਲਾਜ ਦੀ ਵੀ ਤਾਂ ਕੋਈ ਸੀਮਾ ਹੈ ਨਾ ਆਖਿਰ। ਫਿਰ ਮੌਤ ਦੇ ਆਪਣੇ ਤਰੀਕੇ ਹਨ। ਚੰਗੀ ਸਿਹੰਤ ਲੰਮੀ ਉਮਰ ਦੀ ਤਾਂ ਸ਼ਾਇਦ ਗਾਰੰਟੀ ਨਹੀਂ ਹੈ। ਤੈਨੂੰ ਪਤਾ ਹੈ ਸਾਡੇ ਦਾਦਾ ਜੀ ਕਿਵੇਂ ਮਰੇ ਸਨ ? ਉਹ ਇਕ ਦਿਨ ਵੀ ਬਿਮਾਰ ਨਹੀਂ ਰਹੇ ਸਨ। ਜਿਸ ਦਿਨ ਉਹ ਮਰੇ ਉਸ ਦਿਨ ਵੀ ਉਹ ਦੁਕਾਨ ਤੋਂ ਤੰਬਾਕੂ ਲੈਣ ਗਏ ਸਨ। ਵਾਪਸ ਆ ਕੇ ਉਹ ਉਪਰ ਵਾਲੇ ਕਮਰੇ ਵਿਚ ਬੈਠੇ। ਤਾਈ ਉਨ੍ਹਾਂ ਲਈ ਜਦੋਂ ਤਕ ਚਾਹ ਲੈ ਕੇ ਆਈ ਉਹ ਨਹੀਂ ਰਹੇ ਸਨ।

ਉਨ੍ਹਾਂ ਇਕ ਬਹੁਤ ਪ੍ਰਸੰਨ ਜ਼ਿੰਦਗੀ ਜੀਵੀ ਅਤੇ ਬਹੁਤ ਅਮਨ ਭਰਪੂਰ ਮੌਤ ਮਰੇ।

ਰਮਾ ਇਸ ਵਾਰ ਕੁਝ ਨਾ ਬੋਲੀ।

"ਇਸ ਤਰ੍ਹਾਂ ਦੀਆਂ ਬਿਮਾਰੀਆਂ ਮੌਤ ਦੀ ਨਿਕਟਤਾ ਦਾ ਸੰਕੇਤ ਹਨ। ਸਰੀਰ ਦੀ ਤਾਕਤ ਘਟ ਜਾਣ ਦਾ ਪ੍ਰਮਾਣ।"

"ਕਿਸ ਤਰ੍ਹਾਂ ਦੀਆਂ ਬਿਮਾਰੀਆਂ ?" ਰਮਾ ਨੇ ਕੁਝ ਚੁਣੌਤੀ ਵਾਲੇ ਅੰਦਾਜ਼ ਵਿਚ ਪੁੱਛਿਆ।

"ਇਹੀ ਹਾਈ ਪ੍ਰਟੈਸ਼ਨ, ਕੈਂਸਰ, ਹਾਰਟ-ਅਟੈਕ ਆਦਿ ਪਰ 'ਆਬਸਟ੍ਰੈਕਟੇਡ ਡਿਲਿਵਰੀ' ਦੀ ਮੌਤ ਨੂੰ ਯਕੀਨਨ ਰੋਕਿਆ ਜਾ ਸਕਦਾ ਹੈ। ਕੀ ਮੈਂ ਗ਼ਲਤ ਕਹਿ ਰਿਹਾ ਹਾਂ।

ਉਸ ਨੇ ਕੁਝ ਦੇਰ ਰੁਕ ਕੇ ਰਮਾ ਦੇ ਜਵਾਬ ਨੂੰ ਉਡੀਕਿਆ, ਪਰ ਰਮਾ ਨੇ ਬੋਲਣ ਦੀ ਜ਼ਰੂਰਤ ਹੀ ਨਹੀਂ ਸਮਝੀ।

ਠੰਢ ਕੁਝ ਜ਼ਰੂਰਤ ਤੋਂ ਜ਼ਿਆਦਾ ਹੀ ਵਧ ਗਈ ਸੀ। ਉਸ ਨੇ ਹੱਥਾਂ ਨੂੰ ਪੈਂਟ ਦੀਆਂ ਜੇਬ੍ਹਾਂ ਵਿਚ ਪਾ ਲਿਆ ਸੀ। ਉਹ ਥੱਕ ਜਿਹਾ ਗਿਆ ਸੀ। ਅੰਦਰ ਹੀ ਅੰਦਰ ਉਹ ਇਸ ਗੱਲ ਤੋਂ ਦੁਖੀ ਸੀ ਕਿ ਉਸ ਨੂੰ ਇਕ ਕਸੂਰਵਾਰ ਵਾਂਗ ਆਪਣਾ ਬਚਾਉ ਕਰਨਾ ਪੈ ਰਿਹਾ ਸੀ। ਉਸਨੇ ਜ਼ੋਰ ਨਾਲ ਆਪਣੇ ਨੱਕ ਨੂੰ ਖਿਚਿਆ।

"ਪਰ", ਉਹ ਫਿਰ ਬੋਲਣ ਲੱਗ ਪਿਆ ਸੀ, "ਸੱਚ ਇਹ ਹੈ ਕਿ ਮਾਂ ਦੀ ਮੌਤ ਤੋਂ ਜ਼ਿਆਦਾ ਉਸ ਕੁੱਤੇ ਦੀ ਮੌਤ ਨੇ, ਜਿਸ ਨੂੰ ਗੋਲੀ ਨਾਲ ਉਡਾ ਦਿੱਤਾ ਗਿਆ ਸੀ, ਮੈਨੂੰ ਦੁੱਖ ਪਹੁੰਚਾਇਆ ਸੀ। ਉਨ੍ਹਾਂ ਨੇ ਉਸਦੇ ਸਿਰ ਵਿਚ ਗੋਲੀ ਮਾਰੀ ਸੀ ਜਿਸ ਨਾਲ ਉਸ ਦਾ ਉਪਰ ਦਾ ਜਬਾੜਾ ਤੇ ਇਕ ਅੱਖ ਉਡ ਗਈ ਸੀ। ਉਸਦੀ ਸ਼ਕਲ ਡਰਾਉਣੀ ਹੋ ਗਈ ਸੀ," ਹਰੀਸ਼ ਨੇ ਅੱਖਾਂ ਬੰਦ ਕਰ ਲਈਆਂ, "ਪਰ ਉਸਦਾ ਬਾਕੀ ਸਰੀਰ ਉਸੇ ਤਰ੍ਹਾਂ ਹੀ ਸੀ। ਜਦੋਂ ਮੋਹਨ ਨੇ ਉਸਨੂੰ ਬਾਹਰ ਲੰਮਾ ਪਾਇਆ ਤਾਂ ਇੰਜ ਲੱਗਾ ਜਿਵੇਂ ਭੋਟੂ ਸੌਂ ਰਿਹਾ ਹੋਵੇ। ਉਹ ਉਂਜ ਹੀ ਧੁੱਪ ਵਿਚ ਪਿਆ ਰਹਿੰਦਾ ਸੀ। ਮੋਹਨ ਦੀ ਤੈਨੂੰ ਯਾਦ ਹੈ ਉਹ ਕਈ ਸਾਲ ਸਾਡੇ ਕੋਲ ਇਥੇ ਰਿਹਾ ਸੀ। ਮਾਂ ਨੇ ਉਸਦਾ ਮੂੰਹ ਇਕ ਕਪੜੇ ਨਾਲ ਢੱਕ ਦਿੱਤਾ ਸੀ। ਤੈਨੂੰ ਹੈਰਾਨੀ ਹੋਵੇਗੀ ਕਿ ਮਰੇ ਕੁੱਤੇ ਨੂੰ ਦੇਖ ਕੇ ਮੈਂ ਰੋਇਆ ਨਹੀਂ ਸੀ। ਪਰ ਹਾਂ ਜਦੋਂ ਮੈਂ ਉਸਦਾ ਚਿਹਰਾ ਦੇਖਿਆ ਸੀ ਤਾਂ ਮਾਂ ਦੇ ਮੋਢੇ ਨਾਲ ਥੋੜ੍ਹੀ ਦੇਰ ਲਈ ਮੂੰਹ ਛੁਪਾ ਲਿਆ ਸੀ। ਮੈਂ ਉਦੋਂ ਵੀ ਮਾਂ ਦੇ ਬਰਾਬਰ ਦਾ ਹੋ ਗਿਆ ਸੀ। ਜ਼ਰੂਰਤ ਤੋਂ ਕੁਝ ਜ਼ਿਆਦਾ ਲੰਮਾ।"

"ਉਹ ਕੁੱਤਾ," ਉਸਨੇ ਅੱਖਾਂ ਕੁਝ ਪਲਾਂ ਲਈ ਫਿਰ ਬੰਦ ਕਰ ਲਈਆਂ, "ਅੱਜ ਵੀ ਮੇਰੀ ਯਾਦ ਵਿਚ ਕਾਇਮ ਹੈ। ਉਸਦੇ ਕਾਲੇ ਲੱਕ ਦੇ ਥੱਲੇ ਭੂਰੇ ਵਾਲ ਸਨ, ਢਿੱਡ ਵਾਲੇ ਪਾਸੇ। ਉਸਦੀ ਪੂਛ ਵੀ ਇਸੇ ਤਰ੍ਹਾਂ ਦੋ-ਰੰਗੀ ਸੀ, ਉਪਰੋਂ ਕਾਲੀ, ਥੱਲਿਉਂ ਭੂਰੀ ਤੇ ਪੀਲੀ। ਆਮ ਕਰਕੇ ਉਸਦੀ ਪੂਛ ਉਪਰ ਨੂੰ ਮੁੜੀ ਰਹਿੰਦੀ ਸੀ। ਉਹ ਮੇਰੇ ਨਾਲ ਨਾਲ ਰਹਿੰਦਾ ਸੀ। ਰਾਤ ਨੂੰ ਜਦੋਂ ਉਸ ਨੂੰ ਠੰਢ ਲੱਗਦੀ ਉਹ ਮੇਰੇ ਬਿਸਤਰੇ ਵਿਚ ਆ ਜਾਂਦਾ। ਪਿਤਾ ਜੀ ਨੇ ਇਸ ਗੱਲ ਤੇ ਵੀ ਉਸ ਨੂੰ ਕਈ ਵਾਰ ਮਾਰਿਆ ਸੀ। ਉਹ ਪਿਤਾ ਜੀ ਤੋਂ ਬਹੁਤ ਘਬਰਾਉਂਦਾ ਸੀ।"

ਰਮਾ ਨੂੰ ਲਗਿਆ ਵੱਡਾ ਭਰਾ ਬੇਮਤਲਬ ਹੀ ਜਜ਼ਬਾਤੀ ਹੋ ਰਿਹਾ ਹੈ। ਇਸ ਵਿਚ ਕਿਹੜੀ ਅਜੀਬ ਗੱਲ ਹੈ। ਕੁੱਤੇ ਤਾਂ ਇਸੇ ਤਰ੍ਹਾਂ ਦੇ ਹੀ ਹੁੰਦੇ ਹਨ ਤੇ ਇਸੇ ਤਰ੍ਹਾਂ ਹੀ ਵਰਤਾਉ ਕਰਦੇ ਹਨ।

"ਮਾਂ, ਭੋਟੂ ਤੋਂ ਕੁਝ ਦਿਨ ਬਾਅਦ ਮਰੀ ਸੀ। ਉਸਦੀ ਮੌਤ ਸਾਧਾਰਣ ਮੌਤ ਨਹੀਂ ਸੀ। ਉਹ ਬਹੁਤ ਦੁੱਖਦਾਈ ਮੌਤ ਸੀ। ਪਰ ਜਦੋਂ ਮੈਂ ਉਸਦੇ ਮਰੇ ਹੋਏ ਚਿਹਰੇ ਨੂੰ ਦੇਖਿਆ ਤਾਂ ਉਹ ਸ਼ਾਂਤ ਸੀ—ਇਸ ਤਰ੍ਹਾਂ ਜਿਵੇਂ ਕੋਈ 'ਪੇਨਕਿਲਰ' ਤੋਂ ਬਾਅਦ ਸੌਂ ਜਾਂਦਾ ਹੈ। ਹੋ ਸਕਦਾ ਹੈ, ਉਹ ਮੇਰਾ ਭਰਮ ਸੀ। ਪਰ ਭੋਟੂ ਦੀ ਮੌਤ ਬਹੁਤ ਹੀ ਭਿਆਨਕ ਹੋਈ ਸੀ। ਉਸਦਾ ਚਿਹਰਾ ਮੇਰੇ ਦਿਮਾਗ ਵਿਚ ਆਤੰਕ ਤੇ ਵਹਿਸ਼ੀਪੁਣੇ ਦਾ ਇਕ ਮਾਪਦੰਡ ਹੋ ਗਿਆ ਹੈ। ਹੁਣ ਮੈਂ ਉਸ ਕੁੱਤੇ ਨੂੰ ਭੁੱਲ ਜਾਣਾ ਚਾਹੁੰਦਾ ਹਾਂ। ਮੈਨੂੰ ਅਕਸਰ ਲੱਗਦਾ ਸੀ ਕਿ ਪਿਤਾ ਜੀ ਨੇ ਉਹ ਕੁੱਤਾ ਜ਼ਿੱਦ ਵਿਚ ਨਹੀਂ ਆਪਣੀ ਹੋਂਦ ਨੂੰ ਕਾਇਮ ਰੱਖਣ ਲਈ ਹੀ ਮਰਵਾਇਆ ਸੀ ਤੇ ਉਨ੍ਹਾਂ ਨੂੰ ਇਸ ਦਾ ਸਚਮੁੱਚ ਕੋਈ ਅਫ਼ਸੋਸ ਨਹੀਂ ਹੋਇਆ। ਪਰ ਇਸ ਭੋਟੂ ਨੇ ਮੇਰੀਆਂ ਸਾਰੀਆਂ ਮਾਨਤਾਵਾਂ ਨੂੰ ਤੋੜ ਦਿੱਤਾ ਹੈ। ਇਸ ਦਾ ਮਤਲਬ ਹੈ ਕਿ ਪਿਤਾ ਜੀ ਨੂੰ ਪਤਾ ਸੀ ਕਿ ਕੁੱਤਾ ਮਾਰ ਕੇ ਉਨ੍ਹਾਂ ਨੇ ਮੈਨੂੰ ਦੁੱਖ ਪਹੁੰਚਾਇਆ ਹੈ। ਅਜੀਬ ਗੱਲ ਹੈ, ਆਖਿਰ ਇਹ ਕੁੱਤਾ ਸਾਨੂੰ ਦੋਨਾਂ ਨੂੰ ਸਤਾਉਂਦਾ ਰਿਹਾ ਹੈ। ਉਨ੍ਹਾਂ ਦੇ ਜ਼ਿਹਨ ਵਿਚ ਜਿਥੇ ਇਕ ਅਪਰਾਧ-ਬੋਧ ਦੀ ਤਰ੍ਹਾਂ ਪਲਦਾ ਰਿਹਾ ਹੈ ਉਥੇ ਮੇਰੇ ਅੰਦਰ ਇਹ ਕੁੱਤਾ ਸ਼ਾਇਦ ਘਿਰਣਾ ਤੇ ਪ੍ਰਤਿਹਿੰਸਾ ਦੇ ਰੂਪ ਵਿਚ ਜ਼ਿੰਦਾ ਰਿਹਾ ਹੈ।" ਤੇ ਉਸਨੇ ਦੋਵੇਂ ਹੱਥਾਂ ਨਾਲ ਆਪਣਾ ਚਿਹਰਾ ਢੱਕ ਲਿਆ। ਕਾਫੀ ਦੇਰ ਉਹ ਉਸੇ ਤਰ੍ਹਾਂ ਰਿਹਾ। ਫਿਰ ਉਠ ਕੇ ਅੰਦਰ ਚਲਾ ਗਿਆ।

ਉਹ ਇਕੱਲੀ ਬਨੇਰੇ ਉਤੇ ਬੈਠੀ ਰਹੀ। ਪਛਤਾਵਾ ! ਪਛਤਾਵਾ ! ਦੋਹਾਂ ਪਾਸਿਆਂ ਤੋਂ ਪਛਤਾਵਾ ਵਧਦਾ ਹੋਇਆ ਉਸ ਨੂੰ ਘੇਰਦਾ ਜਾ ਰਿਹਾ ਸੀ।

ਅਜੇ ਉਹ ਅੰਦਰ ਜਾਣ ਬਾਰੇ ਸੋਚ ਹੀ ਰਹੀ ਸੀ ਕਿ ਉਹ ਮੁੜ ਆਇਆ ਤੇ ਉਸ ਦੇ ਕੋਲ ਆ ਕੇ ਬੈਠ ਗਿਆ।

"ਪਰ ਭੈਣ ਜੀ ਮੈਂ ਵਾਲ ਕਿਸੇ ਵਿਰੋਧ ਦੇ ਕਾਰਣ ਨਹੀਂ ਸਨ ਕਟਵਾਉਣ ਤੋਂ ਮਨ੍ਹਾ ਕੀਤਾ। ਅਸਲ ਵਿਚ ਇਨ੍ਹਾਂ ਗੱਲਾਂ ਦਾ ਭਾਵੇਂ ਜੋ ਵੀ ਮਹੱਤਵ ਰਿਹਾ ਹੋਵੇ ਅੱਜ ਕੋਈ ਅਰਥ ਨਹੀਂ ਹੈ। ਅਸੀਂ ਪੜ੍ਹੇ-ਲਿਖੇ ਹਾਂ। ਪੜ੍ਹੇ-ਲਿਖੇ ਦਾ ਇਸ ਤਰ੍ਹਾਂ ਦੀਆਂ ਹਰਕਤਾਂ ਵਿਚ ਸ਼ਾਮਲ ਹੋਣਾ ਇਕ ਉਦਾਹਰਣ ਬਣਦਾ ਹੈ। ਤਰਕ ਤਾਂ ਸਦਾ ਉਹ ਹੀ ਰਹਿਣਗੇ, ਸੰਬੰਧਾਂ ਤੇ ਪਰੰਪਰਾਵਾਂ ਦੀ ਦੁਹਾਈ ਦੇ, ਪਰ ਨੁਕਸਾਨ

ਸਮਾਜ ਦਾ ਹੋਵੇਗਾ। ਸਾਨੂੰ ਇਸ ਤਰ੍ਹਾਂ ਦੀਆਂ ਗੱਲਾਂ ਦਾ ਵਿਰੋਧ ਰਲ ਕੇ ਕਰਨਾ ਚਾਹੀਦਾ ਹੈ।"

ਉਸਨੇ ਕੁਝ ਦੇਰ ਰਮਾ ਦੇ ਮੂੰਹ ਵੱਲ ਦੇਖਿਆ। ਉਸ ਨੂੰ ਲੱਗਾ ਰਮਾ ਉਤੇ ਉਸ ਦੀਆਂ ਦਲੀਲਾਂ ਦਾ ਕੋਈ ਅਸਰ ਨਹੀਂ ਹੈ।

"ਪਰ ਮੇਰਾ ਕਹਿਣਾ ਇਹ ਹੈ ਕਿ ਕੋਈ ਵੀ ਕੰਮ ਕਰਨ ਤੋਂ ਪਹਿਲਾਂ ਘੱਟੋ ਘੱਟ ਇਕ ਵਾਰ ਤਾਂ ਸਾਨੂੰ ਇਹ ਸੋਚ ਲੈਣਾ ਚਾਹੀਦਾ ਹੈ ਕਿ ਆਖਿਰ ਅਸੀਂ ਇਹ ਸਭ ਕਿਉਂ ਕਰ ਰਹੇ ਹਾਂ ? ਤੂੰ ਦੱਸ ਸਕਦੀ ਹੈਂ ਕਿ ਇਨ੍ਹਾਂ ਸੰਸਕਾਰਾਂ ਦਾ ਅਰਥ ਕੀ ਹੈ ? ਇਨ੍ਹਾਂ ਦੀ ਸ਼ੁਰੂਆਤ ਕਿਉਂ ਹੋਈ ਹੋਵੇਗੀ ? ਅੱਜ ਵੀ ਇਨ੍ਹਾਂ ਦੀ ਕੋਈ ਸਾਰਥਕਤਾ ਹੈ ਜਾਂ ਨਹੀਂ ?"

ਰਮਾ ਹੁਣ ਵੀ ਚੁੱਪ ਰਹੀ। ਦੇਖਣ ਨੂੰ ਉਸ ਉਤੇ ਕੋਈ ਅਸਰ ਨਜ਼ਰ ਨਹੀਂ ਆ ਰਿਹਾ ਸੀ। ਕੁਝ ਵੀ ਹੋਵੇ ਹਰੀਸ਼ ਨੇ ਫ਼ੈਸਲਾ ਕੀਤਾ ਕਿ ਉਸਨੂੰ ਗੱਲ ਪੂਰੀ ਕਰ ਦੇਣੀ ਚਾਹੀਦੀ ਹੈ।

"ਹਿੰਦੂ ਧਰਮ ਇਕ ਬਹੁਤ ਹੀ ਵਿਕਸਿਤ ਧਰਮ ਹੈ—ਹਰ ਚੀਜ਼ ਵਿਚ ਤਰਕ ਹੈ, ਦਰਸ਼ਨ ਹੈ, ਕਾਰਣ ਹੈ ਤੇ ਉਨ੍ਹਾਂ ਦੇ ਉੱਤਰ ਹਨ। ਪਰ ਹੈਰਾਨੀ ਦੀ ਗੱਲ ਇਹ ਹੈ ਕਿ ਇਨ੍ਹਾਂ ਸੰਸਕਾਰਾਂ ਵਿਚ ਇਕ ਅਜੀਬ ਕਿਸਮ ਦਾ ਆਦਿਮ ਵਿਸ਼ਵਾਸ ਤੇ ਮਾਨਤਾਵਾਂ ਕੰਮ ਕਰ ਰਹੀਆਂ ਹਨ। ਇੰਜ ਲੱਗਦਾ ਹੈ ਜਿਵੇਂ ਮੂਲ ਰੂਪ ਵਿਚ ਇਨ੍ਹਾਂ ਵਿਚ ਕਦੀ ਕੋਈ ਪਰਿਵਰਤਨ ਹੋਇਆ ਹੀ ਨਹੀਂ। ਪਰਲੋਕ, ਜਿਵੇਂ ਇਸ ਲੋਕ ਦੇ ਸਮਾਨਾਂਤਰ ਇਕ ਦੁਨੀਆ ਹੈ, ਜਿਥੇ ਮਰਿਆਂ ਦੀਆਂ ਉਹ ਹੀ ਸਭ ਜ਼ਰੂਰਤਾਂ ਹਨ ਜੋ ਇਥੇ ਸਨ। ਉਹ ਹੀ ਗੱਦਾ-ਬਿਸਤਰਾ, ਬਰਤਨ-ਭਾਂਡੇ ਤੇ ਹੋਰ ਵੀ ਪਤਾ ਨਹੀਂ ਕੀ ਕੀ। ਸਾਰੇ ਸੰਸਕਾਰਾਂ ਵਿਚ ਮ੍ਰਿਤਕ ਦੇ ਵਿਸ਼ੇ-ਭੋਗ, ਸੁੱਖ-ਭੋਗ ਤੇ ਛੋਟੀਆਂ-ਮੋਟੀਆਂ ਭੌਤਿਕ ਸਹੂਲਤਾਂ ਦੇ ਲਈ ਪ੍ਰਾਰਥਨਾ ਕੀਤੀ ਜਾਂਦੀ ਹੈ। ਕੀ ਆਦਮੀ ਮਰਨ ਤੋਂ ਬਾਅਦ ਵੀ ਇਨ੍ਹਾਂ ਸੰਸਾਰਕ ਸੁਖਾਂ ਦੇ ਬੰਧਨ ਤੋਂ ਮੁਕਤ ਨਹੀਂ ਹੋ ਸਕਦਾ ? ਇਸ ਵਿਚ ਕਿਸੇ ਕਿਸਮ ਦੀ ਅਧਿਆਤਮਿਕਤਾ ਜਾਂ ਮੁਕਤੀ ਵਰਗਾ ਕੁਝ ਨਹੀਂ ਮਿਲਦਾ। ਜੋ ਥੋੜ੍ਹਾ ਬਹੁਤ ਹੈ ਉਹ ਬਾਅਦ ਵਿਚ ਜੋੜਿਆ ਗਿਆ ਹੈ। ਇਸ ਸਭ 'ਤੇ ਤੂੰ ਯਕੀਨ ਰੱਖਦੀ ਏਂ ? ਕੀ ਸਾਡੀ ਇਸ ਦੁਨੀਆ ਦੇ ਸਮਾਨਾਂਤਰ ਕੋਈ ਹੋਰ ਦੁਨੀਆ ਹੈ ?"

ਭਾਵੇਂ ਰਮਾ ਬੋਲੀ ਇਸ ਵਾਰ ਵੀ ਨਹੀਂ ਪਰ ਹਰੀਸ਼ ਦੀਆਂ ਗੱਲਾਂ ਨੇ ਅਚਾਨਕ ਉਸ ਵਿਚ ਉਤਸੁਕਤਾ ਜਗਾ ਦਿੱਤੀ।

"ਸਵਰਗ ਨੂੰ ਇਕ ਸਮਾਨਾਂਤਰ ਦੁਨੀਆ ਮੰਨਣ ਦੇ ਪਿੱਛੇ ਕੀ ਕਾਰਣ ਹੋ ਸਕਦਾ ਹੈ ?" ਉਹ ਸੋਚਣ ਲੱਗਾ।

"ਕੀ ?" ਇਸ ਵਾਰ ਰਮਾ ਦੇ ਮੂੰਹ ਚੋਂ ਨਿਕਲ ਹੀ ਗਿਆ।

"ਇਸਦੇ ਮੂਲ ਵਿਚ ਆਦਿ ਮਾਨਵ ਦਾ ਸੁਪਨੇ ਤੇ ਯਥਾਰਥ ਵਿਚ ਅੰਤਰ ਨਾ ਕਰ ਸਕਣਾ ਹੈ। ਉਸਨੇ ਦੇਖਿਆ ਹੋਵੇਗਾ ਕਿ ਜਦੋਂ ਆਦਮੀ ਸੌਂਦਾ ਹੈ ਤਾਂ ਸੁਪਨੇ ਵਿਚ ਵੀ ਉਹ ਹੀ ਸਾਰੇ ਕੰਮ ਕਰਦਾ ਹੈ ਜੋ ਜਾਗਣ ਦੀ ਅਵਸਥਾ ਵਿਚ ਕਰ ਰਿਹਾ ਹੁੰਦਾ ਹੈ। ਉਸਦਾ ਸਰੀਰ ਤਾਂ ਇਕ ਜਗ੍ਹਾ ਤੇ ਪਿਆ ਰਹਿੰਦਾ ਹੈ ਪਰ ਆਤਮਾ

ਥਾਂ-ਥਾਂ ਆਉਂਦੀ ਜਾਂਦੀ ਰਹਿੰਦੀ ਹੈ ਤੇ ਕਈ ਕੰਮ ਕਰਦੀ ਰਹਿੰਦੀ ਹੈ। ਆਤਮਾ ਦੀ ਅਮਰਤਾ ਵਿਚ ਵਿਸ਼ਵਾਸ ਦੀ ਸ਼ੁਰੂਆਤ ਦਾ ਬਿੰਦੂ ਵੀ ਇਹੋ ਲੱਗਦਾ ਹੈ। ਕਿਉਂਕਿ ਇਸ ਤੋਂ ਸ਼ਾਇਦ ਉਸਨੇ ਇਹ ਸਾਰ ਕੱਢਿਆ ਹੋਵੇਗਾ ਕਿ ਜੋ ਸਾਨੂੰ ਦਿਖਾਈ ਦੇ ਰਿਹਾ ਹੈ ਉਸਦੇ ਇਲਾਵਾ ਵੀ ਕੋਈ ਐਸੀ ਸ਼ਕਤੀ ਹੈ ਜੋ ਜਦੋਂ ਚਾਹੇ ਇਸ ਸਰੀਰ ਨੂੰ ਛੱਡ ਕੇ ਚਲੀ ਜਾਂਦੀ ਹੈ ਤੇ ਜਦੋਂ ਚਾਹੇ ਮੁੜ ਆਉਂਦੀ ਹੈ। ਉਸ ਦੇ ਚਲੇ ਜਾਣ ਉਤੇ ਮਨੁੱਖ ਦਾ ਬਾਹਰੀ ਜਗਤ ਨਾਲ ਕੋਈ ਸੰਬੰਧ ਨਹੀਂ ਰਹਿੰਦਾ। ਆਦਿ ਮਾਨਵ ਨੇ ਇਹ ਵੀ ਦੇਖਿਆ ਹੋਵੇਗਾ ਕਿ ਜਦੋਂ ਉਹ ਸ਼ਕਤੀ ਹਮੇਸ਼ਾ ਲਈ ਚਲੀ ਜਾਂਦੀ ਹੈ ਤਾਂ ਸਰੀਰ ਸੜਨ ਲੱਗ ਪੈਂਦਾ ਹੈ ਤੇ ਉਸਦੀ ਕੋਈ ਮਹੱਤਤਾ ਨਹੀਂ ਰਹਿੰਦੀ। ਇਸ ਸੱਚ ਨੇ ਉਸਦੀ ਕਲਪਨਾ ਨੂੰ ਇਕ ਨਵਾਂ ਹੀ ਮੋੜ ਦਿੱਤਾ, ਉਹ ਹੈ ਪੁਨਰ-ਜਨਮ ਦਾ। ਕਿਸੇ ਸ਼ਾਸਤਰ ਵਿਚ ਕਿਹਾ ਵੀ ਗਿਆ ਹੈ ਕਿ ਇਹ ਆਤਮਾ ਇਹੋ ਜਿਹੀ ਹੈ, ਜਿਵੇਂ ਰੱਸੀ ਵਿਚ ਜਕੜਿਆ ਹੋਇਆ ਪੰਛੀ ਚਾਰੇ ਦਿਸ਼ਾਵਾਂ ਵਿਚ ਉਡਦਾ ਹੈ ਤੇ ਕਿੱਧਰੇ ਨਾ ਰਹਿ ਸਕਣ ਦੇ ਕਾਰਣ ਵਾਪਸ ਬੰਧਨ ਵਿਚ ਆ ਜਾਂਦਾ ਹੈ। ਇਸ ਮਨੌਤ ਦੇ ਅਨੁਸਾਰ ਆਤਮਾ ਮਨ ਦੇ ਕਾਰਣ ਚਾਰੇ ਦਿਸ਼ਾਵਾਂ ਵਿਚ ਉਡਦੀ ਹੈ ਤੇ ਕਿਧਰੇ ਸਥਾਨ ਨਾ ਮਿਲਣ ਕਾਰਣ ਸਾਹ ਦਾ ਸਹਾਰਾ ਲੈਂਦੀ ਹੈ, ਕਿਉਂਕਿ ਆਖਿਰ ਮਨ ਪ੍ਰਾਣਾਂ ਨਾਲ ਹੀ ਬੱਝਾ ਹੋਇਆ ਹੈ। ਤੇ ਇਸ ਤਰ੍ਹਾਂ ਹੁੰਦਾ ਹੈ ਪੁਨਰ-ਜਨਮ। ਇਕ ਮਨੌਤ ਕਿਸ ਤਰ੍ਹਾਂ ਦੂਜੀ ਮਨੌਤ ਨੂੰ ਜਨਮ ਦੇਂਦੀ ਹੈ ਤੇ ਫਿਰ ਕਿਸ ਤਰ੍ਹਾਂ ਗਲਤ ਫ਼ਹਿਮੀਆਂ ਜਾਂ ਖ਼ੁਸ਼ ਫ਼ਹਿਮੀਆਂ ਦਾ ਪੂਰਾ ਇਕ ਭਰਪੂਰ ਸੰਸਾਰ ਖੜਾ ਹੋ ਜਾਂਦਾ ਹੈ, ਇਹ ਇਸਦਾ ਉਦਾਹਰਣ ਹੈ।

"ਉਧਰ ਉਸਦਾ ਇਹ ਵਿਸ਼ਵਾਸ ਵੀ ਰਿਹਾ ਕਿ ਕਦੀ ਨਾ ਕਦੀ ਤਾਂ ਇਹ ਸ਼ਕਤੀ ਮੁੜ ਕੇ ਆਪਣੇ ਖੋਲ ਵਿਚ ਵਾਪਸ ਆਏਗੀ ਤੇ ਉਸਦੇ ਲਈ ਉਸ ਮਾਨਵ ਨੇ ਲਾਸ਼ ਨੂੰ ਵੀ ਸਾਂਭ ਕੇ ਰੱਖਣ ਦੀ ਕਲਾ ਦਾ ਵਿਕਾਸ ਕੀਤਾ। ਇਸ ਤਰ੍ਹਾਂ ਦੇ ਕਈ ਸੰਸਕਾਰਾਂ ਦੀ ਸ਼ੁਰੂਆਤ ਹੋਈ, ਜੋ ਉਸ ਮ੍ਰਿਤਕ ਦੇਹ ਲਈ ਦੂਸਰੀ ਦੁਨੀਆ ਵਿਚ ਵੀ, ਜਾਂ ਕਹੋ ਬਿਨਾਂ ਸਰੀਰ ਦੇ ਵੀ ਸਾਰੀਆਂ ਭੋਗ ਦੀਆਂ ਚੀਜ਼ਾਂ ਮੁਹੱਈਆ ਕਰਨ ਦਾ ਯਤਨ ਲੱਗਦਾ ਹੈ। ਹਿੰਦੂਆਂ ਵਿਚ ਅਤੇ ਮਿਸਰ ਵਾਸੀਆਂ ਵਿਚ ਇਕ ਮਾਤਰ ਅੰਤਰ ਇਹੋ ਦਿਖਾਈ ਦੇਂਦਾ ਹੈ ਕਿ ਹਿੰਦੂਆਂ ਨੇ ਖ਼ਤਮ ਹੁੰਦੇ ਜਾ ਰਹੇ ਸਰੀਰ ਤੋਂ ਛੁਟਕਾਰਾ ਪਾਉਣ ਲਈ ਜ਼ਿਆਦਾ ਖ਼ੂਬਸੂਰਤ ਤਰਕ ਘੜਿਆ ਤੇ ਉਹ ਸੀ ਆਤਮਾ ਦੇ ਵਸਤਰ ਬਦਲਣ ਦਾ, ਨਹੀਂ ਤਾਂ ਪਿਰਾਮਿਡਾਂ ਵਿਚ ਰੋਜ਼ਾਨਾ ਜੀਵਨ ਦੇ ਸਮਾਨਾਂ ਵਿਚ ਰੱਖੀਆਂ 'ਮਮੀਆਂ' ਤੇ ਸਾਡੇ ਇਨ੍ਹਾਂ ਸੰਸਕਾਰਾਂ ਵਿਚ ਕੀ ਕੋਈ ਮੂਲ ਅੰਤਰ ਹੈ ? ਕੀ ਦੋਵੇਂ ਆਦਮੀ ਦੀ ਮਾਸੂਮੀਅਤ ਦਾ ਪ੍ਰਮਾਣ ਨਹੀਂ ਹਨ ? ਸੁਪਨੇ ਤੇ ਮੌਤ ਵਿਚ ਭੇਦ ਨਾ ਕਰ ਸਕਣ ਦੀ ਅਸਮਰਥਤਾ, "ਤੇ ਉਸਨੇ ਨਿਰਣਾਇਕ ਸ਼ਬਦਾਂ ਵਿਚ ਹੋਰ ਕਿਹਾ, "ਸੱਚ ਆਖਿਰ ਇਹ ਹੈ ਕਿ ਵਸਤਰ ਸਿਰਫ਼ ਸਰੀਰ ਹੀ ਬਦਲਦਾ ਹੈ।"

ਇਕ ਪਲ ਲਈ ਉਹ ਰੁਕਿਆ। ਰਮਾ ਹੁਣ ਉਸਦਾ ਮੂੰਹ ਦੇਖ ਰਹੀ ਸੀ।

"ਅਸਲ ਵਿਚ ਮੌਤ ਨੂੰ ਨਾ ਸਵੀਕਾਰ ਕਰਨਾ, ਇਹ ਨਾ ਮੰਨ ਸਕਣਾ ਕਿ ਆਦਮੀ ਦੇ ਸਰੀਰ ਦਾ ਆਖਿਰ ਵਿਨਾਸ਼ ਹੋਣਾ ਲਾਜ਼ਮੀ ਹੈ, ਮਾਨਵ-ਸੱਭਿਅਤਾ ਦਾ ਸਭ ਤੋਂ ਅਜੀਬ ਤੇ ਤਰਸਯੋਗ ਪੱਖ ਹੈ। ਇਹ ਮਾਸੂਮੀਅਤ ਹੈ, ਉਸਦੀ ਲਾਲਸਾ

ਦਾ ਬਹੁਤ ਹੀ ਨੀਵਾਂ ਰੂਪ ਹੈ, ਜਾਂ ਉਸ ਦੀ ਅਮਰ ਹੋਣ ਦੀ ਬੱਚਕਾਨੀ ਇੱਛਾ ਦਾ ਪ੍ਰਗਟਾ ਹੈ, ਕਿਹਾ ਨਹੀਂ ਜਾ ਸਕਦਾ। ਅਸਲ ਵਿਚ ਇਨ੍ਹਾਂ ਸਾਰੀਆਂ ਧਾਰਮਿਕ ਰਸਮਾਂ ਦੇ ਪਿੱਛੇ ਮੌਤ ਦੇ ਮੂਰਖਤਾ ਪੂਰਨ ਵਿਰੋਧ ਦੀ ਭਾਵਨਾ ਛੁਪੀ ਹੋਈ ਹੈ। ਇਕ ਅਨੋਖਾ ਪਾਗਲਪਨ ਹੈ ਜੋ ਅੱਖਾਂ ਬੰਦ ਕਰਕੇ ਚੱਲਿਆ ਆ ਰਿਹਾ ਹੈ।"

"ਮੌਤ ਦਾ ਵਿਰੋਧ ਪਾਗਲਪਨ ਹੈ ?" ਰਮਾ ਨੇ ਪੁੱਛਿਆ।

ਕੀ ਤੁਸੀਂ ਇਸ ਦੁਨੀਆ ਨੂੰ ਬੁੱਢਿਆਂ, ਲੂਲ੍ਹੇ-ਲੰਡਿਆਂ, ਸੱਤਾ ਦੇ ਸੁੱਖ ਦੇ ਭੁੱਖੇ ਤਾਨਾਸ਼ਾਹਾਂ, ਨੇਤਾਵਾਂ ਤੇ ਪੂੰਜੀਪਤੀਆਂ ਨਾਲ ਭਰ ਦੇਣਾ ਚਾਹੁੰਦੇ ਹੋ ?"

ਉਹ ਚੁੱਪ ਰਹੀ।

"ਮੌਤ ਕੀ ਹੈ ? ਦੇਹ ਦੇ ਵਿਕਾਸ ਦੀ ਇਕ ਸੁਭਾਵਕ ਪ੍ਰਕਿਰਿਆ ਹੀ ਤਾਂ ਹੈ, ਜਿਥੇ ਸਾਡਾ ਸਭ ਦਾ ਪਹੁੰਚਣਾ ਜ਼ਰੂਰੀ ਹੈ। ਜੀਵਨ-ਚੱਕਰ ਦਾ ਇਕ ਜ਼ਰੂਰੀ ਅੰਗ ਹੈ। ਮੌਤ ਚੀਜ਼ਾਂ ਨੂੰ ਮਿਟਾਉਂਦੀ ਨਹੀਂ, ਸਿਰਫ ਪੁਰਾਣੇ ਯੋਗਾਂ (ਤੱਤਾਂ) ਨੂੰ ਤੋੜ ਕੇ ਨਵੇਂ ਰੂਪ ਵਿਚ ਪੇਸ਼ ਕਰਦੀ ਹੈ। ਇਸੇ ਤਰ੍ਹਾਂ ਜੀਵਨ ਚਲਦਾ ਹੈ।"

ਰਮਾ ਨੇ ਸੋਚਿਆ ਕਹਿ ਦੇਵੇ ਕਿ ਮੈਂ ਇਹ ਸਭ ਪੁਸਤਕਾਂ ਦੀਆਂ ਗੱਲਾਂ ਜਾਣਦੀ ਹਾਂ, ਪਰ ਉਹ ਚੁੱਪ ਰਹੀ।

ਹਰੀਸ਼ ਨੇ ਸ਼ਾਇਦ ਉਸਦੇ ਮਨ ਦੀ ਹਾਲਤ ਦਾ ਅੰਦਾਜ਼ਾ ਲਾ ਲਿਆ। ਇਸ ਲਈ ਬੋਲਿਆ, "ਮੈਂ ਇਹ ਸਿਰਫ਼ ਆਪਣੇ ਵਿਸ਼ਵਾਸ ਦੀ ਗੱਲ ਕਰ ਰਿਹਾ ਹਾਂ। ਮੈਂ ਕਿਸੇ ਉਤੇ ਕੁਝ ਵੀ ਥੋਪਣਾ ਨਹੀਂ ਚਾਹੁੰਦਾ। ਮੈਂ ਸਮਝਦਾ ਹਾਂ ਕਿ ਇਹ ਮੇਰਾ ਲੋਕਤੰਤਰਿਕ ਅਧਿਕਾਰ ਹੈ।

ਕੋਈ ਵਰਾਂਡੇ ਦੀ ਬੱਤੀ ਜਗਾ ਗਿਆ ਸੀ। ਇਸਦੇ ਬਾਵਜੂਦ ਉਹ ਸਿਰਫ਼ ਆਕਾਰ ਹੋ ਕੇ ਰਹਿ ਗਏ ਸਨ, ਕਿਸੇ ਪੇਂਟਿੰਗ ਵਿਚ ਜਾਣ ਬੁਝ ਕੇ ਛੁਪਾਏ ਗਏ ਚਿਹਰਿਆ ਵਾਂਗ। ਧੁੰਦ ਦੀ ਇਕ ਗਹਿਰੀ ਚਾਦਰ ਇਥੋਂ ਤੱਕ ਆ ਗਈ ਸੀ ਜਿਸ ਨਾਲ ਬੱਲਬ ਦੀ ਰੋਸ਼ਨੀ ਹੋਰ ਵੀ ਮਧਮ ਰੂਪ ਵਿਚ ਨਜ਼ਰ ਆ ਰਹੀ ਸੀ। ਇਸ ਵਾਰ ਧੁੰਦ ਉਪਰੋਂ ਦੀ ਆ ਰਹੀ ਸੀ। ਨਦੀ ਦੀ ਆਵਾਜ਼ ਵੀ ਹੁਣ ਸੁਣਾਈ ਦੇਣ ਲੱਗ ਪਈ ਸੀ—ਰੁਕਦੇ ਹੋਏ ਦਿਲ ਦੀ ਧੜਕਣ ਵਾਂਗੂੰ ਕਮਜ਼ੋਰ ਜਿਹੀ।

"ਅੰਦਰ ਆਉ ਠੰਢ ਲੱਗ ਜਾਏਗੀ।" ਤਾਈ ਦੀ ਆਵਾਜ਼ ਸੁਣ ਕੇ ਉਹ ਵਾਪਸ ਮੁੜਿਆ।

ਮੁੜਦਿਆਂ ਹੀ ਹਰੀਸ਼ ਨੇ ਕਿਹਾ, "ਕੀ ਇਹ ਹੈਰਾਨੀ ਦੀ ਗੱਲ ਨਹੀਂ ?"

"ਕੀ ?" ਰਮਾ ਨੇ ਪੁੱਛਿਆ।

"ਮੌਤ, ਮੇਰਾ ਮਤਲਬ ਹੈ ਪਿਤਾ ਜੀ ਦੀ ਮੌਤ ?"

"ਕਿਉਂ ?" ਇਸ ਵਿਚ ਹੈਰਾਨੀ ਦੀ ਕਿਹੜੀ ਗੱਲ ਹੈ ?" ਰਮਾ ਨੇ ਪ੍ਰਸ਼ਨ ਕੀਤਾ।

"ਹਾਈ ਪ੍ਰੈਸ਼ਨ ਤਾਂ ਸ਼ਹਿਰਾਂ ਦੀ ਬਿਮਾਰੀ ਹੈ। ਆਧੁਨਿਕ ਜੀਵਨ ਦੀ। ਇਥੇ ਰਿਸ਼ੀਆਂ-ਵਰਗਾ ਜੀਵਨ ਬਿਤਾਉਣ ਵਾਲੇ ਨੂੰ ਹੈਮਰੇਜ਼।"

ਰਮਾ ਨੇ ਉਸਦਾ ਚਿਹਰਾ ਦੇਖਣ ਦੀ ਕੋਸ਼ਿਸ਼ ਕੀਤੀ। ਉਹ ਥੋੜ੍ਹਾ ਅੱਗੇ ਵਧ ਚੁੱਕਾ ਸੀ। ਉਹ ਨਿਰਣਾ ਨਾ ਕਰ ਸਕੀ ਹਰੀਸ਼ ਦੀ ਗੱਲ ਵਿਚ ਵਿਅੰਗ ਸੀ ਜਾਂ ਵਾਸਤਵਿਕ ਉਤਸੁਕਤਾ। ਇਸ ਤੇ ਵੀ ਉਸਨੇ ਕਿਹਾ, "ਨਹੀਂ ਇਹੋ ਜਿਹੀ ਕੋਈ ਗੱਲ

ਨਹੀਂ ਹੈ। ਸਿਰਫ਼ ਜੰਗਲ ਵਿਚ ਰਹਿਣ ਨਾਲ 'ਹੈਮਰੇਜ਼' ਨਹੀਂ ਹੋਵੇਗਾ, ਇਹ ਤਾਂ ਕਿਤੇ ਨਹੀਂ ਲਿਖਿਆ। ਕਿਸੇ ਵੀ ਤਰ੍ਹਾਂ ਦੀ ਚਿੰਤਾ ਵੱਡੀ ਉਮਰ ਵਿਚ 'ਹਾਈ ਪ੍ਰਟੈਸ਼ਨ' ਪੈਦਾ ਕਰ ਸਕਦੀ ਹੈ। ਪਰ ਇਹ ਹੀ ਇਸ ਬਿਮਾਰੀ ਦਾ ਇਕੋ ਇਕ ਕਾਰਣ ਹੈ, ਇਹ ਵੀ ਕਿਤੇ ਨਹੀਂ ਲਿਖਿਆ। ਇਹ ਆਧੁਨਿਕ ਜੀਵਨ ਨਹੀਂ, ਆਧੁਨਿਕ ਆਦਮੀ ਦੀ ਬਿਮਾਰੀ ਹੈ।"

"ਸਟ੍ਰੇਂਜ", "ਉਸਨੇ ਫੇਰ ਆਖਿਆ, "ਵੀ ਕੈਰੀ ਆਵਰ ਹੈਲ ਵਿੱਦ ਅਸ।"

## 7. ਤੀਜਾ ਦਿਨ

ਕਿਰਿਆ ਤੇ ਜਾਣ ਲਈ ਜਦੋਂ ਲੋਕ ਨਿਕਲੇ ਤਾਂ ਆਸ਼ਾ ਦੇ ਉਲਟ ਇਹ ਗੱਲ ਹੋਈ ਕਿ ਹਰੀਸ਼ ਵੀ ਨਾਲ ਚੱਲ ਪਿਆ। ਦਲ ਦਾ ਆਗੂ ਸੀ—ਸੁਰਿੰਦਰ ਭਰਾ, ਨੰਗੇ ਪੈਰ, ਧੋਤੀ ਵਿਚ। ਸਵੈਟਰ ਦੇ ਉਪਰ ਉਸਨੇ ਇਕ ਮੋਟੀ ਲੋਈ ਲਪੇਟੀ ਹੋਈ ਸੀ। ਉਂਜ ਅੱਜ-ਕੱਲ੍ਹ ਉਹ ਇਹੋ ਕੱਪੜੇ ਹੀ ਪਾਉਂਦਾ ਸੀ। ਸ਼ਾਇਦ ਜੰਗਲ ਪਾਣੀ ਦੇ ਦੌਰਾਨ ਨੰਗੇ ਪਿੰਡੇ ਰਹਿਣ ਦਾ ਨਿਯਮ ਹੋਵੇਗਾ, ਜਿਸਦਾ ਰਸਤਾ ਇਹ ਕੱਢਿਆ ਗਿਆ ਕਿ ਬਨੈਣ ਦੇ ਉਤੇ ਸਵੈਟਰ ਤੇ ਧੋਤੀ ਪਾਈ ਜਾਵੇ। ਉਸਦੇ ਸਿਰ ਉਤੇ ਰੱਖੀ ਬਾਂਸ ਦੀ ਟੋਕਰੀ ਵਿਚ ਕਿਰਿਆ ਦਾ ਸਮਾਨ ਸੀ ਤੇ ਉਸਨੇ ਆਪਣੇ ਘੁਟੇ ਹੋਏ ਸਿਰ ਨੂੰ, ਜਿਸ ਉਤੇ ਹੁਣ ਕੁਝ ਵਾਲ ਚਮਕਣ ਲੱਗ ਪਏ ਸਨ, ਮੋਟੇ ਕੱਪੜੇ ਨਾਲ ਢੱਕਿਆ ਹੋਇਆ ਸੀ। ਝੰਡੇ ਦੀ ਤਰ੍ਹਾਂ ਮੋਢੇ ਤੇ ਰੱਖੀ ਪਤਲੀ ਸੋਟੀ ਨਾਲ ਬੰਨ੍ਹੀ ਕਾਤਰ ਝੰਡੀ ਵਾਂਗ ਲਹਿਰਾ ਰਹੀ ਸੀ। ਸ਼ੁਕਰ ਸੀ ਕਿ ਧੁੰਦ ਨਹੀਂ ਸੀ, ਭਾਵੇਂ ਧੁੱਪ ਸੀ ਪਰ ਹਵਾ ਚਲ ਰਹੀ ਸੀ। ਇਸ ਨਾਲ ਠੰਢ ਘੱਟ ਨਹੀਂ ਹੋਈ ਸੀ।

ਹਰੀਸ਼ ਭਰਾ ਨੇ ਰਸਤੇ ਵਿਚ ਉਸ ਨੂੰ ਕਿਹਾ, "ਭੈਣੇ ! ਇੰਜ ਲੱਗ ਰਿਹਾ ਹੈ ਜਿਵੇਂ ਹਿੰਦੂ ਧਰਮ ਕੂਚ ਕਰ ਰਿਹਾ ਹੋਵੇ।"

ਉਸਨੇ ਮੋਢੇ ਉਤੇ ਚਮੜੇ ਦਾ ਥੈਲਾ ਲਟਕਾਇਆ ਹੋਇਆ ਸੀ।

"ਕੀ ਮਤਲਬ ?" ਰਮਾ ਨੇ ਸ਼ੱਕ ਨਾਲ ਪੁੱਛਿਆ। "ਦੇਖ ਨਹੀਂ ਰਹੀ, ਉਸਨੇ ਸੁਰਿੰਦਰ ਵੱਲ ਇਸ਼ਾਰਾ ਕਰਕੇ ਕਿਹਾ, "ਸਚਮੁੱਚ ਸ਼ੰਕਰਾਚਾਰੀਆ ਜਿਸ ਟੋਲੀ ਦੀ ਅਗਵਾਈ ਕਰ ਰਿਹਾ ਹੋਵੇ ਉਹ ਜਿੱਤ ਪ੍ਰਾਪਤ ਨਹੀਂ ਕਰੇਗਾ ?"

ਉਹ ਥੋੜ੍ਹਾ ਮੁਸਕਰਾ ਕੇ ਚੁੱਪ ਹੋ ਗਈ। ਹਰੀਸ਼ ਦੀ ਹਰ ਗੱਲ ਵਿਚ ਵਿਅੰਗ ਹੁੰਦਾ ਹੈ—ਹਵਾ ਵਿਚ ਮਿਲੇ ਜ਼ਹਿਰ ਵਾਂਗ, ਜਿਸਦਾ ਅਸਰ ਸਮਾਂ ਬੀਤਣ ਦੇ ਨਾਲ ਵਧਦਾ ਜਾਂਦਾ ਹੈ।

ਸੁਰਿੰਦਰ ਦੀ ਮਦਦ ਲਈ ਆਏ ਲੜਕਿਆਂ ਨੇ ਨਦੀ ਦੇ ਕੰਢੇ ਪੱਥਰਾਂ ਆਦਿ ਵਿਚ ਹੀ ਅੱਗ ਬਾਲ ਕੇ ਇਕ ਵੱਡੇ ਪਤੀਲੇ ਵਿਚ ਪਾਣੀ ਰੱਖ ਦਿੱਤਾ ਤੇ ਪੰਡਤ ਜੀ ਨੇ ਆਪਣਾ ਸਮਾਨ ਸਜਾਉਣਾ ਸ਼ੁਰੂ ਕਰ ਦਿੱਤਾ ਸੀ।

ਅਚਾਨਕ ਉਸ ਨੂੰ ਲੱਗਾ ਹਰੀਸ਼ ਭਰਾ ਕਿਧਰੇ ਨਜ਼ਰ ਨਹੀਂ ਆ ਰਿਹਾ। ਉਸਨੇ

ਨਜ਼ਰ ਘੁਮਾ ਕੇ ਦੇਖਿਆ ਤਾਂ ਉਹ ਦੂਰ ਇਕ ਪੱਥਰ ਉਤੇ ਬੈਠਾ ਕੈਮਰੇ ਵਿਚ ਵੱਡਾ ਜਿਹਾ ਟੈਲੀ-ਲੈਨਜ਼ ਲਗਾ ਰਿਹਾ ਸੀ। ਘਰੋਂ ਚਲਦਿਆਂ ਹੀ ਰਮਾ ਨੂੰ ਹੈਰਾਨੀ ਹੋ ਰਹੀ ਸੀ ਕਿ ਹਰੀਸ਼ ਉਨ੍ਹਾਂ ਲੋਕਾਂ ਦੇ ਨਾਲ ਅੱਜ ਆ ਕਿਵੇਂ ਰਿਹਾ ਹੈ। ਉਸਨੂੰ ਥੋੜ੍ਹੀ ਖ਼ੁਸ਼ੀ ਵੀ ਹੋਈ ਸੀ। ਚਲੋ ਉਸਨੂੰ ਮਹਿਸੂਸ ਤਾਂ ਹੋਇਆ ਕਿ ਉਸਦਾ ਪਿਉ ਮਰਿਆ ਹੈ ਤੇ ਉਸਦੀ ਵੀ ਕੋਈ ਜ਼ਿੰਮੇਵਾਰੀ ਬਣਦੀ ਹੈ। ਸ਼ਾਇਦ ਕਿਰਿਆ-ਕਰਮ ਦੀ ਫੋਟੋ ਲੈਣਾ ਚਾਹੁੰਦਾ ਹੈ। ਪਰ ਹਰੀਸ਼ ਨੇ ਕੈਮਰਾ ਤਿਆਰ ਕਰਨ ਤੋਂ ਬਾਅਦ ਉਨ੍ਹਾਂ ਵੱਲ ਇਕ ਵਾਰ ਵੀ ਮੁੜ ਕੇ ਨਾ ਵੇਖਿਆ ਤੇ ਹੌਲੀ ਹੌਲੀ ਉਪਰ ਖਰਕੌਨ ਦੇ ਗਧੇਰੇ ਵੱਲ ਚਲ ਪਿਆ। ਉਸਦੇ ਅੱਗੇ ਅੱਗੇ ਇਕ 14-15 ਸਾਲ ਦਾ ਮੁੰਡਾ ਚਲ ਰਿਹਾ ਸੀ।

"ਹਰੀਸ਼, ਰਮਾ ਨੇ ਆਵਾਜ਼ ਮਾਰੀ।

ਹਰੀਸ਼ ਨੇ ਇਸ਼ਾਰੇ ਨਾਲ ਉਸ ਨੂੰ ਬੁਲਾਇਆ।

ਉਸ ਨੇ ਸ਼ਾਲ ਸੰਭਾਲਿਆ ਤੇ ਬੰਜਰ ਜ਼ਮੀਨ ਤੇ ਸੰਭਲਦੇ-ਸੰਭਲਦੇ ਉਸਦੇ ਕੋਲ ਜਾ ਪਹੁੰਚੀ।

"ਇਹ ਕੀ ਹੈ ?" ਹਰੀਸ਼ ਨਦੀ ਦੇ ਕਿਨਾਰੇ ਇਕ ਟੁੱਟੀ ਜਿਹੀ ਝੌਂਪੜੀ ਵੱਲ ਇਸ਼ਾਰਾ ਕਰਕੇ ਪੁੱਛ ਰਿਹਾ ਸੀ।

"ਘਰਾਟ (ਪਣਚੱਕੀ)।" ਮੁੰਡੇ ਨੇ ਜਵਾਬ ਦਿੱਤਾ।

"ਹਾਂ।" ਹਰੀਸ਼ ਨੂੰ ਯਾਦ ਆਇਆ, "ਇਹ ਤਾਂ ਬਿਲਕੁਲ ਉਜੜ ਹੀ ਗਿਆ ਹੈ।" ਹਰੀਸ਼ ਨੇ ਘਰਾਟ ਦੇ ਲਈ ਪਾਣੀ ਲਿਆਉਣ ਵਾਲੀ ਕੂਲ੍ਹ (ਨਾਲੀ ਵਰਗੀ) ਨੂੰ ਦੇਖਿਆ ਜੋ ਸਿਰਫ ਸੁੱਕ ਹੀ ਨਹੀਂ ਗਈ ਸੀ ਸਗੋਂ ਰੇਤ ਤੇ ਪੱਥਰਾਂ ਨਾਲ ਭਰ ਵੀ ਗਈ ਸੀ।

"ਅਜੀਬ ਗੱਲ ਹੈ," ਹਰੀਸ਼ ਨੇ ਕਿਹਾ, "ਅਸੀਂ ਲੋਕ ਵੀ ਅਜੀਬ ਹਾਂ।"

"ਅਸੀਂ ਲੋਕ ?" ਰਮਾ ਨੇ ਦੁਹਰਾਇਆ।

"ਹਾਂ, ਅਸੀਂ ਪਹਾੜੀ ਲੋਕ। ਤੈਨੂੰ ਪਤਾ ਹੈ ਇਥੇ ਤਿੰਨ ਬਿਜਲੀ ਦੀਆਂ ਚੱਕੀਆਂ ਚੱਲ ਰਹੀਆਂ ਹਨ, ਪਰ ਘਰਾਟ ਉਜੜ ਗਏ ਹਨ।"

"ਤਾਂ ਕੀ ਹੋਇਆ ? ਬਿਜਲੀ ਦੀ ਚੱਕੀ ਖ਼ਰਾਬ ਹੁੰਦੀ ਹੈ ਕੀ ?" ਰਮਾ ਨੇ ਪੁੱਛਿਆ।

"ਨਹੀਂ ਤਾਂ, ਤੇਜ਼ ਪੀਂਹਦੀ ਹੈ।" ਮੁੰਡੇ ਨੇ ਕਿਹਾ।

"ਨਹੀਂ, ਖਰਾਬ ਨਹੀਂ ਹੁੰਦੀ ਪਰ ਦੇਖਣਾ ਇਹ ਹੈ ਕਿ ਇਹ ਸਾਡੇ ਲਈ ਕਿੰਨੀ ਲਾਹੇਵੰਦ ਹੈ। ਇਹ ਘਰਾਟ ਸਸਤੇ ਹਨ ਤੇ ਜ਼ਿਆਦਾ ਭਰੋਸੇਮੰਦ ਵੀ, ਹਾਂ ਹੌਲੀ ਜ਼ਰੂਰ ਚਲਦੇ ਹਨ। ਪਰ ਬਿਜਲੀ ਦੇ ਕਾਰਣ ਇਕ ਤਾਂ ਭਿਆਈ (ਪਿਸਾਈ) ਮਹਿੰਗੀ ਹੋ ਗਈ ਹੈ ਤੇ ਫਿਰ ਬਿਜਲੀ ਦਾ ਭਰੋਸਾ ਵੀ ਨਹੀਂ ਕਦੋਂ ਆਏ ਕਦੋਂ ਨਾ ਆਏ।"

ਉਹ ਚੁੱਪ ਰਹੀ।

"ਅਸੀਂ ਲੋਕਾਂ ਨੇ ਆਪਣੇ ਵੱਡੇ-ਵਡੇਰਿਆਂ ਦੀ ਵਿਰਾਸਤ ਵਿਚ ਕੁਝ ਨਹੀਂ ਜੋੜਿਆ ਸਗੋਂ ਉਨ੍ਹਾਂ ਨੇ ਜੋ ਸਾਡੇ ਲਈ ਛੱਡਿਆ ਸੀ ਉਸਦੀ ਵੀ ਅਸੀਂ

ਵਰਤੋਂ ਨਹੀਂ ਕਰ ਸਕੇ।"

"ਤੂੰ ਜਾ ਕਿੱਥੇ ਰਿਹਾ ?" ਰਮਾ ਨੇ ਉਸਦੇ ਭਾਸ਼ਣ ਉਤੇ ਰੋਕ ਲਾ ਦਿੱਤੀ।

"ਤੂੰ ਆਏਂਗੀ ?"

"ਜਾ ਕਿਥੇ ਰਿਹਾ ?" ਉਸਨੇ ਖਿਝ ਕੇ ਪੁੱਛਿਆ।

"ਇਥੇ ਬਹੁਤ ਸੁੰਦਰ ਇਕ ਚਿੜੀ ਹੈ ! ਅਦਭੁਤ, ਸੁੰਦਰ, ਉਸਦੀ ਭਾਲ ਵਿਚ।"

"ਕਿਸ ਤਰ੍ਹਾਂ ਦੀ ਚਿੜੀ ?"

"ਕਾਲੀ ਤੇ ਭੂਰੇ ਰੰਗ ਦੀ। ਉਸਦੇ ਗਲੇ ਦੇ ਥੱਲੇ ਇਕ ਲਾਲ ਸੁਰਖ ਨਿਸ਼ਾਨ ਜਿਹਾ ਹੁੰਦਾ ਹੈ।"

"ਤਾਂ ਕੀ ਹੋਇਆ ?" ਰਮਾ ਦੀ ਆਵਾਜ਼ ਦੀ ਤਲਖ਼ੀ ਨੂੰ ਹਰੀਸ਼ ਅਜੇ ਵੀ ਸਮਝ ਨਾ ਸਕਿਆ।

"ਬੜੀ ਛੋਟੀ ਤੇ ਚੁਲਬੁਲੀ ਚਿੜੀ ਹੈ। ਇਕ ਜਗ੍ਹਾ ਤੇ ਇਕ ਸੈਕਿੰਡ ਵੀ ਨਹੀਂ ਟਿਕਦੀ। ਮੈਂ ਉਸ ਦੀ ਫੋਟੋ ਲੈਣਾ ਚਾਹੁੰਦਾ ਹਾਂ—ਜੇ ਸੰਭਵ ਹੋ ਸਕਿਆ ਤਾਂ। ਭਾਵੇਂ ਇਹ ਬੜਾ ਮੁਸ਼ਕਲ ਕੰਮ ਹੈ ਪਰ ਕੋਸ਼ਿਸ਼ ਕਰਨ ਵਿਚ ਕੋਈ ਬੁਰਾਈ ਨਹੀਂ। ਤੂੰ ਚੱਲ। ਬੜਾ ਮਜ਼ਾ ਆਏਗਾ।"

"ਪਰ ਤੂੰ ਜਾ ਕਿੱਥੇ ਰਿਹਾ ?"

"ਇਨ੍ਹਾਂ ਦੇ ਪਿੰਡ। ਇਸ ਨੂੰ ਉਸ ਦੇ ਆਲ੍ਹਣੇ ਦਾ ਪਤਾ ਹੈ।"

"ਇਹ ਕੌਣ ਹੈ ?"

"ਓਹ, ਤੂੰ ਨਹੀਂ ਜਾਣਦੀ। ਇਹ ਜਗਤ ਹੈ, ਪਾਰਵਤੀ ਦਾ ਛੋਟਾ ਭਰਾ। ਇਹ ਬੜਾ ਹੁਸ਼ਿਆਰ ਹੈ। ਪਾਰਵਤੀ ਨੇ ਮੈਨੂੰ ਦੱਸਿਆ ਸੀ। ਮੈਂ ਉਸਨੂੰ ਕਿਹਾ ਕਿ ਬਸ ਇਕ ਦਿਨ ਤੂੰ ਇਸ ਨੂੰ ਮੇਰੇ ਨਾਲ ਭੇਜ ਦੇ, ਕੱਲ੍ਹ ਤੋਂ ਮੈਂ ਆਪ ਹੀ ਚਲਾ ਜਾਵਾਂਗਾ। ਇਹ ਕਹਿੰਦਾ ਹੈ ਆਲ੍ਹਣਾ ਬੜੀ ਕਠਿਨ ਥਾਂ ਤੇ ਹੈ। ਅੰਦਰ ਗਧੇਰੇ ਵਿਚ ਜਿਥੇ ਬਹੁਤ ਝਾੜੀਆਂ ਹਨ।"

"ਇਹ ਬਹੁਤ ਜ਼ਰੂਰੀ ਹੈ।"

"ਨਹੀਂ, ਜ਼ਰੂਰੀ ਦਾ ਸਵਾਲ ਨਹੀਂ ਹੈ। ਅਸਲ ਵਿਚ ਇਹ ਮੈਂ ਵਰੁਣ ਵਾਸਤੇ ਲੈਣਾ ਚਾਹੁੰਦਾ ਹਾਂ। ਉਹ ਪੰਛੀਆਂ ਨੂੰ ਬਹੁਤ ਪਿਆਰ ਕਰਦਾ ਹੈ।"

"ਓ ... ਤਾਂ ਇਹ ਗੱਲ ਹੈ। ਤਾਂ ਤੇ ਤੈਨੂੰ ਇਕ ਜ਼ਿੰਦਾ ਚਿੜੀ ਹੀ ਫੜ੍ਹ ਲੈਣੀ ਚਾਹੀਦੀ ਹੈ।"

"ਇਹ ਤਾਂ ਪਿਤਾ ਦੇ ਪਿਆਰ ਦਰਸਾਉਣ ਦਾ ਹੋਰ ਵੀ ਪ੍ਰਭਾਵਸ਼ਾਲੀ ਢੰਗ ਹੋਵੇਗਾ। ਜੀਵਿਤ ਪੰਛੀ।" ਇਸ ਤੋਂ ਪਹਿਲਾਂ ਕਿ ਹਰੀਸ਼ ਉਸਦੇ ਚਿਹਰੇ ਨੂੰ ਦੇਖ ਸਕਦਾ, ਰਮਾ ਮੁੜੀ ਤੇ ਤੇਜ਼ੀ ਨਾਲ ਵਾਪਸ ਨਦੀ ਵੱਲ ਚਲੀ ਗਈ।

ਹਰੀਸ਼ ਥੋੜ੍ਹਾ ਹੈਰਾਨ ਤੇ ਪਰੇਸ਼ਾਨ ਹੋਇਆ। ਉਸਨੇ ਦੇਖਿਆ, ਕਾਹਲ ਜਾਂ ਕ੍ਰੋਧ ਕਾਰਣ ਰਮਾ ਲੜਖੜਾਈ। ਸੈਂਡਲਾਂ ਦੇ ਕਾਰਣ ਉਸ ਲਈ ਬੰਜਰ ਜ਼ਮੀਨ 'ਤੇ ਸੰਤੁਲਨ ਬਣਾਈ ਰਖਣਾ ਮੁਸ਼ਕਲ ਹੋ ਰਿਹਾ ਸੀ। ਪਿਛੇ ਕੱਚੀਆਂ-ਪੱਕੀਆਂ ਝਾੜੀਆਂ ਦੇ ਬਲਣ ਨਾਲ ਧੂੰਏਂ ਦੀ ਪਤਲੀ ਜਿਹੀ ਲਕੀਰ, ਆਕਾਸ਼ ਵਿਚ ਦੂਰ ਤਕ ਚਲੀ ਗਈ ਸੀ। ਸੁਰਿੰਦਰ ਆਪਣੇ ਕੱਪੜੇ ਲਾਹ ਕੇ ਗਰਮ ਲੋਈ ਲਪੇਟ ਕੇ ਪਾਣੀ ਦੇ ਗਰਮ ਹੋ

ਜਾਣ ਦੀ ਉਡੀਕ ਕਰ ਰਿਹਾ ਸੀ। ਪੰਡਤ ਜੀ ਸਮਾਨ ਰੱਖ ਚੁੱਕੇ ਸਨ ਤੇ ਹੁਣ ਸਿਗਰਟ ਪੀ ਰਹੇ ਸਨ।

ਹਰੀਸ਼ ਮੁੜਿਆ ਤੇ ਹੌਲੀ ਹੌਲੀ ਗਧੇਰੇ ਵੱਲ ਚੱਲ ਪਿਆ। ਜਗਤ ਉਸਦੇ ਨਾਲ ਨਾਲ ਚਲ ਰਿਹਾ ਸੀ।

ਵਾਪਸ ਆ ਕੇ ਰਮਾ ਕੋਲ ਪਏ ਇਕ ਪੱਥਰ 'ਤੇ ਬੈਠ ਗਈ। ਉਸਦਾ ਮਨ ਉਦਾਸ ਹੋ ਗਿਆ ਸੀ। ਸੁਰਿੰਦਰ ਨੇ ਨ੍ਹਾਉਣ ਤੋਂ ਬਾਅਦ ਤੂੰਬੜੇ ਦੀ ਗੜਵੀ ਜਿਹੜੀ ਨਾਲ ਹੀ ਇਕ ਦਰਖ਼ਤ ਤੇ ਲਟਕਾਈ ਹੋਈ ਸੀ, ਜਲ-ਪ੍ਰਵਾਹ ਕਰ ਦਿੱਤੀ ਤੇ ਫਿਰ ਤਾਜ਼ੇ ਪੱਕੇ ਭਾਤ ਦਾ ਇਕ ਪੇੜਾ ਬਣਾ ਕੇ ਇਕ ਪੱਤੇ ਉਤੇ ਰੱਖ ਦਿੱਤਾ। ਨਾਲ ਹੀ ਬਾਕੀ ਰੱਖੇ ਭਾਤ ਦਾ ਬੈ (ਬਾਕੀ ਬਚੇ ਭਾਤ ਦਾ ਵਾਧੂ ਪੇੜਾ) ਵੀ ਸਜਾ ਦਿੱਤਾ। ਪੰਡਤ ਜੀ ਜੋ ਅੱਜ ਹੀ ਆਏ ਸਨ, ਮੰਤਰ ਪੜ੍ਹਨ ਲੱਗ ਪਏ : "ਆਦਿ ਭਾਰਦਵਾਜ [illegible] ਪਿੱਤਰ ਦੀਵਾਨ ਸਿੰਘ ਪ੍ਰੇਤ ਈਦ ਪਾਨੀਯ ਪਿਵ ਤੇ ਮਯਾ ਦੀਯਤੇ ਤਵੋ [illegible]ਸ਼ਠਾਮ।" (ਇਸ ਭਾਰਦਵਾਜ ਗੋਤਰ ਦੇ ਦੀਵਾਨ ਸਿੰਘ ਨੂੰ ਮੈਂ ਇਹ ਅਰਪਣ [illegible] ਹਾਂ)।

ਧੁੱਪ ਨੇ ਹੁਣ ਤਕ ਠੰਢ ਦੀ ਅਦ੍ਰਿਸ਼ ਚਾਦਰ ਉਤੇ ਕਾਬੂ ਪਾ ਲਿਆ ਸੀ। ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਹਰੀਸ਼ ਇਸ ਤਰ੍ਹਾਂ ਕਿਉਂ ਕਰਦਾ ਹੈ ? ਕੀ ਇਹ ਸਭ ਕੁਝ ਉਹ ਮਾਸੂਮੀਅਤ ਵਿਚ ਕਰਦਾ ਹੈ ?

ਨਹੀਂ, ਉਸਨੇ ਆਪ ਹੀ ਜਵਾਬ ਦਿੱਤਾ। ਜੇ ਇਸ ਤਰ੍ਹਾਂ ਹੁੰਦਾ ਤਾਂ ਬਚਪਨ ਵਿਚ ਉਹ ਉਸਨੂੰ ਸ਼ਮਸ਼ਾਨ-ਘਾਟ ਨਾ ਲੈ ਜਾਂਦਾ, ਸੱਤ ਸਾਲ ਪਹਿਲਾਂ ਮਰੀ ਮਾਂ ਨਾਲ ਮਿਲਾਉਣ। ਕੀ ਪਤਾ ਉਸ ਤੋਂ ਬਗੈਰ ਵੀ ਉਹ ਕਿੰਨੀ ਵਾਰ ਸ਼ਮਸ਼ਾਨ-ਘਾਟ ਗਿਆ ਸੀ। ਉਸਨੂੰ ਯਾਦ ਆਇਆ ਪਿਤਾ ਜੀ ਨੇ ਇਕ ਵਾਰ ਉਸਦਾ ਝਾੜ-ਫੂਕ ਕਰਵਾਉਣ ਲਈ ਕਿਸੇ ਜਾਣਕਾਰ ਨੂੰ ਬੁਲਵਾਇਆ ਸੀ ਤੇ ਪ੍ਰੇਤ-ਪੂਜਾ ਵੀ ਕੀਤੀ ਗਈ ਸੀ। ਕਈ ਲੋਕ ਭਵਾਲੀ ਵਿਚ ਉਦੋਂ ਦੱਬੀ ਜ਼ਬਾਨ ਨਾਲ ਕਿਹਾ ਵੀ ਕਰਦੇ ਸਨ ਕਿ ਹਰੀਸ਼ ਨੂੰ ਉਸਦੀ ਮਰੀ ਹੋਈ ਮਾਂ ਚਿੰਬੜੀ ਹੋਈ ਹੈ। ਸ਼ਾਇਦ ਲੋਕਾਂ ਨੇ ਉਸਨੂੰ ਸ਼ਮਸ਼ਾਨ-ਘਾਟ ਵੱਲ ਆਉਂਦੇ ਜਾਂਦੇ ਉਥੇ ਭੈਰਵ ਦੇ ਮੰਦਰ ਦੇ ਨੇੜੇ ਬੈਠੇ ਹੋਇਆਂ ਦੇਖਿਆ ਸੀ।

ਇਹ ਵੀ ਕਿਹਾ ਜਾਂਦਾ ਸੀ ਕਿ ਉਨ੍ਹਾਂ ਦੇ ਘਰ ਦੇ ਨੇੜੇ ਕਈ ਲੋਕਾਂ ਨੇ ਅੱਧੀ ਰਾਤ ਨੂੰ ਇਕ ਔਰਤ ਨੂੰ ਘੁੰਮਦੇ ਵੀ ਦੇਖਿਆ ਸੀ। ਥੱਲੇ ਮਕਾਨ ਵਿਚ ਰਹਿਣ ਵਾਲੀ ਪੰਡਤਾਇਣ ਦਾ ਤਾਂ ਇਹ ਵੀ ਕਹਿਣਾ ਸੀ ਕਿ ਇਕ ਰਾਤ ਜਦੋਂ ਉਹ ਪਿਸ਼ਾਬ ਕਰਨ ਲਈ ਉੱਠੀ ਤਾਂ ਉਸਨੇ ਉਨ੍ਹਾਂ ਦੇ ਮਕਾਨ ਦੇ ਬਨੇਰੇ ਉੱਤੇ ਉਸ ਔਰਤ ਨੂੰ ਸਚਮੁੱਚ ਦੇਖਿਆ ਸੀ। ਜਦੋਂ ਉਸਨੇ ਆਵਾਜ਼ ਮਾਰੀ "ਕੌਣ ?" ਤਾਂ ਉਤੇ ਬੈਠੀ ਔਰਤ ਰੋਣ ਲੱਗ ਪਈ ਸੀ।

"ਕੌਣ ? ਕੀ ਹੋਇਆ ਤੈਨੂੰ ?" ਜਦੋਂ ਉਸਨੇ ਦੁਬਾਰਾ ਪੁੱਛਿਆ ਤਾਂ ਉਹ ਔਰਤ ਕੁਝ ਦੇਰ ਚੁੱਪ ਰਹੀ ਫਿਰ ਅਲੋਪ ਹੋ ਗਈ। ਤਾਂ ਉਸਦੀ ਸਮਝ ਵਿਚ ਆਇਆ ਕਿ 'ਹਾਂ, ਇਹ ਤਾਂ ਹਰੀਸ਼ ਦੀ ਮਾਂ ਹੈ। ਉਸੇ ਦੇ ਕਹਿਣ ਤੇ ਦੇਵਤਾ ਪੂਜਿਆ ਗਿਆ ਤੇ ਪਿਤਾ ਜੀ ਕੁਲ-ਦੇਵਤੇ ਨੂੰ ਪੂਜਣ ਪਿੰਡ ਵੀ ਗਏ ਸਨ।

ਜਿਸ ਦਿਨ ਦੇਵੜ੍ਹੇ ਦੀ ਪੂਜਾ ਕੀਤੀ ਗਈ ਉਸ ਦਿਨ ਅਜੀਬ ਗੱਲ ਹੋਈ ਸੀ। ਹਰੀਸ਼ ਤਾਂ ਉਸੇ ਤਰ੍ਹਾਂ ਬੈਠਾ ਰਿਹਾ ਪਰ ਪਿਤਾ ਜੀ ਪਾਗਲਾਂ ਵਾਂਗ ਨੱਚਣ ਲੱਗ ਪਏ ਸਨ ਤੇ 'ਪਾਣੀ ਪਾਣੀ' ਕਹਿਣ ਲੱਗ ਪਏ ਸਨ ਤੇ ਕਿਹਾ ਜਾਂਦਾ ਹੈ— ਉਨ੍ਹਾਂ ਨੇ ਚਾਰ ਗਾਗਰਾਂ ਪਾਣੀ ਪੀ ਲਿਆ ਸੀ। ਉਹ ਦ੍ਰਿਸ਼ ਯਾਦ ਆਉਂਦੇ ਹੀ ਅੱਜ ਵੀ ਉਸਦੇ ਰੌਂਗਟੇ ਖੜ੍ਹੇ ਹੋ ਗਏ ਸਨ। ਉਸ ਦਿਨ ਤਾਂ ਡਰ ਦੇ ਮਾਰੇ ਉਹ ਉੱਚੀ ਉੱਚੀ ਰੋਣ ਲੱਗ ਪਈ ਸੀ ਤੇ ਅਖੀਰ ਕੋਈ ਔਰਤ ਉਸਨੂੰ ਆਪਣੇ ਘਰ ਲੈ ਗਈ ਸੀ। ਪਰ ਥੋੜ੍ਹੀ ਹੀ ਦੇਰ ਬਾਅਦ ਉਸ ਨੂੰ ਫਿਰ ਬੁਲਵਾਇਆ ਗਿਆ ਸੀ। ਕਿਉਂਕਿ ਪਿਤਾ ਜੀ ਉਤੇ ਉਤਰੀ ਮਾਂ ਨੇ ਕਿਹਾ ਸੀ, "ਮੇਰੇ ਬੱਚੇ। ਮੇਰੇ ਬੱਚੇ। ਮੈਂ ਚਲੀ ਜਾਵਾਂਗੀ ਪਰ ਮੇਰੇ ਬੱਚਿਆਂ ਦਾ ਕੀ ਹੋਵੇਗਾ ?"

ਉਹ ਹੈਰਾਨ ਰਹਿ ਗਈ ਸੀ। ਪਿਤਾ ਜੀ ਸਚਮੁੱਚ ਔਰਤ ਦੀ ਆਵਾਜ਼ ਵਿਚ ਬੋਲ ਰਹੇ ਸਨ।

ਜਾਣਕਾਰ ਨੇ ਦੋਵੇਂ ਬੱਚੇ ਉਨ੍ਹਾਂ ਦੇ ਅੱਗੇ ਖੜ੍ਹੇ ਕਰਕੇ ਕਿਹਾ ਸੀ "ਕੌਣ ਹੋ ਸਕਦਾ ਹੈ ਨੀਂ ਇਨ੍ਹਾਂ ਦਾ ਜ਼ਿੰਮੇਵਾਰ, ਸਿਵਾਏ ਉਸ ਆਤਮਾ ਦੇ। ਉਸ ਤੋਂ ਵੱਡਾ ਕੌਣ ਹੈ ? ਫਿਰ ਬੱਚਿਆਂ ਦਾ ਪਿਤਾ ਤਾਂ ਜਿਉਂਦਾ-ਜਾਗਦਾ ਹੈ। ਪਿਤਾ ਤੋਂ ਵੱਡਾ ਜ਼ਿੰਮੇਵਾਰ ਹੋਰ ਕੌਣ ਹੋ ਸਕਦਾ ਹੈ ?

"ਨਹੀਂ ! ਪਿਤਾ ਨਹੀਂ।" ਦੇਵਤਾ ਨੇ ਏਨੀ ਜ਼ੋਰ ਦੀ ਚੀਖ ਕੇ ਕਿਹਾ ਸੀ ਕਿ ਰਮਾ ਦਾ ਡਰ ਦੇ ਮਾਰੇ ਪਿਸ਼ਾਬ ਨਿਕਲ ਗਿਆ ਸੀ ਤੇ ਉਹ ਪਾਗਲਾਂ ਵਾਂਗ ਰੋਣ ਲੱਗ ਪਈ ਸੀ।

"ਬੋਲ, ਫਿਰ ਕਿਸ ਨੂੰ ਜ਼ਿੰਮੇਵਾਰ ਮੰਨਦੀ ਏਂ ?" ਜਾਣਕਾਰ ਨੇ ਪੁੱਛਿਆ ਸੀ।

"ਬੋਲ, ਤੂੰ ਹੋਏਂਗਾ ਇਨ੍ਹਾਂ ਅਨਾਥ ਬੱਚਿਆਂ ਦਾ ਜ਼ਿੰਮੇਵਾਰ। ਇਨ੍ਹਾਂ ਅਭਾਗੇ ਬੱਚਿਆਂ ਦਾ ਜ਼ਿੰਮੇਵਾਰ, ਬੋਲ ? ਬੋਲ ? ਤੇ ਪਿਤਾ ਜੀ ਫਿਰ ਪਾਗਲਾਂ ਵਾਂਗ ਨੱਚਣ ਲੱਗ ਪਏ ਸਨ ਤੇ ਪਾਣੀ ਪਾਣੀ ਦੀ ਆਵਾਜ਼ ਲਗਾਉਣ ਲੱਗ ਪਏ ਸਨ।

"ਹਾਂ ! ਹਾਂ ! ਠੀਕ ਹੈ। ਮੈਂ ਹੋਵਾਂਗਾ। ਪਰ ਤੂੰ ਹੁਣ ਚਲੀ ਜਾਹ ਤੇ ਫਿਰ ਕਦੀ ਨਾ ਆਈਂ ਇਨ੍ਹਾਂ ਬੱਚਿਆਂ ਨੂੰ ਸਤਾਉਣ।" ਜਾਣਕਾਰ ਨੇ ਕਿਹਾ ਸੀ।

ਇਸ ਤੋਂ ਬਾਅਦ ਕੀ ਹੋਇਆ ਉਸ ਨੂੰ ਪਤਾ ਨਹੀਂ, ਕਿਉਂਕਿ ਉਹ ਉਦੋਂ ਤੱਕ ਰੋ ਰੋ ਕੇ ਅਧਮੋਈ ਹੋ ਗਈ ਸੀ ਤੇ ਉਸ ਨੂੰ ਕਮਰੇ ਤੋਂ ਬਾਹਰ ਲੈ ਗਏ ਸਨ।

ਪਤਾ ਨਹੀਂ ਇਹ ਪ੍ਰਸੰਗ ਉਸ ਨੂੰ ਇਸ ਵੇਲੇ ਕਿਉਂ ਯਾਦ ਆ ਰਿਹਾ ਸੀ। ਅੱਜ ਉਸ ਨੂੰ ਇਹ ਪੂਰੀ ਘਟਨਾ ਬੜੀ ਅਜੀਬ ਲੱਗ ਰਹੀ ਸੀ। ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਉਹ ਭੂਤ ਪਿਤਾ ਜੀ ਉਤੇ ਕਿਉਂ ਆਇਆ ਸੀ ਤੇ ਕਿਉਂ ਉਸ ਜਾਣਕਾਰ ਨੂੰ ਯਕੀਨ ਦਿਵਾਉਣ ਲਈ ਕਹਿ ਰਿਹਾ ਸੀ ? ਜਦ ਕਿ ਪਿਤਾ ਜੀ ਆਪਣੇ ਵਲੋਂ ਬੱਚਿਆਂ ਦੀ ਦੇਖ-ਭਾਲ ਵਿਚ ਕੋਈ ਕਸਰ ਨਹੀਂ ਛੱਡ ਰਹੇ ਸਨ। ਉਹ ਫਿਰ ਹਰੀਸ਼ ਭਰਾ ਦੇ ਬਾਰੇ ਸੋਚਣ ਲੱਗ ਪਈ, ਉਸਦੇ ਵਰਤਾਉ ਬਾਰੇ। ਜੇ ਇਹ ਮਾਸੂਮੀਅਤ ਨਹੀਂ ਤਾਂ ਕੀ ਉਸਦੀ ਕੁਟਿਲਤਾ ਹੋ ਸਕਦੀ ਹੈ ? ਕੀ ਉਹ ਮਰੇ ਪਿਤਾ ਤੋਂ ਬਦਲਾ ਲੈ ਰਿਹਾ ਹੈ। ਮਰੇ ਹੋਏ ਨੂੰ ਤਾਂ ਦੁਸ਼ਮਣ ਵੀ ਮਾਫ਼ ਕਰ ਦਿੰਦੇ ਹਨ ਇਹ ਤਾਂ ਪੁੱਤਰ ਹੈ। ਪਰ ਉਸ ਨੂੰ ਲੱਗਾ, ਹਰੀਸ਼ ਭਰਾ ਇਸ

ਹੱਦ ਤਕ ਨਹੀਂ ਗਿਰ ਸਕਦਾ ਜਾਂ ਸ਼ਾਇਦ ਭਰਾ ਹੋਣ ਦੇ ਕਾਰਣ ਰਮਾ ਨੂੰ ਉਸਦੇ ਬਾਰੇ ਇਸ ਤਰ੍ਹਾਂ ਸੋਚਣ ਵਿਚ ਤਕਲੀਫ਼ ਹੋ ਰਹੀ ਸੀ। ਪਿਤਾ ਜੀ ਦੇ ਸੌਤੇਲੇ ਪੁੱਤਰ ਦੇ ਸਾਰੇ ਆਪਸੀ ਵਿਰੋਧ ਅਸਲ ਵਿਚ ਦੋਹਾਂ ਦੇ ਦ੍ਰਿਸ਼ਟੀਕੋਨ ਤੇ ਵਿਚਾਰਾਂ ਦੇ ਜਾਂ ਕਹਿਣਾ ਚਾਹੀਦਾ ਹੈ, ਵਿਅਕਤਿਤਵ ਦੇ ਟਕਰਾ ਦੇ ਸਨ। ਇਸ ਤੋਂ ਵਧ ਹੋਰ ਕੁਝ ਨਹੀਂ। ਪਿਤਾ ਜੀ ਦਾ ਬਹੁਤ ਜ਼ਿਆਦਾ ਕਬਜ਼ੇ ਦੀ ਭਾਵਨਾ ਵਾਲਾ ਹੋਣਾ ਮੂਲ ਰੂਪ ਵਿਚ ਉਸਦੇ ਤੇ ਪਿਤਾ ਜੀ ਦੇ ਵਿਚਕਾਰ ਵਿੱਥ ਦਾ ਕਾਰਣ ਸੀ। ਪਰ ਮਾਂ ਦੀ ਅਚਾਨਕ ਮੌਤ ਨੇ ਵੀ ਪਿਤਾ ਜੀ ਦੀ ਇਸ 'ਪਾਜੇਸਿਵਨੈਸ' ਨੂੰ ਵਧਾਉਣ ਵਿਚ ਮਹੱਤਵਪੂਰਣ ਭੂਮਿਕਾ ਨਿਭਾਈ ਸੀ। ਇਸ ਵਿਚ ਉਨ੍ਹਾਂ ਦੀ ਖਾਸ ਮਰਜ਼ੀ ਭਾਵੇਂ ਨਾ ਰਹੀ ਹੋਵੇ, ਸਿਵਾਏ ਇਸ ਗੱਲ ਦੇ ਕਿ ਉਹ ਆਪਣੀ ਜ਼ਿੰਮੇਵਾਰੀ ਪ੍ਰਤੀ ਕੁਝ ਜ਼ਿਆਦਾ ਹੀ ਸਜੱਗ ਰਹੇ ਸਨ।

ਦੂਸਰੇ ਪਾਸੇ ਹਰੀਸ਼ ਸੀ ਜੋ ਆਪਣੇ ਆਪ ਵਿਚ ਇਕ ਅਜਿਹਾ ਵਿਅਕਤਿਤਵ ਸੀ ਜਿਸਨੂੰ ਉਸ ਦੇ ਵਿਚਾਰਾਂ ਤੋਂ ਮੋੜਿਆ ਨਹੀਂ ਜਾ ਸਕਦਾ ਸੀ। ਐਨ ਇਨਫੈਂਟ-ਟੈਰਿਬਲ। ਉਹ ਸੁਤੰਤਰ ਸੁਭਾਅ ਦਾ ਸੀ ਤੇ ਆਪਣੇ ਵਿਕਾਸ ਤੇ ਆਪਣੇ ਜੀਵਨ ਦਾ ਨਿਸ਼ਾਨਾ ਨਿਸ਼ਚਤਿ ਕਰਨ ਲਈ ਕਿਸੇ ਹੋਰ ਦਾ ਦਖਲ ਸਵੀਕਾਰ ਕਰਨ ਨੂੰ ਤਿਆਰ ਨਹੀਂ ਸੀ, ਜਦ ਕਿ ਰਮਾ ਨੇ ਪਿਤਾ ਜੀ ਦੀ ਹਰ ਸਲਾਹ ਹਰ ਗੱਲ ਨੂੰ ਦੇਵਬਾਣੀ ਦੀ ਤਰ੍ਹਾਂ ਪ੍ਰਵਾਨ ਕੀਤਾ ਸੀ। ਸ਼ਾਇਦ ਇਕ ਔਰਤ ਹੋਣ ਦੇ ਨਾਤੇ ਉਸਦੇ ਸਾਮ੍ਹਣੇ ਦੂਜਾ ਕੋਈ ਰਸਤਾ ਸੀ ਵੀ ਨਹੀਂ। ਉਸ ਨੇ ਇਕ ਨਿਰਧਾਰਿਤ ਭੂਮਿਕਾ ਹੀ ਨਿਭਾਈ ਸੀ, ਇਸ ਲਈ ਉਸਦੇ ਨਾਲ ਕਿਸੇ ਦਾ ਉਦੋਂ ਤੱਕ ਕੋਈ ਟਕਰਾ ਨਹੀਂ ਹੋਇਆ ਸੀ ਜਦੋਂ ਤੱਕ ਉਹ ਲੀਕ ਉਤੇ ਚਲਦੀ ਰਹੀ ਸੀ। ਪਰ ਜਿਵੇਂ ਹੀ ਉਸਨੇ ਆਪਣੇ ਬਾਰੇ ਪਿਤਾ ਜੀ ਦੀ ਸਲਾਹ ਦੇ ਵਿਰੁੱਧ ਫ਼ੈਸਲਾ ਲੈਣਾ ਚਾਹਿਆ ਸੀ, ਟਕਰਾਅ ਦੀ ਸ਼ੁਰੂਆਤ ਹੋ ਗਈ ਸੀ। ਪਰ ਹਰੀਸ਼ ਨੇ ਜੋ ਚਾਹਿਆ, ਕੀਤਾ ਸੀ, ਇਸ ਲਈ ਹੁਣ ਕਿਸੇ ਤਰ੍ਹਾਂ ਦੇ ਮਨ-ਮੁਟਾਵ ਦੀ ਗੁੰਜਾਇਸ਼ ਨਹੀਂ ਸੀ!

ਤਾਂ ਕੀ ਹਰੀਸ਼ ਇਸ ਸਭ ਤੋਂ ਉਪਰ ਉਠ ਗਿਆ ਸੀ —ਜੀਣ ਮਰਨ ਦੇ ਦੁੱਖ-ਦਰਦ ਤੋਂ। ਸ਼ਾਇਦ ਕੁਝ ਹੱਦ ਤੱਕ ਇਹ ਸਹੀ ਸੀ, ਪਰ ਪੂਰੀ ਤਰ੍ਹਾਂ ਨਹੀਂ। ਜੇ ਉਹ ਨਿਰਲੇਪ ਹੋ ਚੁੱਕਾ ਸੀ ਤਾਂ ਆਪਣੇ ਪੁੱਤਰ ਲਈ ਏਨਾ ਕਸ਼ਟ ਕਿਉਂ ਕਰ ਰਿਹਾ ਸੀ। ਉਹ ਵੀ ਅਜਿਹਾ ਬੱਚਾ ਜੋ ਅਜੇ ਤਿੰਨ ਸਾਲ ਦਾ ਵੀ ਨਹੀਂ ਹੋਇਆ। ਜੇ ਹਰੀਸ਼ ਭਰਾ ਉਸਦੇ ਲਈ ਕਿਸੇ ਹੋਰ ਚਿੜੀ ਦਾ ਚਿੱਤਰ ਉਥੋਂ ਬੰਬਈ ਵਿਚੋਂ ਹੀ ਖਰੀਦ ਲੈਂਦਾ ਤਾਂ ਵਰੁਣ ਨੂੰ ਕੀ ਫ਼ਰਕ ਪੈਣਾ ਸੀ ? ਪਰ ਤਾਂ ਨਿਸ਼ਚਿਤ ਰੂਪ ਵਿਚ ਹਰੀਸ਼ ਨੂੰ ਉਹ ਸੰਤੋਸ਼ ਨਾ ਮਿਲਦਾ ਜੋ ਇਕ ਪਿਉ ਨੂੰ ਆਪਣੇ ਬੱਚੇ ਦੇ ਲਈ ਕੁਝ ਕਰਨ ਤੋਂ ਮਿਲਦਾ ਹੈ। ਬੱਚੇ ਨੂੰ ਤਾਂ ਪਤਾ ਨਹੀਂ ਲਗੇਗਾ ਕਿ ਇਹ ਚਿੜੀ ਕਿਥੋਂ ਆਈ ਹੈ, ਉਸ ਦੇ ਵੱਡੇ-ਵਡੇਰਿਆਂ ਦੇ ਸਥਾਨ ਤੋਂ ਜਾਂ ਇਧਰੋਂ ਕਿਧਰੇ ਬਾਜ਼ਾਰ ਤੋਂ। ਉਹ ਇਹ ਵੀ ਨਹੀਂ ਜਾਣ ਸਕਦਾ ਸੀ ਕਿ ਇਹ ਚਿੱਤਰ ਉਸਦੇ ਪਿਉ ਨੇ ਹੀ ਖਿਚਿਆ ਹੈ ਜਾਂ ਕਿਸੇ ਅਨਾਮ ਚਿੱਤਰਕਾਰ ਨੇ ? ਪਰ ਹਰੀਸ਼ ਨੂੰ ਪਤਾ ਤਾਂ ਰਹੇਗਾ ਨਾ ਕਿ ਉਸਨੇ ਆਪਣੇ ਪੁੱਤਰ ਨੂੰ ਉਹ ਨਹੀਂ ਦਿੱਤਾ ਜੋ ਉਹ ਦੇਣਾ ਚਾਹੁੰਦਾ ਸੀ। ਇਸ ਲਈ ਇਹ ਪੁੱਤਰ ਨਹੀਂ ਸੀ, ਜਿਸਦੇ ਲਈ ਹਰੀਸ਼ ਏਨਾ ਕਸ਼ਟ ਕਰ ਰਿਹਾ ਸੀ। ਅਸਲ ਵਿਚ ਇਹ ਉਸਦੇ ਆਪਣੇ ਅੰਦਰ ਦਾ ਪਿਤਾ ਸੀ ਜੋ ਉਸਨੂੰ ਅਜਿਹੇ ਕਸ਼ਟ

ਦੇ ਲਈ ਮਜ਼ਬੂਰ ਕਰ ਰਿਹਾ ਸੀ।

ਉਸਨੂੰ ਲੱਗਾ ਕਿਧਰੇ ਕੁਝ ਗ਼ਲਤ ਹੈ। ਜਿਵੇਂ ਹਰੀਸ਼ ਭਰਾ ਦਾ ਚਿੱਤਰ ਲੈਣਾ ਆਪਣੇ ਲਈ ਹੈ ਉਸੇ ਤਰ੍ਹਾਂ ਮਰੇ ਹੋਏ ਪਿਤਾ ਦੇ ਲਈ ਕੀਤਾ ਜਾਣ ਵਾਲਾ ਕਰਮ-ਕਾਂਡ ਵੀ ਆਪਣੀ ਸੰਤੁਸ਼ਟੀ ਲਈ ਹੈ। ਤੇ ਹਰੀਸ਼ ਭਰਾ ਦੀ ਨਿਰਲੇਪਤਾ ਹੋ ਸਕਦਾ ਹੈ ਇਕ ਸੀਮਾ ਤਕ ਉਸਦੇ ਆਪਣੇ ਗਿਆਨ ਦੀ ਉਪਜ ਹੋਵੇ, ਪਰ ਸੱਚ ਇਹ ਵੀ ਸੀ ਕਿ ਉਹ ਪਿਤਾ ਦੇ ਪ੍ਰਤੀ ਇਕ ਕਿਸਮ ਦੀ ਨਿਰਲੇਪਤਾ ਦਾ ਹੀ ਸੂਚਕ ਸੀ।

ਪਤਾ ਨਹੀਂ ਕਦੋਂ ਸਾਰੀ ਵਿਧੀ ਪੂਰੀ ਹੋਈ ਤੇ ਲੋਕ ਸਮਾਨ ਇਕੱਠਾ ਕਰਨ ਲੱਗ ਪਏ। ਉਸ ਨੇ ਉਠ ਕੇ ਇਕ ਵਾਰ ਆਪਣਾ ਮੂੰਹ-ਹੱਥ ਧੋਤਾ ਤੇ ਸਭ ਤੋਂ ਪਿੱਛੇ ਹੌਲੀ ਹੌਲੀ ਚਲਣ ਲੱਗ ਪਈ।

## 8

ਪਿੰਡ ਤਕ ਦੀ ਇੱਕ-ਡੇਢ ਕਿਲੋਮੀਟਰ ਦੀ ਚੜ੍ਹਾਈ, ਉਸਨੂੰ ਲੱਗਾ ਕਦੇ ਖਤਮ ਨਹੀਂ ਹੋਵੇਗੀ। ਇਕ ਉਦਾਸੀ ਸੀ ਜੋ ਪਿਤਾ ਦੀ ਮੌਤ ਤੇ ਭਰਾ ਦੀ ਜਟਿਲਤਾ ਦੇ ਕਾਰਣ ਜ਼ਿਆਦਾ ਸੰਘਣੀ ਤੇ ਅਸਹਿ ਹੁੰਦੀ ਜਾ ਰਹੀ ਸੀ। ਉਦੋਂ ਉਸ ਨੂੰ ਵਰੁਣ ਦੀ ਯਾਦ ਆਈ। ਉਹ ਵੀ ਅਜੀਬ ਹੈ, ਦੋ ਦਿਨ ਹੋ ਗਏ ਤੇ ਉਸਨੇ ਵੱਡੇ ਭਰਾ ਤੋਂ ਇਹ ਵੀ ਨਹੀਂ ਪੁੱਛਿਆ ਕਿ ਸਬੀਰਾ ਦਾ ਕੀ ਹਾਲ ਹੈ ? ਵਰੁਣ ਕਿਹੋ ਜਿਹਾ ਹੈ ? ਕੁਝ ਦਿਨ ਪਹਿਲਾਂ ਬਹੁਤ ਲਿਖਣ ਤੇ ਵੱਡੇ ਭਰਾ ਨੇ ਉਸਦਾ ਇਕ ਚਿੱਤਰ ਭੇਜਿਆ ਸੀ। ਪਿਛਲੀ ਵਾਰ ਜਦੋਂ ਉਹ ਬੰਬਈ ਗਈ ਸੀ ਉਦੋਂ ਵਰੁਣ ਸਾਲ ਦਾ ਹੋਵੇਗਾ। ਬਿਲਕੁਲ ਵੱਡੇ ਭਰਾ ਵਰਗਾ। ਮਹਾ ਸ਼ੈਤਾਨ। ਕਹਿੰਦੇ ਹਨ ਵੱਡਾ ਭਰਾ ਵੀ ਬਚਪਨ ਵਿਚ ਬਹੁਤ ਸ਼ੈਤਾਨ ਸੀ। ਵੱਡਾ ਭਰਾ ਜੇ ਸਬੀਰਾ ਤੇ ਵਰੁਣ ਨੂੰ ਨਾਲ ਲੈ ਆਉਂਦਾ ਤਾਂ ਕਿੰਨਾ ਚੰਗਾ ਹੁੰਦਾ। ਉਸਨੂੰ ਆਪਣੇ ਆਪ ਤੇ ਗਿਲਾਨੀ ਹੋਣ ਲੱਗੀ। ਪਰ ਇਹ ਵੱਡਾ ਭਰਾ ਵੀ ਅਜੀਬ ਹੈ ਕਿ ਬੇਮਤਲਬ ਦਾ ਝੰਜਟ ਖੜਾ ਕਰ ਦਿੰਦਾ ਹੈ। ਕੀ ਉਹ ਇਕ ਸਾਧਾਰਣ ਆਦਮੀ ਵਾਂਗ ਸਲੂਕ ਨਹੀਂ ਕਰ ਸਕਦਾ। ਜੇ ਇਹ ਇਸ ਤਰ੍ਹਾਂ ਨਾ ਕਰਦਾ ਤਾਂ ਉਸਦਾ ਦਿਮਾਗ ਨਾ ਘੁੰਮਦਾ। ਆਪ ਤਾਂ ਅਸਾਧਾਰਣ ਹੈ ਹੀ ਮੈਨੂੰ ਵੀ ਪਾਗਲ ਬਣਾ ਦਿੱਤਾ। ਉਸ ਦੇ ਆਉਂਦਿਆਂ ਹੀ ਪੁੱਛਾਂਗੀ ਸਬੀਰਾ ਤੇ ਵਰੁਣ ਦਾ ਕੀ ਹਾਲ ਹੈ ?

ਹਰੀਸ਼ ਰੋਟੀ ਖਾਣ ਤਕ ਵਾਪਸ ਨਹੀਂ ਆਇਆ। ਅਖ਼ੀਰ ਦੋ ਵਜੇ ਉਸ ਨੇ ਤੇ ਤਾਈ ਨੇ ਰੋਟੀ ਖਾ ਲਈ।

"ਪਾਰਵਤੀ ਕਿੱਥੇ ਹੈ ਤਾਈ ?" ਰਮਾ ਨੇ ਪੁੱਛਿਆ।

"ਘਰ ਗਈ !" ਤਾਈ ਨੇ ਸੰਖੇਪ ਜਿਹਾ ਜਵਾਬ ਦਿੱਤਾ। ਤਾਈ ਧੁੱਪ ਵਿਚ ਕੁਝ ਸੁਕਾ ਰਹੀ ਸੀ।

"ਕੀ ਸੁਕਾ ਰਹੀ ਏਂ ?" ਉਸਨੇ ਪੁੱਛਿਆ।

"ਕੌਣੀ ਹੈ ਥੋੜ੍ਹੀ ਜਿਹੀ। ਹਰੀਸ਼ ਨੂੰ ਚੰਗੀ ਲੱਗਦੀ ਹੈ। ਥੋੜ੍ਹਾ ਭਾਤ ਬਣਾ ਦੇਵਾਂਗੀ।"

ਉਹ ਚੁੱਪ ਰਹੀ। ਅਚਾਨਕ ਰਮਾ ਨੇ ਪੁੱਛਿਆ, "ਤਾਈ ਇਹ ਹਰੀਸ਼ ਭਰਾ ਕਿਹੜੀ ਚਿੜੀ ਨੂੰ ਲੱਭ ਰਿਹਾ ਹੈ ?"

"ਪਤਾ ਨਹੀਂ।" ਤਾਈ ਨੇ ਨਿਰਲੇਪਤਾ ਨਾਲ ਕਿਹਾ। ਰਮਾ ਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਤਾਈ ਵੀ ਹਰੀਸ਼ ਭਰਾ ਦੀਆਂ ਇਨ੍ਹਾਂ ਹਰਕਤਾਂ ਤੋਂ ਖ਼ੁਸ਼ ਨਹੀਂ ਹੈ।

ਉਹ ਚੁੱਪ ਬੈਠੀ ਰਹੀ। ਬਹੁਤ ਹੀ ਗੰਭੀਰ ਤੇ ਬੇਧਿਆਨੀ ਜਿਹੀ। ਤਾਈ ਨੇ ਉਸ ਵੱਲ ਦੇਖਿਆ। ਫਿਰ ਬੋਲੀ "ਹੋ ਸਕਦਾ ਹੈ ਸ਼ਾਇਦ ਉਹ 'ਤੀਨੈ ਰਵਾਟੈ ਕੀ ਫਿਫਿਰੀ * ਵਾਲੀ ਚਿੜੀ ਹੋਵੇ !"

"ਇਹ ਕਿਹੜੀ ਚਿੜੀ ਹੋਈ ?" ਉਸਨੇ ਕੁਝ ਚਿੜ੍ਹ ਕੇ ਪੁੱਛਿਆ।

"ਤੂੰ ਨਹੀਂ ਜਾਣਦੀ ?" ਤਾਈ ਹੁਣ ਤੱਕ ਸੁਭਾਵਕ ਹੋ ਗਈ ਸੀ। ਉਸਦੇ ਰਹਿਣ-ਸਹਿਣ ਵਿਚ ਜੀਵਨ ਦੇ ਪ੍ਰਤੀ ਇਕ ਜ਼ਬਰਦਸਤ ਕਿਸਮ ਦਾ ਰੁਝਾਨ ਸੀ। ਉਹ ਨਾ ਕਦੀ ਥੱਕੀ ਹੋਈ ਲੱਗਦੀ ਸੀ ਨਾ ਹਾਰੀ ਹੋਈ। ਹੁਣ ਕੁਝ ਪਲ ਪਹਿਲਾਂ ਵਾਲੀ ਨਿਰਲੇਪਤਾ ਦਾ ਕਿਧਰੇ ਕੋਈ ਨਾਮ-ਨਿਸ਼ਾਨ ਹੀ ਨਹੀਂ ਸੀ।

ਮੈਂ ਤੈਨੂੰ ਦੱਸਦੀ ਹਾਂ।" ਤਾਈ ਨੇ ਉਸਦੀ ਹਾਮੀ ਦੀ ਉਡੀਕ ਨਾ ਕੀਤੀ, "ਇਹ ਇਕ ਗਰੀਬ ਕੁੜੀ ਦੀ ਕਹਾਣੀ ਹੈ। ਬਚਪਨ ਵਿਚ ਹੀ ਉਸਦੇ ਪਿਤਾ ਸਵਰਗਵਾਸ ਹੋ ਗਏ ਸਨ। ਮਾਂ ਨੇ ਉਸ ਨੂੰ ਕਿਸੇ ਤਰ੍ਹਾਂ ਭੁੱਖੇ ਤਿਹਾਏ ਰਹਿ ਕੇ ਵੱਡਾ ਕੀਤਾ। ਕੁੜੀ ਬੜੀ ਸੋਹਣੀ ਸੀ। ਚੰਨ ਵਰਗੀ ! ਇਸ ਲਈ ਉਸਦਾ ਇਕ ਖਾਂਦੇ-ਪੀਂਦੇ ਪਰਿਵਾਰ ਵਿਚ ਵਿਆਹ ਹੋ ਗਿਆ। ਸਾਰਾ ਪਿੰਡ ਤਾਂ ਕੀ ਆਸਪਾਸ ਵਾਲੇ ਪਿੰਡਾਂ ਦੇ ਲੋਕ ਵੀ ਉਸ ਨਾਲ ਈਰਖਾ ਕਰਨ ਲੱਗ ਪਏ। ਪਰ ਧੀਏ ਕਰਮਾਂ ਦਾ ਲਿਖਿਆ ਕੌਣ ਮੇਟੇ। ਕੁੜੀ ਦੀ ਸੱਸ ਬੜੇ ਸਖ਼ਤ ਸੁਭਾਅ ਦੀ ਸੀ, ਬਸ। ਕੁੜੀ ਨੇ ਸੱਸ ਦੀ ਬੜੀ ਸੇਵਾ ਕੀਤੀ ਕਿ ਉਹ ਕਿਸੇ ਤਰ੍ਹਾਂ ਆਪਣਾ ਸੁਭਾਅ ਬਦਲ ਲਵੇ। ਪਰ ਉਹ ਬੜੀ ਬਦਜਾਤ ਸੀ। ਉਹ ਨੂੰਹ ਕੋਲੋਂ ਸਵੇਰੇ ਮੂੰਹ ਹਨੇਰੇ ਤੋਂ ਲੈ ਕੇ ਅੱਧੀ ਰਾਤ ਤਕ ਕੰਮ ਕਰਵਾਉਂਦੀ ਤੇ ਖਾਣ ਵਾਸਤੇ ਬਿਨਾਂ ਸਬਜੀ ਦੇ, ਲੂਣ ਦੀ ਡਲੀ ਨਾਲ ਤਿੰਨ ਪਤਲੀਆਂ ਪਤਲੀਆਂ ਰੋਟੀਆਂ ਦਿੰਦੀ। ਵਿਚਾਰੀ ਕੁੜੀ ਜੇ ਕਦੀ ਪੇਕੇ ਜਾਣ ਦਾ ਨਾਂ ਲੈਂਦੀ ਤਾਂ ਸੱਸ ਸਾਰਾ ਘਰ ਸਿਰ 'ਤੇ ਚੁੱਕ ਲੈਂਦੀ। ਕੁੜੀ ਮਾਂ ਦੀ ਯਾਦ, ਸਖਤ ਮਿਹਨਤ ਤੇ ਭੁੱਖੇ ਢਿੱਡ ਰਹਿਣ ਦੇ ਕਾਰਣ ਕਮਜ਼ੋਰ ਹੁੰਦੀ ਗਈ ਤੇ ਇਕ ਦਿਨ ਉਹ ਬਿਮਾਰ ਹੋ ਗਈ। ਜਦੋਂ ਕੁੜੀ ਦੀ ਮਾਂ ਨੂੰ ਖ਼ਬਰ ਪਹੁੰਚੀ ਤਾਂ ਉਹ ਇਕਦਮ ਕੁੜੀ ਦੇ ਸਹੁਰੇ ਘਰ ਪਹੁੰਚੀ। ਮਾਂ ਨੂੰ ਦੇਖਦੇ ਹੀ ਕੁੜੀ ਉਸਦੇ ਗਲ ਲਗ ਕੇ ਰੋਣ ਲੱਗ ਪਈ ਤੇ ਰੋਂਦੀ ਹੀ ਰਹੀ।

"ਆਪਣੀ ਫੁੱਲ ਵਰਗੀ ਕੁੜੀ ਨੂੰ ਸੁੱਕ ਕੇ ਤੀਲਾ ਹੋਈ ਦੇਖ ਕੇ ਮਾਂ ਪੁੱਛਦੀ ਰਹੀ, "ਕੀ ਹੋਇਆ ਧੀਏ, ਕੀ ਹੋਇਆ ?" ਪਰ ਬਿਮਾਰ ਤੇ ਸੁੱਕ ਕੇ ਤੀਲਾ ਹੋਈ ਕੁੜੀ ਦੇ ਮੂੰਹੋਂ ਸਿਰਫ਼ ਏਨਾ ਹੀ ਨਿਕਲਿਆ, "ਤੀਨੈ ਰਵਾਟੈ ਕੀ ਫਿਫਿਰੀ।' ਤੇ ਮਾਂ ਦੀ ਗੋਦ ਵਿਚ ਹੀ ਉਸਦੀ ਜਾਨ ਨਿਕਲ ਗਈ।"

---

* ਤਿੰਨ ਪਤਲੀਆ ਪਤਲੀਆਂ ਰੋਟੀਆਂ ਹੀ

ਤਾਈ ਚੁੱਪ ਹੋ ਗਈ।

"ਫਿਰ ? ਰਮਾ ਨੇ ਭਾਰੀ ਮਨ ਨਾਲ ਪੁੱਛਿਆ।

"ਫਿਰ ਕੀ ਧੀਏ, "ਤਾਈ ਬੋਲੀ, "ਉਹ ਹੀ ਕੁੜੀ ਚਿੜੀ ਬਣ ਗਈ ਤੇ ਹੁਣ ਤਕ ਉਹ ਹੀ ਗੱਲ ਦੁਹਰਾਉਂਦੀ ਫਿਰ ਰਹੀ ਹੈ—'ਤੀਨੈ ਰਵਾਟੈ ਕੀ ਫਿਫਿਰੀ।' ਤੇਰਾ ਭਰਾ ਸ਼ਾਇਦ ਇਸੇ ਚਿੜੀ ਨੂੰ ਲੱਭ ਰਿਹਾ ਹੈ।"

ਰਮਾ ਦਾ ਮਨ ਬੜਾ ਉਦਾਸ ਹੋ ਗਿਆ। ਉਹ ਦੇਰ ਤਕ ਚੁੱਪਚਾਪ ਹੇਠਾਂ ਵੱਲ ਦੇਖਦੀ ਰਹੀ। ਪਾਰੇ ਦੀ ਲਕੀਰ ਵਰਗੀ ਨਦੀ ਜਿਵੇਂ ਠੰਢ ਦੀ ਧੁੱਪ ਦਾ ਤਾਪਮਾਨ ਦੱਸ ਰਹੀ ਸੀ।

"ਤੂੰ ਥੱਲੇ ਜਾ ਕੇ ਥੋੜ੍ਹਾ ਆਰਾਮ ਕਿਉਂ ਨਹੀਂ ਕਰ ਲੈਂਦੀ।" ਤਾਈ ਨੇ ਉਸ ਨੂੰ ਸਲਾਹ ਦਿੱਤੀ। ਭਾਤ ਖਾਣ ਤੋਂ ਬਾਅਦ ਰਮਾ ਵੀ ਕੁਝ ਆਲਸ ਮਹਿਸੂਸ ਕਰ ਰਹੀ ਸੀ ਇਸ ਲਈ ਚੁੱਪਚਾਪ ਉੱਠ ਕੇ ਥੱਲੇ ਚਲੀ ਗਈ। ਪਰ ਉਹ ਉਥੇ ਸੌਂ ਨਾ ਸਕੀ।

ਪਿਤਾ ਜੀ ਵਾਲੇ ਕਮਰੇ ਵਿਚ ਅਖੰਡ ਦੀਵਾ ਬਲ ਰਿਹਾ ਸੀ। ਸੁਰਿੰਦਰ ਆਪਣੀ ਪਰਾਲੀ ਅਤੇ ਕੰਬਲ ਦੇ ਆਸਣ ਉਤੇ ਬੈਠਾ ਧਿਆਨ ਮਗਨ ਹੋ ਕੇ ਗਰੜ-ਪੁਰਾਣ ਪੜ੍ਹ ਰਿਹਾ ਸੀ। ਹੁਣ ਨੌਂ ਦਿਨਾਂ ਦੀ ਹੋਰ ਗੱਲ ਰਹਿ ਗਈ ਹੈ—ਉਸਨੇ ਸੋਚਿਆ। ਨਹੀਂ, ਅੱਠ ਦਿਨ ਸਮਝੋ, ਨੌਵੇਂ ਦਿਨ ਤਾਂ ਇਹ ਸਭ ਖਤਮ ਹੋ ਜਾਵੇਗਾ। ਉਸ ਨੂੰ ਫਿਰ ਹਰੀਸ਼ ਭਰਾ ਦੀ ਯਾਦ ਆਈ। ਦੇਖੋ ਪਿਤਾ ਜੀ ਦਾ ਦੁਰਭਾਗ। ਆਪਣਾ ਪੁੱਤਰ ਹੋਣ ਦੇ ਬਾਵਜੂਦ ਕਿਸੇ ਹੋਰ ਨੂੰ ਉਨ੍ਹਾਂ ਦਾ ਅੰਤਿਮ ਸੰਸਕਾਰ ਕਰਨਾ ਪੈ ਰਿਹਾ ਹੈ।

ਉਸਨੂੰ ਹੈਰਾਨੀ ਹੋਈ ਪਾਰਵਤੀ ਨਾਲ ਹਰੀਸ਼ ਨੇ ਕਦੋਂ ਗੱਲ ਕੀਤੀ ਹੋਵੇਗੀ। ਇਸ ਲਈ ਸਵੇਰੇ ਹਰੀਸ਼ ਸਭ ਤੋਂ ਪਹਿਲਾਂ ਤਿਆਰ ਬੈਠਾ ਸੀ। ਉਸਨੇ ਸੋਚਿਆ ਸੀ ਚਲੋ ਕੁਝ ਨਹੀਂ ਤਾਂ ਘੱਟੋ ਘੱਟ ਵੱਡਾ ਭਰਾ ਮਹਿਸੂਸ ਤਾਂ ਕਰ ਹੀ ਰਿਹਾ ਹੈ ਤੇ ਕੁਝ ਕੰਮ ਦਿਖਾਵੇ ਲਈ ਵੀ ਜ਼ਰੂਰੀ ਹੁੰਦੇ ਹਨ ਪਰ ਉਹ ਕਿੰਨੀ ਗ਼ਲਤ ਸਾਬਤ ਹੋਈ ਸੀ। ਆਸਪਾਸ ਦੇ ਪਿੰਡਾਂ ਵਾਲੇ ਜਦੋਂ ਜ਼ੀਨ ਪਾ ਕੇ ਆਏ ਇਕ ਸ਼ਹਿਰੀ ਆਦਮੀ ਨੂੰ ਦੇਖਣਗੇ ਤਾਂ ਜ਼ਰੂਰ ਪੁੱਛ-ਗਿੱਛ ਹੋਵੇਗੀ। ਜਦੋਂ ਪਤਾ ਲੱਗੇਗਾ ਕਿ ਪ੍ਰਿੰਸੀਪਲ ਸਾਹਿਬ ਦਾ ਮੁੰਡਾ ਪਿਤਾ ਜੀ ਦੀ ਮੌਤ ਉੱਤੇ ਆਇਆ ਹੋਇਆ ਹੈ ਤੇ ਫੋਟੋਗ੍ਰਾਫ਼ੀ ਕਰਦਾ ਫਿਰਦਾ ਹੈ, ਤਾਂ ਕੀ ਸੋਚਣਗੇ ਤੇ, ਕੀ ਕਹਿਣਗੇ ? ਇਹ ਆਦਮੀ ਜਾਂਦੇ ਜਾਂਦੇ ਸਭ ਦਾ ਜੀਣਾ ਹਰਾਮ ਕਰਕੇ ਜਾਵੇਗਾ।

ਅਸਲ ਵਿਚ ਪਾਰਵਤੀ ਦੀ ਭਾਲ ਦੇ ਪਿੱਛੇ ਰਮਾ ਦੇ ਅੰਦਰ ਕਿਧਰੇ ਰੋਸ ਵੀ ਦੱਬਿਆ ਹੋਇਆ ਸੀ। ਜੇ ਉਹ ਮਿਲ ਜਾਂਦੀ ਤਾਂ ਸ਼ਾਇਦ ਰਮਾ ਦੀ ਡਾਂਟ ਵੀ ਖਾਂਦੀ। ਜਦੋਂ ਉਹ ਥੋੜ੍ਹਾ ਸ਼ਾਂਤ ਹੋਈ ਤਾਂ ਉਸਦੀ ਸਮਝ ਵਿਚ ਆਪਣੀ ਗ਼ਲਤੀ ਆਈ। ਇਸ ਵਿਚ ਪਾਰਵਤੀ ਦਾ ਕੀ ਦੋਸ਼। ਉਸ ਵਿਚਾਰੀ ਨੇ ਤਾਂ ਉਲਟਾ ਇਕ ਦਿਨ ਦਾ ਆਪਣੇ ਭਰਾ ਦਾ ਸਕੂਲ ਦਾ ਹਰਜਾ ਕਰਵਾਇਆ।

"ਹਰੀਸ਼ ਤਾਂ ਨਹੀਂ ਆਇਆ ਹੋਣਾ ?" ਸੁਰਿੰਦਰ ਨੇ ਉਵੇਂ ਹੀ ਪੁੱਛਿਆ। ਅਸਲ ਵਿਚ ਉਸਦੇ ਪੁੱਛਣ ਵਿਚ ਪ੍ਰਸ਼ਨ ਨਹੀਂ ਸਗੋਂ ਇਕ ਤਰ੍ਹਾਂ ਦੀ ਸੂਚਨਾ ਜਿਹੀ ਸੀ।

"ਨਹੀਂ ਤਾਂ !" ਥੋੜ੍ਹਾ ਰੁੱਕ ਕੇ ਉਹ ਫਿਰ ਬੋਲੀ, "ਤੁਹਾਨੂੰ ਕਹਿ ਕੇ ਗਿਆ ਸੀ ?"

ਸੁਰਿੰਦਰ ਨੇ ਉਸਦੇ ਮੂਡ ਦਾ ਕੁਝ-ਕੁਝ ਅਨੁਮਾਨ ਲਾ ਲਿਆ ਸੀ ਇਸ ਲਈ ਥੋੜ੍ਹਾ ਸੰਭਲ ਕੇ ਬੋਲਿਆ, "ਅਸਲ ਵਿਚ ਉਸ ਨੂੰ ਕੁਝ ਪੰਛੀਆਂ ਦੇ ਚਿੱਤਰ ਚਾਹੀਦੇ ਸਨ। ਮੈਂ ਕਿਹਾ : "ਜਗਤੇ ਨੂੰ ਨਾਲ ਲੈ ਲੈ।"

ਉਹ ਚੁੱਪ ਰਹੀ।

"ਇਕੱਲਾ ਪਤਾ ਨਹੀਂ ਕਿਥੇ ਕਿਥੇ ਭਟਕਦਾ ਫਿਰਦਾ। ਇਸ ਲਈ ਮੈਂ ਪਾਰਵਤੀ ਨੂੰ ਕਹਿ ਕੇ ਜਗਤੇ ਨੂੰ ਬੁਲਾ ਦਿੱਤਾ ਸੀ।"

ਰਮਾ ਉੱਠੀ ਤੇ ਹੌਲੀ ਹੌਲੀ ਦੂਸਰੇ ਕਮਰੇ ਵਿਚ ਚਲੀ ਗਈ। ਉਥੇ ਰੈਕਾਂ ਵਿਚ ਲੱਗੀਆਂ ਪਿਤਾ ਜੀ ਦੀਆਂ ਕਈ ਵਿਸ਼ਿਆਂ ਦੀਆਂ ਪੁਸਤਕਾਂ ਸਨ। ਉਹ ਉਵੇਂ ਹੀ ਉਨ੍ਹਾਂ ਨੂੰ ਫੋਲਣ ਲੱਗ ਪਈ। ਜ਼ਿਆਦਾਤਰ ਪੁਸਤਕਾਂ ਵੈਦਿਕ, ਜੋਤਿਸ਼, ਧਰਮ ਤੇ ਕੁਝ ਐਲੋਪੈਥੀ ਦੀਆਂ ਵੀ ਸਨ। ਮੇਜ਼ ਉਤੇ ਕਾਗਜ਼ਾਂ ਦਾ ਇਕ ਢੇਰ ਸੀ—ਕੁਝ ਪੁਰਾਣੇ ਅਖ਼ਬਾਰ ਤੇ ਪਤ੍ਰਿਕਾਵਾਂ। ਆਪਣੀ ਆਦਤ ਦੇ ਅਨੁਸਾਰ ਪਿਤਾ ਜੀ ਨੇ ਕਈ ਡਾਇਰੀਆਂ ਵੀ ਲਿਖੀਆਂ ਹੋਈਆਂ ਸਨ, ਜੋ ਜ਼ਿਆਦਾਤਰ ਉਨ੍ਹਾਂ ਵੇਰਵਿਆਂ ਨਾਲ ਭਰੀਆਂ ਹੋਈਆਂ ਸਨ ਜੋ ਉਨ੍ਹਾਂ ਨੇ ਭਿੰਨ-ਭਿੰਨ ਪੁਸਤਕਾਂ ਨੂੰ ਪੜ੍ਹ ਕੇ ਲਿਖੇ ਹੋਏ ਸਨ। ਉਹ ਅਜੇ ਪੁਸਤਕਾਂ ਫੋਲ ਹੀ ਰਹੀ ਸੀ ਕਿ ਉਸ ਨੂੰ ਲੱਗਾ ਤਾਈ ਆਵਾਜ਼ ਦੇ ਰਹੀ ਹੈ।

ਉਹ ਉਪਰ ਪਹੁੰਚੇ ਤਾਂ ਤਾਈ ਬੋਲੀ, "ਮੈਂ ਸੋਚਿਆ ਤੂੰ ਉਥੇ ਇਕੱਲੀ ਕੀ ਕਰੇਂਗੀ ਇਸ ਲਈ ਬੁਲਾ ਲਿਆ। ਹੁਣ ਆ ਜਾ ਚਾਹ ਪੀਂਦੇ ਹਾਂ।"

ਸੂਰਜ ਡੁੱਬਣ ਲੱਗ ਪਿਆ ਸੀ। ਘਟੋ ਘੱਟ ਉਨ੍ਹਾਂ ਦੇ ਪਿੰਡ ਦੇ ਉਪਰੋਂ ਤਾਂ ਸੂਰਜ ਲੰਘ ਹੀ ਗਿਆ ਸੀ, ਪਰ ਪਿੰਡ ਤੋਂ ਉਪਰ ਦੀ ਚੋਟੀ ਉਤੇ ਜਿਥੇ ਆਦਿਕੋਟ ਹੈ, ਧੁੱਪ ਹੁਣ ਇਸ ਤਰ੍ਹਾਂ ਆਪਣੇ ਨੂੰ ਤੋਲ ਰਹੀ ਸੀ ਜਿਵੇਂ ਕੋਈ ਲੰਮੀ ਛਾਲ ਮਾਰਨ ਵਾਲਾ ਖਿਡਾਰੀ ਛਾਲ ਮਾਰਨ ਤੋਂ ਪਹਿਲਾਂ ਅਨੁਮਾਨ ਲਾਉਂਦਾ ਹੈ। ਚਾਹ ਪੀ ਕੇ ਉਹ ਵਾਪਸ ਥੱਲੇ ਮੁੜ ਆਈ।

"ਵੱਡਾ ਕੁਰਾ ਨਹੀਂ ਆਇਆ ?" ਉਸਨੇ ਬੜੀ ਸਹਿਜ ਆਵਾਜ਼ ਵਿਚ ਸੁਰਿੰਦਰ ਨੂੰ ਪੁੱਛਿਆ।

"ਨਹੀਂ ਅਜੇ ਨਹੀਂ ਆਇਆ। ਹੋ ਸਕਦਾ ਹੈ ਦੁਕਾਨਾਂ ਵੱਲ ਨਿਕਲ ਗਿਆ ਹੋਵੇ।" ਉਹ ਵੀ ਚਿੰਤਿਤ ਹੋ ਗਿਆ।

ਬਹੁਤ ਅਸੰਭਵ ਨਹੀਂ ਸੀ। ਉਂਝ ਵੀ ਉਹ ਚਿੜੀ ਦੇ ਪਿੱਛੇ ਗਿਆ ਸੀ ਤੇ ਚਿੜੀ ਸਵੇਰ-ਸ਼ਾਮ ਨਦੀ ਦੇ ਆਸਪਾਸ ਹੀ ਰਹਿੰਦੀ ਸੀ। ਪਰ ਹਰੀਸ਼ ਜਦੋਂ ਦਿਨ ਦੇ ਡੁੱਬਣ ਤੱਕ ਵੀ ਨਹੀਂ ਮੁੜਿਆ ਤਾਂ ਉਸਨੂੰ ਹੋਰ ਚਿੰਤਾ ਲੱਗ ਗਈ। ਸਮਝ ਨਹੀਂ ਆਇਆ ਕੀ ਕਰੇ। ਦੁਕਾਨਾਂ ਤੇ ਗਏ ਸਾਰੇ ਲੋਕ ਵਾਪਸ ਆ ਗਏ ਸਨ। ਉਥੇ ਉਸ ਨੂੰ ਕਿਸੇ ਨੇ ਨਹੀਂ ਦੇਖਿਆ ਸੀ ਪਰ ਮਲਬਖਈ ਦੇ ਗੋਵਿੰਦ ਨੇ ਇਹ ਜ਼ਰੂਰ ਦੱਸਿਆ ਕਿ ਹਰੀਸ਼ ਦਿਨ ਵੇਲੇ ਪਾਰਵਤੀ ਦੇ ਪਿੰਡ ਵਿਚ ਸੀ।

ਉਹ ਬੇਚੈਨੀ ਨਾਲ ਵਰਾਂਡੇ ਵਿਚ ਘੁੰਮਣ ਲੱਗ ਪਈ। ਧੁੰਦ ਫਿਰ ਪੈਣੀ ਸ਼ੁਰੂ ਹੋ ਗਈ ਸੀ ਜਿਵੇਂ ਕੋਈ ਆਪਣੀ ਗਿੱਲੀ ਸਾੜ੍ਹੀ ਸੁਕਾ ਰਿਹਾ ਹੋਵੇ। ਅਚਾਨਕ ਉਸ

ਨੂੰ ਸੁਰਿੰਦਰ ਦੀ ਆਵਾਜ਼ ਸੁਣਾਈ ਦਿੱਤੀ "ਕਿਸੇ ਨੂੰ ਭੇਜ ਦੇਂਦੇ ਹਾਂ।"

ਉਹ ਚੁੱਪ ਰਹੀ।

"ਉਥੇ ਹੀ ਹੋਵੇਗਾ, ਉਧਰ ਪਾਰਵਤੀ ਦੇ ਪਿੰਡ।" ਸੁਰਿੰਦਰ ਨੇ ਕੁਝ ਦੱਬੀ ਜ਼ਬਾਨ ਵਿਚ ਕਿਹਾ।

"ਅੱਜ ਇਸ ਹਰੀਸ਼ ਨੂੰ ਲੱਗਦਾ ਹੈ ਬਾਘ ਖਾਏਗਾ।" ਉਸਦੀ ਉਡੀਕ ਬੇਚੈਨੀ ਤੋਂ ਵੀ ਵੱਧ ਕੇ ਖਿਝ ਵਿਚ ਬਦਲ ਗਈ ਸੀ।

ਉਸ ਦੀ ਗੱਲ ਸੁਣ ਕੇ ਸੁਰਿੰਦਰ ਵੀ ਘਬਰਾ ਗਿਆ ਪਰ ਫਿਰ ਬੋਲਿਆ, "ਨਹੀਂ, ਨਹੀਂ। ਅੱਜ-ਕੱਲ੍ਹ ਬਾਘ ਨਹੀਂ ਹਨ।"

"ਉਹ ਮਲਬਖਈ ਦੇ ਏਨੇ ਵੱਡੇ ਕੁੱਤੇ ਨੂੰ ਕੌਣ ਲੈ ਗਿਆ ਸੀ ? ਉਸਨੇ ਕੁਝ ਚਿੜ੍ਹ ਕੇ ਪੁੱਛਿਆ। ਹੁਣ ਉਸ ਨੂੰ ਇਸ ਸਾਰੇ ਕਾਂਡ ਦੀ ਜੜ੍ਹ ਸੁਰਿੰਦਰ ਹੀ ਲੱਗ ਰਿਹਾ ਸੀ ਇਸ ਲਈ ਉਸਦਾ ਕ੍ਰੋਧ ਦਬਾਏ ਜਾਣ ਤੇ ਵੀ ਦੱਬ ਨਹੀਂ ਰਿਹਾ ਸੀ।

"ਨਹੀਂ। ਅੱਜ-ਕਲ੍ਹ ਨਹੀਂ ਹੈ। ਹਾਂ ਪਿਛਲੀਆਂ ਗਰਮੀਆਂ ਵਿਚ ਇਕ ਬਾਘ ਕਿਧਰੋਂ ਆ ਗਿਆ ਸੀ।" ਸੁਰਿੰਦਰ ਨੇ ਥੋੜ੍ਹੀ ਉਤਸੁਕਤਾ ਨਾਲ ਸਪਸ਼ਟ ਕੀਤਾ ਤੇ ਉਹ ਗੋਵਿੰਦ ਨੂੰ ਆਵਾਜ਼ ਮਾਰਨ ਲੱਗ ਪਿਆ।

ਘੁੱਪ ਹਨੇਰੀ ਰਾਤ ਵਿਚ ਆਵਾਜ਼ ਘਾਟੀ ਵਿਚ ਇਸ ਤਰ੍ਹਾਂ ਘੁੰਮਣ ਲੱਗ ਪਈ ਜਿਵੇਂ ਕੋਈ ਪਾਗਲ ਵੱਡੇ ਹਾਲ ਵਿਚ ਚੀਖ ਰਿਹਾ ਹੋਵੇ।

ਇਕੋ ਵਾਰ ਕਈ ਲੋਕ ਘਰੋਂ ਬਾਹਰ ਆ ਗਏ।

"ਕੀ ਹੋ ਗਿਆ ?" ਸਭ ਤੋਂ ਪਹਿਲਾਂ ਤਾਈ ਨੇ ਪੁੱਛਿਆ।

ਫਿਰ ਖਿਮਾਨੰਦ ਜੀ ਆ ਗਏ।

"ਹਰੀਸ਼ ਨਹੀਂ ਆਇਆ। ਪਤਾ ਨਹੀਂ ਕੀ ਹੋ ਗਿਆ ਹੈ। ਕਿਸੇ ਨੂੰ ਭੇਜੋ।" ਸੁਰਿੰਦਰ ਨੇ ਇਕੋ ਵਾਰ ਸਾਰੀ ਗੱਲ ਸਾਰੇ ਪਿੰਡ ਨੂੰ ਦੱਸ ਦਿੱਤੀ। ਇੰਜ ਲੱਗਾ ਜਿਵੇਂ ਉਹ ਹੁਣ ਆਪ ਵੀ ਅੰਦਰ ਤਕ ਹਿੱਲ ਗਿਆ ਹੈ। ਗੱਲ ਵੀ ਇਹੋ ਜਿਹੀ ਹੀ ਸੀ। ਕਿਸੇ ਨੂੰ ਕੀ ਪਤਾ ਕਿ ਕੀ ਹੋ ਗਿਆ ? ਸ਼ਹਿਰੀ ਆਦਮੀ ਹੈ, ਨਾ ਰਸਤਾ ਪਤਾ ਨਾ ਕੁਝ ਹੋਰ।

ਸੁਰਿੰਦਰ ਦੀ ਘਬਰਾਹਟ ਦੇਖ ਕੇ ਰਮਾ ਹੋਰ ਜ਼ਿਆਦਾ ਬੇਚੈਨ ਹੋ ਗਈ।

"ਤੁਸੀਂ ਬੈਠੋ ਭਾਜੀ।" ਕਹਿ ਕੇ ਉਸ ਨੇ ਸ਼ਾਲ ਦੇ ਥੱਲੇ ਇਕ ਸਵੈਟਰ ਪਾਇਆ ਤੇ ਬਿਨਾਂ ਕੁਝ ਸੁਣੇ ਦੌੜਦੀ ਹੋਈ ਉਪਰ ਪਿੰਡ ਵੱਲ ਚਲੀ ਗਈ। ਉਤੇਜਨਾ ਦੇ ਕਾਰਣ ਉਸਨੂੰ ਹਨੇਰੇ ਵਿਚ ਵੀ ਊਬੜ-ਖਾਬੜ ਰਸਤਾ ਤੈਅ ਕਰਨ ਵਿਚ ਕੁਝ ਪਲ ਹੀ ਲੱਗੇ।

"ਕੌਣ ਜਾਏਗਾ ?" ਉਸਨੇ ਸਭ ਤੋਂ ਪਹਿਲਾਂ ਤਾਈ ਨੂੰ ਪ੍ਰਸ਼ਨ ਕੀਤਾ।

"ਉਹ ਜਾ ਰਹੇ ਹਨ, ਗੋਵਿੰਦ ਤੇ ਉਦੈ। ਤੂੰ ਬੈਠ। ਅਜੇ ਜ਼ਿਆਦਾ ਸਮਾਂ ਨਹੀਂ ਹੋਇਆ। ਘਾਬਰ ਨਾ, ਉਹ ਲੋਕ ਉਸਨੂੰ ਇਕੱਲਿਆਂ ਨਹੀਂ ਆਉਣ ਦੇਣਗੇ।"

"ਉਹ ਕਿਸੇ ਨੂੰ ਆਪਣੇ ਨਾਲ ਆਉਣ ਦੇਵੇਗਾ ਤਾਂ ਨਾ। ਕਿਧਰੇ ਡਿੱਗ ਪਿਆ ਤਾਂ ਕਿਸੇ ਨੂੰ ਪਤਾ ਵੀ ਨਹੀਂ ਲੱਗਣਾ। ਉਸ ਕੋਲ ਟਾਰਚ ਵੀ ਨਹੀਂ ਹੋਣੀ।" ਤੇ

ਉਸਨੂੰ ਬਚਪਨ ਦੀ ਇਕ ਘਟਨਾ ਯਾਦ ਆਈ।

ਭਵਾਲੀ ਵ੍ਹਿਚ ਉਸਦੀ ਇਕ ਸਹੇਲੀ ਸੀ। ਉਨ੍ਹਾਂ ਦਾ ਇਕ ਘੋੜਾ ਸੀ। ਉਨ੍ਹਾਂ ਦਿਨਾਂ ਵਿਚ ਸੜਕਾਂ ਏਨੀਆਂ ਨਹੀਂ ਸਨ। ਸਹੇਲੀ ਦੇ ਪਿਤਾ ਡਾਕਟਰੀ ਵਰਗਾ ਹੀ ਕੁਝ ਕਰਦੇ ਸਨ। ਘੋੜੇ ਦੀ ਦੇਖ-ਭਾਲ ਤੇ ਘਾਹ-ਪੱਤੇ ਲਿਆਉਣ ਲਈ ਉਨ੍ਹਾਂ ਨੇ ਇਕ ਨੌਕਰ ਰਖਿਆ ਹੋਇਆ ਸੀ। ਇਕ ਵਾਰ ਉਹ ਨੌਕਰ ਘਾਹ ਲੈਣ ਗਿਆ ਤਾਂ ਮੁੜਿਆ ਹੀ ਨਹੀਂ। ਜਦੋਂ ਤਿੰਨ ਦਿਨ ਤਕ ਉਹ ਨਹੀਂ ਮੁੜਿਆ ਤਾਂ ਮਾਲਕਾਂ ਨੇ ਮੰਨ ਲਿਆ ਕਿ ਨੌਕਰ ਭੱਜ ਗਿਆ ਹੈ। ਪਰ ਅਚਾਨਕ ਤਿੰਨ ਦਿਨਾਂ ਬਾਅਦ ਕੁਝ ਘਸਿਆਰਿਆਂ ਨੂੰ ਇਕ ਗਧੇਰੇ ਵਿਚ ਇਕ ਆਦਮੀ ਕਰਾਹੁੰਦਾ ਹੋਇਆ ਮਿਲਿਆ। ਦੇਖਿਆ ਤਾਂ ਉਹੀ ਨੌਕਰ ਸੀ। ਹੋਇਆ ਇਹ ਸੀ ਕਿ ਉਹ ਇਕ ਚਟਾਨ ਤੋਂ ਤਿਲਕ ਗਿਆ ਸੀ ਤੇ ਸੈਂਕੜੇ ਫੁੱਟ ਥੱਲੇ ਗਧੇਰੇ ਵਿਚ ਜਾ ਕੇ ਰੁਕ ਗਿਆ ਸੀ। ਉਸਦੀ ਕਿਸਮਤ ਚੰਗੀ ਸੀ ਕਿ ਕਿਸੇ ਜੰਗਲੀ ਜਾਨਵਰ ਨੇ ਉਸਨੂੰ ਖਾਧਾ ਨਹੀਂ ਸੀ। ਉਹ ਸਾਰਾ ਇਲਾਕਾ ਉਦੋਂ ਕਾਫੀ ਸੰਘਣੇ ਜੰਗਲਾਂ ਨਾਲ ਘਿਰਿਆ ਹੋਇਆ ਸੀ।

ਜਦੋਂ ਉਸ ਨੂੰ ਲਿਆਂਦਾ ਗਿਆ ਤਾਂ ਰਮਾ ਨੇ ਵੀ ਉਸ ਨੂੰ ਦੇਖਿਆ ਸੀ। ਉਸਦਾ ਚਿਹਰਾ ਹੀ ਨਹੀਂ ਸਗੋਂ ਸਾਰੇ ਕੱਪੜੇ ਵੀ ਜੰਮੇ ਹੋਏ ਖ਼ੂਨ ਨਾਲ ਆਕੜੇ ਹੋਏ ਸਨ। ਉਹ ਮਰਨ ਸਮੇਂ ਦੀ ਸਥਿਤੀ ਵਾਂਗ ਤੜਫ਼ ਰਿਹਾ ਸੀ। ਰਮਾ ਨੂੰ ਉਦੋਂ ਲੱਗਾ ਸੀ ਇਹ ਮਰ ਜਾਏਗਾ ਪਰ ਉਹ ਬਚ ਗਿਆ ਸੀ।

ਰਮਾ ਮੁੜੀ ਤੇ ਮਲਬਖਈ ਖਿਮਾਨੰਦ ਜੀ ਵੱਲ ਗਈ।

"ਕਿਥੇ ਜਾ ਰਹੀ ਹੈਂ ?" ਤਾਈ ਨੇ ਬੇਚੈਨ ਹੋ ਕੇ ਪੁੱਛਿਆ।

"ਉਪਰ ਮੈਂ ਵੀ ਜਾਵਾਂਗੀ।" ਉਸਦੇ ਦਿਮਾਗ ਵਿਚ ਕਦੀ ਉਸ ਨੌਕਰ ਦੀ ਵਿਲਕਣੀ ਤੇ ਕਦੀ ਖ਼ੂਨ ਨਾਲ ਲਿਬੜਿਆ ਚਿਹਰਾ ਘੁੰਮ ਰਹੇ ਸਨ।

"ਓਹ ਹੋ, ਤੂੰ ਕਿੱਥੇ ਜਾਏਂਗੀ ਜ਼ਰਾ ਠਹਿਰ ਤਾਂ ਸਹੀ।"

ਪਰ ਜਦੋਂ ਤਾਈ ਨੇ ਦੇਖਿਆ ਕਿ ਉਹ ਰੁਕੇਗੀ ਨਹੀਂ ਤਾਂ ਉਸ ਨੇ ਜ਼ੋਰ ਨਾਲ ਕਿਹਾ "ਚੰਗਾ ਠਹਿਰ ਜਾ, ਕੁਝ ਲੈ ਕੇ ਤਾਂ ਜਾਹ—ਟਾਰਚ-ਵਾਰਚ।"

ਇਹ ਗੱਲ ਸੁਣ ਕੇ ਰਮਾ ਥੋੜ੍ਹਾ ਰੁਕੀ। ਤਾਈ ਨੇ ਸੁਰਿੰਦਰ ਦੀ ਵਹੁਟੀ ਨੂੰ ਆਵਾਜ਼ ਮਾਰੀ, "ਬਵਾਰੀ, ਜ਼ਰਾ ਟਾਰਚ ਲਿਆਈਂ।" ਟਾਰਚ ਮਿਲ ਗਈ ਸੀ।

ਰਮਾ ਨੇ ਟਾਰਚ ਲਈ ਤੇ ਮੁੜ ਕੇ ਵੀ ਨਾ ਦੇਖਿਆ।

ਪਿੰਡ ਤੋਂ ਦੋ ਫਰਲਾਂਗ ਉਪਰ ਧਾਰ ਪਾਰ ਕਰਕੇ ਉਹ ਪਹਾੜ ਦੇ ਦੂਸਰੇ ਪਾਸੇ ਸਿੱਧੇ-ਸਿੱਧੇ ਇਕ ਕਿਲੋਮੀਟਰ ਵੀ ਨਹੀਂ ਗਏ ਹੋਣਗੇ ਕਿ ਉਨ੍ਹਾਂ ਨੇ ਗੁਣ-ਮੁਣ-ਗੁਣ-ਮੁਣ ਕੁਝ ਆਵਾਜ਼ਾਂ ਸੁਣੀਆਂ। ਆਵਾਜ਼ ਕਿਉਂਕਿ ਬੜੀ ਦੂਰ ਤੋਂ ਆ ਰਹੀ ਸੀ, ਇਸ ਲਈ ਸਹੀ ਅਨੁਮਾਨ ਨਹੀਂ ਲਗਾਇਆ ਜਾ ਰਿਹਾ ਸੀ ਕਿ ਆਵਾਜ਼ ਕਿਸ ਦੀ ਹੈ। ਕੁਝ ਹੀ ਦੇਰ ਬਾਅਦ ਟਾਰਚ ਦੀ ਰੌਸ਼ਨੀ ਵੀ ਚਮਕਣ ਲੱਗ ਪਈ।

"ਉਹੀ ਹਨ।" ਉਦੈ ਨੇ ਕਿਹਾ।

ਉਹ ਚੁੱਪ ਰਹੀ। ਭਾਵੇਂ ਉਮੀਦ ਵੱਧ ਗਈ ਸੀ ਪਰ ਉਹ ਪੂਰੀ ਤਰ੍ਹਾਂ ਨਿਸ਼ਚਿੰਤ ਹੋ ਜਾਣਾ ਚਾਹੁੰਦੀ ਸੀ।

ਉਦੋਂ ਹੀ ਗੋਵਿੰਦ ਨੇ ਆਵਾਜ਼ ਮਾਰੀ, "ਓ ... ਓ ਹਰੀਸ਼ ਭਾ ...।"

ਥੋੜ੍ਹੀ ਦੇਰ ਆਵਾਜ਼ ਗੂੰਜਦੀ ਰਹੀ ਫਿਰ ਇਕਦਮ ਸੰਨਾਟਾ ਛਾ ਗਿਆ। ਗੱਲਬਾਤ ਕਰਨ ਦੀ ਆਵਾਜ਼ ਵੀ ਅਚਾਨਕ ਰੁਕ ਗਈ। ਦੂਜੇ ਪਾਸੇ ਦੇ ਲੋਕਾਂ ਨੇ ਵੀ ਸ਼ਾਇਦ ਅਨੁਮਾਨ ਲਗਾਣ ਲਈ ਕਿ ਆਵਾਜ਼ ਕਿਸ ਨੂੰ ਮਾਰੀ ਜਾ ਰਹੀ ਹੈ, ਗੱਲਬਾਤ ਬੰਦ ਕਰ ਦਿੱਤੀ ਸੀ।

ਗੋਵਿੰਦ ਨੇ ਫਿਰ ਆਵਾਜ਼ ਮਾਰੀ, "ਹਰੀਸ਼ ਭਰਾ ਹੋ ... ਹੋ ... ਹੋ ...।"

ਇਸ ਵਾਰ ਜਿਉਂ ਹੀ ਆਵਾਜ਼ ਦੀ ਗੂੰਜ ਰੁਕੀ, ਉਪਰੋਂ ਹਰੀਸ਼ ਦੀ ਆਵਾਜ਼ ਸੁਣਾਈ ਦਿੱਤੀ "ਹਾਂ। ਆ ਰਹੇ ਹਾਂ।"

ਪਾਰਵਤੀ ਦਾ ਪਿੰਡ ਉਨ੍ਹਾਂ ਦੇ ਪਿੰਡ ਦੇ ਪਿੱਛੇ ਵੱਲ ਨੂੰ ਥੋੜ੍ਹਾ ਹੇਠਾਂ ਵੱਲ ਸੀ। ਨਾਲ ਹੀ ਖਰਕੌਨ ਦਾ ਗਧੇਰਾ ਸੀ ਜੋ ਉਨ੍ਹਾਂ ਦੇ ਪਿੰਡ ਦੇ ਪੂਰਬ ਵੱਲ ਨੂੰ ਰਾਮਗੰਗਾ ਵਿਚ ਮਿਲਦਾ ਸੀ। ਥੱਲੇ ਜਾ ਕੇ ਗਧੇਰਾ ਬੜਾ ਚੌੜਾ ਹੋ ਜਾਂਦਾ ਸੀ ਪਰ ਅੰਦਰੋਂ ਬੜਾ ਸੌੜਾ ਤੇ ਦੋਹਾਂ ਪਾਸਿਉਂ ਤੰਗ ਚਟਾਨਾਂ ਨਾਲ ਘਿਰਿਆ ਹੋਇਆ ਸੀ। ਪਾਰਵਤੀ ਦੇ ਪਿੰਡ ਤੋਂ ਵੀ ਗਧੇਰਾ ਇਕ-ਅੱਧ ਫਰਲਾਂਗ ਥੱਲੇ ਹੀ ਸੀ। ਗਧੇਰੇ ਵਿਚ ਉਂਝ ਤਾਂ ਪਾਣੀ ਬਾਰ੍ਹਾਂ ਮਹੀਨੇ ਰਹਿੰਦਾ ਸੀ ਪਰ ਗੰਗਾ ਤਕ ਆਉਂਦਿਆਂ ਕਰੀਬ ਕਰੀਬ ਸ਼ਾਂਤ ਹੋ ਜਾਂਦਾ ਸੀ, ਸਿਵਾਏ ਚੌਮਾਸੇ ਦੇ।

ਉਹ ਲੋਕ ਉਥੇ ਹੀ ਰੁਕ ਗਏ। ਹਵਾ ਨਹੀਂ ਸੀ ਪਰ ਠੰਢ ਲਗਾਤਾਰ ਸਰੀਰ ਨੂੰ ਸੁੰਨ ਕਰ ਰਹੀ ਸੀ। ਰਮਾ ਨੂੰ ਲੱਗਿਆ ਉਸਦੇ ਪੈਰ ਬਿਲਕੁਲ ਸੁੰਨ ਹੋ ਗਏ ਹਨ। ਹੁਣ ਉਸ ਨੂੰ ਯਾਦ ਆਇਆ ਕਿ ਉਹ ਬਿਨਾਂ ਜੁਰਾਬਾਂ ਦੇ ਚਪਲਾਂ ਪਾ ਕੇ ਹੀ ਆ ਗਈ ਹੈ। ਪਰ ਇਕ ਤਰ੍ਹਾਂ ਨਾਲ ਚਪਲਾਂ ਆਰਾਮਦਾਇਕ ਵੀ ਸਨ। ਉਸ ਨੂੰ ਸੈਂਡਿਲਾਂ ਨਾਲ ਇਥੇ ਤੁਰਨ-ਫਿਰਨ ਵਿਚ ਬੜੀ ਦਿੱਕਤ ਮਹਿਸੂਸ ਹੋ ਰਹੀ ਸੀ। ਸਵੇਰੇ ਵੀ ਉਹ ਬੰਜਰ ਜ਼ਮੀਨ ਤੇ ਕਈ ਵਾਰ ਡਿਗਦੀ ਡਿਗਦੀ ਬਚੀ ਸੀ। ਆਮ ਤੌਰ ਤੇ ਉਹ ਉੱਚੀ ਅੱਡੀ ਵਾਲੀਆਂ ਜੁੱਤੀਆਂ ਹੀ ਪਾਉਂਦੀ ਸੀ। ਆਪਣੇ ਛੋਟੇ ਕੱਦ ਕਰਕੇ ਉਹ ਕੁਝ ਜ਼ਿਆਦਾ ਹੀ ਸੁਚੇਤ ਰਹਿੰਦੀ ਸੀ।

ਉਸਨੇ ਸੋਚਿਆ, ਚੰਗਾ ਹੁੰਦਾ ਜੇ ਉਹ ਲੋਕ ਚੱਲਦੇ ਹੀ ਜਾਂਦੇ। ਇਸ ਨਾਲ ਹੋਰ ਕੁਝ ਨਹੀਂ ਤਾਂ ਠੰਢ ਤਾਂ ਘੱਟ ਲੱਗਦੀ। ਪਰ ਇਹ ਵੀ ਸੰਭਵ ਸੀ ਕਿ ਠੰਢ ਉਸਨੂੰ ਹੁਣ ਇਸ ਲਈ ਲੱਗਣ ਲੱਗ ਪਈ ਸੀ ਕਿਉਂਕਿ ਉਸਦੇ ਦਿਮਾਗ ਤੋਂ ਭਰਾ ਦੀ ਚਿੰਤਾ ਦਾ ਬੋਝ ਉਤਰ ਗਿਆ ਸੀ।

ਉਨ੍ਹਾਂ ਲੋਕਾਂ ਨੂੰ ਆਉਣ ਵਿਚ ਕਰੀਬ ਦਸ-ਬਾਰ੍ਹਾਂ ਮਿੰਟ ਤਾਂ ਲੱਗੇ ਹੀ ਹੋਣਗੇ। ਪਰ ਦੂਰ ਤੋਂ ਹੀ ਉਸ ਨੂੰ ਇਹ ਅਨੁਮਾਨ ਲਾਉਣ ਵਿਚ ਕਠਿਨਾਈ ਨਹੀਂ ਹੋਈ ਕਿ ਹਰੀਸ਼ ਭ੍ਰਰਾ ਦੇ ਨਾਲ ਪਾਰਵਤੀ ਹੈ। ਉਹ ਪਾਰਵਤੀ ਤੋਂ ਲਗਾਤਾਰ ਕੁਝ ਨਾ ਕੁਝ ਪੁੱਛ ਰਿਹਾ ਸੀ। ਕੀ ਪੁੱਛ ਰਿਹਾ ਹੋਵੇਗਾ—ਇਸਦਾ ਅਨੁਮਾਨ ਰਮਾ ਆਸਾਨੀ ਨਾਲ ਲਾ ਸਕਦੀ ਸੀ। ਇਹੀ ਕਿ ਇਹ ਕਿਹੜਾ ਦਰਖ਼ਤ ਹੈ, ਉਹ ਚਿੜੀ ਇਥੇ ਕਦੋਂ ਆਉਂਦੀ ਹੈ ਤੇ ਅੱਜ-ਕੱਲ੍ਹ ਵਰਖਾ ਕਿੰਨੀ ਹੁੰਦੀ ਹੈ ? ਖੇਤਾਂ ਵਿਚ ਕੀ-ਕੀ ਹੁੰਦਾ ਹੈ ? ਕੀ ਖੇਤੀ ਨਾਲ ਹੀ ਗੁਜ਼ਾਰਾ ਹੋ ਸਕਦਾ ਹੈ, ਆਦਿ।

ਉਸ ਨੂੰ ਆਇਆ ਦੇਖ ਕੇ ਹਰੀਸ਼ ਨੂੰ ਹੈਰਾਨੀ ਹੋਈ, "ਅਰੇ ਤੂੰ ?"

ਉਹ ਚੁੱਪ ਰਹੀ।

ਇਸ ਤੇ ਉਹ ਜ਼ੋਰ ਨਾਲ ਹੱਸਿਆ "ਤੈਨੂੰ ਲੱਗਾ ਹੋਵੇਗਾ ਕਿ ਜਾਂ ਤਾਂ ਵੱਡੇ ਭਰਾ ਨੂੰ ਅੱਜ ਸ਼ੇਰ ਖਾ ਗਿਆ ਹੈ ਜਾਂ ਫਿਰ ਉਹ ਕਿਧਰੇ 'ਘਿਰ' ਗਿਆ ਹੈ। ਜਿਵੇਂ ਭਵਾਲੀ ਵਿਚ ਤੇਰੀ ਸਹੇਲੀ ਦਾ ਨੌਕਰ ਲੁੜਕ ਗਿਆ ਸੀ, ਕਿਉਂ ?"

ਉਹ ਸੁੰਨ ਰਹਿ ਗਈ। ਇਹ ਜੋਤਸ਼ੀ ਹੈ ਕੀ, ਜੋ ਮਨ ਨੂੰ ਪੜ੍ਹ ਲੈਂਦਾ ਹੈ ? ਉਹ ਹੁਣ ਵੀ ਹੱਸ ਰਿਹਾ ਸੀ।

"ਅਸਲ ਵਿਚ ਇਹ ਔਰਤਾਂ ਦਾ ਜ਼ਮਾਨਾ ਹੈ। ਇੰਦਰਾ ਗਾਂਧੀ ਨੇ ਰਾਜ ਕੀ ਕੀਤਾ ਮਰਦਾਂ ਦੀ ਸੱਤਾ ਹਮੇਸ਼ਾ ਲਈ ਤਬਾਹ ਕਰ ਦਿੱਤੀ। ਹੁਣ ਤੂੰ ਇਸ ਪਾਰਵਤੀ ਨੂੰ ਹੀ ਦੇਖ ਰਹੀ ਹੈਂ। ਇਹ ਸ਼ੇਰ ਤੋਂ ਮੇਰੀ ਰੱਖਿਆ ਕਰਨ ਆਈ ਹੈ। ਤੂੰ ਦੱਸ ਜੇ ਸ਼ੇਰ ਆ ਹੀ ਗਿਆ ਤਾਂ ਕੌਣ ਕਿਸ ਨੂੰ ਬਚਾਏਗਾ ? ਉਹ ਫਿਰ ਜ਼ੋਰ ਨਾਲ ਹੱਸਿਆ।

"ਇਹ ਮੈਂ ਕਦੋਂ ਕਿਹਾ ? ਪਾਰਵਤੀ ਦੀ ਆਵਾਜ਼ ਖਸਿਆਈ ਹੋਣ ਕਾਰਣ ਮਿਣਮਿਣਾਉਂਦੀ ਹੋਈ ਲੱਗ ਰਹੀ ਸੀ, "ਮੇਰਾ ਮਤਲਬ ਤਾਂ ਇਹ ਸੀ ਕਿ ਮੈਂ ਭੈਣ ਨੂੰ ਅੱਜ ਸਵੇਰ ਤੋਂ ਦੇਖਿਆ ਨਹੀਂ, ਇਸ ਲਈ ਜਾਣ ਵਿਚ ਕੀ ਹਰਜ ਹੈ। ਸਾਥ ਵੀ ਹੋ ਜਾਏਗਾ।"

"ਇਹ ਦੀਦੀ ਵਾਲੀ ਗੱਲ ਤਾਂ ਠੀਕ ਹੈ ਪਰ ਸੱਚ ਕਹੀਂ, ਤੈਨੂੰ ਇਹ ਡਰ ਨਹੀਂ ਸੀ ਕਿ ਜੇ ਕਿਧਰੇ ਮੈਨੂੰ ਕੋਈ ਆਂਚਰੀ-ਚਾਂਚਰੀ (ਪਰੀਆਂ ਆਦਿ) ਹੀ ਰਸਤੇ ਵਿਚੋਂ ਲੈ ਜਾਏ ਜਾਂ ਕੋਈ ਛੱਲ-ਵੱਲ ਹੀ ਨਾ ਲੱਗ ਜਾਏ।"

"ਫਿਰ ਤੁਸੀਂ ਰਸਤਾ ਵੀ ਤਾਂ ਨਹੀਂ ਦੇਖਿਆ ਹੋਇਆ ਸੀ।" ਦੱਬੀ ਜ਼ਬਾਨ ਨਾਲ ਪਾਰਵਤੀ ਨੇ ਕਿਹਾ।

ਉਹ ਹੱਸਿਆ। ਫਿਰ ਗਾਉਣ ਲੱਗ ਪਿਆ :

*"ਔ ਔ ਔ, ਜੁਨੇਲੀ ਰਾਤ, ਹਾਈ ਜੁਨੇਲੀ ਰਾਤ,*
*ਹਾਈ ਜੁਨੇਲੀ ਰਾਤ।*
*ਬਾਟੋ ਲਾਗਯੋ ਟੇਢੋ-ਮੇਢੋ ਉਨ-ਉਭ ਧਾਰ-ਧਾਰ।*
*ਪੁੰਜੀ ਜੁਲਾ ਧਾਰੈ ਮਾਂ ਸੁਰ-ਸੁਰ ਸਾਰ-ਸਾਰ।*
*ਔ ਔ ਔ, ਔ ਜੁਨੇਲੀ ਰਾਤ, ਹਾਈ ਜੁਨੇਲੀ ਰਾਤ।"*

"ਮੇਰੀ ਆਵਾਜ਼ ਚੰਗੀ ਨਹੀਂ ਹੈ," ਮੁੰਡਿਆਂ ਦੇ ਹੱਸਣ ਤੇ ਹਰੀਸ਼ ਨੇ ਕਿਹਾ। ਪਾਰਵਤੀ ਵੀ ਮੂੰਹ ਦਬਾ ਕੇ ਹੱਸ ਰਹੀ ਸੀ।

ਅਚਾਨਕ ਉਹ ਪਾਰਵਤੀ ਨੂੰ ਕਹਿਣ ਲੱਗਾ, "ਦੇਖ ਰਸਤੇ ਵਾਲੀ ਗੱਲ ਨਾ ਕਰ। ਮੈਂ ਰਸਤਾ ਖ਼ੂਬ ਦੇਖਿਆ ਹੋਇਆ ਹੈ। ਸਿੱਧਾ ਰਸਤਾ ਤਾਂ ਸੀ ਪਹੁੰਚ ਜਾਂਦਾ।"

"ਜੇ ਕੁਝ ਹੋ ਜਾਂਦਾ ? ਇਹੋ ਜਿਹਾ ਪਹਾੜੀ ਰਸਤਾ ਸੀ।"

ਪਾਰਵਤੀ ਨੇ ਹਥਿਆਰ ਸੁਟਦਿਆਂ ਕਿਹਾ "ਇਹੀ ਤਾਂ ਕਹਿ ਰਿਹਾ ਹਾਂ ਕਿ ਤੂੰ ਮੈਨੂੰ ਚਾਂਚਰੀ ਤੋਂ ਬਚਾ ਕੇ ਸੁਰੱਖਿਅਤ ਛੱਡਣ ਆਈ ਹੈਂ ਤੇ ਮੇਰੀ ਭੈਣ ਇਸ ਲਈ ਆਈ ਹੈ ਕਿ ਮੰਨ ਲਵੋ ਜੇ ਉਸਦਾ ਭਰਾ ਸਚਮੁੱਚ ਸ਼ੇਰ ਦੇ ਚੁੰਗਲ ਵਿਚ

ਆ ਗਿਆ ਹੋਵੇ ਤਾਂ ਉਹ ਉਸ ਨੂੰ ਛੁਡਾ ਲਵੇ।"

ਰਮਾ ਹੁਣ ਵੀ ਕੁਝ ਨਹੀਂ ਬੋਲੀ।

ਥੋੜ੍ਹੀ ਦੇਰ ਚੁੱਪ ਰਹੀ।

ਅਚਾਨਕ ਪਾਰਵਤੀ ਨੇ ਕਿਹਾ, "ਮੈਂ ਵਾਪਸ ਜਾਂਦੀ ਹਾਂ।"

"ਕਿਉਂ ? ਤਾਈ ਤੋਂ ਡਰ ਲੱਗ ਰਿਹਾ ਹੈ ? ਹਰੀਸ਼ ਨੇ ਹੱਸ ਕੇ ਕਿਹਾ, "ਲੋਹੇਟੂਏ ਕਿਸ ਨੇ ਖੁਆਏ ਸਨ। ਚਲੋ ਹੁਣ, ਮੈਂ ਇਕੱਲੇ ਡਾਂਟ ਨਹੀਂ ਖਾਵਾਂਗਾ।"

"ਕੀ ਖਾਧੇ, ਲੋਹੇਟੂਏ ?" ਗੋਵਿੰਦ ਇਨ੍ਹਾਂ ਗੱਲਾਂ ਦਾ ਪੂਰਾ ਆਨੰਦ ਮਾਣ ਰਿਹਾ ਸੀ। ਲੋਹੇਟੂਏ ਦੇ ਚੱਕਰ ਵਿਚ ਏਨੀ ਦੇਰ ਹੋ ਗਈ। ਗਜ਼ਬ ਹੋ ਗਿਆ ਵੱਡੇ ਭਰਾ ਜੀ। ਓਏ ਲੋਹੇਟੂਏ ਕੀ ਆਪਣੇ ਪਿੰਡ ਵਿਚ ਨਹੀਂ ਮਿਲਦੇ।" ਉਹ ਜ਼ੋਰ ਦੀ ਹੱਸਿਆ।

"ਲਕੜੀਆਂ ਕਿਸੇ ਕੰਮ ਦੀਆਂ ਨਹੀਂ, ਬਿਲਕੁਲ ਕੱਚੀਆਂ ਸਨ, ਇਸ ਲਈ ਬਹੁਤ ਹੀ ਦੇਰ ਲੱਗ ਗਈ।" ਪਾਰਵਤੀ ਨੇ ਮਾਫ਼ੀ ਮੰਗਣ ਵਾਲੇ ਲਹਿਜੇ ਵਿਚ ਕਿਹਾ।

"ਉਸਦੇ ਨਾਲ ਗਡੇਰੀ ਤੇ ਮੂਲੀ ਦਾ ਸਾਗ ਸੀ" ਹਰੀਸ਼ ਨੇ ਚਟਕਾਰਾ ਲਿਆ "ਜੋ ਕੁਝ ਵੀ ਹੋਵੇ, ਪਰ ਇਹ ਪਾਰਵਤੀ ਤਾਂ ਗਜ਼ਬ ਦੀ ਰੋਟੀ ਬਣਾਉਂਦੀ ਹੈ, ਖਾਸ ਕਰ ਲੋਹੇਟੂਏ।"

ਕੁਝ ਰੁਕ ਕੇ ਉਹ ਫਿਰ ਬੋਲਿਆ, "ਤੈਨੂੰ ਪਤਾ ਹੈ ਰਮਾ, ਲੋਹੇਟੂਏ ਕੀ ਹੁੰਦ ਹਨ ? ਤਾਜ਼ੇ ਆਟੇ ਦੇ ਤਾਂ ਹੋਰ ਵੀ ਸੁਆਦੀ ਹੁੰਦੇ ਹਨ, ਪਾਰਵਤੀ ਨੇ ਹੁਣੇ ਹੁਣੇ ਮਡੁਵਾ ਪੀਸੀਆ। ਅੱਜ-ਕੱਲ੍ਹ ਸੁੱਕਾ ਮਡੁਵਾ ਕੋਈ ਨਹੀਂ ਖਾਂਦਾ। ਖਾਏਗਾ ਕਿਥੋਂ ਕੋਈ, ਬੀਜਦਾ ਹੀ ਕੋਈ ਨਹੀਂ।"

"ਵੱਡੇ ਭਰਾ ਜੀ, ਉਸ ਚਿੜੀ ਦਾ ਕੀ ਬਣਿਆ ਜਿਸ ਨੂੰ ਤੁਸੀਂ ਫੜਨ ਗਏ ਸੀ ?" ਉਦੈ ਨੂੰ ਚਿੜੀ ਯਾਦ ਆ ਗਈ।

"ਚਿੜੀਆਂ ਏਨੀ ਅਸਾਨੀ ਨਾਲ ਹੱਥ ਨਹੀਂ ਆਉਂਦੀਆਂ ਪਿਆਰੇ। ਸਾਰੇ ਦਿਨ ਪਿਛੇ ਲੱਗੇ ਰਹੇ ਨਜ਼ਰ ਹੀ ਨਹੀਂ ਆਈ। ਸਾਲੀਆਂ ਨੂੰ ਪਤਾ ਲੱਗ ਗਿਆ ਕਿ ਕੋਈ ਉਨ੍ਹਾਂ ਦੇ ਪਿੱਛੇ ਹੈ, ਆਪਣੇ ਆਲ੍ਹਣੇ ਵਿਚ ਹੀ ਨਹੀਂ ਮੁੜੀਆਂ।"

"ਕੀ ਕਿਹਾ ਆਲ੍ਹਣੇ ਵਿਚ ਹੀ ਨਹੀਂ ਮੁੜੀਆਂ ?" ਮੁੰਡੇ ਹਾ-ਹਾ ਕਰਕੇ ਹੱਸਣ ਲੱਗ ਪਏ।

"ਹਾਂ ਯਾਰ, ਸੂਰਜ ਛਿਪਣ ਤਕ ਤਾਂ ਮੈਂ ਉਥੇ ਝਾੜੀਆਂ ਵਿਚ ਹੀ ਬੈਠਾ ਰਿਹਾ। ਉਥੇ ਸਾਲਾ ਇਕ ਵੱਡਾ ਭੂੰਡ ਬਹੁਤ ਜ਼ੋਰ ਨਾਲ ਆ ਕੇ ਕੰਨ ਵਿਚ ਹੀ ਵੱਜਿਆ।"

"ਹਾਏ, ਕਿਵੇਂ ?" ਮੁੰਡਿਆਂ ਨੇ ਫਿਰ ਪੁੱਛਿਆ।

"ਕੀ ਪਤਾ। ਮੈਂ ਸਾਲੇ ਨੂੰ ਅਜੀਬ ਲੱਗਾ ਹੋਵਾਂਗਾ" ਉਸਨੇ ਕੁਝ ਨਕਲੀ ਗੁੱਸੇ ਵਿਚ ਕਿਹਾ।

ਥੋੜ੍ਹਾ ਰੁਕ ਕੇ ਉਹ ਅਚਾਨਕ ਰਮਾ ਵੱਲ ਮੁੜਿਆ, "ਤੂੰ ਜਾਣਦੀ ਹੈਂ ਰਮਾ, ਉਸ ਚਿੜੀ ਦੀ ਕਹਾਣੀ ਬਹੁਤ ਦਰਦ ਭਰੀ ਹੈ।"

ਰਮਾ ਦੀ ਚੁੱਪ ਅਜੇ ਵੀ ਨਹੀਂ ਟੁੱਟੀ ਸੀ। ਪਰ ਇਸ ਚੁੱਪ ਨਾਲ ਹਰੀਸ਼ ਦੇ ਉਤਸ਼ਾਹ ਵਿਚ ਕੋਈ ਕਮੀ ਨਹੀਂ ਆਈ। ਉਹ ਬੋਲਦਾ ਗਿਆ. "ਕਹਿੰਦੇ ਹਨ ਇਹ ਚਿੜੀ ਨਹੀਂ ਅਸਲ ਵਿਚ ਇਕ ਕੁੜੀ ਹੈ। ਇਸਦਾ ਵਿਆਹ ਜਿਸ ਪਰਿਵਾਰ ਵਿਚ

ਹੋਇਆ ਸੀ ਉਹ ਬਹੁਤ ਗਰੀਬ ਸੀ। ਉੱਚੀ ਜਗ੍ਹਾ 'ਤੇ ਸਿੰਚਾਈ ਵਾਲੀ ਜ਼ਮੀਨ ਸੀ। ਇਕ ਵਾਰ ਕਈ ਵਰ੍ਹੇ ਸਮੇਂ ਤੇ ਮੀਂਹ ਨਾ ਪਿਆ। ਇਸ ਨਾਲ ਸਾਰੇ ਇਲਾਕੇ ਵਿਚ ਹਾਹਾਕਾਰ ਮਚ ਗਈ। ਉਸਦੇ ਪਤੀ ਨੂੰ ਪਰਦੇਸ ਕੰਮ ਦੀ ਭਾਲ ਵਿਚ ਜਾਣਾ ਪਿਆ। ਘਰ ਵਿਚ ਉਹ ਸੱਸ-ਸਹੁਰੇ ਦੇ ਨਾਲ ਰਹਿ ਰਹੀ ਸੀ। ਸੱਸ ਕਹਿੰਦੇ ਹਨ ਬੜੀ ਜੱਲਾਦ ਸੀ—ਜਿਵੇਂ ਕਿ ਆਮ ਤੌਰ ਤੇ ਕਹਾਣੀਆਂ ਵਿਚ ਹੁੰਦੀ ਹੈ। ਨੂੰਹ ਨੂੰ ਬਹੁਤ ਹੀ ਸਤਾਉਂਦੀ ਸੀ। ਸਾਰਾ ਦਿਨ ਕੰਮ ਕਰਵਾਉਂਦੀ ਤੇ ਖਾਣ ਨੂੰ ਰੋਟੀ ਵੀ ਨਾ ਦਿੰਦੀ। ਨੂੰਹ ਜੇ ਇਕ ਰੋਟੀ ਤੋਂ ਜ਼ਿਆਦਾ ਮੰਗਦੀ ਤਾਂ ਬਲਦੀ ਲੱਕੜ ਨਾਲ ਮਾਰਦੀ। ਕੁੜੀ ਨੂੰ ਆਪਣੇ ਪਤੀ ਨਾਲ ਬੜਾ ਪਿਆਰ ਸੀ ਇਸ ਲਈ ਉਹ ਇਸ ਉਡੀਕ ਵਿਚ ਦਿਨ ਕੱਟ ਰਹੀ ਸੀ ਕਿ ਜਦੋਂ ਉਸਦਾ ਪਤੀ ਵਾਪਸ ਮੁੜ ਆਵੇਗਾ ਉਸਦੇ ਦੁੱਖਾਂ ਦੇ ਦਿਨ ਪੂਰੇ ਹੋ ਜਾਣਗੇ। ਕਹਿੰਦੇ ਹਨ ਇਸ ਤਰ੍ਹਾਂ ਕਈ ਸਾਲ ਲੰਘ ਗਏ ਪਰ ਪਤੀ ਨਾ ਆਇਆ। ਇਧਰ ਸੱਸ ਦੇ ਜ਼ੁਲਮ ਵੱਧਦੇ ਗਏ ਤੇ ਇਕ ਦਿਨ ਦੁੱਖੀ ਹੋ ਕੇ ਉਹ ਕੁੜੀ 'ਰੌ' (ਨਦੀਆਂ ਵਿਚ ਸਮਤਲ ਥਾਵਾਂ 'ਤੇ ਬਣ ਜਾਣ ਵਾਲੇ ਗਹਿਰੇ ਸਥਾਨ) ਵਿਚ ਪੈ ਗਈ। ਰੌ ਵਿਚ ਪੈਂਦਿਆਂ ਹੀ ਉਸਦੀ ਆਤਮਾ ਇਕ ਚਿੜੀ ਵਿਚ ਬਦਲ ਗਈ। ਇਹ ਉਹੀ ਚਿੜੀ ਹੈ ਜੋ ਹੁਣ ਤਕ ਬੇਚੈਨ ਹੋ ਕੇ ਆਪਣੇ ਪਤੀ ਨੂੰ ਲੱਭ ਰਹੀ ਹੈ।"

"ਉਸਦਾ ਪਤੀ ਵਾਪਸ ਮੁੜਿਆ ?" ਅਚਾਨਕ ਗੋਵਿੰਦ ਨੇ ਪੁੱਛਿਆ।

"ਮੈਨੂੰ ਕੀ ਪਤਾ। ਉਂਜ ਜੇ ਵਾਪਸ ਮੁੜਿਆ ਹੁੰਦਾ ਤਾਂ ਉਸਦੀ ਭਾਲ ਖਤਮ ਨਾ ਹੋ ਗਈ ਹੁੰਦੀ।' ਹਰੀਸ਼ ਅਜੇ ਚੁੱਪ ਵੀ ਨਹੀਂ ਹੋਇਆ ਸੀ ਕਿ ਪਾਰਵਤੀ ਦੀਆਂ ਸਿਸਕੀਆਂ ਨਾਲ ਹਨੇਰਾ ਵੀ ਕੰਬਣ ਲੱਗ ਪਿਆ।

ਹਰੀਸ਼ ਨੂੰ ਜਿਵੇਂ ਸੱਪ ਸੁੰਘ ਗਿਆ। ਉਸਦੀ ਸਮਝ ਵਿਚ ਨਾ ਆਇਆ ਕਿ ਕੀ ਹੋ ਗਿਆ ? ਕੁਝ ਪਲ ਤਾਂ ਲਗਭਗ ਸੰਨਾਟਾ ਛਾ ਗਿਆ। ਰਮਾ ਨੂੰ ਅਜੀਬ ਜਿਹਾ ਵਿਚਾਰ ਆਇਆ ਕਿ ਕਿੱਧਰੇ ਵੱਡੇ ਭਰਾ ਨੇ ... ਪਰ ਉਦੋਂ ਹੀ ਉਸਨੇ ਆਪਣੇ ਵਿਚਾਰ ਨੂੰ ਤਿਆਗ ਦਿੱਤਾ। ਪਾਰਵਤੀ ਨੇ ਆਪਣੇ ਆਪ ਨੂੰ ਸੰਭਾਲਣ ਵਿਚ ਦੇਰ ਨਾ ਲਾਈ। ਛੇਤੀ ਹੀ ਪੈਰਾਂ ਦੀ ਆਵਾਜ਼, ਭਾਰੀ ਸਾਹਾਂ ਦਾ ਸੁਰ ਤੇ ਵਿੱਚ ਵਿੱਚ ਪਾਰਵਤੀ ਤੇ ਗੋਵਿੰਦ ਦੇ ਨੱਕ ਦੀ ਸੂੰ-ਸੂੰ ਦੀ ਆਵਾਜ਼ .ਹੀ ਸੁਣਾਈ ਦੇਂਦੀ ਰਹੀ। ਪਿੰਡ ਤਕ ਫਿਰ ਕੋਈ ਨਹੀਂ ਬੋਲਿਆ। ਹਰੀਸ਼ ਆਤਮਗਿਲਾਨੀ ਨਾਲ ਭਰ ਗਿਆ ਸੀ ਤੇ ਸਥਿਤੀ ਨੂੰ ਆਮ ਵਾਂਗ ਬਣਾਉਣ ਦਾ ਉਸ ਨੂੰ ਕੋਈ ਤਰੀਕਾ ਨਹੀਂ ਸੁਝ ਰਿਹਾ ਸੀ।

ਜਿਵੇਂ ਹੀ ਉਹ ਪਿੰਡ ਪਹੁੰਚੇ, ਇਕ ਤੋਂ ਬਾਅਦ ਇਕ ਨੇ ਪੁੱਛਣਾ ਸ਼ੁਰੂ ਕਰ ਦਿੱਤਾ, "ਆ ਗਿਆ ਹਰੀਸ਼। ਕਿੱਥੇ ਚਲਾ ਗਿਆ ਸੀ ? ਇਸ ਤਰ੍ਹਾਂ ਨਹੀਂ ਘੁੰਮਦੇ" ਆਦਿ-ਆਦਿ। ਇਕ ਤਾਂ ਆਤਮਗਿਲਾਨੀ ਦੂਜਾ ਬਿਨਾਂ ਵਜ੍ਹਾ ਦੀ ਸਲਾਹ ਨੇ ਹਰੀਸ਼ ਨੂੰ ਬੇਚੈਨ ਕਰ ਦਿੱਤਾ। ਆਪਣੇ ਮੁਹੱਲੇ ਤਕ ਪਹੁੰਚਦੇ-ਪਹੁੰਚਦੇ ਉਹ ਬਿਲਕੁਲ ਬੌਖਲਾ ਗਿਆ। ਉਸ ਨੂੰ ਸਮਝਦਿਆਂ ਦੇਰ ਨਾ ਲੱਗੀ ਕਿ ਇਹ ਸਾਰੀ ਗੱਲ ਰਮਾ ਕਰਕੇ ਹੀ ਫੈਲੀ ਹੈ।

ਤਾਈ ਨੇ ਉਸਨੂੰ ਬਿਠਾ ਦੇ ਇਕਦਮ ਚਾਹ ਦਾ ਗਲਾਸ ਦੇ ਦਿੱਤਾ। ਉਹ

ਚੁੱਪਚਾਪ ਚਾਹ ਪੀਂਦਾ ਰਿਹਾ ਤੇ ਅੱਗ ਸੇਕਦਾ ਰਿਹਾ। ਧੂੰਆਂ ਕਾਫੀ ਸੀ ਤਾਂ ਵੀ ਉਹ ਆਪਣੀ ਜਗ੍ਹਾ ਤੋਂ ਹਿੱਲਿਆ ਨਹੀਂ।

"ਤਾਈ, ਤੂੰ ਚਾਹ ਬੜੀ ਚੰਗੀ ਬਣਾਈ ਹੈ।" ਹਰੀਸ਼ ਨੇ ਸਹਿਜ ਹੋਣ ਦਾ ਯਤਨ ਕੀਤਾ।

"ਹੋਰ ਪੀਏਂਗਾ ?" ਤਾਈ ਨੇ ਪੁੱਛਿਆ।

"ਹੈ ਥੋੜ੍ਹੀ ?"

ਤਾਈ ਨੇ ਪਾਰਵਤੀ ਨੂੰ ਆਵਾਜ਼ ਮਾਰੀ, "ਪਾਰਵਤੀ, ਜ਼ਰਾ ਕੇਤਲੀ ਤਾਂ ਲੈ ਆ, ਉਸ ਵਿਚ ਥੋੜ੍ਹੀ ਚਾਹ ਹੈ।"

ਪਾਰਵਤੀ ਕਦੋਂ ਦੀ ਸਹਿਜ ਹੋ ਗਈ ਸੀ। "ਬੜੀ ਠੰਢ ਲੱਗ ਗਈ ਲੱਗਦੀ ਹੈ, ਤੁਹਾਨੂੰ।" ਉਸ ਨੇ ਥੋੜ੍ਹਾ ਚਿੰਤਿਤ ਆਵਾਜ਼ ਵਿਚ ਕਿਹਾ।

"ਨਹੀਂ ਠੰਢ ਨਹੀਂ। ਜ਼ਰਾ ਥੱਕ ਗਿਆ ਹਾਂ।"

"ਤੂੰ ਵੀ ਲਵੇਂਗੀ ਥੋੜ੍ਹੀ ਹੋਰ ?" ਤਾਈ ਨੇ ਰਮਾ ਨੂੰ ਪੁੱਛਿਆ।

"ਨਹੀਂ, ਰਮਾ ਨੇ ਸਿਰ ਹਿਲਾ ਦਿੱਤਾ।

"ਏਨੀ ਦੇਰ ਕਿਵੇਂ ਹੋ ਗਈ ਤੈਨੂੰ, ਹਰੀਸ਼ ?" ਤਾਈ ਨੇ ਪੁੱਛਿਆ।

"ਅਸਲ ਵਿਚ ਤਾਈ !" ਹਰੀਸ਼ ਥੋੜ੍ਹਾ ਅਟਕਿਆ ਫਿਰ ਕਹਿਣ ਲੱਗਾ, "ਸਾਲੀ ਚਿੜੀ ਬੜੀ ਹਰਾਮੀ ਹੈ। ਉਸ ਨੂੰ ਪਤਾ ਲੱਗ ਗਿਆ ਸੀ ਕਿ ਇਥੇ ਕੋਈ ਹੈ। ਮੈਂ ਜਿਵੇਂ ਹੀ ਕੈਮਰਾ ਸਿੱਧਾ ਕਰਦਾ ਉਹ ਫੁਰਰ ਕਰਕੇ ਉੱਡ ਜਾਂਦੀ। ਇਸ ਚੱਕਰ ਵਿਚ ਹਨੇਰਾ ਤਾਂ ਉਥੇ ਗਧੇਰੇ ਵਿਚ ਹੀ ਹੋ ਗਿਆ ਸੀ। ਇਨ੍ਹਾਂ ਦੇ ਘਰ ਪਹੁੰਚਦੇ-ਪਹੁੰਚਦੇ ਤਾਂ ਬਸ ਸਮਝੋ ਰਾਤ ਹੀ ਪੈ ਗਈ। ਥੋੜ੍ਹਾ ਉਥੇ ਰੁਕਿਆ। ਫਿਰ ਚਲ ਪਿਆ। ਮੇਰੇ ਕਰਕੇ ਜਗਤਾ ਵੀ ਬਹੁਤ ਹੀ ਥੱਕ ਗਿਆ। ਇਕ ਵਾਰ ਮੈਂ ਉਸਨੂੰ ਸਿਗਰੇਟ ਲੈਣ ਭੇਜਿਆ ਤੇ ਦੋ ਵਾਰ ਉਹ ਚਾਹ ਲੈਣ ਗਿਆ। ਤਾਈ ਇਥੇ ਥਰਮਸ ਹੈ ? ਜੇ ਥਰਮਸ ਹੁੰਦਾ ਤਾਂ ਕੱਲ੍ਹ ਉਸ ਵਿਚ ਚਾਹ ਭਰ ਕੇ ਨਾਲ ਲੈ ਜਾਂਦਾ।"

"ਹਾਂ ਹੈ।" ਤਾਈ ਨੇ ਕਿਹਾ। ਤੇਰੇ ਪਿਤਾ ਜੀ ਦੀ ਹੈ, ਥੱਲੇ ਹੈ। ਪਾਰਵਤੀ ਕੱਢ ਦੇਵੇਗੀ ਇਸਨੂੰ ਪਤਾ ਹੈ।" ਫਿਰ ਤਾਈ ਨੇ ਕੁਝ ਹੈਰਾਨੀ ਨਾਲ ਪੁੱਛਿਆ, "ਅਜੇ ਕੱਲ੍ਹ ਵੀ ਜਾਵੇਂਗਾ ?"

"ਨਹੀਂ ਜਾਵਾਂਗਾ ਤਾਂ ਕੀ ਕਰਾਂਗਾ ਤਾਈ ?"

"ਵਹਾਈ ਆਰ ਯੂ ਬੀਹੇਵਿੰਗ ਲਾਈਕ ਏ ਚਾਈਲਡ ?" ਅਖੀਰ ਰਮਾ ਦੀ ਚੁੱਪ ਟੁੱਟੀ।

"ਕਿਉਂਕਿ ਬੱਚਾ ਬਣ ਸਕਣਾ ਅਸਾਨ ਨਹੀਂ ਹੈ।" ਹਰੀਸ਼ ਨੇ ਆਪਣੇ ਆਪ ਤੇ ਕਾਬੂ ਰੱਖਦਿਆਂ ਮੁਸਕਰਾ ਕੇ ਕਿਹਾ।

"ਯੂ ਆਰ ਹੈਰੇਸਿੰਗ ਐਵਰੀ ਬਡੀ।" ਰਮਾ ਨੇ ਗੁੱਸੇ ਨਾਲ ਕਿਹਾ।

"ਆਈ ਡਾਂਟ ਥਿੰਕ ਅਕਸੈਪਟ ਯੂ, ਏਨੀ ਬਡੀ ਐਲਸ ਇਜ ਸੋ ਵਨਰਡ ਅਪ।" ਹਰੀਸ਼ ਦੀ ਆਵਾਜ਼ ਹੁਣ ਤਕ ਕਾਫੀ ਸੰਭਲ ਗਈ ਸੀ।

ਤਾਈ ਤੇ ਪਾਰਵਤੀ ਆਤੰਕ ਵਿੱਚ, ਦੋਵਾਂ ਦੇ ਵਿਚਕਾਰ ਹੋ ਰਿਹਾ ਸੰਵਾਦ ਸੁਣ ਰਹੀਆਂ ਸਨ। ਭਾਵੇਂ ਵਿਦੇਸ਼ੀ ਭਾਸ਼ਾ ਵਿਚ ਹੋਣ ਦੇ ਕਾਰਣ ਉਹ ਠੀਕ-ਠੀਕ ਸਮਝ

ਨਹੀਂ ਰਹੀਆਂ ਸਨ ਕਿ ਕੀ ਕਿਹਾ ਜਾ ਰਿਹਾ ਹੈ ਪਰ ਰਮਾ ਦੀ ਆਵਾਜ਼ ਤੋਂ ਸਪਸ਼ਟ ਸੀ ਕਿ ਉਹ ਨਾਰਾਜ਼ ਹੈ।

"ਕੁਝ ਵੀ ਹੋਵੇ, ਤੇਰਾ ਵਿਚਾਰ ਬੜਾ ਹੀ ਗ਼ੈਰ ਜ਼ਿੰਮੇਦਾਰਾਨਾ ਹੈ," ਰਮਾ ਨੇ ਆਪਣਾ ਪੂਰਾ ਗੁੱਸਾ ਕੱਢਿਆ, "ਵੀ ਹੈਵ ਕਮ ਹੇਅਰ ਟੂ ਮਾਰਨ, ਨਾਟ ਫ਼ਾਰ ਮੈਰੀਮੈਂਟ।"

"ਲੁਕ" ਅਚਾਨਕ ਹਰੀਸ਼ ਦੀ ਆਵਾਜ਼ ਤਿੱਖੀ ਹੋ ਗਈ, "ਡਾਂਟ ਟ੍ਰਾਈ ਟੂ ਬੀ ਮਾਈ ਗਾਰਡੀਅਨ ! ਮੈਨੂੰ ਪਤਾ ਹੈ ਮੈਂ ਇਥੇ ਕਿਉਂ ਆਇਆ ਹਾਂ ! ਆਈ ਹੇਟ ਦਿਸ ਟੈਂਡੇਸੀ। ਵਹਾਟ ਆਰ ਯੂ ਟਰਾਇੰਗ ਟੂ ਇੰਪ੍ਰੈਸ ਅਪ ਆਨ। ਯੂ ਵਾਂਟ ਟੂ ਸ਼ੋਅ ਦੈਟ ਯੂ ਆਰ ਦੀ ਆਨਲੀ ਪਰਸਨ ਹੁ ਇੱਜ਼ ਸੋ ਅਪਸੈਟ ਅਬਾਊਟ ਦਿਸ ਡੈਥ। ਚੰਗਾ ਹੋਵੇਗਾ ਕਿ ਤੂੰ ਇਕ ਆਮ ਆਦਮੀ ਵਾਂਗ ਵਰਤਾਉ ਕਰੇਂ। ਮੈਨੂੰ ਤੌਰ-ਤਰੀਕੇ ਸਿਖਾਉਣ ਦੀ ਕੋਸ਼ਿਸ਼ ਨਾ ਕਰ। ਮੈਂ ਕਦੀ ਵੀ ਤੈਨੂੰ ਕੁਝ ਨਹੀਂ ਕਿਹਾ। ਆਪਣੇ ਮਾਮਲੇ ਵਿਚ ਵੀ ਮੈਂ ਕੋਈ ਦਖ਼ਲ-ਅੰਦਾਜ਼ੀ ਪਸੰਦ ਨਹੀਂ ਕਰਦਾ।"

ਉਹ ਥੋੜ੍ਹਾ ਰੁਕਿਆ, ਫਿਰ ਉਸੇ ਆਵਾਜ਼ ਵਿਚ ਜੋ ਹੁਣ ਤੱਕ ਕ੍ਰੋਧ ਵਿਚ ਬਦਲ ਚੁੱਕੀ ਸੀ ਕਹਿਣ ਲੱਗਾ, "ਯੂ ਨੋ ਇਟ ਵੈਰੀ ਵੈਲ, ਆਈ ਡਿਡ ਨਾਟ ਅਲਾਉ ਈਵਨ ਮਾਈ ਫ਼ਾਦਰ ਟੋ ਡਿਕਟੇਟ ਮੀ ਹਿੱਜ਼ ਵਿਲ। ਤੇਰੇ ਆਪਣੇ ਵਿਸ਼ਵਾਸ ਹਨ ਤੇਰਾ ਆਪਣਾ ਤਰੀਕਾ ਹੈ, ਮੇਰਾ ਆਪਣਾ ਤਰੀਕਾ ਹੈ। ਸਾਡੇ ਵਿਚ ਏਨੀ ਸਹਿਨਸ਼ੀਲਤਾ ਤਾਂ ਹੋਣੀ ਚਾਹੀਦੀ ਹੈ ਕਿ ਦੂਸਰੇ ਨੂੰ ਉਦੋਂ ਤੱਕ 'ਟਾਲਰੇਟ' ਕਰ ਸਕੀਏ, ਜਦ ਤਕ ਉਹ ਸਾਡੇ ਲਈ ਕੋਈ ਸਮੱਸਿਆ ਹੀ ਨਾ ਬਣ ਜਾਏ। ਤੈਨੂੰ ਕੀ ਲੱਗਦਾ ਹੈ ਮੈਂ ਅਸਮਾਜਕ ਪ੍ਰਾਣੀ ਹੋ ਗਿਆ ਹਾਂ ?"

"ਅਸਮਾਜਕ ਪ੍ਰਾਣੀ ਵਾਲੀ ਗੱਲ ਨਹੀਂ ਹੈ, ਪਰ ਪਰੇਸ਼ਾਨ ਤਾਂ ਸਾਰੇ ਹੀ ਹਨ।" ਰਮਾ ਦੀ ਆਵਾਜ਼ ਥੋੜ੍ਹੀ ਦੱਬ ਗਈ ਸੀ।

"ਕਿੰਨੇ ਵਜੇ ਹਨ ?" ਉਸਨੇ ਪ੍ਰਸ਼ਨ ਕੀਤਾ। ਫਿਰ ਘੜੀ ਦੇਖ ਕੇ ਆਪ ਹੀ ਜਵਾਬ ਦੇ ਦਿੱਤਾ, "ਸਿਰਫ ਅੱਠ ਤੇ ਅੱਧਾ ਘੰਟਾ ਮੈਨੂੰ ਆਇਆਂ ਵੀ ਹੋ ਗਿਆ ਹੈ। ਅਸਲ ਵਿਚ ਮੈਨੂੰ ਅੰਦਾਜ਼ਾ ਨਹੀਂ ਹੋਇਆ ਕਿ ਇਥੇ ਦਿਨ ਇਸ ਤਰ੍ਹਾਂ ਡੁੱਬਦਾ ਹੈ ਜਿਵੇਂ ਲਾਈਟ ਆਫ ਹੁੰਦੀ ਹੈ, ਨਹੀਂ ਤਾਂ ਮੈਂ ਰਤਾ ਛੇਤੀ ਆਉਂਦਾ। ਜੇ ਹੁਣ ਕਿਸੇ ਨੂੰ ਪਰੇਸ਼ਾਨ ਹੋਣ ਦਾ ਸ਼ੌਕ ਹੀ ਹੋਵੇ ਤਾਂ ਕੋਈ ਕੀ ਕਰੇ ?"

"ਪਰੇਸ਼ਾਨੀ ਤਾਂ ਛੱਡ ਲੋਕ ਕੀ ਕਹਿਣਗੇ, ਕਦੀ ਸੋਚਿਆ ਹੈ ? ਰਮਾ ਨੇ ਇਸ ਵਾਰ ਕੁਝ ਜ਼ੋਰ ਦੇ ਕੇ ਕਿਹਾ।

"ਲੋਕ !" ਉਹ ਹੱਸਿਆ। ਚੰਗਾ ! ਤੈਨੂੰ ਲੋਕਾਂ ਦੀ ਚਿੰਤਾ ਹੈ ? ਤਾਂ ਫਿਰ ਘੱਟੋ ਘੱਟ ਹੱਲਾ ਤਾਂ ਨਾ ਮਚਾਉਂਦੀ। ਹੁਣ ਕੀ ਹੋਇਆ ? ਸਾਡੇ ਪਿੰਡ ਵਿਚ ਹੀ ਨਹੀਂ ਪਾਰਵਤੀ ਦੇ ਪਿੰਡ ਵਿਚ ਵੀ ਪਤਾ ਲੱਗ ਗਿਆ ਕਿ ਪ੍ਰਿੰਸੀਪਲ ਸਾਹਿਬ ਦੀ ਧੀ, ਪ੍ਰਿੰਸੀਪਲ ਸਾਹਿਬ ਦੇ ਚਿੜੀ ਮਾਰ ਪੁੱਤਰ ਦੇ ਲਈ ਪਰੇਸ਼ਾਨ ਹੈ।"

"ਓਹ ਹੋ ਛੱਡ ਵੀ," ਤਾਈ ਨੇ ਹੱਸਦੇ ਹੋਏ ਦਖ਼ਲ ਦੇਣ ਦੀ ਹਿੰਮਤ ਕੀਤੀ, "ਹੁਣ ਰਹਿਣ ਵੀ ਦੇ। ਤੂੰ ਜਿਥੇ ਜੀ ਚਾਹੇ ਘੁੰਮ ਆਈਂ ਪਰ ਭਰਾਵਾ ਵੇਲੇ ਸਿਰ ਆ ਜਾਇਆ ਕਰ, ਜਾਂ ਦੱਸ ਕੇ ਜਾਇਆ ਕਰ। ਇਸ ਵਿਚ ਹੋਰ ਕਿਹੜੀ ਗੱਲ ਹੈ। ਰਮਾ ਦਾ ਵੀ ਤੇ ਇਹ ਹੀ ਕਹਿਣਾ ਹੈ। ਫਿਰ ਇਹ ਤੇਰੀ ਭੈਣ ਹੈ। ਆਂਖਨੈ ਆਂਸੂ ਊਨੀਂ

ਘੁਨਨ ਜੈ ਕਿ ਊਨੀਂ (ਅੱਖਾਂ ਵਿਚੋਂ ਹੀ ਅੱਥਰੂ ਆਉਂਦੇ ਹਨ ਗੋਡਿਆਂ ਵਿਚੋਂ ਨਹੀਂ)। ਇਹ ਚਿੰਤਾ ਨਹੀਂ ਕਰੇਗੀ ਤਾਂ ਕੌਣ ਕਰੇਗਾ।

ਸੰਵੇਦਨਾ ਦੇ ਦੋ ਸ਼ਬਦਾਂ ਦੀ ਦੇਰ ਸੀ। ਭਾਵਨਾਤਮਕ ਵੇਗ ਦਾ ਬੰਨ੍ਹ ਟੁੱਟ ਗਿਆ। ਰਮਾ ਉੱਚੀ ਉੱਚੀ ਸਿਸਕਣ ਲੱਗ ਪਈ।

"ਤਾਈ ਤੂੰ ਹੁਣ ਇਸ ਨੂੰ ਚੁੱਪ ਕਰਾ, ਮੈਂ ਤਾਂ ਜਾ ਰਿਹਾ ਹਾਂ। ਪਾਰਵਤੀ ਮੇਰਾ ਬੈਗ ਕਿਥੇ ਹੈ ?" ਉਹ ਉਠਿਆ ਤੇ ਬਾਹਰ ਆ ਗਿਆ।

"ਇਹ ਮੁੰਡੇ ਬਹੁਤ ਹੀ ਬਦਮਾਸ਼ ਹੁੰਦੇ ਹਨ। ਦੇਖਿਆ ਕਿਹੋ ਜਿਹਾ ਹੈ। ਕੁੜੀ ਨੂੰ ਰੁਆ ਕੇ ਆਪ ਖਿਸਕ ਗਿਆ।" ਤਾਈ ਦਾ ਉਲਾਮ੍ਹਾ ਸੁਣ ਕੇ ਵੀ ਉਸ ਨੇ ਮੁੜ ਕੇ ਨਹੀਂ ਵੇਖਿਆ।

## 9

ਥੱਲੇ ਦੇ ਮਕਾਨ ਵਿਚ ਸੁਰਿੰਦਰ ਦੇ ਨਾਲ ਧਿਆਨ ਸਿੰਘ ਚਾਚਾ ਦੇ ਇਲਾਵਾ ਖਿਮਾਨੰਦ ਤਾਇਆ ਜੀ ਵੀ ਸਨ। ਚਾਚਾ ਜੀ ਤਾਂ ਲਗਭਗ ਸੁਰਿੰਦਰ ਦੇ ਨਾਲ ਹੀ ਰਹਿੰਦੇ ਸਨ। ਜਿਥੇ ਸੁਰਿੰਦਰ ਦਾ ਆਸਣ ਸੀ ਉਸਦੇ ਠੀਕ ਸਾਹਮਣੇ ਹਰੀਸ਼ ਦੇ ਲਈ ਬਿਸਤਰਾ ਲੱਗਾ ਹੋਇਆ ਸੀ। ਇਹ ਲਗਭਗ ਉਹੀ ਸਥਾਨ ਸੀ ਜਿਥੇ ਪਿਤਾ ਜੀ ਸੌਂਦੇ ਹੁੰਦੇ ਸਨ। ਭਾਵੇਂ ਪਹਿਲਾਂ ਤਾਈ ਉਸਨੂੰ ਉਥੇ ਸੌਣ ਨਹੀਂ ਦੇ ਰਹੀ ਸੀ ਪਰ ਹਰੀਸ਼ ਨੇ ਆਪ ਹੀ ਪਲੰਘ ਉਥੇ ਖਿਸਕਾ ਲਿਆ ਸੀ। ਅਸਲ ਵਿਚ ਉਸਦੇ ਸਿਰ੍ਹਾਣੇ ਦੇ ਉਪਰ ਵੱਲ ਇਕ ਵੱਡੀ ਬਾਰੀ ਖੁੱਲ੍ਹਦੀ ਸੀ। ਪੂਰਬ ਵੱਲ ਇਸ ਨਾਲ ਥੋੜ੍ਹਾ ਜਿਹਾ ਕੋਣ ਬਣਾ ਕੇ ਇਕ ਪਾਸੇ ਹਿਮਾਲੇ ਦੀਆਂ ਚੋਟੀਆਂ ਤੇ ਦੂਜੇ ਪਾਸੇ ਥੱਲੇ ਘਾਟੀ ਵਿਚ ਨਦੀ ਦੇ ਪਾਰ ਥੋੜ੍ਹਾ ਜਿਹਾ ਦੱਖਣ-ਪੂਰਬ ਵੱਲ, ਭਦਰੇਸ਼ਵਰ ਦਾ ਸ਼ਿਵਜੀ ਦਾ ਮੰਦਰ ਵੀ ਨਜ਼ਰ ਆਉਂਦਾ ਸੀ। ਇਹ ਮੰਦਰ ਪੁਰਾਣੇ ਪਹਾੜੀ ਕੌਸ਼ਲ ਦਾ ਉਦਾਹਰਣ ਸੀ। ਰਾਜਾ ਰੁੱਦ੍ਰਦੇਵ ਚੰਦ ਨੇ ਇਹ ਮੰਦਰ ਸੰਨ 1568 ਵਿਚ ਬਣਵਾਇਆ ਸੀ। ਮਕਾਨ ਦੇ ਬਾਰੇ ਪਿਛਲੀ ਵਾਰ ਉਸ ਨੇ ਭਾਵੇਂ ਜੋ ਮਰਜ਼ੀ ਕਿਹਾ ਹੋਵੇ ਪਰ ਪਿਤਾ ਜੀ ਦੇ ਸਥਾਨ ਦੀ ਚੋਣ ਏਨੀ ਖ਼ਾਸ ਸੀ ਕਿ ਦਾਦ ਦਿੱਤੇ ਬਿਨਾਂ ਨਹੀਂ ਰਿਹਾ ਜਾਂਦਾ ਸੀ। ਪਰ ਜਦੋਂ ਉਹ ਮਕਾਨ ਦੇ ਡਿਜ਼ਾਇਨ ਦੀ ਚੋਣ ਬਾਰੇ ਮਖ਼ੌਲ ਉਡਾ ਰਿਹਾ ਸੀ ਤਾਂ ਉਸਦੇ ਦਿਮਾਗ ਵਿਚ ਆਪਣਾ ਡਿਜ਼ਾਇਨ ਸੀ ਜਿਸ ਵਿਚ ਪਰੰਪਰਾਗਤ ਕੁੱਮਾਊਨੀ ਵਸਤੂ-ਕਲਾ ਦੀਆਂ ਸਾਰੀਆਂ ਖ਼ਾਸੀਅਤਾਂ ਸ਼ਾਮਲ ਸਨ। ਬੂਹਿਆਂ ਉਤੇ ਭਾਰੀ ਕੰਮ ਹੁੰਦਾ, ਕਟਾਰਮਲ ਦੇ ਮੰਦਰ ਦੇ ਦਵਾਰ ਵਰਗਾ। ਪਰਕੋਟਾ ਦੀਆਂ ਬਾਰੀਆਂ ਵੀ ਇਸੇ ਤਰ੍ਹਾਂ ਦੇ ਕੰਮ ਵਾਲੀਆਂ ਹੁੰਦੀਆਂ। ਛੱਤ ਉਤੇ ਟੀਨ ਨਹੀਂ ਪੱਥਰੋਟੇ ਲੱਗੇ ਹੁੰਦੇ, ਵਧੀਆ—ਚੌੜੇ-ਚੌੜੇ। ਤੇ ਬਾਕੀ ਮਕਾਨ ਵੀ ਸਥਾਨਕ ਪੱਥਰਾਂ ਦੀ ਹੀ ਚਿਣਾਈ ਦਾ ਹੁੰਦਾ—ਮੋਟੀਆਂ ਕੰਧਾਂ ਵਾਲਾ। ਆਪਣੇ ਸੁਭਾਵਕ ਰੰਗ ਵਿਚ ਜਿਸ ਨੂੰ ਦੇਖ ਕੇ ਹੀ ਹਰ ਆਦਮੀ ਨੂੰ ਲੱਗਦਾ ਕਿ ਕਿਸ ਤਰ੍ਹਾਂ ਨਾਲ ਇੱਕ-ਇੱਕ ਪੱਥਰ

ਜੋੜ ਕੇ ਇਹ ਮਕਾਨ ਬਣਿਆ ਹੈ—ਠੀਕ ਥੱਲੇ ਨਦੀ ਤੋਂ ਪਾਰ ਦੇ ਮੰਦਰ ਵਾਂਗ। ਅੰਗਰੇਜ਼ਾਂ ਦੇ ਬੰਗਲੇ ਦੀਆਂ ਵੀ ਸਾਰੀਆਂ ਵਿਸ਼ੇਸ਼ਤਾਵਾਂ ਉਸ ਵਿਚ ਹੁੰਦੀਆਂ। ਪਰ ਉਦੋਂ ਹੀ ਉਸਨੂੰ ਯਾਦ ਆਇਆ ਕਿ ਬੰਗਲੇ ਦੀ ਵਸਤੂ-ਕਲਾ ਅੱਧੀ ਤੋਂ ਜ਼ਿਆਦਾ ਭਾਰਤੀ ਹੈ। ਯੂਰਪ ਵਿਚ ਬੰਗਲੇ ਕਿੱਥੇ ਹੁੰਦੇ ਹਨ, ਉਥੇ ਤਾਂ 'ਵਿਲਾਂ' ਹੁੰਦੇ ਹਨ, ਚੁਫੇਰਿਉਂ ਬੰਦ। ਬੰਗਲਾ ਤਾਂ ਭਾਰਤੀ ਮੈਦਾਨਾਂ ਦੀ ਗਰਮੀ ਤੋਂ ਬਚਣ ਲਈ ਬੰਗਾਲ ਦੀਆਂ ਪਰੰਪਰਾਗਤ ਝੌਂਪੜੀਆਂ ਦੇ ਡਿਜ਼ਾਇਨ ਉਤੇ ਆਧਾਰਿਤ ਹੈ। ਉਂਜ ਵੀ ਠੰਢੇ ਦੇਸ਼ਾਂ ਵਿਚ ਵਰਾਂਡਿਆਂ ਦਾ ਕੀ ਕੰਮ ? ਅੰਦਰ ਦੀ 'ਡੈਕੋਰੇਸ਼ਨ' ਉਹ ਆਪ ਕਰਦਾ।

ਮੂੰਹ ਹੱਥ ਧੋਣ ਲਈ ਜਦੋਂ ਉਹ ਗੁਸਲਖਾਨੇ ਵਿਚ ਗਿਆ ਤਾਂ ਦੇਖਿਆ ਗੀਜ਼ਰ ਚਲ ਰਿਹਾ ਹੈ। ਸੰਭਵ ਹੈ ਜਾਣ ਤੋਂ ਪਹਿਲਾਂ ਰਮਾ ਨੇ ਉਸ ਦੇ ਲਈ ਚਾਲੂ ਕੀਤਾ ਹੋਵੇ। ਉਸ ਨੇ ਇਰਾਦਾ ਬਦਲ ਕੇ ਨ੍ਹਾਉਣ ਦਾ ਵਿਚਾਰ ਬਣਾ ਲਿਆ। ਨ੍ਹਾਉਂਦਿਆਂ ਉਹ ਆਤਮਗਿਲਾਨੀ ਨਾਲ ਭਰ ਗਿਆ। ਬੇਕਾਰ ਹੀ ਤੂੰ ਤੂੰ-ਮੈਂ ਮੈਂ ਹੋ ਗਈ। ਇਸ ਤੋਂ ਬਚਿਆ ਜਾ ਸਕਦਾ ਸੀ। ਉਸ ਨੇ ਤਾਂ ਚਾਹਿਆ ਵੀ ਸੀ ਪਰ ਉਹ ਗਲੇ ਹੀ ਪੈ ਗਈ ਤਾਂ ਕੋਈ ਕੀ ਕਰੇ। ਇਹ ਔਰਤਾਂ ਵੀ ਅਜੀਬ ਹੁੰਦੀਆਂ ਹਨ। ਬੇਕਾਰ ਹੀ ਕੋਈ ਨਾ ਕੋਈ ਜ਼ਿੰਮੇਵਾਰੀ ਚੁੱਕੀ ਰਖਦੀਆਂ ਹਨ। ਮੇਰੇ ਤੋਂ ਦਸ ਸਾਲ ਛੋਟੀ ਹੈ ਪਰ ਗੱਲਬਾਤ ਇਸ ਤਰ੍ਹਾਂ ਕਰਦੀ ਹੈ ਜਿਵੇਂ ਪਿਤਾ ਜੀ ਹੋਣ। ਬਚਪਨ ਵਿਚ ਜਦੋਂ ਉਹ ਨੈਨੀਤਾਲ ਪੜ੍ਹਨ ਗਿਆ ਸੀ ਤਾਂ ਪਿਤਾ ਜੀ ਨੇ ਉਸ ਨੂੰ ਇਕ ਹਜ਼ਾਰ ਕਿਸਮ ਦੀਆਂ ਹਿਦਾਇਤਾਂ ਨਾਲ ਲੈਸ ਕਰ ਦਿੱਤਾ ਸੀ—ਇੰਜ ਕਰਨਾ, ਇੰਜ ਨਾ ਕਰਨਾ। ਤਾਂ ਵੀ ਕੀ ਉਹ ਮੰਨਿਆ ਸੀ ? ਜੋ ਕੁਝ ਉਨ੍ਹਾਂ ਨੇ ਨਾ ਕਰਨ ਬਾਰੇ ਕਿਹਾ ਸੀ ਉਸਨੇ ਕੀਤਾ ਸੀ। ਸਿਗਰੇਟ ਪੀਣੀ ਉਸ ਨੇ ਉਦੋਂ ਹੀ ਸ਼ੁਰੂ ਕਰ ਦਿੱਤੀ ਸੀ। ਬਾਅਦ ਵਿਚ ਉਹ ਸ਼ਰਾਬ ਵੀ ਪੀਣ ਲੱਗ ਪਿਆ ਸੀ। ਪਿਤਾ ਜੀ ਨੇ ਉਸ ਨੂੰ ਤਲਾਬ ਵਿਚ ਨ੍ਹਾਉਣ ਦੀ ਸਖਤ ਮਨਾਹੀ ਕੀਤੀ ਸੀ ਪਰ ਉਹ ਖ਼ੂਬ ਤਰਦਾ ਸੀ।

ਉਸ ਪਾਰਵਤੀ ਨੂੰ ਦੇਖੋ ... ਅਚਾਨਕ ਉਸ ਨੇ ਗੱਲ ਬਦਲੀ। ਦੋ ਵਾਰ ਚਾਹ ਲੈ ਕੇ ਉਥੇ ਗਧੇਰੇ ਵਿਚ ਆਈ। ਫਿਰ ਦੁਪਹਿਰ ਦੀ ਰੋਟੀ ਲੈ ਕੇ ਪਹੁੰਚੀ ਸੀ। ਸ਼ਾਮ ਨੂੰ ਪਹੁੰਚਣ ਵਾਸਤੇ ਆਈ। ਕਮਾਲ ਦੀ ਹਿੰਮਤ ਤੇ ਵਿਸ਼ਵਾਸ ਹੈ ਇਸ ਕੁੜੀ ਵਿਚ। ਆਖਿਰ ਤੁਸੀਂ ਕਿਸੇ ਅਗਿਆਤ ਮਰਦ ਦੇ ਨਾਲ ਘੁੱਪ ਹਨੇਰੇ ਵਿਚ ਬੀਆਬਾਨ ਜੰਗਲ ਵਿਚੋਂ ਕਿਵੇਂ ਜਾ ਸਕਦੇ ਹੋ। ਰਮਾ ਤਾਂ ਚਲੋ ਭੈਣ ਹੈ ਇਹ ਸਾਡੀ ਕੀ ਲੱਗਦੀ ਹੈ। ਘਰ ਦਾ ਕੰਮ ਹੀ ਤਾਂ ਕਰਦੀ ਹੋਵੇਗੀ ਪਰ ਵਰਤਾਉ ਅਜਿਹਾ ਜਿਵੇਂ ਸਾਡੀ ਮਾਂ ਹੋਵੇ। ਹਨੇਰਾ ਹੋ ਗਿਆ ਹੈ, ਰਸਤਾ ਖ਼ਰਾਬ ਹੈ, ਠੰਡ ਬਹੁਤ ਹੈ, ਭੁੱਖ ਲੱਗ ਗਈ ਹੋਣੀ ਹੈ, ਸਵੇਰ ਤੋਂ ਕੁਝ ਖਾਧਾ ਨਹੀਂ, ਚਾਹ ਬਹੁਤ ਪੀਂਦੇ ਹੋ ਪਤਾ ਨਹੀਂ ਕਿਵੇਂ ਸਾਰੀਆਂ ਗੱਲਾਂ ਜਾਣਦੀ ਹੈ।

ਬਾਥਰੂਮ ਤੋਂ ਬਾਹਰ ਆਇਆ ਤਾਂ ਦੇਖਿਆ ਰਮਾ ਆ ਗਈ ਹੈ।

"ਵੱਡੇ ਭਰਾ ਜੀ ਰਾਤ ਨੂੰ ਨ੍ਹਾ ਲਿਆ ?" ਉਹ ਆਪਣੀ ਹੈਰਾਨੀ ਤੇ ਅਸਹਿਮਤੀ ਨੂੰ ਨਾ ਛੁਪਾ ਸਕੀ—ਹੁਣੇ ਹੁਣੇ ਹੋਏ ਕਾਂਡ ਦੇ ਬਾਵਜੂਦ।

ਉਹ ਥੋੜ੍ਹਾ ਹੱਸਿਆ ਫਿਰ ਸਹਿਜ ਹੋ ਕੇ ਸਮਝਾਉਣ ਲੱਗਾ, "ਪਹਿਲਾਂ ਇਸ ਤਰ੍ਹਾਂ ਦਾ ਕੋਈ ਇਰਾਦਾ ਨਹੀਂ ਸੀ। ਜਦੋਂ ਬਾਥਰੂਮ ਵਿਚ ਗੀਜ਼ਰ ਗਰਮ ਦੇਖਿਆ

ਤਾਂ ਸੋਚਿਆ ਨ੍ਹਾ ਹੀ ਲੈਂਦਾ ਹਾਂ। ਉਂਜ ਵੀ ਅੱਜ ਸਾਰਾ ਦਿਨ ਬਹੁਤ ਧੂੜ ਮਿੱਟੀ ਸੀ। ਖ਼ੂਬ ਗਰਮ ਪਾਣੀ ਨਾਲ ਨ੍ਹਾਇਆ ਹਾਂ ਇਸ ਲਈ ਥਕਾਵਟ ਵੀ ਦੂਰ ਹੋ ਗਈ ਹੈ।"

ਕੱਪੜੇ ਪਾ ਕੇ ਉਸ ਨੇ ਪਿਤਾ ਜੀ ਦੀ ਮੋਟੀ ਲੋਈ ਨਾਲ ਆਪਣੇ ਆਪ ਨੂੰ ਲਪੇਟ ਲਿਆ ਤੇ ਉਥੇ ਅੱਗ ਦੇ ਕੋਲ ਖਿਮਾਨੰਦ ਜੀ ਦੇ ਨਾਲ ਬੈਠ ਗਿਆ।

"ਤੇਰੀ ਰੋਟੀ ?" ਰਮਾ ਨੇ ਕਿਹਾ। ਉਹ ਉਪਰੋਂ ਉਸਦੀ ਰੋਟੀ ਲੈ ਆਈ ਸੀ।

"ਲੈ ਆਈ ਏਂ ਤਾਂ ਇਥੇ ਹੀ ਦੇ ਦੇ। ਉਂਜ ਅੱਧੀ ਰੋਟੀ ਤਾਂ ਮੈਂ ਖਾ ਚੁੱਕਾ ਹਾਂ।"

"ਜਿੰਨੀ ਖਾਣੀ ਹੈ ਖਾ ਲਵੋ।" ਕਹਿ ਕੇ ਰਮਾ ਨੇ ਖਾਣਾ ਉਥੇ ਹੀ ਲਗਾ ਦਿੱਤਾ।

ਖਾਂਦਿਆਂ-ਖਾਂਦਿਆਂ ਉਸ ਨੇ ਕਿਹਾ, "ਤਾਇਆ ਜੀ ਪਾਰਵਤੀ ਦੇ ਪਿੰਡ ਵਿਚ ਤਾਂ ਇਕ ਤੋਂ ਇਕ ਵਧੀਆ ਮਕਾਨ ਹਨ।"

"ਹੂੰ।" ਖਿਮਾਨੰਦ ਜੀ ਨੇ ਹੁੰਗਾਰਾ ਭਰਿਆ।

"ਕਿਵੇਂ ? ਲੋਕ ਤਾਂ ..." ਉਸ ਨੇ ਫਿਰ ਪੁੱਛਿਆ।

"ਠੀਕ ਹੈ ਤੇਰਾ ਕਹਿਣਾ ਕਿ ਗ਼ਰੀਬ ਹਨ। ਪਰ ਕੀ ਗ਼ਰੀਬ ਲੋਕ ਚੰਗੇ ਮਕਾਨਾਂ ਵਿਚ ਨਹੀਂ ਰਹਿ ਸਕਦੇ ?" ਖਿਮਾਨੰਦ ਜੀ ਨੇ ਵਿਅੰਗ ਕੀਤਾ।

"ਰਹਿ ਸਕਦੇ ਹਨ," ਉਸ ਨੇ ਵੀ ਉਸੇ ਅੰਦਾਜ਼ ਵਿਚ ਕਿਹਾ, "ਪਰ ਬਣਵਾ ਨਹੀਂ ਸਕਦੇ। ਤੇ ਇੰਜ ਵੀ ਨਹੀਂ ਹੋ ਸਕਦਾ ਕਿ ਅਮੀਰ ਲੋਕ ਪਿੰਡ ਛੱਡ ਗਏ ਹੋਣ ਤੇ ਗ਼ਰੀਬ ਲੋਕ ਆ ਵਸੇ ਹੋਣ।"

"ਇਸੇ ਤਰ੍ਹਾਂ ਹੀ ਹੋਇਆ ਹੈ।" ਖਿਮਾਨੰਦ ਜੀ ਨੇ ਮਜ਼ਾਕ ਦਾ ਸਿਲਸਿਲਾ ਜਾਰੀ ਰੱਖਿਆ।

"ਨਹੀਂ ਤਾਇਆ ਜੀ ਪੈਸੇ ਵਾਲੇ ਲੋਕ ਏਨੇ ਬੇਵਕੂਫ ਨਹੀਂ ਹੁੰਦੇ ਕਿ ਏਨੀ ਆਸਾਨੀ ਨਾਲ ਖ਼ੂਬਸੂਰਤ ਮਕਾਨ ਛੱਡ ਦੇਣ। ਜੇ ਇਨ੍ਹਾਂ ਮਕਾਨਾਂ ਨੂੰ ਕੋਈ ਨਾ ਖਰੀਦਦਾ ਤਾਂ ਉਹ ਇਨ੍ਹਾਂ ਦੇ ਪੱਥਰ ਹੀ ਉਖਾੜ ਕੇ ਲੈ ਜਾਂਦੇ।"

ਉਹ ਹੁਣ ਵੀ ਹੱਸਦੇ ਰਹੇ।

"ਨੈਕਿਆਂ ਦਾ ਪਿੰਡ ਹੈ ਯਾਰ। ਤੂੰ ਵੀ ਕਿੱਥੇ ਸੋਚਦਾ ਪਿਆ ਹੈ।" ਸੁਰਿੰਦਰ ਤੋਂ ਜ਼ਦੋਂ ਨਹੀਂ ਰਿਹਾ ਗਿਆ ਤਾਂ ਉਸ ਨੇ ਦਖ਼ਲ ਦੇ ਹੀ ਦਿੱਤਾ।

"ਤੈਨੂੰ ਸਭ ਤੋਂ ਜ਼ਬਰਦਸਤ ਮਕਾਨ ਉਥੇ ਕਿਹੜਾ ਲੱਗਾ ?" ਇਸ ਵਾਰ ਖਿਮਾਨੰਦ ਜੀ ਦੇ ਪੁੱਛਿਆ।

"ਜਿਹੜਾ ਮਕਾਨ ਪਾਰਵਤੀ ਦੇ ਮਕਾਨ ਦੇ ਸਾਮ੍ਹਣੇ ਨਜ਼ਰ ਆਉਂਦਾ ਹੈ—ਸਭ ਤੋਂ ਅਲਗ, ਉਹ ਤਾਂ ਕਿਸੇ ਅੰਗਰੇਜ਼ ਦਾ ਬੰਗਲਾ ਲੱਗਦਾ ਹੈ।"

"ਜਾਣਦਾ ਹੈਂ ਉਹ ਕਿਸ ਨੇ ਬਣਵਾਇਆ ?" ਖਿਮਾਨੰਦ ਜੀ ਨੇ ਪੁੱਛਿਆ ਤੇ ਫਿਰ ਆਪ ਹੀ ਦੱਸਿਆ, ਬਸੰਤੀ ਬਾਈ ਨੇ।"

"ਕਿਸ ਨੇ ?" ਹਰੀਸ਼ ਨੇ ਪ੍ਰਸ਼ਨ ਕੀਤਾ।

ਖਿਮਾਨੰਦ ਜੀ ਥੋੜ੍ਹਾ ਰੁਕੇ ਫਿਰ ਕਹਿਣ ਲੱਗੇ, "ਬਸੰਤੀ ਆਪਣੇ ਜ਼ਮਾਨੇ ਦੀ ਮਸ਼ਹੂਰ ਵੇਸਵਾ ਸੀ। ਉਦੋਂ ਅਸੀਂ ਮੇਰਠ ਵਿਚ ਪੜ੍ਹਦੇ ਸੀ।"

"ਫਿਰ।" ਹਰੀਸ਼ ਦੀ ਉਤਸੁਕਤਾ ਵੱਧ ਗਈ।

"ਉਹ ਬਹੁਤ ਹੀ ਸੁੰਦਰ ਸੀ।" ਖਿਮਾਨੰਦ ਜੀ ਨੇ ਕਿਹਾ।

"ਤੁਸੀਂ ਦੇਖੀ ਸੀ ?" ਹਰੀਸ਼ ਨੇ ਥੋੜ੍ਹਾ ਮਜ਼ਾਕ ਨਾਲ ਪੁੱਛਿਆ।

"ਹਾਂ, ਤੇਰੇ ਪਿਤਾ ਜੀ ਨੇ ਤੇ ਮੈਂ ਉਸਨੂੰ ਇਥੇ ਇਕੱਠੇ ਦੇਖਿਆ। ਥੱਲੇ, ਉਥੇ ਥੱਲੇ ਸੜਕ ਦੇ ਕੋਲ।" ਉਨ੍ਹਾਂ ਨੇ ਹੱਥ ਦੇ ਇਸ਼ਾਰੇ ਨਾਲ ਦੱਸਿਆ, "ਜਿਹੜੀ ਧਰਮਸ਼ਾਲਾ ਹੈ ਨਾ ਉਸਦੇ ਉਦਘਾਟਨ ਸਮਾਰੋਹ ਵਿਚ ਉਹ ਇਥੇ ਆਈ ਸੀ। ਉਥੇ ਭੰਡਾਰਾ ਹੋਇਆ ਸੀ। ਅਸੀਂ ਵੀ ਖੀਰ ਪੂੜੀ ਖਾਧੀ ਸੀ। ਤੂੰ ਉਥੇ ਜਾ ਕੇ ਦੇਖੀਂ ਉਥੇ ਅਜੇ ਵੀ ਉਸਦੇ ਨਾਂ ਦਾ ਪੱਥਰ ਲੱਗਾ ਹੋਇਆ ਹੈ। ਉਹ ਧਰਮਸ਼ਾਲਾ ਵੀ ਉਸੇ ਨੇ ਬਣਵਾਈ ਸੀ।"

"ਇਹ ਕਦੋਂ ਦੀ ਗੱਲ ਹੈ ?" ਹਰੀਸ਼ ਨੇ ਪੁੱਛਿਆ।

"ਤੀਹ ਦੇ ਆਸਪਾਸ ਦੀ।" ਮੈਂ ਉਦੋਂ ਅੱਠਵੀਂ ਵਿਚ ਪੜ੍ਹਦਾ ਸੀ। ਤੇਰਾ ਪਿਤਾ ਮੈਥੋਂ ਇਕ ਸਾਲ ਪਿੱਛੇ ਸੀ।"

"ਕੀ ਉਹ ਸਚਮੁੱਚ ਬਹੁਤ ਸੋਹਣੀ ਸੀ ਤਾਇਆ ਜੀ ?" ਹਰੀਸ਼ ਨੇ ਪੁੱਛਿਆ।

"ਹੁਣ ਦੁਨੀਆ ਕਹਿੰਦੀ ਹੈ ਤਾਂ ਹੋਵੇਗੀ ਹੀ।" ਉਹ ਥੋੜ੍ਹਾ ਰੁਕੇ, "ਪਰ ਜਿਥੋਂ ਤੱਕ ਮੇਰਾ ਸਵਾਲ ਹੈ ਮੈਨੂੰ ਉਹ ਬਹੁਤ ਸੁੰਦਰ ਨਹੀਂ ਲੱਗੀ।"

"ਪਿਤਾ ਜੀ ਦਾ ਕੀ ਵਿਚਾਰ ਸੀ ?" ਹਰੀਸ਼ ਨੇ ਪੁੱਛਿਆ।

ਰਮਾ ਨੇ ਚੋਰ ਨਜ਼ਰ ਨਾਲ ਉਸ ਨੂੰ ਦੇਖਿਆ। ਪਰ ਉਹ ਗੰਭੀਰ ਸੀ।

"ਕਿਉਂ ਤੇਰਾ ਪਿਤਾ ਦੁਨੀਆ ਦਾ ਸਭ ਤੋਂ ਵੱਡਾ ਪਾਰਖੂ ਸੀ ਕੀ ?" ਉਹ ਹੱਸੇ।

"ਨਹੀਂ, ਉਂਜ ਹੀ ਪੁੱਛ ਰਿਹਾ ਸੀ" ਹਰੀਸ਼ ਥੋੜ੍ਹਾ ਸ਼ਰਮਿੰਦਾ ਹੋਇਆ, "ਪਰ ਕਿਉਂਕਿ ਤਾਇਆ ਜੀ ਦੁਨੀਆ ਜਿਸਨੂੰ ਸੁੰਦਰ ਕਹਿ ਰਹੀ ਸੀ ਉਸਨੂੰ ਤੁਸੀਂ ਸਾਧਾਰਣ ਕਹਿ ਰਹੇ ਹੋ, ਇਸ ਲਈ ਜਾਣਨਾ ਚਾਹੁੰਦਾ ਸੀ। ਮੈਨੂੰ ਲੱਗਾ ਕਿ ਔਰਤਾਂ ਦੇ ਮਾਮਲੇ ਵਿਚ ਪਿਤਾ ਜੀ ਤੇ ਤੁਹਾਡੀ ਰਾਏ ਤਕਰੀਬਨ ਇਕੋ ਜਿਹੀ ਰਹੀ ਹੈ। ਜੇ ਪਿਤਾ ਜੀ ਦੀ ਵੀ ਇਹੋ ਰਾਏ ਸੀ ਜੋ ਤੁਹਾਡੀ ਸੀ ਤਾਂ ਫਿਰ ਇਹ ਆਮ ਰਾਏ ਨਹੀਂ ਸੀ। ਨਹੀਂ ਤਾਂ ...

"ਨਹੀਂ ਤਾਂ ?" ਖਿਮਾਨੰਦ ਜੀ ਨੇ ਪ੍ਰਸ਼ਨ ਕੀਤਾ।

"ਨਹੀਂ ਤਾਂ ਬਸੰਤੀ ਬਾਈ ਵਿਚ ਸੁੰਦਰਤਾ ਤੋਂ ਇਲਾਵਾ ਵੀ ਕੁਝ ਹੋਰ ਗੁਣ ਜ਼ਰੂਰ ਹੋਣਗੇ ਜਿਨ੍ਹਾਂ ਨੇ ਉਸਦੇ ਸੁੰਦਰਵਤੀ ਹੋਣ ਦੇ ਮਿੱਥਕ ਨੂੰ ਫੈਲਾਉਣ ਵਿਚ ਮਦਦ ਦਿੱਤੀ ਹੋਵੇਗੀ।"

"ਤੂੰ ਗ਼ਲਤ ਸਿੱਧ ਹੋ ਰਿਹੈਂ। ਅਰਥਾਤ ਤੇਰਾ ਵਿਰੋਧੀ ਵਿਚਾਰ ਹੈ। ਪਰ ਯਾਰ ਤੂੰ ਹੈਂ ਵਿਰੋਧੀ ਵਿਚਾਰ ਬਣਾਨ ਵਾਲਾ ਕਲਾਕਾਰ।"

ਹਰੀਸ਼ ਹੱਸਿਆ। ਅਸਲ ਵਿਚ ਤਾਇਆ ਜੀ ਹਰ ਪੁਣ-ਛਾਣ ਦਾ ਆਧਾਰ ਇਕ ਵਿਰੋਧੀ ਵਿਚਾਰ ਹੀ ਹੁੰਦਾ ਹੈ। ਬੀਜ ਗਣਿਤ ਦੇ ਪ੍ਰਸ਼ਨ ਵਾਂਗ, ਜਿਸ ਵਿਚ ਸਭ ਕੁਝ ਅਮੂਰਤ ਹੁੰਦਾ ਹੈ ਪਰ ਜਿਸਦਾ ਨਤੀਜਾ ਮੂਰਤ ਹੁੰਦਾ ਹੈ, ਠੋਸ ਯਥਾਰਥ। ਕਿਉਂ ਰਮਾ ?"

ਰਮਾ ਮੁਸਕਰਾਈ।

"ਪਰ ਤੂੰ ਇਥੇ ਕੀ ਪੁਣ-ਛਾਣ ਕਰ ਰਿਹੈਂ ?" ਤਾਇਆ ਜੀ ਨੇ ਮਜ਼ਾਕ ਕੀਤਾ।

"ਬਹੁਤ ਕੁਝ।"

"ਜਿਵੇਂ ?"

"ਆਪਣੇ ਪਿਤਾ ਜੀ ਦੇ ਬਾਰੇ ?"

"ਆਪਣੇ ਪਿਤਾ ਜੀ ਦੇ ਬਾਰੇ ਤੂੰ ਕੀ ਪੁਣ-ਛਾਣ ਕਰੇਂਗਾ। ਉਸਦੀ ਜ਼ਿੰਦਗੀ ਤਾਂ ਇਕ ਕਿਤਾਬ ਵਾਂਗ ਸੀ, ਖੁੱਲ੍ਹੀ ਕਿਤਾਬ ਵਾਂਗ।"

"ਹਾਂ," ਉਹ ਮੁਸਕਰਾਇਆ, "ਇਕ ਖੁੱਲ੍ਹੀ ਧਾਰਮਿਕ ਕਿਤਾਬ ਵਾਂਗ।"

"ਹਾਂ, ਤੂੰ ਠੀਕ ਕਿਹਾ ਇਕ ਧਾਰਮਿਕ ਕਿਤਾਬ ਵਾਂਗ ਜਿਸ ਤੋਂ ਅਸਾਂ ਸਾਰਾ ਕੁਝ ਸਿੱਖਣਾ ਹੁੰਦਾ ਹੈ। ਪਰ ਜਦੋਂ ਤੂੰ ਇਹ ਸਭ ਜਾਣਦਾ ਹੈਂ ਤਾਂ ਫਿਰ ਤੂੰ ਕੀ ਪੁਛ-ਛਾਣ ਕਰੇਂਗਾ ?" ਉਹ ਹੱਸੇ।

"ਪਹਿਲਾਂ ਤੁਸੀਂ ਦੱਸੋ ?" ਹਰੀਸ਼ ਨੇ ਕਿਹਾ।

"ਨਹੀਂ, ਮੈਂ ਤਾਂ ਦੱਸਾਂਗਾ ਜਦ ਤੂੰ ਮੇਰੇ ਪ੍ਰਸ਼ਨ ਦਾ ਸਹੀ ਹੱਲ ਦੱਸੇਂਗਾ।"

"ਤਾਇਆ ਜੀ, ਤੁਸੀਂ ਲੱਗਦਾ ਹੈ ਵਿਕ੍ਰਮਾਦਿਤ ਦੀ ਤਰ੍ਹਾਂ ਮੈਨੂੰ ਸਾਰੀ ਰਾਤ ਘੁਮਾਓਗੇ।" ਹਰੀਸ਼ ਨੇ ਮਜ਼ਾਕ ਕੀਤਾ।

"ਨਹੀਂ, ਇਸ ਪ੍ਰਸ਼ਨ ਤੋਂ ਬਾਅਦ ਪ੍ਰਸ਼ਨ ਨਹੀਂ ਕਰਾਂਗਾ। ਪਰ ਤੈਨੂੰ ਜਵਾਬ ਮੰਨਣਯੋਗ ਦੇਣਾ ਪਵੇਗਾ।"

"ਤਾਂ ਸੁਣੋ ਜਿਸ ਤਰ੍ਹਾਂ ਤੁਲਸੀ ਸੰਤ ਬਣੇ ਜਾਂ ਇੰਜ ਕਹਿ ਲਵੋ ਜਿਸ ਤਰ੍ਹਾਂ ਬਾਲਮੀਕ ਸੰਤ ਬਣੇ ਉਹ ਕਥਾ ਜਾਣੇ ਬਗੈਰ, ਕੀ ਤੁਸੀਂ ਉਨ੍ਹਾਂ ਦੇ ਵਿਅਕਤਿਤਵ ਦੇ ਮਹੱਤਵ ਨੂੰ ਸਮਝ ਸਕਦੇ ਹੋ। ਜੇ ਸੰਤ ਪੈਦਾ ਹੀ ਹੋਏ ਹੁੰਦੇ ਤਾਂ ਉਹ ਆਪਣੇ ਆਲੇ-ਦੁਆਲੇ ਤੋਂ ਕੁਝ ਨਹੀਂ ਸਿਖਦੇ, ਤਾਂ ਤਾਇਆ ਜੀ ਫਿਰ ਕੋਈ ਆਦਮੀ ਕਿਵੇਂ ਚੰਗਾ ਹੋ ਸਕਦਾ ਹੈ ? ਕਿਉਂਕਿ ਫਿਰ ਤਾਂ ਜੋ ਹੈ ਸੋ ਹੈ। ਉਹ ਕਿਵੇਂ ਬਦਲ ਸਕਦਾ ਹੈ ? ਤਾਂ ਤੇ ਹਰ ਆਦਮੀ ਨੂੰ ਈਸ਼ਵਰ ਨੇ ਬਣਾਇਆ ਹੈ ਤੇ ਨਾਲ ਹੀ ਉਸਦਾ ਭਾਗ ਵੀ ਨਿਸ਼ਚਿਤ ਕਰ ਦਿੱਤਾ ਹੈ। ਫਿਰ ਉਸ ਤੋਂ ਉਮੀਦ ਦਾ ਕੀ ਅਰਥ ?"

"ਤੂੰ ਜਿੱਤ ਗਿਆ।" ਤਾਇਆ ਜੀ ਨੇ ਹਥਿਆਰ ਸੁੱਟ ਦਿੱਤੇ।

ਰਮਾ ਨੇ ਆਪਣੇ ਭਰਾ ਵੱਲ ਗੌਰਵ ਨਾਲ ਦੇਖਿਆ।

"ਇਹ ਤਾਂ ਤਾਇਆ ਜੀ ਮੰਨਣਯੋਗ ਉੱਤਰ ਸੀ। ਹੁਣ ਮੈਂ ਤੁਹਾਨੂੰ ਆਪਣੇ ਅਸਲ ਮੰਤਵ ਬਾਰੇ ਦੱਸਦਾ ਹਾਂ। ਤੁਸੀਂ ਹਾਰ ਮੰਨ ਚੁੱਕੇ ਹੋ। ਹੁਣ ਜੇ ਸੱਚ ਮੰਨਣਯੋਗ ਨਾ ਵੀ ਹੋਇਆ ਤਾਂ ਵੀ ਮੁਕਰਨਾ ਨਾ।"

"ਨਹੀਂ, ਦੱਸ।" ਉਨ੍ਹਾਂ ਨੂੰ ਹਰੀਸ਼ ਦੀਆਂ ਗੱਲਾਂ ਵਿਚ ਬੜਾ ਮਜ਼ਾ ਆ ਰਿਹਾ ਸੀ।

"ਅਸਲ ਵਿਚ ਅਸੀਂ ਜੋ ਹਾਂ—ਅਰਥਾਤ ਮੈਂ ਅੱਜ ਜੋ ਹਾਂ ਆਪਣੇ ਬੰਸ, ਆਪਣੀ ਪਰੰਪਰਾ ਤੇ ਆਪਣੇ ਸਮਾਜ ਦੀ ਦੇਣ ਹਾਂ। ਮੈਂ ਇਤਿਹਾਸ ਦਾ ਵਿਦਿਆਰਥੀ ਰਿਹਾ ਹਾਂ ਇਸ ਲਈ ਇਤਿਹਾਸ ਨੂੰ ਜਾਣਨ ਦੀ ਇੱਛਾ ਮੇਰੀ ਸੁਭਾਵਕ ਇੱਛਾ ਹੈ। ਅਸਲ ਵਿਚ ਮੈਂ ਇਤਿਹਾਸ ਨਹੀਂ ਆਪਣੇ ਆਪ ਨੂੰ ਜਾਣਨਾ ਚਾਹੁੰਦਾ ਹਾਂ ਤੇ ਇਹ ਜਾਣਨ ਲਈ ਮੈਨੂੰ ਉਸ ਸਮਾਜ, ਉਸ ਬੰਸ ਤੇ ਉਸ ਪਰੰਪਰਾ ਨੂੰ ਵੀ ਜਾਣਨਾ ਹੋਵੇਗਾ ਜਿਸਦੀ ਇਕ ਕੜੀ ਮੇਰੇ ਤਕ ਆਈ ਹੈ।

"ਠੀਕ ਹੈ। ਸੱਚ ਵੀ ਪੁੱਤਰ ਓਨਾ ਹੀ ਮੰਨਣਯੋਗ ਹੈ ਜਿੰਨਾ ਤਰਕ।"

"ਫਿਰ ਦੱਸੋ ?"

"ਤੈਨੂੰ ਠੇਸ ਪਹੁੰਚੇਗੀ।"

"ਨਹੀਂ, ਖੋਜੀਆਂ ਨੂੰ ਠੇਸ ਨਹੀਂ ਲੱਗਦੀ।" ਉਹ ਹੱਸਿਆ ਤੇ ਨਕਲੀ ਗੰਭੀਰਤਾ ਨਾਲ ਬੈਠ ਗਿਆ। "ਚੰਗਾ ਤਾਇਆ ਜੀ ਜ਼ਰਾ ਰੁਕੋ, ਮੈਂ ਹੱਥ ਧੋ ਆਵਾਂ। ਉਸਨੇ ਜਾਂਦੇ-ਜਾਂਦੇ ਫਿਰ ਕਿਹਾ, "ਕਿਉਂਕਿ ਠੇਸ ਵਾਲੀ ਗੱਲ ਹੈ ਇਸ ਲਈ ਤਿਆਰ ਰਹਿਣਾ ਚਾਹੀਦਾ ਹੈ।"

ਸਭ ਹੱਸਣ ਲੱਗ ਪਏ। ਰਮਾ ਨੂੰ ਲੱਗਾ ਵੱਡੇ ਭਰਾ ਵਿਚ ਗੰਭੀਰ ਤੋਂ ਗੰਭੀਰ ਗੱਲ ਨੂੰ ਵੀ ਬਹੁਤ ਹੀ ਆਸਾਨ ਤੇ ਸਹਿਜ ਬਣਾ ਕੇ ਕਹਿ ਦੇਣ ਦੀ ਬੇਮਿਸਾਲ ਯੋਗਤਾ ਹੈ। ਉਹ ਤਕਰੀਬਨ ਮਜ਼ਾਕ ਕਰਦਾ ਰਹਿੰਦਾ ਹੈ ਪਰ ਉਸ ਮਜ਼ਾਕ ਵਿਚ ਕਦੇ ਵੀ ਹੌਲਾਪਨ ਨਹੀਂ ਸਗੋਂ ਕੋਈ ਨਾ ਕੋਈ ਮਹੱਤਵਪੂਰਣ ਗੱਲ ਛੁਪੀ ਹੋਈ ਹੁੰਦੀ ਹੈ। ਉਂਝ ਸੱਚ ਤਾਂ ਇਹ ਹੀ ਹੈ ਕਿ ਇਨ੍ਹਾਂ ਗੱਲਾਂ ਦਾ ਖੱਟਿਆ ਹੀ ਉਹ ਖਾਂਦਾ ਹੈ। ਇਹ ਇਸਦਾ ਕਿੱਤਾ ਹੈ। ਕਾਪੀ-ਰਾਈਟਿੰਗ ਕੀ ਹੁੰਦੀ ਹੈ, ਭਾਸ਼ਾ ਨਾਲ ਖਿਲਵਾੜ ਤੋਂ ਇਲਾਵਾ ਤੇ ਇਹ ਹਰੀਸ਼ ਭਰਾ ਕੀ ਇਸ ਤੋਂ ਵੱਖਰਾ ਕੁਝ ਕਰ ਰਿਹਾ ਹੈ ?

ਹੱਥ ਧੋ ਕੇ ਉਹ ਵਾਪਸ ਆਪਣੀ ਥਾਂ ਤੇ ਆ ਕੇ ਬੈਠ ਗਿਆ। ਰਮਾ ਨੇ ਉਦੋਂ ਤੱਕ ਭਾਂਡੇ ਚੁੱਕ ਲਏ ਸਨ। ਇਕ ਅੱਧ ਵਾਰ ਹਰੀਸ਼ ਨੇ ਕੁਝ ਸੁੰਘਣ ਦੀ ਕੋਸ਼ਿਸ਼ ਕੀਤੀ ਸੂੰ-ਸੂੰ ਕਰਕੇ, ਫਿਰ ਬੋਲਿਆ "ਹੁਣ ਦੱਸੋ ?"

"ਤੇਰੇ ਪਿਤਾ ਨੂੰ ਤਾਂ ਉਹ ਬਹੁਤ ਸੁੰਦਰ ਲੱਗੀ ਸੀ।" ਖਿਮਾਨੰਦ ਜੀ ਏਨਾ ਕਹਿ ਕੇ ਅੰਗੀਠੀ ਦੀਆਂ ਲੱਕੜੀਆਂ ਠੀਕ ਕਰਨ ਲੱਗ ਪਏ। ਅੱਗ ਦੀਆਂ ਲਪਟਾਂ ਵਿਚ ਉਨ੍ਹਾਂ ਦੀ ਤਿੰਨ-ਚਾਰ ਦਿਨਾਂ ਦੀ ਵਧੀ ਦਾੜ੍ਹੀ ਵਾਲਾ ਚਿਹਰਾ ਚਮਕ ਰਿਹਾ ਸੀ। ਹਰੀਸ਼ ਉਨ੍ਹਾਂ ਨੂੰ ਧਿਆਨ ਨਾਲ ਦੇਖਦਾ ਰਿਹਾ ਕਿਤੇ ਮਜ਼ਾਕ ਤਾਂ ਨਹੀਂ ਕਰ ਰਹੇ। ਪਰ ਨਹੀਂ ਉਹ ਗੰਭੀਰ ਸਨ। ਪੰਜਾਹ ਸਾਲ ਦਾ ਵਕਫ਼ਾ ਉਨ੍ਹਾਂ ਦੀਆਂ ਅੱਖਾਂ ਵਿਚ ਚਮਕ ਰਿਹਾ ਸੀ।

ਲੱਕੜੀ ਦਾ ਇਕ ਟੁੱਕੜਾ ਭੁਰ ਭੁਰ ਕਰਕੇ ਬਲਣ ਲੱਗ ਪਿਆ ਸੀ। ਹਰੀਸ਼ ਨੂੰ ਯਾਦ ਆਇਆ ਜਦੋਂ ਕਦੀ ਲੱਕੜੀ ਇਸ ਤਰ੍ਹਾਂ ਬਲਦੀ ਤਾਂ ਮਾਂ ਕਿਹਾ ਕਰਦੀ ਸੀ, "ਲੱਗਦਾ ਹੈ ਕੋਈ ਯਾਦ ਕਰ ਰਿਹਾ ਹੈ ਹਰੀਸ਼।"

"ਨਾਨਾ ਜੀ ਹੋਣਗੇ।" ਉਹ ਕਿਹਾ ਕਰਦਾ ਸੀ। ਉਸਨੂੰ ਆਪਣੇ ਨਾਨਾ ਜੀ ਨਾਲ ਅਥਾਹ ਮੋਹ ਸੀ। ਜਦੋਂ ਕਦੀ ਉਹ ਨਾਨਕੇ ਜਾਂਦਾ, ਨਾਨਾ ਜੀ ਉਸ ਨੂੰ ਲੈ ਕੇ ਚੌਵੀ ਘੰਟੇ ਘੁੰਮਦੇ ਰਹਿੰਦੇ ਸਨ। ਉਹ ਸ਼ਰਾਬ ਦੇ ਸ਼ੌਕੀਨ ਸਨ ਤੇ ਸ਼ਾਇਦ ਹੀ ਕੋਈ ਸ਼ਾਮ ਹੋਵੇ ਜਦੋਂ ਉਹ ਪੀਂਦੇ ਨਾ ਹੋਣ। ਕਦੀ ਕਦੀ ਉਹ ਪੀ ਕੇ ਲੜਖੜਾ ਵੀ ਜਾਂਦੇ ਸਨ। ਇਕ ਦਿਨ ਪੀ ਕੇ ਉਨ੍ਹਾਂ ਨੇ ਛੋਟੇ ਮਾਮੇ ਨੂੰ ਇਹੋ ਜਿਹਾ ਡਾਂਟਿਆ ਕਿ ਸਾਰਾ ਘਰ ਹੀ ਸਿਰ ਤੇ ਚੁੱਕ ਲਿਆ। ਉਦੋਂ ਉਹ ਪੰਜ ਸਾਲ ਦਾ ਹੋਵੇਗਾ। ਉਹ ਏਨਾ ਡਰ ਗਿਆ ਕਿ ਅਗਲੇ ਦਿਨ ਨਾਨਾ ਜੀ ਨੂੰ ਮਿਲਿਆ ਹੀ ਨਹੀਂ। ਨਾਨਾ ਜੀ ਨੇ ਜਦੋਂ ਬਹੁਤ ਮਨਾਇਆ ਤਾਂ ਉਸ ਨੇ ਉਨ੍ਹਾਂ ਦੇ ਮੂੰਹ ਉਤੇ ਹੀ ਕਹਿ ਦਿੱਤਾ, "ਤੁਸੀਂ ਸ਼ਰਾਬ ਪੀਂਦੇ ਹੋ ਮੈਂ ਤੁਹਾਡੇ ਨਾਲ ਨਹੀਂ ਬੋਲਾਂਗਾ।"

ਪਹਿਲਾਂ ਨਾਨਾ ਜੀ ਗੁੱਸੇ ਹੋਏ, "ਸਾਲੇ, ਤੇਰੀ ਨਾਨੀ ਨੇ ਸਿਖਾਇਆ ਹੋਣਾ। ਮੈਂ ਜਾਣਦਾ ਹਾਂ ਇਸ ਔਰਤ ਨੂੰ। ਸਾਰੀ ਉਮਰ ਮੇਰੇ ਪਿੱਛੇ ਪਈ ਰਹੀ ਕਿ ਸ਼ਰਾਬ ਪੀਂਦਾ ਹੈ, ਸ਼ਰਾਬੀ ਹੈ। ਤੇ ਅੱਜ ਇਹ ਨੌਬਤ ਆ ਗਈ ਹੈ ਕਿ ਛੋਟੇ ਜਿਹੇ ਬੱਚੇ ਕੋਲੋਂ ਮੇਰੇ ਮੂੰਹ ਉਤੇ ਜੁੱਤੀ ਮਰਵਾ ਦਿੱਤੀ। ਜਾਹ ਸਾਲੇ, ਨਹੀਂ ਆਉਂਦਾ ਤਾਂ ਜਾਹ ਆਪਣੇ ਘਰ।" ਇਸ ਉਤੇ ਮਾਂ ਨੇ ਉਸਨੂੰ ਬਹੁਤ ਸਮਝਾਇਆ ਸੀ, ਪਰ ਜਦੋਂ ਉਹ ਟੱਸ ਤੋਂ ਮੱਸ ਨਾ ਹੋਇਆ ਤਾਂ ਗੁੱਸੇ ਵਿਚ ਉਸ ਦੇ ਦੋ ਥੱਪੜ ਵੀ ਮਾਰ ਦਿੱਤੇ ਸਨ।

ਮਾਂ ਦੀ ਮਾਰ ਨਾਲ ਉਹ ਰੋਣ ਲੱਗ ਪਿਆ ਤਾਂ ਨਾਨੀ ਨੇ ਮਾਂ ਨੂੰ ਬਹੁਤ ਡਾਂਟਿਆ। "ਕਿਉਂ ਮਾਰਦੀ ਹੈਂ ? ਇਨ੍ਹਾਂ ਦੀ ਤਾਂ ਬੁਢਾਪੇ ਵਿਚ ਮੱਤ ਮਾਰੀ ਗਈ ਏ। ਬੱਚਾ ਕੀ ਦੇਖ ਨਹੀਂ ਰਿਹਾ। ਅਸੀਂ ਕੋਈ ਸਿਖਾਇਆ ਹੈ ਇਸਨੂੰ। ਤੇ ਜੇ ਸਿਖਾਇਆ ਵੀ ਹੈ ਤਾਂ ਕੀ ਬੁਰਾ ਕੀਤਾ। ਇਨ੍ਹਾਂ ਤੋਂ ਜੋ ਸਿਖ ਰਿਹਾ ਹੈ ਉਹ ਕੀ ਬਹੁਤ ਵੱਡਾ ਆਦਰਸ਼ ਹੈ। ਇਸ ਤਰ੍ਹਾਂ ਗਾਲ੍ਹੀ-ਗਲੋਚ ਕਰਨਾ ਕੀ ਕਿਸੇ ਸਭਿਅ ਆਦਮੀ ਦਾ ਕੰਮ ਹੈ। ਪੀਂਦੇ ਨੇ ਤਾਂ ਜੀ ਸਦਕੇ ਪੀਣ, ਪਰ ਬਹਿਕਣ ਤਾਂ ਨਾ।" ਤੇ ਉਸ ਤੋਂ ਬਾਅਦ ਜਦੋਂ ਤਕ ਉਹ ਰਿਹਾ ਨਾਨਾ ਜੀ ਨੇ ਸ਼ਾਮ ਨੂੰ ਕਦੀ ਸ਼ਰਾਬ ਨਹੀਂ ਪੀਤੀ। ਬਾਅਦ ਵਿਚ ਉਹ ਜਦੋਂ ਕਦੀ ਵੀ ਨਾਨਕੇ ਘਰ ਗਿਆ, ਨਾਨਾ ਜੀ ਨੇ ਹਮੇਸ਼ਾ ਇਸ ਗੱਲ ਦਾ ਧਿਆਨ ਰਖਿਆ ਕਿ ਜਦੋਂ ਵੀ ਉਹ ਪੀਣ ਤਾਂ ਦੁਹਤਰੇ ਨੂੰ ਪਤਾ ਨਾ ਲੱਗੇ।

ਅੱਜ ਕੌਣ ਯਾਦ ਕਰ ਰਿਹਾ ਹੋਵੇਗਾ ?

ਅੱਜ ਨਾ ਤਾਂ ਪ੍ਰਸ਼ਨ ਕਰਨ ਵਾਲਾ ਹੈ ਤੇ ਨਾ ਹੀ ਉਸਦੇ ਕੋਲ ਇਸਦਾ ਏਨਾ ਸਰਲ ਜਵਾਬ ਹੈ। ਲੱਕੜੀ ਦੀ ਝਰ-ਝਰ ਪਤਾ ਨਹੀਂ ਕਦੋਂ ਦੀ ਰੁਕ ਚੁੱਕੀ ਸੀ।

"ਕਿਉਂ, ਲੱਗੀ ਨਾ ਠੇਸ ?" ਖਿਮਾਨੰਦ ਜੀ ਨੇ ਉਸਨੂੰ ਵਾਪਸ ਵਰਤਮਾਨ ਵਿਚ ਲੈ ਆਂਦਾ।

ਉਹ ਬਹੁਤ ਹੀ ਬਣਾਵਟੀ ਹਾਸਾ ਹੱਸਿਆ। ਫਿਰ ਕੁਝ ਸੰਭਲ ਕੇ ਬੋਲਿਆ, "ਤਾਂ ਤੁਸੀਂ ਮੈਨੂੰ ਗ਼ਲਤ ਲੱਗਦੇ ਹੋ। ਬਸੰਤੀ ਬਾਈ ਜ਼ਰੂਰ ਬਹੁਤ ਸੋਹਣੀ ਹੋਵੇਗੀ।"

"ਦੇਖਿਆ ਪੁੱਤਰ। ਕਹਾਵਤ ਹੈ ਨਾ ਕਿ, "ਦਾਤੁਲ ਆਪਣੀ ਤਰਫ਼ ਕਾਟੇ*" ਉਹ ਹੱਸੇ, "ਹੈ ਨਾ" ਬਲੱਡ ਇੱਜ਼ ਥਿਕਰ ਦੈਨ.....।"

ਉਹ ਵੀ ਦਿਲ ਖੋਲ੍ਹ ਕੇ ਹੱਸਿਆ।

"ਅੱਛਾ ਤਾਇਆ ਜੀ ਤਾਂ ਬਸੰਤੀ ਬਾਈ ਨੇ ਆਪਣੇ ਦਿਨ ਇਥੇ ਗੁਜ਼ਾਰੇ ਹੋਣਗੇ।"

"ਨਹੀਂ, ਉਹ ਇਸੇ ਪਿੰਡ ਦੀ ਸੀ। ਇਸ ਮਕਾਨ ਵਿਚ ਤਾਂ ਸ਼ਾਇਦ ਉਹ ਦੋ ਦਿਨ ਤੋਂ ਜ਼ਿਆਦਾ ਰਹੀ ਹੀ ਨਾ ਹੋਵੇ। ਇਹ ਉਸਦੇ ਭਰਾ ਦਾ ਮਕਾਨ ਸੀ।

"ਉਹ ਵੇਸਵਾ ਕਿਵੇਂ ਬਣੀ ?"

"ਇਨਵੈਸਟੀਗੇਸ਼ਨ।" ਤਾਇਆ ਜੀ ਹੱਸੇ।

"ਇਹ ਨੈਕਿਆਂ ਦਾ ਖ਼ਾਨਦਾਨੀ ਧੰਦਾ ਹੈ। ਉਦੋਂ ਇਹ ਲੋਕ ਲੜਕੀਆਂ ਨੂੰ ਮੇਰਠ, ਮੁਰਾਦਾਬਾਦ ਤੇ ਦਿੱਲੀ ਤੇ ਬਾਜ਼ਾਰਾਂ ਵਿਚ ਬਿਠਾ ਦਿੰਦੇ ਸਨ। ਪਤਾ ਨਹੀਂ ਕਦੋਂ ਤੋਂ ਇਹ ਚੱਲ ਰਿਹਾ ਸੀ ਪਰ ਹੁਣ ਉਨ੍ਹਾਂ ਨੇ ਆਪਣੇ ਆਪ ਨੂੰ ਪੂਰੀ ਤਰ੍ਹਾਂ

ਬਦਲ ਲਿਆ ਹੈ। ਉਨ੍ਹਾਂ ਵਿਚੋਂ ਹੀ ਇਕ ਬਸੰਤੀ ਸੀ। ਇਕ ਅੱਧ ਸਾਲ ਵਿਚ ਹੀ ਬਸੰਤੀ ਦੀ ਇਹੋ ਜਿਹੀ ਚੜ੍ਹ ਮਚੀ ਕਿ ਵੱਡੇ ਵੱਡੇ ਰਾਜੇ-ਰਜਵਾੜੇ ਉਸਦੇ ਚੱਕਰ ਕੱਟਣ ਲੱਗ ਪਏ। ਦਿੱਲੀ ਦੇ ਚਾਵੜੀ ਬਾਜ਼ਾਰ ਦੇ ਕੋਠੇ ਤੋਂ ਉਠ ਕੇ ਉਹ ਘਨਸ਼ਾਮਪੁਰ ਦੇ ਨਵਾਬ ਦੇ ਹਰਮ ਵਿਚ ਚਲੀ ਗਈ। ਉਹ ਉਥੇ ਜ਼ਿਆਦਾ ਦਿਨ ਨਹੀਂ ਟਿਕੀ। ਕਿਹਾ ਜਾਂਦਾ ਹੈ ਕਿ ਇਕ ਵਾਰ ਨਵਾਬ ਬਸੰਤੀ ਦੇ ਨਾਲ ਗੱਡੀ ਵਿਚ ਲਖਨਊ ਜਾ ਰਿਹਾ ਸੀ। ਨਾਲ ਹੀ ਉਸਦਾ ਇਕ ਦੋਸਤ ਵੀ ਸੀ। ਉਹ ਬਹੁਤ ਵੱਡਾ ਵਪਾਰੀ ਸੀ। ਉੱਤਰ ਭਾਰਤ ਦਾ ਸਭ ਤੋਂ ਵੱਡਾ ਅਨਾਜ ਦਾ ਆੜ੍ਹਤੀ ਤੇ ਅੰਗਰੇਜ਼ ਫੌਜਾਂ ਦਾ ਸਪਲਾਇਰ।

"ਰਸਤੇ ਵਿਚ ਬਸੰਤੀ ਨੇ ਕਿਹਾ ਮੈਂ ਚਾਹ ਪੀਵਾਂਗੀ। ਗੱਡੀ ਬਰੇਲੀ ਤੇ ਸ਼ਾਹਜਹਾਂਪੁਰ ਦੇ ਵਿਚਕਾਰ ਸੀ। ਨਵਾਬ ਨੇ ਕਿਹਾ, "ਮੇਰੀ ਜਾਨ, ਜ਼ਰਾ ਠਹਿਰੋ। ਬਸ, ਸ਼ਾਹਜਹਾਂਪੁਰ ਆਣ ਹੀ ਵਾਲਾ ਹੈ, ਉਥੇ ਇਕ ਕੱਪ ਕੀ, ਜਿੰਨੇ ਚਾਹੋਂ ਪੀ ਲੈਣਾ।" ਖਿਮਾਨੰਦ ਜੀ ਨੇ ਨਵਾਬੀ ਅੰਦਾਜ਼ ਵਿਚ ਕਹਿਣ ਦੀ ਕੋਸ਼ਿਸ਼ ਕੀਤੀ।

"ਸ਼ਾਹਜਹਾਂਪੁਰ ਜਦੋਂ ਆਏਗਾ ਦੇਖਿਆ ਜਾਏਗਾ।" ਬਸੰਤੀ ਨੇ ਕਿਹਾ। ਉਂਜ ਵੀ ਪਹਾੜਨ ਸੀ ਚਾਹ ਦੀ ਤਲਬ ਲੱਗੀ ਹੀ ਰਹਿੰਦੀ ਸੀ। ਬੋਲੀ, ਨਹੀਂ। ਮੈਨੂੰ ਤਾਂ ਹੁਣੇ ਹੀ ਚਾਹ ਚਾਹੀਦੀ ਹੈ, ਇਸੇ ਵਕਤ।

ਨਵਾਬ ਦੀ ਸਮਝ ਵਿਚ ਨਹੀਂ ਆਇਆ ਉਹ ਕੀ ਕਰੇ। ਪਰ ਉਦੋਂ ਹੀ ਲਾਲੇ ਨੇ ਉਠ ਕੇ ਨੋਟਾਂ ਦੀ ਥਹੀ ਕੱਢੀ ਤੇ ਚਲਦੀ ਗੱਡੀ ਵਿਚ ਹੀ ਚਾਹ ਬਣਾ ਦਿੱਤੀ।

"ਨੋਟਾਂ ਨਾਲ।" ਹਰੀਸ਼ ਨੂੰ ਸੁਣਨ ਵਿਚ ਬੜਾ ਮਜ਼ਾ ਆ ਰਿਹਾ ਸੀ।

"ਹਾਂ।"

"ਫਿਰ ?"

"ਫਿਰ ਕੀ ... ਸ਼ਾਹਜਹਾਂਪੁਰ ਸਟੇਸ਼ਨ ਆਉਂਦਿਆਂ ਹੀ ਬਸੰਤੀ ਉਤਰ ਗਈ ਤੇ ਲਾਲੇ ਨੂੰ ਨਾਲ ਲੈ ਗਈ।"

"ਬਾਪ ਰੇ। ਤੇ ਨਵਾਬ ਦੇਖਦਾ ਹੀ ਰਹਿ ਗਿਆ ?"

"ਦੇਖਦਾ ਕਿਉਂ ਰਹਿ ਜਾਂਦਾ ?" ਦੋ ਮਹੀਨੇ ਦੇ ਅੰਦਰ ਲਾਲੇ ਦਾ ਖ਼ੂਨ ਹੋ ਗਿਆ ਤੇ ਨਵਾਬ ਫੜਿਆ ਗਿਆ।"

"ਫਿਰ ?" ਇਸ ਵਾਰ ਰਮਾ ਨੇ ਪੁੱਛਿਆ।

"ਬਸੰਤੀ ਵਾਪਸ ਦਿੱਲੀ ਆ ਗਈ। ਉਥੇ ਉਸਨੂੰ ਇਕ ਨਵਾਂ ਆਦਮੀ ਮਿਲ ਗਿਆ। ਉਹ ਸੀ ਰਾਮਗੜ੍ਹ ਦੇ ਮਹੰਤ ਦਾ ਪੁੱਤਰ। ਕਿਹਾ ਜਾਂਦਾ ਹੈ ਕਿ ਉਹ ਬਸੰਤੀ ਨੂੰ ਦੇਖਦੇ ਹੀ ਪਾਗਲ ਹੋ ਗਿਆ। ਰਾਤ ਦਿਨ ਉਥੇ ਕੋਠੇ ਉਤੇ ਹੀ ਪਿਆ ਰਹਿੰਦਾ, ਬਸੰਤੀ ਦੀ ਮਿੰਨਤ ਕਰਦਾ ਕਿ ਮੇਰੇ ਨਾਲ ਚਲੀ ਚੱਲ। ਬਸੰਤੀ ਨੇ ਕਈ ਦਿਨ ਤਕ ਉਸ ਤੋਂ ਆਪਣੇ ਦਰਵਾਜ਼ੇ 'ਤੇ ਲਕੀਰਾਂ ਕੱਢਵਾਈਆਂ ਤੇ ਫਿਰ ਸ਼ਰਤ ਰੱਖ ਦਿੱਤੀ ਉਸ ਨਾਲ ਵਿਆਹ ਕਰ ਲੈ। ਇਹ ਮਹੰਤ ਦੇ ਪੁੱਤਰ ਲਈ ਬਿਪਤਾ ਵਾਲੀ ਗੱਲ ਸੀ। ਪਹਿਲਾਂ ਹੀ ਉਹ ਅਧੇੜ ਉਮਰ ਦਾ ਸੀ। ਵੱਡੇ-ਵੱਡੇ ਬੱਚੇ ਹੀ ਨਹੀਂ ਸਨ, ਦੋਹਤੇ-ਪੋਤੇ ਵੀ ਸਨ। ਲੋਕ-ਲਾਜ ਦਾ ਮਾਮਲਾ ਵੀ ਸੀ, ਉਤੋਂ ਸੰਕਟ ਇਹ ਸੀ ਕਿ ਉਸਨੇ ਰਾਜਸਥਾਨ ਦੇ ਸਭ ਤੋਂ ਮਹੱਤਵਪੂਰਣ ਮੱਠ ਦਾ ਮਹੰਤ ਬਣਨਾ ਸੀ।

ਵੱਡਾ ਪੁੱਤਰ ਹੋਣ ਦੇ ਕਾਰਣ ਗੱਦੀ ਦਾ ਜਾਨਸ਼ੀਨ ਵੀ ਉਹ ਹੀ ਸੀ। ਉਹ ਬਹੁਤ ਰੋਇਆ, ਮਿੰਨਤਾਂ-ਤਰਲੇ ਕੀਤੇ। ਪਰ ਬਸੰਤੀ ਨੇ ਕਿਹਾ, "ਮੈਂ ਤੈਨੂੰ ਦਿਲੋਂ ਵਰ ਲਿਆ ਹੈ। ਉਸ ਤੋਂ ਬਾਅਦ ਇਸ ਸਮਾਜਕ ਬੰਧਨ ਵਿਚ ਕੀ ਪਿਆ ਹੈ। ਮੇਰੇ ਜਿਉਂਦੇ ਜੀ ਤੈਨੂੰ ਦੁਨੀਆ ਵਿਚ ਕਿਸੇ ਚੀਜ਼ ਦੀ ਕਮੀ ਨਹੀਂ ਹੋਵੇਗੀ। ਇਕ ਲੱਖ ਰੁਪਿਆ ਤੇਰੇ ਬੈਂਕ ਵਿਚ ਰੱਖ ਦੇਂਦਾ ਹਾਂ ਤੇ ਜਿਥੇ ਤੂੰ ਚਾਹੇਂ, ਦਿੱਲੀ, ਬੰਬਈ ਜਿਵੇਂ ਚਾਹੇ ਤੇਰੇ ਲਈ ਮਕਾਨ ਬਣਵਾ ਦੇਂਦਾ ਹਾਂ, ਪਰ ਤੂੰ ਬਾਕੀ ਸਭ ਨੂੰ ਛੱਡ ਦੇ।"

"ਤਾਂ, ਇਹ ਮਕਾਨ ਉਸੇ ਮਹੰਤ ਦੇ ਪੁੱਤਰ ਨੇ ਬਣਵਾਇਆ ਹੋਵੇਗਾ ?" ਰਮਾ ਨੇ ਪ੍ਰਸ਼ਨ ਕੀਤਾ।

"ਨਹੀਂ। ਇਹ ਮਕਾਨ ਤਾਂ ਘਨਸ਼ਾਮਪੁਰ ਦੇ ਨਵਾਬ ਨੇ ਬਣਵਾਇਆ ਸੀ, ਬਸੰਤੀ ਦੇ ਭਰਾ ਲਈ। ਉਸ ਨੇ ਮਹੰਤ ਦੀ ਗੱਲ ਨਾ ਮੰਨੀ। ਉਸਨੇ ਕਿਹਾ—ਰਖੇਲ ਬਣ ਕੇ ਰਹਿਣਾ ਮੈਨੂੰ ਸਵੀਕਾਰ ਨਹੀਂ ਹੈ। ਜੇ ਮੈਂ ਰਖੇਲ ਹੀ ਰਹਿਣਾ ਹੈ ਤਾਂ ਮੈਂ ਇਥੇ ਹੀ ਠੀਕ ਹਾਂ। ਘੱਟੋ ਘੱਟ ਆਜ਼ਾਦ ਤਾਂ ਹਾਂ ਤੇ ਤੇਰੇ ਵਰਗੇ ਪਤਾ ਨਹੀਂ ਕਿੰਨੇ ਸਵੇਰ ਤੋਂ ਸ਼ਾਮ ਤਕ ਆਉਂਦੇ ਹਨ। ਕਹਿੰਦੇ ਹਨ ਮਹੰਤ ਦੇ ਪੁੱਤਰ ਨੂੰ ਬਸੰਤੀ ਨਾਲ ਸੱਚਾ ਪ੍ਰੇਮ ਸੀ। ਉਸਦੇ ਲਈ ਬਸੰਤੀ ਨੇ ਕੋਈ ਰਸਤਾ ਨਹੀਂ ਛੱਡਿਆ। ਉਧਰ ਜਿਵੇਂ ਹੀ ਮਹੰਤ ਨੇ ਆਪਣੇ ਪੁੱਤਰ ਦੇ ਬਾਰੇ ਅਫ਼ਵਾਹਾਂ ਸੁਣੀਆਂ ਉਹ ਇਕਦਮ ਦਿੱਲੀ ਆਇਆ। ਮਹੰਤ ਨੇ ਪੁੱਤਰ ਨੂੰ ਬਹੁਤ ਸਮਝਾਇਆ, ਡਰਾਇਆ-ਧਮਕਾਇਆ ਪਰ ਉਹ ਨਹੀਂ ਮੰਨਿਆ। ਅਖੀਰ ਮਹੰਤ ਨੇ ਆਪਣਾ ਫ਼ੈਸਲਾ ਸੁਣਾ ਦਿੱਤਾ ਕਿ ਜੇ ਤੂੰ ਰੰਡੀ ਨਾਲ ਵਿਆਹ ਕੀਤਾ ਤਾਂ ਤੈਨੂੰ ਗੱਦੀ ਤੋਂ ਬੇਦਖ਼ਲ ਕਰ ਦੇਵਾਂਗਾ। ਕਹਿੰਦੇ ਹਨ ਜਿਵੇਂ ਹੀ ਪੁੱਤਰ ਨੇ ਰੰਡੀ ਲਫ਼ਜ਼ ਸੁਣਿਆ ਪਿਤਾ ਨੂੰ ਕਮਰੇ ਵਿਚੋਂ ਬਾਹਰ ਕੱਢ ਦਿਤਾ। ਪਿਤਾ ਨੇ ਉਸ ਨੂੰ ਬੇਦਖ਼ਲ ਕਰ ਦਿੱਤਾ।"

"ਅਖੀਰ ਬਸੰਤੀ ਤੇ ਮਹੰਤ ਦੇ ਪੁੱਤਰ ਦਾ ਵਿਆਹ ਹੋ ਗਿਆ। ਵਿਆਹ ਤੋਂ ਬਾਅਦ ਜਾਂ ਪਹਿਲਾਂ ਹੁਣ ਠੀਕ ਤਰ੍ਹਾਂ ਮੈਨੂੰ ਪਤਾ ਨਹੀਂ ਉਹ ਪਿੰਡ ਆਈ ਸੀ। ਸ਼ਾਇਦ ਹੀ ਕੋਈ ਐਸੀ ਥਾਂ ਜਾਂ ਮੰਦਰ ਹੋਵੇ ਜਿਥੇ ਉਸਨੇ ਪੂਜਾ ਨਾ ਕੀਤੀ ਹੋਵੇ।

ਸਾਡੇ ਸ਼ਿਵ ਜੀ ਦੇ ਮੰਦਰ ਵਿਚ ਵੀ ਉਸ ਨੇ ਇਕ ਸੋਨੇ ਦਾ ਛਤਰ ਚੜ੍ਹਾਇਆ। ਤੂੰ ਦੇਖਿਆ ਹੈ ? ਹੁਣ ਲੋਕ ਕਹਿੰਦੇ ਹਨ ਸੋਨੇ ਦੇ ਅਸਲੀ ਛਤਰ ਨੂੰ ਤਾਂ, ਜੋ ਕੁਝ ਤੋਲਿਆਂ ਦਾ ਸੀ, ਵੇਚ ਦਿੱਤਾ ਗਿਆ ਹੈ। ਉਸਦੀ ਥਾਂ ਇਕ ਨਕਲੀ ਛਤਰ ਹੈ, ਜਿਸ ਉਤੇ ਸੋਨੇ ਦੀ ਝਾਲ ਚੜ੍ਹਾਈ ਹੋਈ ਹੈ। ਭਗਵਾਨ ਜਾਣੇ ? ਅਸਲ ਵਿਚ ਉਹ ਬਹੁਤ ਧਾਰਮਿਕ ਸੁਭਾਅ ਦੀ ਸੀ। ਜਦੋਂ ਮੈਂ ਤੇ ਤੇਰੇ ਪਿਤਾ ਨੇ ਉਸਨੂੰ ਦੇਖਿਆ ਤਾਂ ਉਸ ਨੇ ਬਹੁਤ ਹੀ ਸਾਧਾਰਣ ਕੱਪੜੇ ਪਾਏ ਹੋਏ ਸਨ, ਸੰਨਿਆਸੀਆਂ ਵਰਗੇ। ਸ਼ਾਇਦ ਜੋਗੀਆ ਰੇਸ਼ਮੀ ਸਾੜ੍ਹੀ ਪਾਈ ਹੋਈ ਸੀ।"

"ਓਹ ! ਇਤਿਹਾਸ ਆਪਣੇ ਆਪ ਨੂੰ ਦੁਹਰਾ ਰਿਹਾ ਸੀ। ਠੀਕ ਏਡਵਰਡ ਅਸ਼ਟਮ ਵਾਲੀ ਗੱਲ ?"

"ਨਹੀਂ, ਅਸ਼ਟਮ ਨੇ ਆਪ ਇਹ ਕਿੱਸਾ ਦੁਹਰਾਇਆ। ਅਸ਼ਟਮ ਵਾਲਾ ਕਿੱਸਾ ਤਾਂ 46-47 ਦੀ ਗੱਲ ਹੈ, ਜਦ ਕਿ ਇਹ ਕਾਂਡ ਤਾਂ ਬਹੁਤ ਪਹਿਲੇ ਸੰਨ 30 ਦੇ ਆਸਪਾਸ ਹੋ ਚੁੱਕਾ ਸੀ।"

"ਫਿਰ ਬਸੰਤੀ ਕਿੱਥੇ ਗਈ ?" ਰਮਾ ਦੀ ਉਤਸੁਕਤਾ ਕਾਇਮ ਸੀ।

ਖਿਮਾਨੰਦ ਜੀ ਕੁਝ ਰੁਕ ਕੇ ਬੋਲੇ, "ਲੋਕ ਮੰਨਦੇ ਹਨ ਕਿ ਬਸੰਤੀ ਬਦਕਿਸਮਤ ਸੀ। ਮਨਹੂਸ। ਜਿਸ ਮਰਦ ਦੇ ਨਾਲ ਵੀ ਉਹ ਰਹੀ ਉਹ ਬਰਬਾਦ ਹੋ ਗਿਆ।" ਉਹ ਫਿਰ ਰੁਕੇ, "ਇਹ ਕਹਾਣੀ." ਉਨ੍ਹਾਂ ਨੇ ਇਕ ਹੱਥ ਨਾਲ ਅੰਗੀਠੀ ਦੀਆਂ ਲੱਕੜੀਆਂ ਨੂੰ ਠੀਕ ਕੀਤਾ "ਕੁੱਲ ਮਿਲਾ ਕੇ ਇਕ ਦੁੱਖਦਾਈ ਕਹਾਣੀ ਹੈ। ਧੋਖਾ ਤੇ ਫ਼ਰੇਬ। ਔਰਤ ਦੀ ਅਸਥਿਰਤਾ ਤੇ ਬੇਵਫ਼ਾਈ ਦੀ ਕਹਾਣੀ।"

"ਕਿਉਂ ? ਇਸ ਤਰ੍ਹਾਂ ਕਿਉਂ ?" ਰਮਾ ਬੇਚੈਨ ਹੋ ਗਈ। ਪਰ ਹਰੀਸ਼ ਅਜੀਬ ਤਰ੍ਹਾਂ ਨਾਲ ਪਰੇਸ਼ਾਨ ਸੀ। ਫਿਰ ਉਸ ਨੇ ਆਪਣੀ ਲੋਈ ਸੁੰਘੀ ਤੇ ਉਤਾਰ ਕੇ ਪਾਸੇ ਰਖ ਦਿੱਤੀ।

"ਅਸਲ ਵਿਚ ਉਹ ਲੋਕ ਸ਼ਾਇਦ ਦੋ ਸਾਲ ਵੀ ਇਕੱਠੇ ਨਹੀਂ ਰਹਿ ਸਕੇ। ਇਸੇ ਦੌਰਾਨ ਮਹੰਤ ਦੀ ਮੌਤ ਹੋ ਗਈ ਤੇ ਉਸਦੇ ਸਭ ਤੋਂ ਵੱਡੇ ਪੋਤਰੇ ਨੂੰ ਗੱਦੀ ਮਿਲੀ। ਪਰ ਸਭ ਤੋਂ ਅਜੀਬ ਗੱਲ ਤਾਂ ਅਜੇ ਹੋਣੀ ਬਾਕੀ ਸੀ।" ਉਸ ਨੇ ਸਾਹ ਲਿਆ, "ਇਕ ਦਿਨ ਬਸੰਤੀ ਮਹੰਤ ਦੇ ਪੁੱਤਰ ਨੂੰ ਵੀ ਛੱਡ ਕੇ ਕਿਸੇ ਹੋਰ ਨਾਲ ਨੱਸ ਗਈ।"

"ਵਿਆਹ ਦੇ ਬਾਵਜੂਦ।" ਰਮਾ ਨੇ ਹੈਰਾਨੀ ਨਾਲ ਪੁੱਛਿਆ।

"ਹਾਂ।" ਤਾਇਆ ਜੀ ਬੋਲੇ।

ਹਰੀਸ਼ ਨੇ ਆਪਣੇ ਗੋਡੇ ਮੋੜ ਕੇ ਉਨ੍ਹਾਂ ਨੂੰ ਆਪਣੇ ਦੋਨਾਂ ਹੱਥਾਂ ਨਾਲ ਇਸ ਤਰ੍ਹਾਂ ਕੱਸ ਲਿਆ, ਜਿਵੇਂ ਕਿਸੇ ਨੂੰ ਬਾਹਾਂ ਵਿਚ ਲਿਆ ਹੋਵੇ। ਉਹ ਖਿਮਾਨੰਦ ਜੀ ਨੂੰ ਦੇਖ ਕੇ ਮੁਸਕਰਾਂਦਾ ਰਿਹਾ।

"ਕਿਉਂ ! ਮੁਸਕਰਾ ਕਿਉਂ ਰਹੇ ਹੋ ?"

"ਤੁਹਾਡੇ ਕਿੱਸਾ ਸੁਣਾਨ ਤੇ।" ਉਸ ਨੇ ਸਹਿਜ ਢੰਗ ਨਾਲ ਕਿਹਾ।

"ਪੁੱਤਰ, ਜਨਮ ਤੋਂ ਬ੍ਰਾਹਮਣ ਹਾਂ। ਸਾਡੇ ਕਾਰਣ ਹੀ ਵੇਦ, ਪੁਰਾਣ ਅੱਜ ਤੱਕ ਜ਼ਿੰਦਾ ਹਨ। ਜੇ ਕਹਾਣੀ ਸੁਣਾਨ ਦੀ ਇਹ ਕਲਾ ਨਾ ਹੁੰਦੀ ਤਾਂ ਦੱਸ ਫਿਰ ਕੌਣ ਸੁਣਦਾ ਏਨੀਆਂ ਸਾਰੀਆਂ ਗਿਆਨ ਦੀਆਂ ਗੱਲਾਂ।"

"ਹਾਂ, ਤੁਸ਼ੀਂ ਠੀਕ ਕਹਿ ਰਹੇ ਹੋ।" ਹਰੀਸ਼ ਨੇ ਇਸ ਵਾਰ ਸਚਮੁੱਚ ਦਾਦ ਦਿੱਤੀ।

"ਭਰਾ ਜੀ, ਜ਼ਰਾ ਚੁੱਪ ਕਰ। ਪਹਿਲਾਂ ਕਹਾਣੀ ਪੂਰੀ ਹੋਣ ਦਿਓ।" ਰਮਾ ਨੇ ਹਰੀਸ਼ ਨੂੰ ਚੁੱਪ ਕਰਾਇਆ।

"ਹੁਣ ਕਿਹੜੀ ਕਹਾਣੀ, ਕਹਾਣੀ ਤਾਂ ਖ਼ਤਮ ਹੋ ਗਈ।" ਹਰੀਸ਼ ਨੇ ਕਿਹਾ।

"ਕਿਉਂ ਤਾਇਆ ਜੀ ?" ਰਮਾ ਨੇ ਪੁੱਛਿਆ।

"ਬਸ ਖ਼ਤਮ ਹੀ ਸਮਝ ?"

"ਨਹੀਂ, ਅਜੇ ਖ਼ਤਮ ਨਹੀਂ ਹੋ ਸਕਦੀ ?" ਰਮਾ ਬੋਲੀ।

"ਕਿਉਂ ਖ਼ਤਮ ਕਿਉਂ ਨਹੀਂ ਹੋ ਸਕਦੀ ?" ਹਰੀਸ਼ ਨੇ ਪੁੱਛਿਆ।

"ਵਿਕਾਜ਼ ਸਮਥਿੰਗ ਵਾਈਟਲ ਇਜ਼ ਮਿਸਿੰਗ !"

"ਵਹਾਟ ਇੱਜ਼ ਦੈਟ ਵਾਈਟਲ ਪੁਆਇੰਟ !"

"ਨਹੀਂ, ਕਹਾਣੀ ਏਨੀ ਨਹੀਂ ਹੋ ਸਕਦੀ। ਆਈ ਕਾਂਟ ਏਕਸਪਲੇਨ ਦੈਟ ਪੁਆਇੰਟ

ਪਰ ਕੁਝ ਬਾਕੀ ਜ਼ਰੂਰ ਰਹਿ ਗਿਆ ਹੈ।"

"ਲਗਦਾ ਹੈ ਤੂੰ ਹੈਰਾਲਡ ਰਾਬਿਸ ਖੂਬ ਪੜ੍ਹਦੀ ਹੈਂ, ਇਸ ਲਈ ਇਸ ਕਹਾਣੀ ਵਿਚੋਂ ਤੈਨੂੰ ਏਨਾ ਮਜ਼ਾ ਆ ਰਿਹਾ ਹੈ।" ਹਰੀਸ਼ ਉਸ ਨੂੰ ਛੇੜਦਾ ਰਿਹਾ।

"ਨਹੀਂ, ਬਸੰਤੀ ਦਾ ਵਰਤਾਉ ਸਮਝ ਵਿਚ ਨਹੀਂ ਆਇਆ ਕਿ ਆਖਿਰ ਉਸ ਨੇ ਇਸ ਤਰ੍ਹਾਂ ਕਿਉਂ ਕੀਤਾ ? ਉਹ ਕਿਸ ਦੇ ਨਾਲ ਗਈ ? ਮਹੰਤ ਦੇ ਪੁੱਤਰ ਦਾ ਕੀ ਹੋਇਆ ?" ਰਮਾ ਨੇ ਆਪਣੀ ਗੱਲ ਸਪਸ਼ਟ ਕਰਨ ਦੀ ਕੋਸ਼ਿਸ਼ ਕੀਤੀ।

"ਹੋ ਸਕਦਾ ਹੈ ਇਨ੍ਹਾਂ ਸਾਰੀਆਂ ਗੱਲਾਂ ਬਾਰੇ ਤਾਇਆ ਜੀ ਵੀ ਜਾਣਦੇ ਨਾ ਹੋਣ ! ਇਹ ਸਿਰਫ਼ ਉਮਰ ਦਾ, ਸਮੇਂ ਦਾ ਸਵਾਲ ਹੈ।" ਹਰੀਸ਼ ਫਿਰ ਹੱਸਿਆ।

"ਠਹਿਰ, ਠਹਿਰ, ਯਾਰ ! ਤੂੰ ਇਸ ਨੂੰ ਪਰੇਸ਼ਾਨ ਨਾ ਕਰ। ਜੋ ਕੁਝ ਮੈਨੂੰ ਪਤਾ ਹੈ, ਦੱਸ ਦੇਂਦਾ ਹਾਂ।" ਖਿਮਾਨੰਦ ਜੀ ਨੇ ਦਖ਼ਲ ਦਿੰਦਿਆਂ ਕਿਹਾ, "ਪੂਰੀ ਤਰ੍ਹਾਂ ਤਾਂ ਮੈਨੂੰ ਵੀ ਪਤਾ ਨਹੀ, ਪਰ ਕਹਿੰਦੇ ਹਨ ਉਹ ਇੰਗਲੈਂਡ ਚਲੀ ਗਈ। ਉਹ ਲੋਕ ਰਾਨੀਖੇਤ ਰਹਿੰਦੇ ਸਨ ਤੇ ਉਥੇ ਹੀ ਬਸੰਤੀ ਦੀ ਜਾਣ-ਪਛਾਣ ਇਕ ਗੋਰੇ ਸਿਪਾਹੀ ਨਾਲ ਹੋਈ, ਜੋ ਭਾਰਤ ਤੋਂ ਜਾਣ ਸਮੇਂ ਉਸ ਨੂੰ ਵੀ ਨਾਲ ਲੈ ਗਿਆ।

"ਵਹਾਟ ਏ ਏਪਰੋਪਰੀਏਟ ਪਲੇਸ ਟੂ ਗੋ !" ਹਰੀਸ਼ ਨੇ ਮਜ਼ਾਕ ਕੀਤਾ, "ਮਿਸੇਜ਼ ਥੈਚਰ ਉਨ੍ਹਾਂ ਦਿਨਾਂ ਵਿਚ ਨਹੀਂ ਸੀ, ਨਹੀਂ ਤਾਂ ਮਹੰਤ ਦੇ ਪੁੱਤਰ ਦਾ ਦਿਲ ਏਨੀ ਬੁਰੀ ਤਰ੍ਹਾਂ ਨਾ ਟੁੱਟਦਾ।'

"ਆਈ ਡਾਂਟ ਨੋ ਹਾਊ ਪੀਪਲ ਕੈਨ ਲਾਫ ਆਨ ਟ੍ਰੈਜਡੀਜ਼ ?" ਰਮਾ ਨੇ ਚਿੜ੍ਹ ਕੇ ਕਿਹਾ।

"ਦੇਅਰ ਇੱਜ਼ ਹਾਰਡਲੀ ਏਨੀ ਡਿਫਰੈਂਸ ਬਿਟਵੀਨ ਏ ਟਰੈਜਡੀ ਐਂਡ ਏ ਫਾਰਸ !" ਹਰੀਸ਼ ਨੇ ਐਵੇਂ ਹੀ ਕਿਹਾ।

"ਇਟ ਇਜ਼ ਦੀ ਮੋਸਟ ਫੁਲਿਸ਼ ਥਿੰਗ ਆਈ ਏਵਰ ਹਰਡ ਫਰੋਮ ਮਾਈ ਲਰਨਡ ਬ੍ਰਦਰ ?" ਰਮਾ ਨੇ ਜਵਾਬ ਦਿੱਤਾ।

"ਤੂੰ ਵੀ ਯਾਰ ਅਜੀਬ ਗੱਲਾਂ ਕਰ ਰਿਹਾ ਹੈਂ।" ਖਿਮਾਨੰਦ ਜੀ ਨੇ ਫਿਰ ਦਖ਼ਲ ਦਿੱਤਾ।

"ਤੁਸੀਂ ਅੱਗੇ ਦੱਸੋ। ਇਸ ਭਰਾ ਨੂੰ ਤਾਂ ਮਖੌਲ ਸੁੱਝ ਰਿਹਾ।" ਰਮਾ ਨੇ ਕਿਹਾ।

"ਹੁਣ ਸਿਰਫ਼ ਮਹੰਤ ਵਾਲੀ ਗੱਲ ਰਹਿ ਗਈ ਹੈ।" ਖਿਮਾਨੰਦ ਜੀ ਨੇ ਕਹਾਣੀ ਦਾ ਆਖ਼ਰੀ ਸਿਰਾ ਫੜਿਆ। ਇਕ ਲੰਮਾ ਸਾਹ ਲਿਆ ਤੇ ਬੋਲੇ, "ਬਸੰਤੀ ਦੇ ਚਲੇ ਜਾਣ ਨਾਲ ਉਹ ਪਾਗਲ ਹੋ ਗਿਆ। ਕਿਹਾ ਜਾਂਦਾ ਹੈ ਕਿ ਉਸਨੂੰ ਇਲਾਜ ਲਈ ਸਵਿਟਜ਼ਰਲੈਂਡ ਵੀ ਭੇਜਿਆ ਗਿਆ।"

"ਉਸੇ ਦੌਰਾਨ ਜਦੋਂ ਕਮਲਾ ਨਹਿਰੂ ਉਥੇ ਸੀ ?" ਹਰੀਸ਼ ਨੇ ਬੜੀ ਮਾਸੂਮੀਅਤ ਨਾਲ ਪੁੱਛਿਆ।

"ਚੁੱਪ ਕਰ ਯਾਰ ਤੂੰ।" ਖਿਮਾਨੰਦ ਜੀ ਨੇ ਉਸਨੂੰ ਡਾਂਟਿਆ। ਰਮਾ ਹੱਸੇ ਬਿਨਾਂ ਨਾ ਰਹਿ ਸਕੀ।

"ਇਹ ਬਹੁਤ ਬਦਮਾਸ਼ ਹੈ।" ਖਿਮਾਨੰਦ ਜੀ ਹੱਸਦੇ ਹੋਏ ਬੋਲੇ, "ਲੱਗਦਾ ਹੈ ਇਸਦੀ

ਇਨਵੈਸਟੀਗੇਸ਼ਨ ਪੂਰੀ ਹੋ ਗਈ ਤੇ ਹੁਣ ਇਸਦੀ ਕੋਈ ਦਿਲਚਸਪੀ ਨਹੀਂ ਹੈ।"

"ਹੈ ਕਿਵੇਂ ਨਹੀਂ ! ਕਮਾਲ ਕਰਦੇ ਹੋ ਤੁਸੀਂ ਵੀ ਤਾਇਆ ਜੀ। ਇਸ ਕਹਾਣੀ ਤੋਂ ਕੀ ਹੱਥ ਲੱਗਿਆ ? ਮੈਂ ਤਾਂ ਇਤਿਹਾਸਕ ਤੱਥਾਂ ਦੀ ਖੋਜ ਕਰ ਰਿਹਾ ਸੀ ਕਿੱਸਿਆਂ ਦੀ ਨਹੀਂ।"

"ਹਟੋ, ਹੁਣ ਮੈਂ ਚਲਦਾ ਹਾਂ। ਬਹੁਤ ਰਾਤ ਹੋ ਗਈ ਹੈ।" ਖਿਮਾਨੰਦ ਜੀ ਨੇ ਉਠਣ ਦਾ ਨਕਲੀ ਅਭਿਨੈ ਕੀਤਾ।

"ਅਰੇ ਨਹੀਂ।" ਹਰੀਸ਼ ਨੇ ਤਾਇਆ ਜੀ ਦਾ ਹੱਥ ਫੜ ਲਿਆ, "ਰਮਾ ਮੈਨੂੰ ਖਾ ਜਾਏਗੀ। ਕਹਾਣੀ ਪੂਰੀ ਨਹੀਂ ਹੋਈ।"

"ਨਹੀਂ ਹੋ ਗਈ ਯਾਰ।" ਤਾਇਆ ਜੀ ਬਹਿ ਗਏ।

"ਉਹ ਠੀਕ ਹੋਇਆ ਜਾਂ ਨਹੀਂ, ਇਹ ਤਾਂ ਤੁਸੀਂ ਦੱਸਿਆ ਹੀ ਨਹੀਂ।" ਹਰੀਸ਼ ਨੇ ਕਿਹਾ।

"ਉਥੋਂ ਤਾਂ ਉਹ ਠੀਕ ਹੋ ਕੇ ਆ ਗਿਆ ਸੀ। ਪਰ ਫਿਰ ਵੀ ਉਹ ਮਾਨਸਿਕ ਤੌਰ ਤੇ ਪਰੇਸ਼ਾਨ ਸੀ ਤੇ ਬਹੁਤ ਪੂਜਾ-ਪਾਠ ਕਰਨ ਲੱਗ ਪਿਆ ਸੀ।

"ਹੁਣ ਤਾਂ ਉਸਦਾ ਦਿਲ ਹੀ ਟੁੱਟ ਗਿਆ। ਮਾਨਸਿਕ ਤੌਰ ਤੇ ਪਰੇਸ਼ਾਨੀ ਤਾਂ ਜ਼ਰੂਰ ਹੋਈ। ਹਰੀਸ਼ ਨੇ ਨਕਲੀ ਗੰਭੀਰਤਾ ਨਾਲ ਕਿਹਾ। ਕਿਸੇ ਨੇ ਵੀ ਉਸ ਦੀ ਗੱਲ ਵੱਲ ਧਿਆਨ ਨਾ ਦਿੱਤਾ। "ਪਰ ਉਨ੍ਹਾ ਦਿਨਾਂ ਵਿਚ ਸਵਿਟਜ਼ਰਲੈਂਡ ਵਿਚ ਇਲਾਜ ਵੀ ਠੀਕ ਨਹੀਂ ਹੁੰਦਾ ਸੀ। ਜਿਵੇਂ ਅੱਜ-ਕੱਲ੍ਹ ਅਮਰੀਕਾ ਦੇ ਹਉਸਟਨ ਹਸਪਤਾਲ ਵਿਚ ਹੁੰਦਾ ਹੈ, ਜਿਥੇ ਸਾਡੇ ਰਾਸ਼ਟਰਪਤੀ ਵਗੈਰਾ ਜਾਂਦੇ ਹਨ। ਕਮਲਾ ਨਹਿਰੂ ਵੀ ਕਿੱਥੇ ਠੀਕ ਹੋਈ ਸੀ, ਉਥੇ।"

"ਤੇਰੀ ਗੱਲ ਠੀਕ ਹੈ। ਕਮਲਾ ਨਹਿਰੂ ਦੀ ਤਰ੍ਹਾਂ ਉਹ ਵੀ ਹਿੰਦੁਸਤਾਨ ਆ ਕੇ ਮਰ ਗਿਆ।" ਉਹ ਹੱਸੇ।

"ਕਿਵੇਂ ?" ਰਮਾ ਨੇ ਜ਼ੋਰ ਦੇ ਕੇ ਪੁੱਛਿਆ।

"ਤੂੰ ਦੱਸ ਕਿਵੇਂ ਮਰਿਆ ਹੋਵੇਗਾ ?" ਹਰੀਸ਼ ਨੇ ਪੁੱਛਿਆ।

"ਸੁਭਾਵਕ ਮੌਤ ਤਾਂ ਹੋ ਨਹੀਂ ਸਕਦੀ।" ਰਮਾ ਨੇ ਇਕਦਮ ਜਵਾਬ ਦਿੱਤਾ।

"ਤੂੰ ਤਾਂ ਪੂਰਾ ਜਸੂਸ ਹੈਂ, ਯਾਰ।" ਖਿਮਾਨੰਦ ਜੀ ਨੇ ਸਿਫ਼ਤ ਕੀਤੀ ਤੇ ਕਿਹਾ, "ਇਕ ਦਿਨ ਮੰਦਰ ਦੇ ਗਰਭ-ਗ੍ਰਿਹ ਦੇ ਫਾਨੂਸ ਨਾਲ ਲਟਕੀ ਹੋਈ ਉਸਦੀ ਲਾਸ਼ ਮਿਲੀ।" ਉਨ੍ਹਾਂ ਨੇ ਉਠਦੇ ਹੋਏ ਗੱਲ ਪੂਰੀ ਕਰ ਦਿੱਤੀ। ਇਸ ਵਾਰ ਹਰੀਸ਼ ਨੇ ਉਨ੍ਹਾਂ ਨੂੰ ਨਹੀਂ ਰੋਕਿਆ। ਅਚਾਨਕ ਉਹ ਵੀ ਅਜੀਬ ਜਿਹੀ ਪੀੜ ਨਾਲ ਭਰ ਗਿਆ।

"ਤਾਇਆ ਜੀ, ਇਸ ਤਰ੍ਹਾਂ ਕਿਉਂ ਹੋਇਆ ਹੋਵੇਗਾ ?" ਰਮਾ ਨੇ ਉਦਾਸ ਆਵਾਜ਼ ਵਿਚ ਕਿਹਾ।

"ਕੀ ਪਤਾ। ਇਹ ਜੀਵਨ ਬੜਾ ਅਜੀਬ ਹੈ। ਇਸਦੀ ਥਾਹ ਕੌਣ ਪਾ ਸਕਦਾ ਹੈ।"

"ਤਾਇਆ ਜੀ ਇਸ ਪਰੀ ਕਹਾਣੀ ਦਾ ਸਿਰਲੇਖ ਤੁਹਾਡੇ ਹਿਸਾਬ ਨਾਲ ਕੀ ਹੋ ਸਕਦਾ ਹੈ ?" ਹਰੀਸ਼ ਨੇ ਪੁੱਛਿਆ।

"ਹੁਣ ਤੂੰ ਵੀ ਕੁਝ ਦੱਸ, ਮੈਂ ਤਾਂ ਕਹਾਣੀ ਸੁਣਾ ਦਿੱਤੀ।"

"ਮੇਰੇ ਹਿਸਾਬ ਨਾਲ ਤਾਂ ਇਸ ਦਾ ਸਿਰਲੇਖ ਹੋ ਸਕਦਾ ਹੈ 'ਬਦਲਾ' ਜਾਂ 'ਔਰਤ ਦਾ ਬਦਲਾ'।"

ਖਿਮਾਨੰਦ ਜੀ ਨੇ ਦਰਵਾਜ਼ੇ ਤੋਂ ਜਾਂਦੇ ਜਾਂਦੇ ਮੁੜ ਕੇ ਦੇਖਿਆ ਤੇ ਕਿਹਾ, "ਤੇਰੇ ਤੋਂ ਕੋਈ ਨਹੀਂ ਜਿੱਤ ਸਕਦਾ, ਹਰੀਸ਼।" ਤੇ ਹਨੇਰੇ ਵਿਚ ਉਨ੍ਹਾਂ ਦੀ ਟਾਰਚ ਹੌਲੀ ਹੌਲੀ ਦੂਰ ਹੋਣ ਲੱਗ ਪਈ।

"ਬਦਲਾ' ਤੋਂ ਕੀ ਮਤਲਬ ਹੈ ਤੇਰਾ ਵੀਰ ਜੀ ?" ਰਮਾ ਦੀ ਸਮਝ ਵਿਚ ਨਹੀਂ ਆਇਆ।

"ਅਰੇ ਤੂੰ ਪਾਗਲ ਹੋ ਗਈ ਕੀ ? ਮੈਂ ਤਾਂ ਉਵੇਂ ਹੀ ਕਹਿ ਦਿੱਤਾ ਸੀ।" ਹਰੀਸ਼ ਨੇ ਟਾਲਣ ਵਾਲੇ ਅੰਦਾਜ਼ ਵਿਚ ਕਿਹਾ।

"ਨਹੀਂ ਮੈਂ ਨਹੀਂ ਮੰਨਦੀ। ਤੂੰ ਉਵੇਂ ਕੋਈ ਵੀ ਗੱਲ ਨਹੀਂ ਕਹਿੰਦਾ ?"

"ਚੰਗਾ ਤੂੰ ਦੱਸ, ਤੈਨੂੰ ਕੀ ਲੱਗ ਰਿਹਾ ਹੈ ?" ਹਰੀਸ਼ ਬੋਲਿਆ।

"ਗ਼ਲਤ ਸਿਰਲੇਖ ਸੀ ਤੇਰਾ ਯਾਰ।" ਸੁਰਿੰਦਰ ਨੇ ਕਿਹਾ।

"ਮੇਰੀ ਸਮਝ ਵਿਚ ਕੁਝ ਨਹੀਂ ਆ ਰਿਹਾ। ਤੂੰ ਦੱਸ।" ਰਮਾ ਅੜ ਗਈ।

"ਆਦਮੀ ਦੇ ਸੱਤਾ ਪ੍ਰਧਾਨ ਸਮਾਜ ਤੋਂ ਬਦਲਾ।" ਉਨ੍ਹਾਂ ਲੋਕਾਂ ਤੋਂ ਬਦਲਾ ਜਿਨ੍ਹਾਂ ਲਈ ਔਰਤ ਇਕ ਭੋਗ ਦੀ ਵਸਤੂ ਹੈ—ਏਨ ਇਕਵੀਜੀਸ਼ਨ ! ਮੇਰੀ ਨਜ਼ਰ ਵਿਚ ਉਹ ਇਕ ਵਿਦਰੋਹੀ ਵਿਅਕਤਿਤਵ ਸੀ ਜਿਸ ਨੇ ਅਖੀਰ ਆਪਣੀ ਇੱਛਾ ਦੇ ਉਲਟ ਫ਼ੈਸਲਾ ਲੈ ਹੀ ਲਿਆ। ਉਹ ਉਸਦੇ ਨਾਲ ਹੀ ਆਪਣੇ ਪੂਰੇ ਕਲੰਕਿਤ ਭੂਤਕਾਲ ਤੋਂ ਮੁਕਤ ਹੋ ਗਈ ! ਵਹਾਟ ਏ ਲੇਡੀ !" ਤੇ ਉਹ ਬਾਥਰੂਮ ਵਿਚ ਚਲਾ ਗਿਆ।

## 10

"ਤੂੰ ਬਹੁਤ ਦੇਰ ਕਰ ਦਿੱਤੀ ਤਾਈ ?" ਹਰੀਸ਼ ਨੇ ਉਸ ਨੂੰ ਦੇਖਦੇ ਹੀ ਗੰਭੀਰ ਆਵਾਜ਼ ਵਿਚ ਕਿਹਾ, "ਇਸ ਦੌਰਾਨ ਤਾਂ ਕਈ ਵਾਰ ਲੜਾਈ ਹੁੰਦੇ ਹੁੰਦੇ ਬਚੀ।"

"ਹੁਣ ਇਹ ਮੇਰਾ ਹੀ ਕੰਮ ਹੈ, "ਤਾਈ ਸਮਝਾਣ ਵਾਲੇ ਅੰਦਾਜ਼ ਵਿਚ ਬੋਲੀ, "ਤੁਸੀਂ ਹਰ ਵੇਲੇ ਲੜਦੇ ਰਹੋਗੇ ਤਾਂ ਮੈਂ ਕਿਵੇਂ ਛੁੜਾ ਸਕਦੀ ਹਾਂ। ਭੈਣ-ਭਰਾਵਾਂ ਨੂੰ ਮਿਲ ਕੇ ਰਹਿਣਾ ਚਾਹੀਦਾ ਹੈ।"

"ਤੂੰ ਬਿਲਕੁਲ ਠੀਕ ਕਹਿ ਰਹੀ ਹੈਂ ਤਾਈ। ਮੈਂ ਵੀ ਇਸ ਨੂੰ ਕਾਫ਼ੀ ਦੇਰ ਤੋਂ ਇਹੀ ਸਮਝਾ ਰਿਹਾ ਸੀ ਪਰ ਇਸਦੀ ਸਮਝ ਵਿਚ ਆਵੇ ਤਾਂ ਨਾ। ਹੁਣ ਦੇਖ ਮੈਂ ਤੇਰਾ ਕਿੰਨਾ ਕਹਿਣਾ ਮੰਨਦਾ ਹਾਂ।" ਹਰੀਸ਼ ਨੇ ਬੜੇ ਹੀ ਭੋਲੇਪਣ ਨਾਲ ਕਿਹਾ। ਉਹ ਏਨੀ ਵਧੀਆ ਐਕਟਿੰਗ ਕਰ ਰਿਹਾ ਸੀ ਕਿ ਰਮਾ ਤੇ ਸੁਰਿੰਦਰ ਹੱਸੇ ਬਿਨਾਂ ਨਾ ਰਹਿ ਸਕੇ।

"ਅੱਛਾ ! ਅੱਛਾ ! ਚੁੱਪ ਹੋ ਜਾ, ਹੁਣ ਤੂੰ ਮੇਰਾ ਹੀ ਮਜ਼ਾਕ ਉਡਾ ਰਿਹੈਂ।" ਤਾਈ

ਦੀ ਸਮਝ ਵਿਚ ਆ ਗਿਆ। 'ਲੈ ਚਾਹ ਪੀ ਲੈ। ਖਿਮਾਨੰਦ ਜੀ ਚਲੇ ਗਏ। ਮੈਂ ਤਾਂ ਉਨ੍ਹਾਂ ਲਈ ਵੀ ਚਾਹ ਲਿਆਈ ਸੀ। ਜਲਦੀ ਚਲੇ ਗਏ। ਕਿੰਨੇ ਵਜੇ ਨੇ ਹੁਣ।"

"ਛੇਤੀ ਚਲੇ ਗਏ-! ਅਰੇ, ਅੱਧੀ ਰਾਤ ਹੋ ਰਹੀ ਹੈ।" ਸੁਰਿੰਦਰ ਭਰਾ ਨੇ ਕਿਹਾ।

"ਜ਼ਿਆਦਾ ਸਮਾਂ ਨਹੀਂ ਹੋਇਆ ਅਜੇ ਤਾਈ, ਗਿਆਰਾਂ ਹੀ ਵਜੇ ਹਨ।" ਹਰੀਸ਼ ਨੇ ਚਾਹ ਦਾ ਘੁੱਟ ਅੰਦਰ ਲੰਘਾਉਂਦਿਆਂ ਕਿਹਾ, "ਬੜੀ ਸੁਆਦ ਬਣਾਈ ਏ ਚਾਹ ਤੂੰ, ਪਰ ਕਾਲੀ ਮਿਰਚ ਥੋੜ੍ਹੀ ਜ਼ਿਆਦਾ ਪਾ ਦਿੱਤੀ। ਹਾਂ, ਸਚ ਤਾਈ ਥਰਮਸ ਮਿਲੀ ? ਕਿਥੇ ਹੈ ਉਹ ਪਾਰਵਤੀ ?"

"ਚੁ ! ਚੁ ! ਚੁ ! ਪਾਰਵਤੀ ਤਾਂ ਸੌਂ ਗਈ ਉਪਰ ਹੀ। ਹੁਣ ਸਵੇਰੇ ਕੱਢ ਦੇਵਾਂਗੀ। ਤੂੰ ਕਿੰਨੇ ਵਜੇ ਜਾਵੇਂਗਾ ?" ਤਾਈ ਨੇ ਪੁੱਛਿਆ।

"ਜਦੋਂ ਚਾਹ ਮਿਲੇਗੀ।" ਹਰੀਸ਼ ਨੇ ਕਿਹਾ।

ਤਾਈ ਹੱਸੀ, "ਚਾਹ ਤਾਂ ਸਵੇਰੇ ਪੰਜ ਵਜੇ ਮਿਲ ਜਾਏਗੀ। ਤੂੰ ਉਠੇਂਗਾ ?"

"ਨਹੀਂ-ਨਹੀਂ ! ਇਹੋ ਜਿਹਾ ਕਮਾਲ ਨਾ ਕਰਨਾ। ਸੱਤ ਵਜੇ ਠੀਕ ਹੈ।" ਅਚਾਨਕ ਰੁਕ ਕੇ ਉਹ ਬੋਲਿਆ, "ਹਾਂ ਤਾਈ ! ਪਾਰਵਤੀ ਕੌਣ ਹੈ।" ਇਸ ਤੋਂ ਪਹਿਲਾਂ ਕਿ ਤਾਈ ਕੁਝ ਬੋਲੇ ਉਹ ਫਿਰ ਬੋਲ ਪਿਆ, ਅੱਜ ਆਉਂਦਿਆਂ ਇਕ ਬੜਾ ਅਜੀਬ ਕਿੱਸਾ ਹੋ ਗਿਆ।"

"ਕੀ ?" ਤਾਈ ਨੇ ਪੁੱਛਿਆ।

"ਇਹ ਰਮਾ ਨਾਰਾਜ਼ ਸੀ। ਮੈਂ ਚਿੜੀ ਦੀ ਕਹਾਣੀ ਸੁਣਾਈ ਤੇ ਪਾਰਵਤੀ ਰੋਣ ਲੱਗ ਪਈ।"

"ਕਿਹੜੀ ਕਹਾਣੀ ਸੁਣਾਈ ?" ਤਾਈ ਨੇ ਪੁੱਛਿਆ।

"ਕੁਝ ਨਹੀਂ ਬਸ ਇਵੇਂ ਹੀ ਇਕ ਕੁੜੀ ਦੀ ...." ਤੇ ਹਰੀਸ਼ ਨੇ ਕਹਾਣੀ ਦੁਹਰਾ ਦਿੱਤੀ।

"ਤੂੰ ਇਹ ਕਹਾਣੀ ਕਿਥੋਂ ਸੁਣੀ ?" ਤਾਈ ਨੇ ਹੈਰਾਨ ਹੋ ਕੇ ਪੁੱਛਿਆ।

"ਸੁਣੀ ਕਿਥੋਂ ਐਵੇਂ ਹੀ ਸੁਣਾ ਦਿੱਤੀ। ਮੈਂ ਵਰੁਣ ਨੂੰ ਇਵੇਂ ਹੀ ਬਣਾ-ਬਣਾ ਕੇ ਕਹਾਣੀ ਸੁਣਾਇਆ ਕਰਦਾ ਹਾਂ—ਚਿੜੀ, ਕਾਂ, ਸ਼ੇਰ-ਚੀਤੇ ਦੀ, ਉਨ੍ਹਾਂ ਵਿਚੋਂ ਹੀ ਇਕ ਸੁਣਾ ਦਿੱਤੀ। ਪਹਿਲਾਂ ਮੈਂ ਰਮਾ ਨੂੰ ਵੀ ਇਸੇ ਤਰ੍ਹਾਂ ਹੀ ਕਹਾਣੀਆਂ ਘੜ ਕੇ ਸੁਣਾਇਆ ਕਰਦਾ ਸੀ। ਕਿਉਂ ਰਮਾ ਯਾਦ ਹੈ ਬਚਪਨ ਵਿਚ ਮੈਂ ਤੈਨੂੰ ਕਿਹੋ ਜਿਹੀਆਂ ਕਹਾਣੀਆਂ ਸੁਣਾਇਆ ਕਰਦਾ ਸੀ।"

ਰਮਾ ਹੱਸਣ ਲੱਗ ਪਈ। ਉਸ ਨੂੰ ਬਚਪਨ ਵਿਚ ਭਰਾ ਦੀਆਂ ਸੁਣਾਈਆਂ ਕਈ ਕਹਾਣੀਆਂ ਯਾਦ ਆ ਗਈਆਂ।

"ਪਰ ਹਰੀਸ਼, ਇਹ ਕਹਾਣੀ ਤਾਂ ਇਕਦਮ ਪਾਰਵਤੀ ਦੀ ਕਹਾਣੀ ਹੈ।"

"ਤਾਈ ਤੂੰ ਕੀ ਕਹਿ ਰਹੀ ਏਂ। ਇਹ ਤਾਂ ਮਨਘੜਤ ਕਹਾਣੀ ਹੈ। ਕੋਈ ਕੁੜੀ ਕਿਵੇਂ ਚਿੜੀ ਬਣ ਸਕਦੀ ਹੈ।"

"ਕੀ ਪਤਾ ਬਣਦੀ ਹੋਵੇਗੀ। ਜੇ ਤੂੰ ਬਿਨਾਂ ਜਾਣੇ ਕਿਸੇ ਦੇ ਪਿਛਲੇ ਜੀਵਨ ਨੂੰ ਜਾਣ ਸਕਦਾ ਹੈਂ, ਤਾਂ ਫਿਰ ਇਹ ਵੀ ਹੁੰਦਾ ਹੀ ਹੋਵੇਗਾ। ਇਸ ਸੰਸਾਰ ਵਿਚ ਸਭ ਕੁਝ ਸੰਭਵ ਹੈ।" ਕਹਿੰਦੀ ਹੋਈ ਤਾਈ ਵੀ ਅੱਗ ਦੇ ਕੋਲ ਆ ਕੇ ਬੈਠ ਗਈ।

"ਇਹ ਕੌਣ ਹੈ ਤਾਈ, ਤੂੰ ਇਹ ਦੱਸ। ਤੂੰ ਤਾਂ ਖਿਮਾਨੰਦ ਤਾਇਆ ਜੀ ਨੂੰ ਮਾਤ ਪਾ ਦਿੱਤਾ ਰਹੱਸ ਬਣਾਉਣ ਵਿਚ।" ਉਸਨੇ ਕੁਝ ਪਹਾੜੀ ਅੰਦਾਜ਼ ਵਿਚ ਕਿਹਾ।

ਤਾਈ ਹੱਸਣ ਲੱਗ ਪਈ, "ਮੈਂ ਨਹੀਂ ਰਹੱਸ ਤਾਂ ਤੂੰ ਫੈਲਾਇਆ ਹੈ। ਤੂੰ ਪਾਰਵਤੀ ਦੇ ਬਾਰੇ ਵਿਚ ਜਾਣਦਾ ਤਾਂ ਹੈਂ। ਮੇਰੇ ਕੋਲ ਕਿਉਂ ਝੂਠ ਬੋਲ ਰਿਹਾ।" ਤਾਈ ਉਸ ਨੂੰ ਸਦਾ ਪਾਰਵਤੀ ਹੀ ਕਹਿੰਦੀ ਸੀ।

"ਤੇਰੀ ਸਹੁੰ ਐ ਤਾਈ। ਮੈਂ ਉਸਦੇ ਬਾਰੇ ਕੁਝ ਨਹੀਂ ਜਾਣਦਾ। ਕੱਲ੍ਹ ਪਹਿਲੀ ਵਾਰ ਹੀ ਮੈਂ ਉਸ ਨੂੰ ਦੇਖਿਆ ਸੀ।" ਉਹ ਸਚਮੁੱਚ ਗੰਭੀਰ ਸੀ।

"ਅਸਲ ਵਿਚ ਇਹ ਪਾਰਵਤੀ. ਨਰਕ ਵਿਚ ਹੀ ਪਈ ਹੋਈ ਹੈ। ਬੜੀ ਬਦਕਿਸਮਤ ਕੁੜੀ ਹੈ।" ਤਾਈ ਨੇ ਆਹ ਭਰਦੇ ਹੋਏ ਕਿਹਾ।

"ਇਥੇ ਕੰਮ ਕਰਨ ਆਉਂਦੀ ਹੈ ?" ਰਮਾ ਨੇ ਪੁੱਛਿਆ।

"ਨਹੀਂ, ਕੰਮ ਨਹੀਂ. ਤੇਰੇ ਪਿਤਾ ਜੀ ਤੋਂ ਪੜ੍ਹਨ ਆਉਂਦੀ ਸੀ। ਉਨ੍ਹਾਂ ਦਾ ਬੜਾ ਆਦਰ ਕਰਦੀ ਸੀ, ਪਰ ਕਿਸਮਤ ਦੇਖੋ ਉਹ ਵੀ ਨਹੀਂ ਰਹੇ। ਬਚਪਨ ਵਿਚ ਵਿਆਹ ਹੋ ਗਿਆ ਸੀ 16-17 ਸਾਲ ਦੀ ਉਮਰ ਵਿਚ। ਪਤੀ ਕਿਤੇ ਦਿੱਲੀ ਕੰਮ ਕਰਦਾ ਸੀ ਉਥੋਂ ਹੀ ਪਤਾ ਨਹੀ ਕਿਥੇ ਗੁੰਮ ਹੋ ਗਿਆ। ਕੋਈ ਕਹਿੰਦਾ ਅਰਬ ਦੇਸ਼ ਚਲਾ ਗਿਆ, ਕੋਈ ਕਹਿੰਦਾ ਮਰ ਗਿਆ ਤੇ ਕੁਝ ਲੋਕ ਤਾਂ ਇਹ ਵੀ ਕਹਿੰਦੇ ਨੇ ਕਿ ਕਿਸੇ ਦੂਜੀ ਔਰਤ ਨਾਲ ਵਿਆਹ ਕਰਾ ਕੇ ਰਾਜਸਥਾਨ ਦੇ ਕਿਸੇ ਪਿੰਡ ਵਿਚ ਰਹਿ ਰਿਹਾ ਸੀ। ਜਿੰਨੇ ਮੂੰਹ ਓਨੀਆਂ ਹੀ ਗੱਲਾਂ। ਰੱਬ ਜਾਣੇ ਸੱਚਾਈ ਕੀ ਹੈ। ਬਹੁਤ ਲੱਭਿਆ, ਲੋਕਾਂ ਤੋਂ ਪੁੱਛ-ਗਿੱਛ ਕੀਤੀ ਪਰ ਉਹ ਕਿਧਰੇ ਨਹੀਂ ਮਿਲਿਆ। ਕਿਸੇ ਨੇ ਦੇਖਿਆ ਵੀ ਨਹੀਂ। ਛੇ ਸਾਲ ਹੋ ਗਏ ਹਨ ਇਸ ਗੱਲ ਨੂੰ। ਪਹਿਲੇ ਤਿੰਨ ਸਾਲ ਇਹ ਆਪਣੇ ਸਹੁਰੇ ਘਰ ਰਹੀ ਪਰ ਅਖੀਰ ਉਥੋਂ ਵੀ ਵਾਪਸ ਆ ਗਈ। ਹੁਣ ਆਪਣੇ ਪਿਓ ਦੇ ਘਰ ਰਹਿ ਰਹੀ ਹੈ।

"ਇਕ ਦਿਨ ਤੇਰੇ ਪਿਤਾ ਜੀ ਪਾਸ ਇਸਦੇ ਪਿਉ ਕੁਸ਼ਲ ਸਿੰਘ ਨੇ ਆਪਣਾ ਦੁੱਖੜਾ ਰੋਇਆ। ਤੇਰੇ ਪਿਤਾ ਜੀ ਤਾਂ ਦੇਵਤਾ ਆਦਮੀ ਸਨ। ਉਨ੍ਹਾਂ ਨੇ ਇਸਨੂੰ ਪੜ੍ਹਾਉਣ ਦੀ ਸਲਾਹ ਦਿੱਤੀ। ਉਹ ਆਪ ਇਸ ਨੂੰ ਪੜ੍ਹਾ ਰਹੇ ਸਨ। ਇਸ ਸਾਲ ਹਾਈ ਸਕੂਲ ਦਾ ਫਾਰਮ ਵੀ ਪ੍ਰਾਈਵੇਟ ਭਰਵਾ ਦਿੱਤਾ ਸੀ। ਕਿਵੇਂ ਪੜ੍ਹੇਗੀ ਹੁਣ ?"

"ਕਦੋਂ ਤੋਂ ਪੜ੍ਹ ਰਹੀ ਹੈ ?" ਰਮਾ ਨੇ ਪੁੱਛਿਆ।

"ਪਿਛਲੇ ਇਕ ਸਾਲ ਤੋਂ। ਸਵੇਰੇ ਆ ਜਾਂਦੀ ਸੀ। ਤੇਰੇ ਪਿਤਾ ਜੀ ਦਾ ਸਾਰਾ ਕੰਮ ਵੀ ਇਹੀ ਕਰ ਰਹੀ ਸੀ, ਅੱਜ-ਕੱਲ੍ਹ।"

ਰਮਾ ਨੂੰ ਥੋੜ੍ਹੀ ਜਿਹੀ ਹੈਰਾਨੀ ਹੋਈ। ਪਿਤਾ ਜੀ ਨੇ ਆਪਣੀ ਇਕ ਵੀ ਚਿੱਠੀ ਵਿਚ ਪਾਰਵਤੀ ਦਾ ਜ਼ਿਕਰ ਨਹੀਂ ਕੀਤਾ ਸੀ। ਇਥੇ ਤਕ ਕਿ ਜਦੋਂ ਉਹ ਗਰਮੀਆਂ ਵਿਚ ਦਿੱਲੀ ਆਏ ਸਨ ਦੰਦ-ਬੀੜ ਬਣਾਉਣ, ਤਾਂ ਵੀ ਉਨ੍ਹਾਂ ਨੇ ਕੁਝ ਨਹੀਂ ਦੱਸਿਆ। ਹਾਂ, ਇਹ ਜ਼ਰੂਰ ਕਿਹਾ ਸੀ ਅੱਜ-ਕੱਲ੍ਹ ਸਮਾਂ ਬਿਤਾਉਣ ਲਈ ਬੱਚਿਆਂ ਨੂੰ ਪੜ੍ਹਾ ਰਿਹਾ ਹਾਂ।"

"ਹਰੀਸ਼, ਇਹ ਲੋਈ ਉਪਰ ਲੈ ਲੈ ਠੰਢ ਲੱਗ ਜਾਏਗੀ ?" ਤਾਈ ਨੇ ਹਰੀਸ਼ ਨੂੰ ਸਿਰਫ਼ ਇਕ ਕੁੜਤੇ ਵਿਚ ਦੇਖ ਕੇ ਕਿਹਾ।

"ਤਾਈ ਇਹ ਲੋਈ ਪਿਤਾ ਜੀ ਦੀ ਹੈ ?" ਹਰੀਸ਼ ਨੇ ਅਚਾਨਕ ਪ੍ਰਸ਼ਨ ਕੀਤਾ।

"ਕਿਉਂ ?" ਤਾਈ ਦੇ ਨਾਲ ਹੀ ਰਮਾ ਵੀ ਚੌਂਕ ਗਈ।

"ਹੈ ਨਾ !" ਹਰੀਸ਼ ਬੋਲਿਆ. "ਅਸਲ ਵਿਚ ਇਸ ਵਿਚੋਂ ਲਸਣ ਤੇ ਹਿੰਗ ਦੀ ਹਬਕ ਆ ਰਹੀ ਹੈ। ਏਨਾ ਲਸਣ ਤਾਂ ਉਹ ਖਾਂਦੇ ਹੀ ਸਨ। ਪਰ ਇਹ ਹਿੰਗ ਦਾ ਹਬਕ ਕਿਉਂ ਆ ਰਿਹਾ ਹੈ ਇਹ ਸਮਝ ਵਿਚ ਨਹੀਂ ਆ ਰਿਹਾ।"

"ਹਿੰਗ ਵਾਲੇ ਚੂਰਨ ਦੇ ਕਾਰਣ।" ਤਾਈ ਨੇ ਸਮਝਾਇਆ, "ਉਨ੍ਹਾਂ ਨੂੰ ਕੁਝ ਢਿੱਡ ਦੀ ਵੀ ਤਕਲੀਫ਼ ਰਹਿਣ ਲੱਗ ਪਈ ਸੀ।"

"ਤਾਈ," ਰਮਾ ਨੇ ਪੁੱਛਿਆ, "ਕੀ ਹੋਰ ਬੱਚੇ ਵੀ ਪੜ੍ਹਦੇ ਸਨ ਪਿਤਾ ਜੀ ਕੋਲ ?"

"ਨਹੀਂ ਤਾਂ। ਉਨ੍ਹਾਂ ਕੋਲ ਸਮਾਂ ਕਿੱਥੇ ਸੀ। ਉਹ ਤਾਂ ਆਪਣੀਆਂ ਹੀ ਪੁਸਤਕਾਂ ਵਿਚ ਡੁੱਬੇ ਰਹਿੰਦੇ ਸਨ।" ਤਾਈ ਨੇ ਸਮਝਾਉਣ ਵਾਲੇ ਅੰਦਾਜ਼ ਵਿਚ ਕਿਹਾ।

ਹਰੀਸ਼ ਦੀ ਅਜੀਬ ਮਾਨਸਿਕ ਹਾਲਤ ਹੋ ਗਈ ਸੀ। ਕਿੰਨੇ ਅਜੀਬ ਤਰੀਕੇ ਨਾਲ ਖੁਹ ਦੁੱਖਦਾਈ ਸੱਚ ਨੂੰ ਦੁਹਰਾ ਗਿਆ। ਉਹ ਦੇਰ ਤਕ ਸੋਚਦਾ ਰਿਹਾ ਕਿਧਰੇ ਕਿਸੇ ਨੇ ਉਸਨੂੰ ਪਾਰਵਤੀ ਦਾ ਕਿੱਸਾ ਸੁਣਾਇਆ ਤਾਂ ਨਹੀਂ ਸੀ। ਪਰ ਨਹੀਂ, ਪਿਛਲੇ ਦੋ ਸਾਲ ਤੋਂ ਉਹ ਪਿੰਡ ਤਾਂ ਕੀ ਉੱਤਰ ਵੱਲ ਵੀ ਨਹੀਂ ਗਿਆ ਤੇ ਨਾ ਹੀ ਕੋਈ ਪਿੰਡ ਵਾਲਾ ਉਸਨੂੰ ਬੰਬਈ ਵਿਚ ਮਿਲਿਆ ਸੀ, ਸਿਵਾਏ ਰਮਾ ਦੇ। ਪਰ ਰਮਾ ਨੂੰ ਤਾਂ ਆਪ ਇਸ ਕਹਾਣੀ ਦਾ ਪਤਾ ਨਹੀਂ। ਉਸਨੂੰ ਲੱਗਾ ਉਸਨੇ ਮੂਲ ਰੂਪ ਵਿਚ ਇਕ ਲੋਕ-ਕਥਾ ਹੀ ਕਹੀ ਹੈ। ਉਸ ਵਿਚ ਕੁਝ ਜੋੜ-ਜਾੜ ਦਿੱਤਾ ਹੈ ਜਾਂ ਕਈ ਲੋਕ-ਕਥਾਵਾਂ ਨੂੰ ਉਲਟ-ਪੁਲਟ ਦਿੱਤਾ ਹੈ। ਹੋ ਸਕਦਾ ਹੈ ਇਹ ਮਹਿਜ਼ ਇਤਫ਼ਾਕ ਹੀ ਹੋਵੇ ਕਿ ਕਹਾਣੀ ਪਾਰਵਤੀ ਦੇ ਨਾਲ ਮੇਲ ਖਾ ਗਈ ਹੋਵੇ, ਪਰ ਅਸਲ ਸੱਚ ਤਾਂ ਇਹ ਹੈ ਕਿ ਇਹ ਲੋਕ-ਕਥਾਵਾਂ ਜੀਵਨ ਦੀ ਸੱਚਾਈ ਨੂੰ ਕਿੰਨੇ ਪ੍ਰਮਾਣਿਕ ਢੰਗ ਨਾਲ ਪੇਸ਼ ਕਰਦੀਆਂ ਹਨ। ਪਾਰਵਤੀ ਭਾਰਤੀ ਲੋਕ-ਜੀਵਨ ਦੀ ਚਿਰ ਤੋਂ ਲਤਾੜੀ ਜਾਣ ਵਾਲੀ ਨਾਰੀ ਸੀ ਜਿਸ ਦੇ ਦਰਦ ਦਾ ਲੋਕ-ਕਥਾਵਾਂ ਵਿਚ ਵਿਭਿੰਨ ਰੂਪਾਂ ਵਿਚ ਪ੍ਰਗਟਾ ਹੋਇਆ ਹੈ। ਇਕ ਤਰ੍ਹਾਂ ਨਾਲ ਸੱਚ ਇਹ ਵੀ ਸੀ ਕਿ ਉਹ ਚਾਹੇ ਕੋਈ ਵੀ ਲੋਕ ਕਥਾ ਕਹਿੰਦਾ ਕਿਸੇ ਨਾ ਕਿਸੇ ਰੂਪ ਵਿਚ ਉਹ ਪਾਰਵਤੀ ਉਤੇ ਲਾਗੂ ਹੋ ਹੀ ਜਾਂਦੀ।

"ਹਰੀਸ਼ ?" ਤਾਈ ਨੇ ਉਸਦੀ ਵਿਚਾਰ-ਲੜੀ ਤੋੜ ਦਿੱਤੀ, "ਤੂੰ ਦੱਸਿਆ ਨਹੀਂ ਵਹੁਟੀ ਕਿਸ ਤਰ੍ਹਾਂ ਹੈ, ਤੇਰਾ ਪੁੱਤਰ ਕਿਸ ਤਰ੍ਹਾਂ ਹੈ ?"

"ਹਾਂ " ਰਮਾ ਨੂੰ ਵੀ ਯਾਦ ਆਇਆ।" ਭਾਬੀ ਦਾ ਹਾਲ ਤਾਂ ਤੂੰ ਦੱਸਿਆ ਹੀ ਨਹੀਂ।"

"ਠੀਕ ਹਨ ਦੋਵੇਂ। ਭਾਵੇਂ ਵਰੁਣ ਦੀ ਗੱਲ ਨੇ ਉਸ ਨੂੰ ਕਿਸੇ ਹੱਦ ਤੱਕ ਪਾਰਵਤੀ ਦੀ ਚਿੰਤਾ ਤੋਂ ਮੁਕਤ ਕਰ ਦਿੱਤਾ, ਪਰ ਅਜੇ ਵੀ ਉਹ ਆਪਣੀ ਉਦਾਸੀ ਤੇ ਅਪਰਾਧ ਭਾਵਨਾ ਤੋਂ ਪੂਰੀ ਤਰ੍ਹਾਂ ਮੁਕਤ ਨਹੀਂ ਹੋ ਸਕਿਆ ਸੀ। ਸਾਰੇ ਤਰਕਾਂ ਅਤੇ ਗਿਆਨ ਤੇ ਭਾਵੁਕਤਾ ਹਾਵੀ ਹੋ ਗਈ ਸੀ।

"ਕਿੰਨਾ ਵੱਡਾ ਹੋ ਗਿਆ ਪੋਤਾ ? ਕੀ ਨਾਂ ਹੈ ਉਸ ਦਾ ?" ਤਾਈ ਬੋਲੀ।

"ਵਰੁਣ ?" ਰਮਾ ਨੇ ਜਵਾਬ ਦਿੱਤਾ।

"ਹਾਂ ! ਵਰੁਣ, ਬੜਾ ਮੁਸ਼ਕਲ ਹੈ ਇਹ ਨਾਂ।"

"ਤਾਈ ਤੂੰ ਇਸਨੂੰ ਬਰੂਆ ਕਰ ਦੇ।" ਹਰੀਸ਼ ਆਪ ਹੀ ਸੁਭਾਵਕ ਹੋਣ ਲੱਗਾ।

"ਹੱਟ। ਤੂੰ ਵੀ ਕੀ ਗੱਲ ਕਰ ਰਿਹਾ ਏਂ। ਏਨਾ ਚੰਗਾ ਨਾਂ ਕਿਉਂ ਵਿਗਾੜਾਂ।" ਤਾਈ ਨੇ ਉਸਨੂੰ ਲਾਡ ਨਾਲ ਡਾਂਟਿਆ।

"ਨਹੀਂ ! ਨਹੀਂ ! ਵਿਗਾੜਣ ਵਾਲੀ ਤਾਂ ਗੱਲ ਕੋਈ ਨਹੀਂ। ਇਸ ਨਾਲ ਅਸਾਨੀ ਹੋ ਜਾਏਗੀ। ਵਰੁਣ ਤੈਨੂੰ ਮੁਸ਼ਕਲ ਲੱਗ ਰਿਹਾ ਹੈ ਇਸ ਲਈ।" ਹਰੀਸ਼ ਨੇ ਸ਼ਰਾਰਤ ਨਾਲ ਕਿਹਾ।

"ਤੂੰ ਵੀ ਹਰੀਸ਼ ਬਹੁਤ ਹੀ ਬਦਮਾਸ਼ ਹੈਂ। ਮੈਂ ਕਿਉਂ ਵਿਗਾੜਾਂਗੀ ਏਨਾ ਸੋਹਣਾ ਨਾਂ। ਹੁਣ ਤੇਰੇ ਵਰਗੀ ਪੜ੍ਹੀ-ਲਿਖੀ ਤਾਂ ਹਾਂ ਨਹੀਂ ਕਿ ਇਧਰ ਤੂੰ ਨਾਂ ਬੋਲਿਆ ਉਧਰ ਮੈਨੂੰ ਯਾਦ ਹੋ ਗਿਆ। ਚੰਗਾ, ਛੱਡ ਬਾਕੀ ਗੱਲਾਂ, ਇਹ ਦੱਸ ਉਹ ਕਿੰਨਾ ਵੱਡਾ ਹੋ ਗਿਆ ਹੈ ?"

ਹਰੀਸ਼ ਨੇ ਆਪਣੇ ਮੋਢੇ ਵੱਲ ਦੇਖ ਕੇ ਹੱਥ ਨਾਲ ਸਮਝਾਇਆ, "ਬਸ ਮੇਰੇ ਮੋਢੇ ਤਕ ਆਣ ਲੱਗ ਪਿਆ ਹੈ।"

"ਵੱਡਾ ਭਰਾ" ਰਮਾ ਝੁੰਜਲਾ ਗਈ ਕਿ ਕੀ ਕਰ ਰਿਹਾ ਹੈ, ਠੀਕ ਤਰ੍ਹਾਂ ਦੱਸ ਨਾ ?"

"ਨਹੀਂ ਤਾਈ ਮੈਂ ਤੈਨੂੰ ਸੱਚ ਦੱਸ ਰਿਹਾ ਹਾਂ। ਆਪਣੀ ਮਾਂ ਵਾਂਗ ਲੰਬਾ ਹੈ।" ਉਹ ਗੰਭੀਰ ਬਣਿਆ ਰਿਹਾ।

"ਸੁਣਿਐਂ ਤੇਰੀ ਵਹੁਟੀ ਬਹੁਤ ਲੰਬੀ ਹੈ।" ਤਾਈ ਨੇ ਸਚਮੁੱਚ ਉਤਸੁਕਤਾ ਨਾਲ ਪੁੱਛਿਆ।

"ਤੇਰੇ ਤੋਂ ਥੋੜ੍ਹੀ ਲੰਬੀ ਹੈ।"

"ਅਰੇ ਬਾਬਾ ! ਤੇਰੇ ਤੋਂ ਵੀ ਲੰਬੀ। ਔਰਤ ਹੈ ਜਾਂ ਚੀੜ੍ਹ ਦਾ ਰੁੱਖ। ਨਹੀਂ ਉਹ ਤੇਰੇ ਤੋਂ ਲੰਬੀ ਕਿਵੇਂ ਹੋ ਸਕਦੀ ਹੈ। ਅੱਛਾ, ਕਿੰਨੀ ਲੰਬੀ ਹੈ ਤੇਰੇ ਤੋਂ ? ਉਏ ਊਠ ਵਰਗਾ ਤਾਂ ਤੂੰ ਹੀ ਹੈਂ, ਤੇਰੇ ਤੋਂ ਲੰਬੀ ਔਰਤ ਤਾਂ ਵਲਾਇਤ ਵਿਚ ਵੀ ਨਹੀਂ ਹੋਵੇਗੀ।"

"ਵਲਾਇਤ ਵਿਚ ਨਹੀਂ ਹੁੰਦੀ ਤਾਈ, ਪਰ ਹੋਰ ਜਗ੍ਹਾ ਤੇ ਹੁੰਦੀ ਹੈ। ਹੁਣੇ ਇਕ ਕੁੜੀ ਚੀਨ ਤੋਂ ਆਈ ਸੀ ਵਾਲੀਬਾਲ ਖੇਡਣ। ਉਸਦਾ ਨਾਮ ਸੀ ਜੈਂਗ ਹੈਕਿਸਯਾ। ਉਹ ਜਾਣਦੀ ਹੈ ਕਿੰਨੇ ਫੁੱਟ ਦੀ ਸੀ ? ਸੱਤ ਫੁੱਟ ਦੀ। ਮੇਰੇ ਤੋਂ ਇਕ ਫੁੱਟ ਦੋ ਇੰਚ ਲੰਬੀ।"

"ਹੇ ਰੱਬ ਜੀ। ਕੁੜੀ ਸੀ ਜਾਂ ਦੈਂਤ। ਪਰ ਸਾਡੇ ਜ਼ਮਾਨੇ ਵਿਚ ਤਾਂ ਚੀਨੀ ਗਿੱਠੇ ਹੋਇਆ ਕਰਦੇ ਸਨ।"

"ਕਿਹੜੇ ਜ਼ਮਾਨੇ ਦੀ ਤੂੰ ਗੱਲ ਕਰ ਰਹੀ ਹੈਂ। ਅਫੀਮ-ਯੁੱਧ ਤੋਂ ਪਹਿਲਾਂ ਕੀ।"

"ਨਹੀਂ, ਜਦੋਂ ਤੇਰੀ ਮਾਂ ਦੀ ਮੌਤ ਹੋਈ ਸੀ, ਉਸ ਸਾਲ ਭਵਾਲੀ ਆਈ ਸੀ। ਇਹ ਰਮਾ ਤਿੰਨ ਸਾਲ ਦੀ ਸੀ। ਉਸੇ ਸਾਲ ਇਕ ਜੁੱਤੀਆਂ ਬਣਾਉਣ ਵਾਲੇ ਚੀਨੀ ਨੂੰ ਮੈਂ ਰਾਨੀਖੇਤ ਦੇ ਬਾਜ਼ਾਰ ਵਿਚ ਦੇਖਿਆ ਸੀ। ਉਹ ਤਾਂ ਗਿੱਠ ਜਿੱਡਾ ਲੱਗਦਾ ਸੀ।

"ਨਹੀਂ ਤਾਈ ਉਹ ਨਕਲੀ ਚੀਨੀ ਸੀ।" ਹਰੀਸ਼ ਨੇ ਗੰਭੀਰਤਾ ਕਾਇਮ ਰੱਖੀ,

"ਅਸਲੀ ਤਾਂ ਉਥੇ ਹੀ ਹੁੰਦੇ ਹਨ, ਆਪਣੇ ਦੇਸ਼ ਵਿਚ।"

"ਚੰਗਾ ਹੁੰਦੇ ਹੋਣਗੇ ਅਸਲੀ ਚੀਨੀ ਆਪਣੇ ਦੇਸ਼ ਵਿਚ, ਤੂੰ ਇਹ ਦੱਸ ਵਹੁਟੀ ਕਿੰਨੀ ਲੰਬੀ ਹੈ ?"

"ਸਬੀਰਾ ? ਬਸ ਜੋਂਗ ਤੋਂ ਇਕ ਫੁੱਟ ਛੋਟੀ ਹੈ ?"

"ਕੀ ਮਤਲਬ ?" ਤਾਈ ਨੇ ਸ਼ੱਕੀ ਲਹਿਜੇ ਵਿਚ ਪੁੱਛਿਆ।

"ਸਿੱਧੀ ਜਿਹੀ ਗੱਲ ਹੈ, ਜੋਂਗ ਮੇਰੇ ਤੋਂ ਇਕ ਫੁੱਟ ਦੋ ਇੰਚ ਲੰਬੀ ਹੈ ਤੇ ਸਬੀਰਾ ਜੋਂਗ ਤੋਂ ਇਕ ਫੁੱਟ ਛੋਟੀ !"

"ਯਾਰ ਤੇਰਾ ਵੀ ਜਵਾਬ ਨਹੀਂ।" ਸੁਰਿੰਦਰ ਹੱਸਦਾ ਹੱਸਦਾ ਦੋਹਰਾ ਹੋ ਗਿਆ।

"ਤਾਈ ਮੈਂ ਜਾ ਰਹੀ ਹਾਂ ਸੌਣ ਵਾਸਤੇ।" ਰਮਾ ਵਿਰੋਧ ਕਰਕੇ ਉਠ ਗਈ।

ਤਾਈ ਅਜੇ ਤਕ ਹਰੀਸ਼ ਦੀਆਂ ਗੱਲਾਂ ਦਾ ਅੰਦਾਜ਼ਾ ਨਹੀਂ ਲਾ ਸਕੀ ਸੀ, ਅਚਾਨਕ ਉਸਨੂੰ ਰਾਹ ਮਿਲ ਗਈ। ਬੋਲੀ, ਚੰਗਾ ਚਲ ਮੈਂ ਵੀ ਸੌਂ ਜਾਂਦੀ ਹਾਂ। ਇਹ ਹਰੀਸ਼ ਤਾਂ ਬੇਵਕੂਫਾਂ ਨੂੰ ਹੋਰ ਬੇਵਕੂਫ ਬਣਾਉਣ ਵਿਚ ਲੱਗਾ ਹੋਇਆ ਹੈ।"

"ਨਹੀਂ ਨਹੀਂ ਤਾਈ।" ਹਰੀਸ਼ ਨੇ ਬੈਠੀ ਹੋਈ ਤਾਈ ਨੂੰ ਫੜ ਲਿਆ, "ਬੈਠ-ਬੈਠ, ਠੀਕ ਤਰ੍ਹਾਂ ਦੱਸਦਾ ਹਾਂ।"

ਤਾਈ ਨੇ ਰਮਾ ਨੂੰ ਵੀ, ਜੋ ਜਾਣ ਦੀ ਸਿਰਫ ਧਮਕੀ ਹੀ ਦੇ ਰਹੀ ਸੀ, ਰੋਕ ਲਿਆ। "ਚੰਗਾ ਦੱਸ ਵਰੁਣ ਕਿੰਨਾ ਵੱਡਾ ਹੋ ਗਿਆ ਹੈ।"

"ਕਾਫੀ ਵੱਡਾ ਹੋ ਗਿਆ ਹੈ। ਸੁਰਿੰਦਰ ਭਰਾ ਦੇ ਛੋਟੇ ਪੁੱਤਰ ਤੋਂ ਕੁਝ ਲੰਬਾ ਹੀ ਹੋਵੇਗਾ।

"ਤੂੰ ਇਸ ਤਰ੍ਹਾਂ ਕਰ, ਹੁਣ ਆਉਣ ਵਾਲੀਆਂ ਗਰਮੀਆਂ ਵਿਚ ਉਸਨੂੰ ਇਥੇ ਲੈ ਆ। ਅਸੀਂ ਤਾਂ ਤੇਰੀ ਵਹੁਟੀ ਵੀ ਨਹੀਂ ਦੇਖੀ ਤੇ ਨਾ ਹੀ ਪੁੱਤਰ। ਲੋਕ ਕਹਿੰਦੇ ਹਨ ਅੰਗਰੇਜ਼ਾਂ ਵਰਗੀ ਹੈ।"

"ਤੇ ਮੈਂ। ਮੈਂ ਕੀ ਬਣ-ਮਾਣਸ ਵਰਗਾ ਹਾਂ ?" ਹਰੀਸ਼ ਨੇ ਵਿਚ ਹੀ ਟੋਕਿਆ।

"ਨਹੀਂ ਨਹੀਂ ! ਤੂੰ ਵੀ ਅੰਗਰੇਜ਼ਾਂ ਤੋਂ ਘੱਟ ਨਹੀਂ ਹੈਂ।" ਤਾਈ ਨੇ ਉਸ ਨੂੰ ਦਿਲਾਸਾ ਦਿੱਤਾ। "ਪਰ ਉਹ ਤਾਂ ਸੁਣਿਆ ਹੈ ਬਹੁਤ ਸੁੰਦਰ ਹੈ। ਤੇ ਰਮਾ ਕਹਿ ਰਹੀ ਸੀ ਉਹ ਹਿੰਦੀ ਵੀ ਨਹੀਂ ਜਾਣਦੀ।"

"ਹਾਂ ਤਾਈ ਇਹ ਜ਼ਰਾ ਗੜਬੜ ਵਾਲਾ ਮਾਮਲਾ ਹੈ। ਪਰ ਮੈਂ ਉਸਨੂੰ ਸਿਖਾ ਰਿਹਾ ਹਾਂ। ਹੁਣ ਉਹ ਇਸ ਤਰ੍ਹਾਂ ਬੋਲਣ ਲੱਗ ਪਈ ਹੈ। "ਹਮਾਰੇ ਕੂ ਖਾਨਾ ਖਾਨੇ ਕੂ ਮਾਂਗਤਾ ਹੈ !" ਇਕ ਅੱਧ ਸਾਲ ਵਿਚ ਪੂਰੀ ਤਰ੍ਹਾਂ ਸਿੱਖ ਜਾਏਗੀ, ਉਦੋਂ ਹੀ ਲਿਆਵਾਂਗਾ।"

"ਤੂੰ ਉਸ ਨੂੰ ਇਥੇ ਲੈ ਆ। ਇਕ-ਅੱਧ ਮਹੀਨਾ ਇਥੇ ਛੱਡ ਦੇਵੀਂ, ਮੈਂ ਸਿਖਾ ਦੇਵਾਂਗੀ।" ਆਪਣੀ ਭਾਸ਼ਾ ਤਾਂ ਆਉਣੀ ਹੀ ਚਾਹੀਦੀ ਹੈ ਨਾ।"

"ਅਰੇ ਬਾਪ ਰੇ ਤਾਈ, ਇਕ-ਅੱਧ ਮਹੀਨੇ ਵਿਚ ਤਾਂ ਉਹ ਵੀ ਚਿੜੀ ਹੀ ਬਣ ਜਾਏਗੀ !"

"ਹੱਟ, ਕਿਉਂ ਬਣੇਗੀ ਚਿੜੀ। ਤੂੰ ਉਸਨੂੰ ਇਨ੍ਹਾਂ ਗਰਮੀਆਂ ਵਿਚ ਲੈ ਆ ਬਸ।"

"ਅਰੇ ਤਾਈ। ਉਹ ਹੈ ਪਾਰਸੀ, ਕੀ ਕਹਿੰਦੇ ਨੇ ਮਲੇਛ। ਤੂੰ ਕਿਸੇ ਦੇ ਹੱਥ

ਦਾ ਛੂਹਿਆ ਖਾਣ ਵਾਲੀ ਨਹੀਂ, ਇਥੇ ਉਹ ਕਿਵੇਂ ਆਏਗੀ ਦੱਸ ?"

"ਜਦ ਪਾਰਸੀ ਹੋਏਗੀ—ਉਦੋਂ ਹੋਏਗੀ। ਹੁਣ ਤਾਂ ਉਹ ਸਾਡੀ ਨੂੰਹ ਹੈ। ਜਿਸ ਦਿਨ ਉਸਨੇ ਤੇਰੇ ਨਾਲ ਵਿਆਹ ਕੀਤਾ, ਅਗਨੀ ਦੇ ਸੱਤ ਫੇਰੇ ਲਏ, ਉਸੇ ਦਿਨ ਉਹ ਪਵਿੱਤਰ ਹੋ ਗਈ।

"ਸੱਤ ਫੇਰੇ ! ਅਰੇ ਕਿਸ ਉੱਲੂ ਦੇ ਪੱਠੇ ਨੇ ਲਏ ਹਨ—ਅਗਨੀ ਦੇ ਸੱਤ ਫੇਰੇ ਤਾਈ ! ਅਸੀਂ ਤਾਂ ਬਸ ਅਦਾਲਤ ਵਿਚ ਵਿਆਹ ਕੀਤਾ ਹੈ। ਇਸ ਲਈ ਉਹ ਪਵਿੱਤਰ ਤਾਂ ਹੋਈ ਹੀ ਨਹੀਂ।"

"ਪਰ ਹਿੰਦੂ ਤਾਂ ਹੈ ਨਾ। ਉਸਦਾ ਦੂਲ੍ਹਾ ਹਿੰਦੂ ਹੈ। ਔਰਤ ਦੀ ਜਾਤ ਤਾਂ ਉਸਦੇ ਆਦਮੀ ਨਾਲ ਹੀ ਮੰਨੀ ਜਾਂਦੀ ਹੈ।"

"ਦੇਖ ਤਾਈ, ਸੱਚੀ ਗੱਲ ਇਹ ਹੈ, ਮੈਂ ਉਸਨੂੰ ਇਥੇ ਇਸ ਲਈ ਨਾ ਤਾਂ ਅੱਜ ਤੱਕ ਲਿਆਇਆ ਹਾਂ ਤੇ ਨਾ ਹੀ ਲਿਆਵਾਂਗਾ।" ਉਹ ਸਚਮੁੱਚ ਗੰਭੀਰ ਹੋ ਗਿਆ।

"ਕਿਉਂ ?" ਤਾਈ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਗੜਬੜ ਹੋ ਗਈ। ਰਮਾ ਵੀ ਉਸਦੇ ਮੂੰਹ ਵੱਲ ਦੇਖਣ ਲੱਗ ਪਈ।

"ਇਕ ਵਾਰ ਵਿਆਹ ਤੋਂ ਕੁਝ ਵੀ ਦਿਨਾਂ ਬਾਅਦ ਪਿਤਾ ਜੀ ਨੇ ਮੈਨੂੰ ਲਿਖਿਆ ਕਿ ਤੂੰ ਨੂੰਹ ਨੂੰ ਲੈ ਕੇ ਆ ਜਾ। ਨੂੰਹ ਦਾ ਸ਼ੁਧੀਕਰਣ ਕਰ ਦੇਵਾਂਗੇ ਤੇ ਤੇਰਾ ਵਿਆਹ ਫਿਰ ਹਿੰਦੂ ਰੀਤੀ ਨਾਲ ਹੋ ਜਾਵੇਗਾ।"

"ਅਰੇ ਹਾਂ, ਇਕ ਵਾਰ ਉਹ ਇਸ ਤਰ੍ਹਾਂ ਕਹਿ ਰਹੇ ਸਨ। ਕੀ ਵਹੁਟੀ ਨਹੀਂ ਮੰਨੀ ? ਮੈਂ ਸੁਣਿਆ ਹੈ ਪਾਰਸੀ ਆਪਣੇ ਧਰਮ ਦੇ ਬੜੇ ਪੱਕੇ ਹੁੰਦੇ ਹਨ।" ਤਾਈ ਨੇ ਯਾਦ ਕਰਦਿਆਂ ਪੁੱਛਿਆ।

ਹਰੀਸ਼ ਥੋੜ੍ਹਾ ਮੁਸਕਰਾਇਆ ਫਿਰ ਬੋਲਿਆ, "ਕੌਣ ਆਪਣੇ ਧਰਮ ਦਾ ਪੱਕਾ ਨਹੀਂ ਹੈ ? ਤੂੰ ਨਹੀਂ ਹੈ ? ਪਿਤਾ ਜੀ ਨਹੀਂ ਸਨ ? ਸਬੀਰਾ ਦੇ ਮਾਂ-ਪਿਉ ਤਾਂ ਏਨੇ ਨਾਰਾਜ਼ ਨਹੀਂ ਹੋਏ ਸਨ—ਸਾਡੇ ਵਿਆਹ ਨਾਲ, ਜਿੰਨੇ ਪਿਤਾ ਜੀ। ਤੈਨੂੰ ਪਤਾ ਹੈ, ਕੋਈ ਵੀ ਆਦਮੀ ਪਾਰਸੀ ਨਹੀਂ ਬਣ ਸਕਦਾ। ਪਾਰਸੀ ਸਿਰਫ਼ ਪੈਦਾ ਹੁੰਦਾ ਹੈ ਇਹ ਪ੍ਰਥਾ ਹਜ਼ਾਰਾਂ ਸਾਲਾਂ ਤੋਂ ਚਲੀ ਆ ਰਹੀ ਹੈ। ਮੈਂ ਸਬੀਰਾ ਦੇ ਘਰ ਜਾਂਦਾ ਹਾਂ। ਉਸਦੇ ਮਾਂ-ਪਿਉ ਮੇਰਾ ਆਦਰ ਕਰਦੇ ਹਨ। ਅੱਜ ਤੋਂ ਨਹੀਂ ਉਸੇ ਦਿਨ ਤੋਂ ਜਿਸ ਦਿਨ ਤੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਮੈਂ ਤੇ ਸਬੀਰਾ ਵਿਆਹ ਕਰਨ ਵਾਲੇ ਹਾਂ। ਹਾਲਾਂਕਿ ਉਹ ਇਸ ਵਿਆਹ ਤੋਂ ਖ਼ੁਸ਼ ਨਹੀਂ ਸਨ। ਉਹ ਵੀ ਚਾਹੁੰਦੇ ਸਨ ਕਿ ਸਬੀਰਾ ਕਿਸੇ ਪਾਰਸੀ ਨਾਲ ਵਿਆਹ ਕਰੇ। ਪਰ ਉਨ੍ਹਾਂ ਨੇ ਇਹ ਗੱਲ ਮੇਰੇ ਸਾਮ੍ਹਣੇ ਕਦੀ ਜ਼ਾਹਰ ਨਹੀਂ ਹੋਣ ਦਿੱਤੀ। ਜੋ ਵੀ ਉਨ੍ਹਾਂ ਨੇ ਕਿਹਾ ਆਪਣੀ ਧੀ ਨੂੰ ਕਿਹਾ। ਸਾਡੇ ਵਾਂਗ ਨਹੀਂ ਕਿ ਲੋਕ ਆਏ ਹੀ ਨਾ ਹੋਣ।" ਉਹ ਥੋੜ੍ਹਾ ਰੁਕਿਆ।

ਤਾਈ ਤੇ ਰਮਾ ਚੁੱਪਚਾਪ ਨਜ਼ਰਾਂ ਨੀਵੀਆਂ ਕਰਕੇ ਬੈਠੀਆਂ ਰਹੀਆਂ। ਕਿਸੇ ਨਾ ਕਿਸੇ ਰੂਪ ਵਿਚ, ਹੋ ਇਹ ਰਿਹਾ ਸੀ ਕਿ ਪਿਤਾ ਜੀ ਦੇ ਸਾਰੇ ਕੀਤੇ ਕਰਾਏ ਦੀ ਜਵਾਬਦੇਹੀ ਰਮਾ ਦੇ ਸਿਰ ਉਤੇ ਪੈ ਰਹੀ ਸੀ।

"ਹੁਣ ਉਨ੍ਹਾਂ ਗੱਲਾਂ ਨੂੰ ਯਾਦ ਕਰਨ ਦਾ ਕੀ ਫ਼ਾਇਦਾ ?" ਰਮਾ ਨੇ ਥੋੜ੍ਹੀ ਦੱਬੀ ਆਵਾਜ਼ ਵਿਚ ਕਿਹਾ।

"ਨਹੀਂ, ਮੈਂ ਉਨ੍ਹਾਂ ਨੂੰ ਸਿਰਫ਼ ਯਾਦ ਕਰਨ ਲਈ ਨਹੀਂ ਯਾਦ ਕਰ ਰਿਹਾ ਸਗੋਂ ਤਾਈ ਨੂੰ ਸਥਿਤੀ ਸਪਸ਼ਟ ਕਰ ਰਿਹਾ ਹਾਂ। ਮੇਰਾ ਯਕੀਨ ਹੈ ਕਿ ਔਰਤਾਂ ਜ਼ਿਆਦਾ ਗ੍ਰਹਿਣ ਕਰਨ ਯੋਗ ਹੁੰਦੀਆਂ ਹਨ। ਜਦੋਂ ਮੈਂ ਸਬੀਰਾ ਨੂੰ ਪਿਤਾ ਜੀ ਦੇ ਪ੍ਰਸਤਾਵ ਬਾਰੇ ਦੱਸਿਆ ਤਾਂ ਉਹ ਤਿਆਰ ਹੋ ਗਈ। ਮੈਨੂੰ ਹੈਰਾਨੀ ਹੋਈ। ਉਸਨੂੰ ਜਰਾ ਵੀ ਅਜੀਬ ਨਹੀਂ ਲੱਗਾ। ਕਹਿਣ ਲੱਗੀ, "ਬੁੱਢਿਆਂ ਦੀਆਂ ਆਪਣੀਆਂ ਲੋੜਾਂ ਹੁੰਦੀਆਂ ਹਨ। ਉਨ੍ਹਾਂ ਨੂੰ ਆਪਣੀ ਕਰਨ ਦਿਓ। ਉਨ੍ਹਾਂ ਦਾ ਗੁੱਸਾ ਉਤਰ ਜਾਏਗਾ।"

"ਫਿਰ ਕੀ ਗੱਲ ਸੀ ?" ਤਾਈ ਨੇ ਹੈਰਾਨੀ ਨਾਲ ਪੁੱਛਿਆ।

"ਮੈਂ ਹਿੰਦੂ ਧਰਮ ਦਾ ਠੇਕਾ ਨਹੀਂ ਲਿਆ ਹੋਇਆ ਤਾਈ। ਮੈਂ ਸਬੀਰਾ ਨਾਂ ਦੀ ਕੁੜੀ ਨਾਲ ਵਿਆਹ ਕੀਤਾ ਹੈ ਉਸਦੇ ਧਰਮ ਨਾਲ ਨਹੀਂ। ਇਸੇ ਤਰ੍ਹਾਂ ਸਬੀਰਾ ਨੇ ਹਰੀਸ਼ ਸਿੰਘ ਅਧਿਕਾਰੀ ਨਾਲ ਵਿਆਹ ਕੀਤਾ ਹੈ ਉਸਦੇ ਧਰਮ ਨਾਲ ਨਹੀਂ। ਮੈਂ ਧਰਮ ਨੂੰ ਨਹੀਂ ਮੰਨਦਾ। ਪਰ ਤੂੰ ਕੀ ਸੋਚਦੀ ਹੈਂ ਜੇ ਉਸਦੇ ਪਰਿਵਾਰ ਵਾਲੇ ਇਕ ਮਿੰਟ ਲਈ ਵੀ ਇਹ ਕਹਿੰਦੇ ਕਿ ਜੇ ਤੂੰ ਸਬੀਰਾ ਨਾਲ ਵਿਆਹ ਕਰਨਾ ਹੈ ਤਾਂ ਪਾਰਸੀ ਹੋ ਜਾ, ਮੈਂ ਮੰਨ ਲੈਂਦਾ ?"

ਰਮਾ ਨੂੰ ਲੱਗਾ ਵੱਡਾ ਭਰਾ ਬਿਲਕੁਲ ਠੀਕ ਕਹਿ ਰਿਹਾ ਹੈ। ਉਦੋਂ ਸਬੀਰਾ ਨੂੰ ਕੋਈ ਹੋਰ ਆਦਮੀ ਲੱਭਣਾ ਪੈਂਦਾ। ਅਸਲ ਵਿਚ ਉਸਦੀ ਇਹ ਆਦਤ ਹੀ ਉਸਨੂੰ ਵਾਰ-ਵਾਰ ਪਿਤਾ ਜੀ ਨਾਲ ਭਿੜਾਉਂਦੀ ਰਹੀ ਹੈ, ਇਸ ਵਿਚ ਸ਼ੱਕ ਨਹੀਂ ਸੀ।

"ਇਸ ਲਈ ਮੈਂ ਪਿਤਾ ਜੀ ਦੀ ਗੱਲ ਮੰਨਣ ਤੋਂ ਇਨਕਾਰ ਕਰ ਦਿੱਤਾ। ਜੋ ਗੱਲ ਮੈਂ ਆਪ ਨਹੀਂ ਕਰਾਂਗਾ ਉਸਦੇ ਲਈ ਦੂਜਿਆਂ ਨੂੰ ਕਿਵੇਂ ਮਜਬੂਰ ਕਰ ਸਕਦਾ ਹਾਂ ?"

"ਇਸਦੇ ਇਲਾਵਾ ਸਭ ਤੋਂ ਵੱਡੀ ਗੱਲ ਤਾਈ ਇਹ ਹੈ ਕਿ ਸਬੀਰਾ ਇਸ ਲਈ ਹਿੰਦੂ ਬਣਨ ਨਾਲ ਜਾਂ ਹਿੰਦੂ ਰੀਤਾਂ ਨਾਲ ਵਿਆਹ ਕਰਨ ਨੂੰ ਤਿਆਰ ਨਹੀਂ ਸੀ ਕਿ ਰਾਤੋ-ਰਾਤ ਉਸਨੂੰ ਇਲਹਾਮ ਹੋ ਗਿਆ ਸੀ ਕਿ ਹਿੰਦੂ ਧਰਮ ਬਿਹਤਰ ਹੈ। ਉਹ ਤਾਂ ਸਿਰਫ ਪਿਉ-ਪੁੱਤਰ ਦੇ ਸੰਬੰਧਾਂ ਨੂੰ ਕਿਸੇ ਵੀ ਕੀਮਤ ਤੇ ਬਣਾਈ ਰੱਖਣਾ ਚਾਹੁੰਦੀ ਸੀ।"

"ਇਸ ਵਿਚ ਕੀ ਬੁਰਾਈ ਸੀ ?" ਰਮਾ ਬੋਲੀ।

"ਬੁਰਾਈ। ਕੋਈ ਸੰਬੰਧ ਇਹੋ ਜਿਹਾ ਨਹੀਂ ਹੁੰਦਾ ਕਿ ਉਸਨੂੰ ਕਿਸੇ ਵੀ ਕੀਮਤ ਉੱਤੇ ਬਚਾਈ ਰੱਖਿਆ ਜਾਵੇ। ਸੰਬੰਧ ਦੁਤਰਫ਼ਾ ਹੁੰਦੇ ਹਨ। ਇਕ ਝੂਠ ਨੂੰ ਬਣਾਈ ਰੱਖਣ ਦੇ ਲਈ ਦੂਜੇ ਝੂਠ ਦਾ ਸਹਾਰਾ ਕਿਵੇਂ ਲਿਆ ਜਾ ਸਕਦਾ ਹੈ। ਇਸ ਸਭ ਦਾ ਨਤੀਜਾ ਕੀ ਹੋਵੇਗਾ ? ਝੂਠ ਦੇ ਕੋਹੜ ਨੂੰ ਪਨਪਣ ਦੇਣਾ। ਇਕ ਅਡੰਬਰ ਨੂੰ ਬਣਾਈ ਰੱਖਣ ਲਈ ਦੂਜਾ ਅਡੰਬਰ।"

"ਤੂੰ ਕਿਸ ਝੂਠ ਦੀ ਗੱਲ ਕਰ ਰਿਹੈਂ ?" ਰਮਾ ਨੇ ਕੁਝ ਸਖ਼ਤ ਆਵਾਜ਼ ਵਿਚ ਪੁੱਛਿਆ।

"ਪਿਤਾ ਜੀ ਦੇ ਝੂਠ- ਅਹੰਕਾਰ ਦਾ ਆਪਣੇ ਸੂਰਜਬੰਸੀ ਹੋਣ ਦਾ, ਹਿੰਦੂ ਦੀ

ਮਹਾਨਤਾ ਦਾ, ਤੇ ਸਬੀਰਾ ਦੇ ਹਿੰਦੂ ਬਣਨ ਦਾ ਝੂਠ, ਨਕਲੀ ਉਦਾਰਤਾ ਦਾ ਝੂਠ, ਹੋਰ ਕਿਹੜਾ ਝੂਠ ? ਡਾਂਟ ਯੂ ਥਿੰਕ ਦੈਟ ਵੁਡ ਹੈਵ ਬੀਨ ਦਿ ਗ੍ਰੇਟੇਸਟ ਡਿਸ ਸਰਵਿਸ ਟੂ ਦਿ ਰਿਲੀਜਨ ਐਂਡ ਮੈਨ ਇਜ਼ ਸਚ ?"

ਰਮਾ ਉਸਦਾ ਮੂੰਹ ਹੀ ਦੇਖਦੀ ਰਹਿ ਗਈ।

"ਤੇ ਤਾਈ," ਉਹ ਫਿਰ ਬੋਲਿਆ, "ਹੁਣ ਤੂੰ ਕਹਿ ਰਹੀ ਹੈਂ ਤੂੰ ਉਸਨੂੰ ਹਿੰਦੂ ਬਣਾ ਦੇਵੇਂਗੀ ਜਾਂ ਉਹ ਹਿੰਦੂ ਬਣ ਗਈ ਹੈ, ਤਾਂ ਕੀ ਹੋਵੇਗਾ ? ਸਾਡਾ ਦੋਹਾਂ ਦਾ ਤਲਾਕ ਹੋ ਜਾਏਗਾ, ਸਮਝੀ !"

"ਚੰਗਾ ਬਾਬਾ ਠੀਕ ਹੈ। ਮੇਰੀ ਸਮਝ ਵਿਚ ਤਾਂ ਤੇਰੀਆਂ ਗੱਲਾਂ ਆਉਂਦੀਆਂ ਨਹੀਂ। ਤੂੰ ਉਸਨੂੰ ਜਿਵੇਂ ਹੈ—ਉਂਜ ਹੀ ਲੈ ਆ, ਅਸੀਂ ਕੁਝ ਨਹੀਂ ਕਹਾਂਗੇ।" ਤਾਈ ਨੇ ਹਥਿਆਰ ਸੁੱਟ ਦਿੱਤੇ, "ਤੇਰੀ ਪਤਨੀ ਹੈ ਨਾ। ਬਸ ਕਾਫੀ ਹੈ।"

"ਇਸ ਦੀਆਂ ਗੱਲਾਂ ਤਾਂ ਤਾਈ ਵੱਡਿਆਂ-ਵੱਡਿਆਂ ਦੀ ਸਮਝ ਵਿਚ ਨਹੀਂ ਆਉਂਦੀਆਂ। ਤੇਰੀ ਸਾਡੀ ਤਾਂ ਔਕਾਤ ਹੀ ਕੀ ਹੈ ?" ਰਮਾ ਨੇ ਤਾਅਨੇ ਵਾਲੇ ਅੰਦਾਜ਼ ਵਿਚ ਕਿਹਾ।

"ਤੂੰ ਠੀਕ ਕਹਿ ਰਹੀ ਏਂ। ਜਦ ਤੇਰੇ ਪਿਤਾ ਇਸ ਤੋਂ ਹਾਰ ਗਏ ਤਾਂ ਫਿਰ ਅਸੀਂ ਕਿਸ ਖੇਤ ਦੀ ਮੂਲੀ ਹਾਂ।"

ਉਹ ਸਿਰਫ਼ ਮੁਸਕਰਾਇਆ—ਇਕ ਥੱਕੀ ਜਿਹੀ ਮੁਸਕਰਾਹਟ। ਜਿਸਦਾ ਕੁਝ ਵੀ ਤੇ ਕੁਝ ਨਹੀਂ ਵੀ ਅਰਥ ਹੋ ਸਕਦਾ ਸੀ।

## 11. ਪੰਜਵਾਂ ਦਿਨ

ਸਵੇਰੇ ਰਮਾ ਨੂੰ ਉੱਠਣ ਵਿਚ ਦੇਰ ਹੋ ਗਈ। ਜੰਗਲ ਪਾਣੀ ਜਾਣ ਵਾਲੇ ਤਿਆਰ ਹੋ ਚੁੱਕੇ ਸਨ। ਛੇਤੀ ਨਾਲ ਦੰਦ ਸਾਫ਼ ਕਰਕੇ ਉਹ ਵੀ ਤਿਆਰ ਹੋ ਗਈ।

ਚਲਣ ਵੇਲੇ ਯਾਦ ਆਇਆ, "ਹਰੀਸ਼ ਭਰਾ ਕਿੱਥੇ ਹੈ ?"

"ਉਹ ਤਾਂ ਚਲਾ ਗਿਆ ਸਵੇਰੇ ਹੀ।" ਤਾਈ ਮੁਸਕਰਾਈ।

"ਇਕੱਲਾ ?"

"ਹਾਂ ਇਕੱਲਾ ਹੀ ਸੀ।"

"ਅਜੀਬ ਆਦਮੀ ਹੈ, ਪਤਾ ਨਹੀ ਕਿੱਥੇ-ਕਿੱਥੇ ਭਟਕੇਗਾ।" ਰਮਾ ਦੀ ਆਵਾਜ਼ ਵਿਚ ਚਿੰਤਾ ਸੀ, "ਕੀ ਖਾਏਗਾ, ਕੀ ਪੀਏਗਾ ?"

"ਉਚਕਕ ਜੋਗਿ ਫਟਕੋ ਛਾਲ, ਜਥਕੈਂ ਜਾਲ ਉਥਕੈ ਖਾਲ" (ਉਚੱਕਿਆਂ ਤੇ ਜੋਗੀਆਂ ਦਾ ਕੀ ਹੈ, ਜਿਥੇ ਬਾਘ ਜਾਂ ਮਿਰਗ ਦੀ ਖੱਲ ਦਾ ਚਮੜਾ ਪਾ ਕੇ ਪਹੁੰਚਣਗੇ ਉਥੇ ਹੀ ਖਾ ਲੈਣਗੇ।) ਤਾਈ ਹੱਸੀ, "ਉਹੀ ਕਹਾਵਤ ਹੋਈ ਨਾਂ ਫਿਰ।" ਰਮਾ ਦੀ ਸਕਲ ਦੇਖ ਕੇ ਫਿਰ ਛੇਤੀ ਛੇਤੀ ਕਹਿਣ ਲੱਗੀ, "ਪਾਰਵਤੀ ਨੇ ਉਸਦੇ ਲਈ ਥਰਮਸ

ਵਿਚ ਚਾਹ ਭਰ ਦਿੱਤੀ ਸੀ। ਰੋਟੀ ਵੀ ਨਾਲ ਬੰਨ੍ਹ ਕੇ ਲੈ ਗਿਆ ਹੈ।"

"ਪਰ ...," ਰਮਾ ਕੁਝ ਕਹਿੰਦਿਆਂ ਕਹਿੰਦਿਆਂ ਚੁੱਪ ਹੋ ਗਈ।

"ਤੂੰ ਚਿੰਤਾ ਨਾ ਕਰ ਕਿਸੇ ਨੂੰ ਦਿਨ ਵੇਲੇ ਭੇਜ ਦੇਵਾਂਗੇ। ਪਾਰਵਤੀ ਆਪਣੇ ਘਰ ਜਾਏਗੀ ਹੀ, ਉਹ ਵੀ ਪਤਾ ਕਰ ਲਵੇਗੀ।"

ਰਮਾ ਨੂੰ ਕੁਝ ਹੌਸਲਾ ਹੋਇਆ। ਉਸਨੂੰ ਇਕ ਹੋਰ ਗੱਲ ਸੁੱਝੀ। ਦੁਪਹਿਰ ਨੂੰ ਉਹ ਵੀ ਕਿਉਂ ਨਾ ਪਾਰਵਤੀ ਦੇ ਨਾਲ ਚਲੀ ਜਾਵੇ। ਇਸੇ ਬਹਾਨੇ ਉਸਦਾ ਪਿੰਡ ਵੀ ਦੇਖ ਲਵੇਗੀ ਜਿਸ ਦੇ ਬਾਰੇ ਕੱਲ੍ਹ ਏਨੀਆਂ ਗੱਲਾਂ ਹੋ ਰਹੀਆਂ ਸਨ ਤੇ ਨਾਲ ਇਹ ਵੀ ਪਤਾ ਲਗ ਜਾਏਗਾ ਇਹ ਆਦਮੀ ਸਾਰਾ ਦਿਨ ਕਰਦਾ ਕੀ ਹੈ।

ਪਰ ਨਦੀ ਤੋਂ ਵਾਪਸ ਮੁੜਦਿਆਂ ਤਕ ਰਮਾ ਬਹੁਤ ਥੱਕ ਗਈ। ਪਾਰਵਤੀ ਉਸਦੀ ਉਡੀਕ ਕਰ ਰਹੀ ਸੀ। ਪਹਿਲਾਂ ਸੋਚਿਆ ਰੋਟੀ ਖਾ ਕੇ ਚਲਾਂਗੇ ਪਰ ਰੋਟੀ ਖਾਣ ਤਕ ਉਸਦੀ ਹਿੰਮਤ ਜਵਾਬ ਦੇ ਗਈ। ਮੌਸਮ ਲਗਾਤਾਰ ਠੰਢਾ ਹੀ ਚਲ ਰਿਹਾ ਸੀ। ਸਵੇਰ ਦੀ ਧੁੰਦ ਸੰਘਣੇ ਬੱਦਲਾਂ ਦੇ ਰੂਪ ਵਿਚ ਹੁਣ ਉਪਰ ਤਕ ਛਾ ਗਈ ਸੀ। ਇਸਦੇ ਬਾਵਜੂਦ ਜਗ੍ਹਾ-ਜਗ੍ਹਾ ਧੁੰਦ ਦੇ ਕੁਝ ਭਟਕੇ ਟੁੱਕੜੇ ਰੁੱਖਾਂ ਤੇ ਪਹਾੜਾਂ ਨਾਲ ਇਸ ਤਰ੍ਹਾਂ ਉਲਝੇ ਪਏ ਸਨ ਜਿਵੇਂ ਬਰੀਕ ਮਖਮਲੀ ਕੱਪੜੇ ਦੇ ਥਾਨ ਦੇ ਥਾਨ ਕਿਸੇ ਨੇ ਖੇਡ-ਖੇਡ ਵਿਚ ਉਡਾ ਦਿੱਤੇ ਹੋਣ। ਕੁਝ ਦੇਰ ਲਈ ਧੁੱਪ ਨਿਕਲੀ ਵੀ ਪਰ ਇਸ ਤਰ੍ਹਾਂ ਜਿਵੇਂ ਮੰਤਰੀ ਲੋਕ ਮੂੰਹ ਦਿਖਾਉਣ ਲਈ ਆਉਂਦੇ ਹਨ। ਬਾਕੀ ਸਾਰੇ ਦਿਨ ਲਈ ਹੁਣ ਸੂਰਜ ਦੇ ਦਰਸ਼ਨ ਸੰਭਵ ਨਹੀਂ ਲੱਗ ਰਹੇ ਸਨ।

ਪਾਰਵਤੀ ਨੇ ਜਦੋਂ ਕਿਹਾ—"ਚਲੋ ਦੀਦੀ", ਤਾਂ ਐਨ ਮੌਕੇ ਉਤੇ ਉਹ ਟਾਲ ਗਈ। "ਨਹੀਂ, ਮੇਰੀ ਤਬੀਅਤ ਠੀਕ ਨਹੀਂ ਹੈ ਫਿਰ ਕਿਸੇ ਦਿਨ ਚਲਾਂਗੀ। ਉਂਝ ਵੀ ਵੱਡੇ ਭਰਾ ਦਾ ਕੁਝ ਪਤਾ ਨਹੀਂ। ਅਸੀਂ ਮਰਦੇ-ਖੱਪਦੇ ਪਹੁੰਚੀਏ ਤਾਂ ਉਹ ਡਾਂਟਣ ਲੱਗ ਪਏ। ਕੱਲ੍ਹ ਰਾਤ ਕਿਸ ਤਰ੍ਹਾਂ ਕੀਤਾ ਸੀ ?"

"ਨਹੀਂ ਨਹੀਂ। ਇਸ ਤਰ੍ਹਾਂ ਕਿਉਂ ਕਰਨਗੇ।" ਪਾਰਵਤੀ ਨੇ ਕਿਹਾ।

"ਤੈਨੂੰ ਨਹੀਂ ਪਤਾ। ਬੜਾ 'ਅਨ ਪ੍ਰੈਡਿਕਟੇਬਲ" ਹੈ। ਪਤਾ ਨਹੀਂ ਕਿਸ ਵੇਲੇ ਕੀ ਕਹਿ ਦੇਵੇ।"

ਤੇ ਇਸ ਤਰ੍ਹਾਂ ਪਾਰਵਤੀ ਨੂੰ ਇਕੱਲੇ ਹੀ ਵਾਪਸ ਜਾਣਾ ਪਿਆ। ਹਾਂ, ਚਲਦੇ-ਚਲਦੇ ਰਮਾ ਨੇ ਉਸਨੂੰ ਕਈ ਹਿਦਾਇਤਾਂ ਨਾਲ ਲੱਦ ਦਿੱਤਾ, ਜਿਸ ਵਿਚ ਸਭ ਤੋਂ ਮਹੱਤਵਪੂਰਣ ਇਹ ਸੀ ਕਿ ਤੂੰ ਕਿਸੇ ਤਰ੍ਹਾਂ ਉਸ ਨੂੰ ਹਨੇਰਾ ਹੋਣ ਤੋਂ ਪਹਿਲਾਂ ਹੀ ਭੇਜ ਦੇਣਾ।

ਬਾਹਰ ਦੀ ਠੰਢ ਤੇ ਆਰਾਮਦਾਇਕ ਬਿਸਤਰ ਦੇ ਬਾਵਜੂਦ ਉਹ ਜ਼ਿਆਦਾ ਦੇਰ ਤਕ ਸੌਂ ਨਹੀਂ ਸਕੀ। ਅਜੇ ਸੋਚ ਹੀ ਰਹੀ ਸੀ ਕਿ ਕੀ ਕਰੇ ਏਨੇ ਨੂੰ ਤਾਈ ਦੀ ਆਵਾਜ਼ ਸੁਣਾਈ ਦਿੱਤੀ, "ਰਮਾ ਚਾਹ ਪੀ ਲੈ।"

"ਕਿਥੇ ਹੈਂ ?"

"ਉਧਰ। ਸਭ ਉਥੇ ਬੈਠੇ ਹਨ, ਤੂੰ ਵੀ ਆ ਜਾ। ਜਾਂ ਇਥੇ ਹੀ ਦੇ ਦੇਵਾਂ।"

"ਨਹੀਂ ਆਉਂਦੀ ਹਾਂ।" ਕਹਿ ਕੇ ਰਮਾ ਛੇਤੀ ਛੇਤੀ ਮੂੰਹ ਉਤੇ ਛਿੱਟੇ ਮਾਰ ਕੇ ਨਾਲ ਦੇ ਕਮਰੇ ਵਿਚ ਆ ਗਈ।

ਅੰਗੀਠੀ ਬਹੁਤ ਤੇਜ਼ ਬਲ ਰਹੀ ਸੀ। ਸ਼ਾਇਦ ਕਮਰੇ ਵਿਚ ਥੋੜ੍ਹਾ ਧੂੰਆਂ ਵੀ ਸੀ ਜਿਸ ਨਾਲ ਚੀੜ੍ਹ ਦੀ ਹਲਕੀ-ਹਲਕੀ ਗੰਧ ਫੈਲੀ ਹੋਈ ਸੀ।

"ਅੱਜ ਠੰਢ ਕੁਝ ਜ਼ਿਆਦਾ ਹੈ।" ਕਿਸੇ ਨੇ ਉਸ ਨੂੰ ਦੇਖ ਕੇ ਕਿਹਾ।

"ਵੱਡਾ ਭਰਾ ਆਇਆ ?" ਉਸਨੇ ਘੜੀ ਦੇਖ ਕੇ ਪੁੱਛਿਆ। ਅਜੇ ਸਿਰਫ਼ ਸਾਢੇ ਚਾਰ ਵਜੇ ਹਨ। ਭਾਵੇਂ ਧੁੱਪ ਨਹੀਂ ਸੀ ਪਰ ਦੁਪਹਿਰ ਵਰਗੇ ਸੰਘਣੇ ਬੱਦਲ ਵੀ ਨਹੀਂ ਸਨ।

"ਅਜੇ ਤਾਂ ਸਮਾਂ ਹੈ।" ਤਾਈ ਨੇ ਰਮਾ ਦੀ ਘਬਰਾਹਟ ਘੱਟ ਕਰਨ ਲਈ ਕਿਹਾ।

ਉਹ ਚੁੱਪ ਕਰਕੇ ਕੁਝ ਦੇਰ ਪਿੱਤਲ ਦੇ ਗਲਾਸ ਨੂੰ ਆਪਣੇ ਦੋਹਾਂ ਹੱਥਾਂ ਦੇ ਵਿਚ ਇਸ ਤਰ੍ਹਾਂ ਘੁਮਾਉਂਦੀ ਰਹੀ ਜਿਵੇਂ ਮਧਾਣੀ। ਫਿਰ ਹੌਲੀ ਹੌਲੀ ਚਾਹ ਪੀਣ ਲੱਗ ਪਈ। ਉਸਨੂੰ ਲੱਗਾ ਵੱਡੇ ਭਰਾ ਦੇ ਬਾਰੇ ਸੋਚਣਾ ਬੇਕਾਰ ਹੈ ਅਤੇ ਗ਼ਲਤ ਵੀ। ਉਹ ਖ਼ੁਦ ਜ਼ਿੰਮੇਵਾਰ ਆਦਮੀ ਹੈ ਤੇ ਮੇਰੇ ਤੋਂ ਜ਼ਿਆਦਾ ਪਹਾੜਾਂ ਬਾਰੇ ਜਾਣਕਾਰੀ ਰੱਖਦਾ ਹੈ।

ਗੱਲ ਕਰਨ ਵਿਚ ਉਸ ਦਾ ਦਿਲ ਨਹੀਂ ਲੱਗ ਰਿਹਾ ਸੀ। ਇਕ ਅਜੀਬ ਕਿਸਮ ਦੀ ਬੇਚੈਨੀ ਨੇ ਉਸਨੂੰ ਘੇਰ ਲਿਆ ਸੀ। ਫਿਰ ਗੱਲ ਦੀ ਵੀ ਕੋਈ ਤੁਕ ਹੋਵੇ, ਉਹੀ ਪ੍ਰਿੰਸੀਪਲ ਸਾਹਿਬ ਤਾਂ ਮਹਾਨ ਸਨ, ਉਨ੍ਹਾਂ ਨੇ ਇਹ ਕੀਤਾ ਉਹ ਕੀਤਾ। ਪਤਾ ਨਹੀਂ ਕੌਣ-ਕੌਣ ਆ ਕੇ ਇਕੱਠੇ ਹੋ ਗਏ ਸਨ ਤੇ ਉਹੀ ਘਸੀਆਂ-ਪਿਟੀਆਂ ਤੋਤੇ ਵਾਂਗ ਰਟੀਆਂ ਗੱਲਾਂ ਕਰੀ ਜਾ ਰਹੇ ਸਨ। ਹੁਣ ਉਸਨੂੰ ਮਹਿਸੂਸ ਹੋਇਆ ਕਿ ਮਰੇ ਹੋਏ ਆਦਮੀ ਦੇ ਲਈ ਰੋਈ ਜਾਣਾ ਕਿੰਨਾ ਮੁਸ਼ਕਲ ਤੇ ਬੇਹੂਦਾ ਕੰਮ ਹੈ।

"ਹੁਣੇ ਆਉਂਦੀ ਹਾਂ।" ਕਹਿ ਕੇ ਉਹ ਉੱਠੀ ਤੇ ਅੰਦਰ ਦੀ ਘੁਟਨ ਤੋਂ ਬਚਣ ਲਈ ਬਾਹਰ ਆ ਗਈ।

ਪੱਛਮ ਵੱਲ ਆਕਾਸ਼ ਥੋੜ੍ਹਾ ਸਾਫ਼ ਹੋ ਗਿਆ ਸੀ। ਬੱਦਲਾਂ ਦੇ ਕੁਝ ਚਮਕਦਾਰ ਟੁਕੜੇ ਆਪਣੀਆਂ ਪਰੀਆਂ ਵਰਗੀਆਂ ਨੌਰੰਗੀ ਤੇ ਬੈਂਗਣੀ ਫ਼ਰਾਕਾਂ ਵਿਚ ਬੱਚਿਆਂ ਵਾਂਗ ਨੱਚ ਰਹੇ ਸਨ। ਕਿੱਧਰੇ ਕਿੱਧਰੇ ਕੋਈ ਚੋਟੀ ਧੁੱਪ ਵਿਚ ਚਮਕ ਰਹੀ ਸੀ -- ਬਰਛੇ ਵਾਂਗ। ਆਪਣੀ ਉਦਾਸੀ ਤੇ ਬੇਚੈਨੀ ਦੇ ਬਾਵਜੂਦ ਉਸਨੂੰ ਲੱਗਾ ਪ੍ਰਕਿਰਤੀ ਬਹੁਤ ਸੁੰਦਰ ਹੈ। ਉਹ ਉਵੇਂ ਹੀ ਬਚਪਨ ਵਿਚ ਸਿੱਖਿਆ ਇਕ ਪਹਾੜੀ ਗੀਤ ਗਾਉਣ ਲੱਗ ਪਈ :

*'ਏ ਸੰਜਯਾ ਝੁਕਿ ਗੇਛਾ[1] ਭਗਵਾਨਾ, ਨੀਲ ਕੰਠਾ ਹਿੰਵਾਲਾ[2]।*
*ਏ ਸੰਜਯਾ ਝੁਕਿ ਗੇਛ ਹੋ ਰਾਮਾ, ਅਗਾਸ ਰੇ ਪਤਾਲਾ।*
*ਏ ਸੰਜਯਾ ਝੁਕਿ ਗੇਛ ਹੋ ਭਗਵਾਨਾ, ਨੌ ਖੰਡਾ ਧਰਤੀ ਮਾਂਝਾ[3]।*
*ਨੌ ਖੰਡਾ ਧਰਤੀ ਹੋ ਰਾਮਾ, ਤੀਨਾ ਹੋ ਰੇ ਲੋਕਾ।*
*ਕੇ[4] ਸੰਜਯਾ ਝੁਕਿ ਗੇਛ ਹੋ ਰਾਮਾ, ਯੋ ਰੰਗੀਲੋ ਬੈਰਾਟਾ[5]*
*ਕੇ ਸੰਜਯਾ ਝੁਕਿ ਗੇਛ ਹੋ ਭਗਵਾਨਾ, ਪੰਚੂਲੀ ਕਾ ਧੁਰਾ[6] ...*

1. ਹੈ 2. ਹਿਮਾਲਾ 3. ਵਿੱਚ, 4 ਕਿ 5 ਇਕ ਇਲਾਕੇ ਦਾ ਨਾਂ 6 ਚੋਟੀ।

ਪਤਾ ਨਹੀਂ ਕਦੋਂ ਤਕ ਉਹ ਪੱਛਮ ਵੱਲ ਦੇਖਦੀ ਹੋਈ ਗੁਣਗੁਣਾਉਂਦੀ ਰਹੀ ਤੇ ਦਿਨ ਪਲ-ਪਲ ਕਰਕੇ ਬੀਤਦਾ ਰਿਹਾ। ਬੱਦਲ ਹੌਲੀ ਹੌਲੀ ਆਪਣਾ ਰੰਗ ਬਦਲ ਰਹੇ ਸਨ। ਰੌਸ਼ਨੀਆਂ ਫਿੱਕੀਆਂ ਪੈ ਰਹੀਆਂ ਸਨ। ਅੱਜ ਦਾ ਕੰਮ ਖ਼ਤਮ ਹੋਣ ਵਾਲਾ ਸੀ।

"ਕਿੰਨੀ ਖ਼ੂਬਸੂਰਤ ਸ਼ਾਮ ਹੈ ਇਹ।" ਹਰੀਸ਼ ਦੀ ਆਵਾਜ਼ ਨੇ ਉਸ ਨੂੰ ਚੌਂਕਾ ਦਿੱਤਾ, "ਇਸ ਨੂੰ ਕਿਸੇ ਤਰ੍ਹਾਂ ਸੰਜੋਇਆ ਨਹੀਂ ਜਾ ਸਕਦਾ, ਮੇਰਾ ਮਤਲਬ ਹੈ ਕਿਸੇ ਇਕ ਚਿੱਤਰ ਜਾਂ ਫੋਟੋਗ੍ਰਾਫ ਵਿਚ। ਕੋਈ ਕੈਮਰਾ, ਕੋਈ ਚਿੱਤਰਕਾਰ ਭਾਵੇਂ ਉਹ ਪੌਲ ਗੋਗਾ ਹੀ ਕਿਉਂ ਨਾ ਹੋਵੇ, ਇਸਨੂੰ ਨਹੀਂ ਸਮੇਟ ਸਕਦਾ। ਸ਼ਾਇਦ ਪ੍ਰਕਿਰਤੀ ਦੀ ਨਕਲ ਕਰਨਾ ਪ੍ਰਕਿਰਤੀ ਦਾ ਅਪਮਾਨ ਹੈ।"

ਉਹ ਚੁੱਪ ਕਰਕੇ ਸੁਣ ਰਹੀ ਸੀ। ਉਹ ਸਾਹ ਲੈਣ ਲਈ ਥੋੜ੍ਹਾ ਰੁਕਿਆ। ਫਿਰ ਬੋਲਿਆ, "ਮੈਂ ਪਹਿਲਾਂ ਇਸਦੀਆਂ ਕੁਝ ਤਸਵੀਰਾਂ ਲੈਣਾ ਚਾਹੁੰਦਾ ਸੀ ਫਿਰ ਇੱਛਾ ਨਹੀਂ ਹੋਈ ..." ਕੈਮਰਾ ਅਜੇ ਵੀ ਉਸਦੇ ਗਲੇ ਵਿਚ ਲਮਕ ਰਿਹਾ ਸੀ, "ਇਸ ਨੂੰ ਸਿਰਫ਼ ਮਹਿਸੂਸ ਕੀਤਾ ਜਾ ਸਕਦਾ ਹੈ।"

ਉਸ ਨੂੰ ਤਸੱਲੀ ਸੀ ਕਿ ਹਰੀਸ਼ ਠੀਕ ਸਮੇਂ ਵਾਪਸ ਆ ਗਿਆ ਹੈ। ਉਹ ਆਪਣੀ ਖੁਸ਼ੀ ਛੁਪਾ ਨਾ ਸਕੀ, "ਲੱਗਦਾ ਹੈ ਵੱਡੇ ਭਰਾ ਦੀ ਚਿੜੀ ਅੱਜ ਫੜੀ ਗਈ ਹੈ।"

ਉਹ ਵੀ ਮੁਸਕਰਾਏ ਬਿਨਾਂ ਨਾ ਰਿਹਾ।

ਰਮਾ ਨੇ ਫਿਰ ਪੁੱਛਿਆ, "ਅੱਛਾ ਭਰਾਵਾ, ਜਿਸ ਚਿੜੀ ਨੂੰ ਤੂੰ ਲੱਭਦਾ ਪਿਆ ਏਂ ਇਹ ਉਹੀ ਚਿੜੀ ਹੈ ਨਾ ਜੋ "ਤੀਨੈ ਰਵਾਟੈ ਕੀ ਫਿਫਿਰੀ" ਬੋਲਦੀ ਫਿਰਦੀ ਹੈ।

"ਨਹੀਂ" ਹਰੀਸ਼ ਨੇ ਜ਼ੋਰ ਦੇ ਕੇ ਕਿਹਾ, "ਇਹ ਉਹ ਚਿੜੀ ਨਹੀਂ ਹੈ। ਫਿਫਿਰੀ ਵਾਲੀ ਚਿੜੀ ਤਾਂ ਥੋੜ੍ਹੀ ਵੱਡੀ ਹੁੰਦੀ ਹੈ।

ਰਮਾ ਚੁੱਪ ਰਹੀ। ਆਖਿਰ ਇਹੋ ਜਿਹੀ ਕਿਹੜੀ ਚਿੜੀ ਹੋਵੇਗੀ ਇਹ, ਉਸਦੀ ਸਮਝ ਤੋ ਬਾਹਰ ਦੀ ਗੱਲ ਸੀ।

"ਰਮਾ ਤੂੰ ਚੰਗਾ ਗਾ ਲੈਂਦੀ ਹੈਂ।" ਹਰੀਸ਼ ਨੇ ਵਿਸ਼ਾ ਹੀ ਬਦਲ ਦਿੱਤਾ।

"ਗਾ ਨਹੀਂ ਗੁਣਗੁਣਾ।" ਰਮਾ ਨੇ ਉਸ ਦੀ ਗੱਲ ਵਿਚ ਸੋਧ ਕੀਤੀ।

"ਪਹਿਲਾਂ ਮੈਨੂੰ ਬੜੀ ਹੈਰਾਨੀ ਹੋਈ। ਇਹ ਕਿਵੇਂ ਹੋ ਸਕਦਾ ਹੈ। ਗਾਉਣ ਦੀ ਤੇਰੀ ਆਵਾਜ਼ ਮਾਂ ਨਾਲ ਮਿਲਦੀ ਹੈ। ਤੂੰ ਉਹ ਗਾਣਾ ਸੁਣਿਆ ਹੈ—"ਓ ਜਾਨੇ ਵਾਲੇ ਠਹਿਰ ਜਰਾ ...।" ਮਾਂ ਅਕਸਰ ਉਹ ਗਾਇਆ ਕਰਦੀ ਸੀ। ਆਪਣੇ ਆਖਰੀ ਦਿਨਾਂ ਵਿਚ।" ਉਹ ਥੋੜ੍ਹਾ ਰੁਕਿਆ। ਉਸ ਨੇ ਆਪਣੀਆਂ ਅੱਖਾਂ ਅਧਮੀਟੀਆਂ ਕਰਕੇ ਕੁਝ ਸੁਣਨ ਦੀ ਕੋਸ਼ਿਸ਼ ਕੀਤੀ। ਫਿਰ ਬੋਲਿਆ ਕੀ ਤੈਨੂੰ ਮਾਂ ਦੀ ਆਵਾਜ਼ ਯਾਦ ਹੈ ?"

"ਨਹੀਂ। ਉਸਨੂੰ ਕੋਈ ਗੱਲ ਯਾਦ ਨਹੀਂ ਸੀ। ਉਸ ਨੇ ਕਿਧਰੇ ਕੁਝ ਨਹੀਂ ਸੁਣਿਆ ਸੀ। ਸੁਣਿਆ ਵੀ ਹੋਵੇਗਾ ਤਾਂ ਉਸਨੂੰ ਯਾਦ ਨਹੀਂ। ਉਹ ਚੁੱਪ ਰਹੀ।

"ਤੈਨੂੰ ਮਿਸਟਰ ਬ੍ਰਿਯੋਨੀ ਦੀ ਯਾਦ ਹੈ ?"

"ਹੈ ਕਿਉਂ ਨਹੀਂ। ਉਸਨੇ ਮੈਨੂੰ ਅੰਗਰੇਜ਼ੀ ਸਿਖਾਈ ਸੀ। ਕਿਥੇ ਹੈ ਉਹ ?"

"ਉਸਦਾ 'ਕੇਬਲ' ਆਇਆ ਹੈ।"

"ਉਸਦਾ 'ਕੇਬਲ' ? ਤੇਰਾ ਮਤਲਬ ਹੈ ਬ੍ਰਿਯੋਨੀ ਦਾ ਕੇਬਲ ?"

"ਹਾਂ ਅਫ਼ਸੋਸ ਪ੍ਰਗਟ ਕੀਤਾ ਹੈ ਤੇ ਤੈਨੂੰ ਯਾਦ ਕੀਤਾ ਹੈ।" ਉਹ ਥੋੜ੍ਹਾ ਰੁਕਿਆ, ਫਿਰ ਬੋਲਿਆ, "ਉਹ ਅਸਲ ਵਿਚ ਤੈਨੂੰ ਪਿਆਰ ਕਰਦੀ ਸੀ।"

ਅਚਾਨਕ ਬਚਪਨ ਧੁੰਦਲੀ ਫਿਲਮ ਦੀ ਤਰ੍ਹਾਂ ਉਸ ਦੀਆਂ ਅੱਖਾਂ ਸਾਮ੍ਹਣੇ ਨੱਚਣ ਲੱਗ ਪਿਆ। ਜਦੋਂ ਉਹ ਚਾਰ ਸਾਲ ਦੀ ਸੀ ਉਦੋਂ ਤੋਂ ਹੀ ਬ੍ਰਿਯੋਨੀ ਉਸਨੂੰ ਪੜ੍ਹਾਉਣ ਲੱਗ ਪਈ ਸੀ ਤੇ ਦੋ ਸਾਲ ਉਹ ਹੀ ਉਸ ਨੂੰ ਪੜ੍ਹਾਉਂਦੀ ਰਹੀ। ਘਰ ਤੋਂ ਕੁਝ ਫਰਲਾਂਗ ਦੀ ਦੂਰੀ ਤੇ ਡਾਕ ਬੰਗਲੇ ਦੇ ਥੱਲੇ ਸਲੇਟੀ ਰੰਗ ਦਾ ਚਰਚ ਸੀ। ਉਸ ਦੇ ਚੁਫੇਰੇ ਢੇਰ ਸਾਰੀਆਂ ਫੁੱਲਾਂ ਦੀਆਂ ਕਿਆਰੀਆਂ ਸਨ। ਨੈਰੰਗੀ, ਗੁਲਾਬੀ, ਸਫ਼ੈਦ ਤੇ ਲਾਲ ਰੰਗ ਦੇ ਫੁੱਲ ਹੁੰਦੇ ਸਨ। ਕ੍ਰਿਸੈਂਥਮਮ, ਸੂਰਜਮੁਖੀ, ਗਲੋਰੇਡਿਆ, ਜੀਰੇਨਿਯਮ ਤੇ ਡਾਲੀਆ। ਤੇ ਹੋਰ ਵੀ ਪਤਾ ਨਹੀਂ ਕਿੰਨੇ ਤਰ੍ਹਾਂ ਦੇ ਰੰਗ-ਬਰੰਗੇ ਅੰਗ੍ਰੇਜ਼ੀ ਫੁੱਲ ਉਥੇ ਲੱਗੇ ਰਹਿੰਦੇ ਸਨ। ਸਕੂਲ ਜਾਂਦਿਆਂ ਪਿਤਾ ਜੀ ਉਸ ਨੂੰ ਚਰਚ ਛੱਡ ਜਾਂਦੇ ਸਨ। ਉਥੇ ਇਕ ਕਮਰੇ ਵਿਚ ਬ੍ਰਿਯੋਨੀ ਨੇ ਸਕੂਲ ਬਣਾਇਆ ਹੋਇਆ ਸੀ, ਜਿਸ ਵਿਚ ਆਸਪਾਸ ਦੇ ਗਰੀਬ ਬੱਚੇ ਪੜ੍ਹਨ ਆਇਆ ਕਰਦੇ ਸਨ। ਦਿਨ ਵਿਚ ਸਿਸਟਰ ਤੀਸਰੀ ਦੁਨੀਆ ਦੇ ਬੱਚਿਆਂ ਲਈ ਮਿਸ਼ਨਰੀਆਂ ਵਲੋਂ ਯੂਰਪ-ਅਮਰੀਕਾ ਤੋਂ ਦਾਨ ਵਿਚ ਆਇਆ ਪਾਊਡਰ ਵਾਲਾ ਦੁੱਧ ਵੀ ਪਿਲਾਇਆ ਕਰਦੀ ਸੀ। ਭਾਵੇਂ ਸਿਸਟਰ ਸਕੂਲ ਚਲਾਉਂਦੀ ਸੀ ਪਰ ਰਮਾ 'ਤੇ ਪੜ੍ਹਨ ਦੀ ਬੰਦਸ਼ ਕਦੇ ਨਹੀਂ ਰਹੀ ਸੀ। ਉਹ ਜੋ ਜੀ ਚਾਹੇ ਕਰਦੀ ਰਹਿੰਦੀ ਤੇ ਹਰ ਰੋਜ਼ ਵਿਚ ਵਿਚ ਸੌਂ ਵੀ ਜਾਂਦੀ ਸੀ। ਜਾਂ ਤਾਂ ਵੱਡਾ ਭਰਾ ਉਸਨੂੰ ਉਠਾਉਣ ਲਈ ਆਉਂਦਾ ਸੀ ਜਾਂ ਪਿਤਾ ਜੀ ਸੁੱਤੀ ਪਈ ਨੂੰ ਹੀ ਘਰ ਲੈ ਜਾਂਦੇ ਸਨ।

ਸਿਸਟਰ ਬ੍ਰਿਯੋਨੀ ਅਕਸਰ ਸ਼ਾਮ ਨੂੰ ਘੁੰਮਦੀ ਹੋਈ ਆਪਣੇ ਛੋਟੇ ਜਿਹੇ ਕੁੱਤੇ ਨਾਲ ਉਨ੍ਹਾਂ ਵੱਲ ਆਉਂਦੀ ਸੀ।

"ਉਸ ਨੂੰ ਕਿਸ ਨੇ ਸੂਚਨਾ ਦਿੱਤੀ ?" ਰਮਾ ਨੇ ਪੁੱਛਿਆ,

"ਮੈਂ !" ਉਹ ਮੇਰੇ ਨਾਲ ਲਗਾਤਾਰ ਪੱਤਰ-ਵਿਹਾਰ ਕਰਦੀ ਰਹਿੰਦੀ ਸੀ।

"ਪਰ ਇਹ ਗੱਲ ਤੂੰ ਪਹਿਲਾਂ ਤਾਂ ਮੈਨੂੰ ਕਦੇ ਨਹੀਂ ਦੱਸੀ।"

"ਕਦੀ ਮੌਕਾ ਹੀ ਨਹੀਂ ਮਿਲਿਆ। ਅਸਲ ਵਿਚ ਇਕ ਦਿਨ ਕ੍ਰਾਫੋਰਡ ਬਾਜ਼ਾਰ ਵਿਚ ਉਹ ਅਚਾਨਕ ਮਿਲ ਗਈ। ਉਹ ਸ਼ਾਇਦ ਕਿਸੇ ਥਿਯੋਲਾਜਿਕਲ ਮੀਟ ਵਿਚ ਜਾਂ ਕੋਈ ਭਾਸ਼ਣ ਦੇਣ ਲਈ ਆਈ ਹੋਈ ਸੀ। ਮੈਂ ਉਸਨੂੰ ਸੜਕ ਤੇ ਹੀ ਪਛਾਣ ਲਿਆ। ਇਹ ਦੋ ਕੁ ਸਾਲ ਪੁਰਾਣੀ ਗੱਲ ਹੈ।"

"ਹੈ ਕਿਥੇ ਉਹ ਅੱਜ-ਕੱਲ੍ਹ ?"

"ਤੈਨੂੰ ਹੈਰਾਨੀ ਹੋਵੇਗੀ ਉਸਨੇ ਮੈਨੂੰ ਭਰੀ ਸੜਕ ਤੇ ਹੀ ਗਲੇ ਲਾ ਲਿਆ ਤੇ ਰੋਣ ਲੱਗ ਪਈ। ਮੈਂ ਕਿਸੇ ਅੰਗ੍ਰੇਜ਼ ਔਰਤ ਨੂੰ, ਉਹ ਵੀ ਮਿਸ਼ਨਰੀ ਨੂੰ ਰੋਂਦਿਆਂ ਜੀਵਨ ਵਿਚ ਪਹਿਲੀ ਤੇ ਆਖਰੀ ਵਾਰ ਉਸੇ ਦਿਨ ਦੇਖਿਆ ਸੀ।"

"ਕਿਥੇ ਹੈ ਉਹ ਅੱਜ-ਕੱਲ੍ਹ ?" ਰਮਾ ਨੇ ਪ੍ਰਸ਼ਨ ਦੁਹਰਾਇਆ।

"ਕੀਨੀਆ ਵਿਚ ਇਕ ਛੋਟਾ ਜਿਹਾ ਸ਼ਹਿਰ ਹੈ ਨਕੁਰੂ, ਨੈਰੋਬੀ ਤੋਂ ਤਿੰਨ ਕੁ ਸੌ ਕਿਲੋਮੀਟਰ ਦੂਰ ਉੱਤਰ-ਪੱਛਮ ਵਿਚ। ਮੈਂ, ਸਬੀਰਾ ਤੇ ਵਰੁਣ ਅਗਲੇ ਸਾਲ ਉਥੇ

ਜਾਣ ਬਾਰੇ ਸੋਚ ਰਹੇ ਹਾਂ। ਬ੍ਰਿਯੋਨੀ ਸਾਨੂੰ ਕਾਫੀ ਦਿਨਾਂ ਤੋਂ ਬੁਲਾ ਰਹੀ ਹੈ। ਸਗੋਂ ਇਕ ਵਾਰ ਤਾਂ ਉਹ ਟਿਕਟ ਭੇਜਣ ਲੱਗੀ ਸੀ। ਮੈਂ ਕਿਸੇ ਤਰ੍ਹਾਂ ਰੋਕ ਦਿੱਤਾ ਪਰ ਇਸ ਸਾਲ ਗਰਮੀਆਂ ਵਿਚ ਜਾਣ ਦਾ ਫ਼ੈਸਲਾ ਕੀਤਾ ਹੈ। ਉਹ ਤੈਨੂੰ ਬਹੁਤ ਯਾਦ ਕਰਦੀ ਹੈ। ਮੈਂ ਉਸਨੂੰ ਤੇਰਾ ਪਤਾ ਵੀ ਦਿੱਤਾ ਸੀ। ਉਸਨੇ ਤੈਨੂੰ ਕਦੇ ਚਿੱਠੀ ਨਹੀਂ ਲਿਖੀ ?"

"ਨਹੀਂ।"

"ਬੜੀ ਅਜੀਬ ਗੱਲ ਹੈ।" ਹਰੀਸ਼ ਨੂੰ ਵੀ ਹੈਰਾਨੀ ਹੋਈ।

ਉਸ ਨੇ ਤਾਰ ਜੇਬ੍ਹ ਵਿਚੋਂ ਕੱਢੀ ਤੇ ਪੜ੍ਹਨ ਦੀ ਕੋਸ਼ਿਸ਼ ਕਰਨ ਲੱਗਾ। "ਅਸਲ ਵਿਚ ਲੱਗਦਾ ਇਹ ਹੈ ਕਿ ਉਸਨੇ ਬਾਈਬਲ 'ਚੋਂ ਮੌਤ ਦੇ ਬਾਰੇ ਜਾਂ ਜ਼ਿੰਦਗੀ ਦੇ ਬਾਰੇ ਜੋ ਵੀ ਸਮਝੋ ਕੁਝ ਲਿਖਿਆ ਹੈ, ਪਰ ਤਾਰ ਵਿਭਾਗ ਨੇ ਸਾਰੀ ਰੇਡ ਮਾਰ ਦਿੱਤੀ ਹੈ।" ਤੇ ਉਸਨੇ ਤਾਰ ਰਮਾ ਨੂੰ ਫੜਾ ਦਿੱਤੀ। ਉਸਨੇ ਪੜ੍ਹਨ ਦੀ ਕੋਸ਼ਿਸ਼ ਕੀਤੀ : 'ਦੀ ਪਲੇਜ਼ਰ ... ਬਾਰਨ ...ਆਰ ਵੇਰੀ ਪੇਨ। ਦੇ ਏ ਬਿਗਨਿੰਗ ... ਐਂਡ। ਅਜ਼ੁਰਾ ਫਾਰ ਦਿਸ ਵਾਈਜ਼ਮੈਨ ਡਜ਼ ਨਾਟ ਇਨਕਲੂਡ ਦੈੱਮ ..."

ਬਾਕੀ ਅੰਦਾਜ਼ਾ ਲਾਇਆ ਜਾ ਸਕਦਾ ਸੀ ਕਿ ਕੀ ਲਿਖਿਆ ਹੋ ਸਕਦਾ ਹੈ .. ਭਗਵਾਨ ਵਿਛੜੀ ਆਤਮਾ ਨੂੰ ਸ਼ਾਂਤੀ ਦੇਵੇ ਅਤੇ ਤੈਨੂੰ ਤੇ ਰਮਾ ਨੂੰ ਇਸ ਦੁੱਖ ਦੇ ਮੌਕੇ ਤੇ ਸ਼ਕਤੀ ਪ੍ਰਦਾਨ ਕਰੇ—ਬ੍ਰਿਯੋਨੀ।

"ਮੇਰੀ ਸਮਝ ਵਿਚ ਤਾਂ ਸਿਵਾਏ ਬਾਅਦ ਦੀਆਂ ਸਤਰਾਂ ਦੇ ਹੋਰ ਕੁਝ ਵੀ ਨਹੀਂ ਆ ਰਿਹਾ।" ਰਮਾ ਨੇ ਤਾਰ ਵਾਪਸ ਕਰ ਦਿੱਤੀ।

"ਪਤਾ ਨਹੀਂ ਕਿਥੋਂ ਆਈ ਹੈ ?" ਹਰੀਸ਼ ਨੇ ਵੀ ਸਹਿਮਤੀ ਪ੍ਰਗਟ ਕੀਤੀ।

"ਬੜੀ ਚੰਗੀ ਔਰਤ ਸੀ ਉਹ ਵਿਚਾਰੀ।" ਰਮਾ ਨੇ ਕਿਹਾ।

"ਤੈਨੂੰ ਯਾਦ ਹੈ ਇਕ ਵਾਰੀ ਦਿਨੇ ਜਦੋਂ ਤੈਨੂੰ ਬੁਖ਼ਾਰ ਹੋ ਗਿਆ ਸੀ ਤਾਂ ਉਹ ਕਿਵੇਂ ਘਬਰਾਈ ਹੋਈ ਦੌੜ ਕੇ ਸਕੂਲ ਆਈ ਸੀ, ਪਿਤਾ ਜੀ ਨੂੰ ਬੁਲਾਉਣ ਲਈ।"

"ਨਹੀਂ। ਮੈਨੂੰ ਯਾਦ ਨਹੀਂ ਪਰ ਲੋਕਾਂ ਨੇ ਜ਼ਰੂਰ ਇਹ ਗੱਲ ਕਈ ਵਾਰ ਦੱਸੀ ਹੈ।"

"ਉਸਦਾ ਕੋਈ ਨਹੀਂ ਸੀ। ਕਹਿੰਦੇ ਹਨ ਉਹ ਨਾਜਾਇਜ਼ ਔਲਾਦ ਸੀ। ਬਾਅਦ ਵਿਚ ਉਸਦੀ ਮਾਂ ਵੀ ਮਰ ਗਈ ਸੀ। ਉਸੇ ਦੇ ਕਹਿਣ ਤੇ ਪਿਤਾ ਜੀ ਤੈਨੂੰ ਪਿੰਡ ਲੈ ਆਏ ਸਨ। ਅਸਲ ਵਿਚ ਮਾਂ ਦੇ ਮਰਨ ਤੋਂ ਬਾਅਦ ਤੈਨੂੰ ਰੱਖਣ ਦਾ ਕੋਈ ਪ੍ਰਬੰਧ ਨਹੀਂ ਹੋ ਸਕਿਆ ਸੀ ਤੇ ਤਾਈ ਖੇਤੀਬਾੜੀ ਦੇ ਕਾਰਣ ਭਵਾਲੀ ਜ਼ਿਆਦਾ ਰੁਕ ਨਹੀਂ ਸਕਦੀ ਸੀ। ਇਸ ਲਈ ਤੈਨੂੰ ਪਿੰਡ ਭੇਜ ਦਿੱਤਾ ਗਿਆ ਸੀ। ਪਰ ਤੇਰੇ ਜਾਣ ਤੋਂ ਬਾਅਦ ਪਿਤਾ ਜੀ ਬੜੇ ਉਦਾਸ ਰਹਿਣ ਲੱਗ ਪਏ ਸਨ। ਮੈਨੂੰ ਵੀ ਬਹੁਤ ਬੁਰਾ ਲੱਗਦਾ ਸੀ। ਉਂਜ ਵੀ ਪਰਿਵਾਰ ਇਕਦਮ ਹੀ ਅੱਧਾ ਰਹਿ ਗਿਆ ਸੀ।

"ਤੈਨੂੰ ਯਾਦ ਨਹੀਂ ਹੋਵੇਗਾ ! ਉਨ੍ਹਾਂ ਦਿਨਾਂ ਵਿਚ ਭਵਾਲੀ ਵਿਚ ਬਿਜਲੀ ਨਹੀਂ ਸੀ। ਇਕ ਦਿਨ ਮੈਂ ਵਰਾਂਡੇ ਵਿਚ ਬੈਠਾ ਹੋਇਆ ਸੀ। ਸ਼ਾਮ ਕਾਫੀ ਹੋ ਚੁੱਕੀ ਸੀ।

ਪਿਤਾ ਜੀ ਬਾਜ਼ਾਰ ਗਏ ਹੋਏ ਸਨ। ਮੈਂ ਲਾਲਟੈਣ ਨਹੀਂ ਬਾਲੀ ਸੀ। ਸ਼ਾਇਦ ਮੈਂ ਰੋ ਰਿਹਾ ਸੀ ਕਿ ਸਿਸਟਰ ਬ੍ਰਿਯੋਨੀ ਨੇ ਦੇਖ ਲਿਆ। ਮਾਂ ਦੇ ਮਰਨ ਤੋਂ ਬਾਅਦ ਉਹ ਅਕਸਰ ਪਿਤਾ ਜੀ ਨਾਲ ਧਰਮ ਆਦਿ ਬਾਰੇ ਗੱਲਬਾਤ ਕਰਨ ਆ ਜਾਂਦੀ ਸੀ। ਉਸਨੇ ਲਾਲਟੈਣ ਬਾਲੀ, ਚਾਹ ਬਣਾਈ ਤੇ ਹੌਲੀ ਹੌਲੀ ਮੇਰੇ ਤੋਂ ਸਾਰੀਆਂ ਗੱਲਾਂ ਪੁੱਛਦੀ ਰਹੀ।

"ਮੈਂ ਉਸਨੂੰ ਪੁੱਛਿਆ ਕੀ ਮੇਰੀ ਮਾਂ ਵਾਪਸ ਆ ਸਕਦੀ ਹੈ ? ਅਸਲ ਵਿਚ ਉਦੋਂ ਮੈਨੂੰ ਵਿਸ਼ਵਾਸ ਸੀ ਕਿ ਧਰਮ ਤੇ ਭਗਤੀ ਵਿਚ ਐਸੀ ਸ਼ਕਤੀ ਹੈ ਕਿ ਉਹ ਮਰੇ ਹੋਏ ਨੂੰ ਜ਼ਿੰਦਾ ਕਰ ਸਕਦੀ ਹੈ। ਮਾਂ ਨੇ ਮੈਨੂੰ ਪੁਰਾਣਾਂ ਦੀਆਂ ਕਹਾਣੀਆਂ ਸੁਣਾਈਆਂ ਸਨ। ਉਨ੍ਹਾਂ ਦੀਆਂ ਘਟਨਾਵਾਂ ਮੈਨੂੰ ਯਾਦ ਸਨ ਜਿਨ੍ਹਾਂ ਵਿਚ ਸੱਚੀ ਭਗਤੀ ਨਾਲ ਮਰੇ ਹੋਏ ਜਿਉਂਦੇ ਹੋ ਜਾਂਦੇ ਸਨ। ਤਾਂ ਮੈਂ ਸੋਚਿਆ ਸੀ ਕਿਉਂਕਿ ਬ੍ਰਿਯੋਨੀ ਹਰ ਸਮੇਂ ਪੂਜਾ-ਪਾਠ ਵਿਚ ਲੱਗੀ ਰਹਿੰਦੀ ਹੈ, ਸੰਭਵ ਹੈ ਉਸਦੇ ਕੋਲ ਕੋਈ ਇਹੋ ਜਿਹੀ ਭਗਤੀ ਦੀ ਤਰਕੀਬ ਹੋਵੇਗੀ ਜਿਸ ਨੂੰ ਕਰਨ ਨਾਲ ਮੈਂ ਮਾਂ ਨੂੰ ਪਾ ਲਵਾਂਗਾ। ਪਰ ਜਾਣਦੀ ਹੈਂ ਬ੍ਰਿਯੋਨੀ ਨੇ ਕੀ ਕਿਹਾ ?"

ਉਹ ਰੁਕ ਕੇ ਉਸ ਦਾ ਮੂੰਹ ਦੇਖਣ ਲੱਗ ਪਿਆ। ਰਮਾ ਨੇ ਆਪਣੇ ਹੰਝੂ ਕਿਸੇ ਤਰ੍ਹਾਂ ਰੋਕੇ ਤੇ ਉਸਨੂੰ ਦੇਖਣ ਲੱਗ ਪਈ।

"ਬ੍ਰਿਯੋਨੀ ਨੇ ਕਿਹਾ, "ਦੇਖ ਪੁੱਤਰ। ਤੇਰੀ ਮਾਂ ਤਾਂ ਵਾਪਸ ਨਹੀਂ ਆ ਸਕਦੀ ਪਰ ਮੈਂ ਵਾਅਦਾ ਕਰਦੀ ਹਾਂ ਕਿ ਤੇਰੀ ਭੈਣ ਜ਼ਰੂਰ ਆ ਜਾਵੇਗੀ। ਤੈਨੂੰ ਆਪਣੀ ਭੈਣ ਦੀ ਤਾਂ ਯਾਦ ਆਉਂਦੀ ਹੈ ਨਾ।"

ਰਮਾ ਤੋਂ ਹੁਣ ਰਿਹਾ ਨਾ ਗਿਆ। ਉਹ ਸਿਸਕ ਸਿਸਕ ਕੇ ਰੋਣ ਲੱਗ ਪਈ।

ਹਰੀਸ਼ ਹੱਕਾ-ਬੱਕਾ ਕੁਝ ਦੇਰ ਉਸ ਨੂੰ ਦੇਖਦਾ ਰਿਹਾ। ਫਿਰ ਬੋਲਿਆ, "ਤੂੰ ਰੋ ਕਿਉਂ ਰਹੀ ਹੈਂ ? ਇਹ ਤਾਂ ਇਕ ਬੱਚੇ ਦੀ ਗੱਲ ਤੈਨੂੰ ਦੱਸ ਰਿਹਾ ਹਾਂ। ਨਹੀਂ ! ਨਹੀਂ ! ਬੱਚੇ ਦੀ ਨਹੀਂ ਬ੍ਰਿਯੋਨੀ ਦੀ।"

ਜਦੋਂ ਰਮਾ ਦੇਰ ਤਕ ਰੋਂਦੀ ਰਹੀ ਤਾਂ ਹਰੀਸ਼ ਬੋਲਿਆ, "ਚੰਗਾ, ਚੱਲ ਅੰਦਰ ਚਲਦੇ ਹਾਂ ? ਇਥੇ ਬਹੁਤ ਠੰਢ ਹੋ ਗਈ ਹੈ।"

"ਨਹੀਂ। ਇਥੇ ਠੀਕ ਹੈ।" ਰਮਾ ਨੇ ਅੰਦਰ ਜਾਣ ਤੋਂ ਮਨ੍ਹਾ ਕਰ ਦਿੱਤਾ। ਹੁਣ ਸਿਰਫ਼ ਆਕਾਸ਼ ਦੀ ਆਖਰੀ ਹੱਦ ਤੇ ਥੋੜ੍ਹੀ ਲਾਲੀ ਰਹਿ ਗਈ ਸੀ। ਆਮ੍ਹਣੇ-ਸਾਮ੍ਹਣੇ ਦੇ ਪਹਾੜ ਦੈਤਾਂ ਵਾਂਗ ਡਰਾਉਣੇ ਹੁੰਦੇ ਜਾ ਰਹੇ ਸਨ।

ਬੜੀ ਦੇਰ ਬਾਅਦ ਰਮਾ ਫਿਰ ਬੋਲੀ, "ਵੀਰ ਜੀ ਸਿਸਟਰ ਬ੍ਰਿਯੋਨੀ ਅਚਾਨਕ ਕਿੱਥੇ ਚਲੀ ਗਈ ਸੀ ?"

"ਤੈਨੂੰ ਨਹੀਂ ਪਤਾ ?" ਹਰੀਸ਼ ਨੇ ਅਵਿਸ਼ਵਾਸ ਨਾਲ ਉਸ ਵੱਲ ਦੇਖਿਆ।

"ਮੈਨੂੰ ਨਹੀਂ ਪਤਾ।" ਹਰੀਸ਼ ਦੀ ਹੈਰਾਨੀ ਰਮਾ ਦੀ ਸਮਝ ਵਿਚ ਨਾ ਆਈ।

"ਉਹ ਚਰਚ ਛੱਡ ਦੇਣਾ ਚਾਹੁੰਦੀ ਸੀ।"

"ਕੀ ਮਤਲਬ ?"

"ਕਹਿੰਦੇ ਹਨ," ਹਰੀਸ਼ ਨੇ ਇਸ ਵਾਰ ਸਾਵਧਾਨੀ ਵਰਤੀ, "ਉਹ ਸਾਧਾਰਣ ਜ਼ਿੰਦਗੀ ਜਿਉਣਾ ਚਾਹੁੰਦੀ ਸੀ।" ਇਕ ਵਾਰ ਉਸ ਨੇ ਸੋਚਿਆ ਸੱਚ ਦੱਸ ਦੇਵੇ।

ਉਹ ਫਿਰ ਰੁਕ ਗਿਆ ਤੇ ਕਹਿਣ ਲੱਗਾ, "ਭਵਾਲੀ ਤੋਂ ਉਹ ਉੱਤਰੀ ਆਇਰਲੈਂਡ ਚਲੀ ਗਈ, ਆਪਣੇ ਦੇਸ਼। ਫਿਰ ਉਹ ਚਰਚ ਵਾਪਸ ਕਿਵੇਂ ਆਈ ਇਹ ਮੈਨੂੰ ਪਤਾ ਨਹੀਂ।"

ਇਕ ਵਾਰ ਫਿਰ ਉਸਦੀ ਇੱਛਾ ਹੋਈ ਦੱਸ ਦੇਵੇ ਕਿ ਬਦਨਸੀਬੀ ਆਦਮੀ ਦਾ ਪਿੱਛਾ ਨਹੀਂ ਛੱਡਦੀ, ਖਾਸ ਕਰਕੇ ਅਜਿਹੇ ਲੋਕਾਂ ਦਾ ਜਿਹੜੇ ਆਪਣੇ ਮੁੱਲਾਂ ਦੇ ਪੱਕੇ ਹੁੰਦੇ ਹਨ, ਜਿਨ੍ਹਾਂ ਦੀ ਭਾਵਨਾਤਮਕ ਪ੍ਰਤਿਬੱਧਤਾ ਮਜ਼ਬੂਤ ਹੁੰਦੀ ਹੈ। ਉਨ੍ਹਾਂ ਦਿਨਾਂ ਵਿਚ ਸਾਰੇ ਬਾਜ਼ਾਰ ਵਿਚ ਕੰਨੋ-ਕੰਨੀ ਚਰਚਾ ਹੋਣ ਲਗ ਪਈ ਸੀ। ਅਜੀਬ-ਅਜੀਬ ਗੱਲਾਂ ਹੋ ਰਹੀਆਂ ਸਨ। ਹਰੀਸ਼ ਦੀ ਸਮਝ ਵਿਚ ਨਹੀਂ ਆਉਂਦਾ ਸੀ ਕਿ ਉਸ ਨੇ ਆਖਿਰ ਮਾਸਟਰ ਜੀ ਵਿਚ ਅਜਿਹਾ ਕੀ ਦੇਖਿਆ ਸੀ ? ਜਾਂ ਅਜਿਹਾ ਤਾਂ ਨਹੀਂ ਸੀ ਕਿ ਖੁਦ ਇਕ ਅਨਾਥ ਹੋਣ ਦੇ ਕਾਰਣ ਉਹ ਸਾਡੇ ਪ੍ਰਤੀ ਦੁੱਖੀ ਹੋ ਗਈ ਸੀ। ਕਈ ਵਾਰ ਉਸਦਾ ਦਿਲ ਕੀਤਾ ਕਿ ਬ੍ਰਿਯੋਨੀ ਨੂੰ ਲਿਖ ਕੇ ਪੁੱਛ ਲਵੇ, ਜਿਸ ਨਾਲ ਉਸਦੇ ਦਿਮਾਗ ਵਿਚ ਬਣੀਆਂ ਰਹੱਸ ਦੀਆਂ ਕਈ ਗੁੱਥੀਆਂ ਖੁੱਲ੍ਹ ਜਾਣ। ਪਰ ਉਹ ਟਾਲਦਾ ਰਿਹਾ, ਇਹ ਸੋਚ ਕੇ ਚਲੋ ਕੀਨੀਆ ਤਾਂ ਜਾਣਾ ਹੀ ਹੈ ਉਥੇ ਹੀ ਆਰਾਮ ਨਾਲ ਪੁੱਛਾਂਗਾ। ਪਰ ਉਸਨੂੰ ਲੱਗਦਾ ਕਿਸੇ ਦੇ ਵਿਅਕਤੀਗਤ ਜੀਵਨ ਦੇ ਰਹੱਸਾਂ ਨੂੰ ਖਾਸ ਕਰਕੇ ਇਹੋ ਜਿਹੇ ਦੌਰ ਵਿਚ, ਜੋ ਜ਼ਖ਼ਮ ਦੀ ਤਰ੍ਹਾਂ ਕਿਧਰੇ ਦੱਬੇ ਹਨ ਉਘਾੜਨਾ ਪਾਪ ਨਹੀਂ ਹੈ, ਕੀ ? ਪਰ ਸੱਚ ਇਹ ਸੀ, ਉਸਦਾ ਬ੍ਰਿਯੋਨੀ ਦੇ ਸਾਹਮਣੇ ਖੜਾ ਹੋਣਾ ਹੀ ਸਮੇਂ ਦੀਆਂ ਸਾਰੀਆਂ ਪਰਤਾਂ ਨੂੰ ਉਲਟ-ਪਲਟ ਦੇਣਾ ਸੀ।

ਇਹ ਸੰਬੰਧ ਕਈ ਸਾਲ ਬਣੇ ਰਹੇ। ਕੁਝ ਲੋਕਾਂ ਦਾ ਕਹਿਣਾ ਸੀ ਉਹ ਪਿਤਾ ਜੀ ਦਾ ਧਰਮ ਬਦਲਣਾ ਚਾਹੁੰਦੀ ਸੀ ਪਰ ਦੇਵਤਾ ਨੇ ਰੋਕ ਦਿੱਤਾ। ਇਕ ਦਿਨ ਉਨ੍ਹਾਂ ਦੀ ਗੁਆਂਢਣ ਪੰਡਤਾਣੀ ਨੇ ਉਸ ਨੂੰ ਕਿਹਾ ਸੀ, "ਹੁਣ ਤਾਂ ਤੁਸੀਂ ਈਸਾਈ ਬਣਨ ਵਾਲੇ ਹੋ।" ਹੋ ਸਕਦਾ ਹੈ ਉਸਨੇ ਇਹ ਗੱਲ ਉਦੋਂ ਹੀ ਕਹੀ ਹੋਵੇ ਪਰ ਆਮ ਤੌਰ 'ਤੇ ਇਹ ਕਿਹਾ ਜਾਂਦਾ ਸੀ ਕਿ ਅਧਿਕਾਰੀ ਜੀ ਈਸਾਈ ਬਣਨ ਵਾਲੇ ਹਨ। ਸਚਮੁੱਚ ਉਸਨੂੰ ਯਾਦ ਹੈ ਕਿ ਉਨ੍ਹਾਂ ਦਿਨਾਂ ਵਿਚ ਉਸਦੇ ਘਰ ਬਾਈਬਲ ਦੇ ਇਲਾਵਾ ਵੀ, ਈਸਾਈ ਧਰਮ ਦੀਆਂ ਕਈ ਪੁਸਤਕਾਂ ਅਚਾਨਕ ਆ ਗਈਆਂ ਸਨ। ਉਸਨੂੰ ਯਾਦ ਹੈ ਉਨ੍ਹਾਂ ਦਿਨਾਂ ਵਿਚ ਪਿਤਾ ਜੀ ਦੇ ਰਹਿਣ-ਸਹਿਣ ਵਿਚ ਵੀ ਕਾਫੀ ਤਬਦੀਲੀ ਆ ਗਈ ਸੀ। ਉਹ ਹੁਣ ਓਨੇ ਚੁੱਪ ਨਹੀਂ ਰਹਿੰਦੇ ਸਨ ਜਿੰਨੇ ਮਾਂ ਦੀ ਮੌਤ ਤੇ ਉਸ ਤੋਂ ਪਹਿਲਾਂ ਰਹਿੰਦੇ ਸਨ। ਉਦੋਂ ਉਹ ਸਿਰਫ਼ ਹੂੰ ਹਾਂ ਵਿਚ ਜਵਾਬ ਦਿੰਦੇ ਹੁੰਦੇ ਸਨ। ਸ਼ਾਇਦ ਅੰਤਿਮ ਵਾਰ ਉਸੇ ਦੌਰ ਵਿਚ ਪਿਤਾ ਜੀ ਨੇ ਹੈਰਿਸ ਟਵੀਡ ਦੇ ਕੋਟ ਦੇ ਨਾਲ ਟਾਈ ਬੰਨ੍ਹਣੀ ਸ਼ੁਰੂ ਕੀਤੀ ਸੀ।

ਉਦੋਂ ਹੀ ਉਹ ਦੇਵਤਾ ਵਾਲਾ ਕਾਂਡ ਹੋਇਆ ਸੀ। ਉਸਦੇ ਕੁਝ ਸਮੇਂ ਬਾਅਦ ਇਕ ਦਿਨ ਚਰਚ ਤੋਂ ਇਕ ਆਦਮੀ ਆਇਆ। ਉਹ ਸਿਸਟਰ ਬ੍ਰਿਯੋਨੀ ਦਾ ਪਮੇਰਿਅਨ ਸਫ਼ੈਦ ਕੁੱਤਾ ਜੋ ਰਮਾ ਨੂੰ ਬਹੁਤ ਪਿਆਰਾ ਲਗਦਾ ਸੀ, ਉਨ੍ਹਾਂ ਦੇ ਘਰ ਇਹ ਕਹਿੰਦੇ ਹੋਏ ਛੱਡ ਗਿਆ ਸੀ ਕਿ ਸਿਸਟਰ ਨੇ ਕਿਹਾ ਸੀ ਕਿ ਤੁਹਾਡੇ ਘਰ ਪਹੁੰਚਾ ਦੇਵੇ।

"ਬ੍ਰਿਯੋਨੀ ਕਿੱਥੇ ਹੈ ?" ਪਿਤਾ ਜੀ ਨੇ ਪੁੱਛਿਆ ਸੀ।

"ਉਹ ਪਿਛਲੇ ਐਤਵਾਰ ਚਲੀ ਗਈ।" ਉਸ ਆਦਮੀ ਨੇ ਦੱਸਿਆ ਸੀ। 'ਕਿਥੇ ?' ਹਰੀਸ਼ ਨੇ ਪੁੱਛਿਆ ਸੀ। "ਆਪਣੇ ਦੇਸ਼।"

"ਪਿਤਾ ਜੀ ਚੁੱਪ ਰਹੇ ਸਨ। ਉਨ੍ਹਾਂ ਦਾ ਚਿਹਰਾ ਵੇਖ ਕੇ ਕੁਝ ਦੇਰ ਪੁੱਛਣ ਦੀ ਹਰੀਸ਼ ਦੀ ਹਿੰਮਤ ਨਹੀਂ ਹੋਈ। ਉਹ ਆਦਮੀ ਕੁਝ ਦੇਰ ਖੜਾ ਰਿਹਾ ਸੀ ਫਿਰ ਕੁੱਤੇ ਦਾ ਪਟਾ ਹਰੀਸ਼ ਦੇ ਹੱਥ ਵਿਚ ਫੜਾ ਕੇ ਚਲਾ ਗਿਆ ਸੀ।

ਹਰੀਸ਼ ਦੇ ਚਿਹਰੇ ਨੂੰ ਦੇਖ ਕੇ ਰਮਾ ਨੂੰ ਵੀ ਕੁਝ ਕੁਝ ਯਾਦ ਆਉਣ ਲੱਗ ਪਿਆ। ਪਰ ਉਦੋਂ ਉਹ ਏਨੀ ਵੱਡੀ ਨਹੀਂ ਸੀ ਕਿ ਸਭ ਕੁਝ ਯਾਦ ਰਹਿ ਸਕਦਾ। ਇਕ ਵਾਰ ਜਦੋਂ ਕਿਸੇ ਔਰਤ ਨੇ ਉਸਨੂੰ ਕਿਹਾ ਸੀ, ਹੁਣ ਤਾਂ ਤੇਰੀ ਨਵੀਂ ਅੰਗਰੇਜ਼ ਮਾਂ ਆਉਣ ਵਾਲੀ ਹੈ ਤਾਂ ਰਮਾ ਚਿੜ੍ਹ ਕੇ ਰੋਣ ਲੱਗ ਪਈ ਸੀ। ਮਾਂ ਕੋਈ ਚੀਜ਼ ਹੁੰਦੀ ਹੋਵੇਗੀ। ਪਰ ਰਮਾ ਦੇ ਲਈ ਉਸ ਦਾ ਉਦੋਂ ਕੋਈ ਅਰਥ ਨਹੀਂ ਸੀ। ਉਸ ਨੂੰ ਲੱਗਾ ਕਿਧਰੇ ਭਰਾ ਦਾ ਇਸ਼ਾਰਾ ਇਸੇ ਗੱਲ ਵੱਲ ਤਾਂ ਨਹੀਂ ਹੈ। ਪਰ ਇਹ ਨਹੀਂ ਹੋ ਸਕਦਾ ਤੇ ਇਸਦੇ ਕਾਰਣ ਹਨ। ਪਹਿਲਾ ਇਹ ਕਿ ਵੱਡਾ ਭਰਾ ਆਪ ਹੀ ਏਨਾ ਮੂੰਹ-ਫਟ ਹੈ ਕਿ ਉਹ ਕੌੜੀ ਤੋਂ ਕੌੜੀ ਗੱਲ ਕਹਿਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਇਸ ਲਈ ਇਹ ਕਿਵੇਂ ਹੋ ਸਕਦਾ ਹੈ ਕਿ ਏਨੀ ਵੱਡੀ ਗੱਲ ਰਹਿ ਜਾਏ। ਇਸ ਵੱਡੇ ਭਰਾ ਦਾ ਕੋਈ ਭਰੋਸਾ ਹੈ ਇਸਨੇ ਮੂੰਹ ਉਤੇ ਪਿਤਾ ਜੀ ਨੂੰ ਢੌਂਗੀ ਕਿਹਾ ਸੀ।

ਦੂਜੀ ਗੱਲ ਇਹ ਹੈ ਕਿ ਉਹ ਬਾਅਦ ਵਿਚ ਆਪ ਉਥੇ ਕਈ ਸਾਲ ਰਹੀ, ਘੱਟੋ ਘੱਟ ਅਗਲੇ 13 ਸਾਲ ਤੇ ਇਸ ਦੌਰਾਨ ਕਿਸੇ ਨੇ ਉਸਦੇ ਬਾਰੇ ਕੁਝ ਨਹੀਂ ਕਿਹਾ ਸੀ।

ਇਹ ਗੱਲ ਖੁਦ ਹਰੀਸ਼ ਦੇ ਲਈ ਵੀ ਹੈਰਾਨੀ ਵਾਲੀ ਸੀ ਕਿ ਰਮਾ ਨੂੰ ਕੁਝ ਪਤਾ ਕਿਉਂ ਨਹੀਂ ਲੱਗਾ ਹੋਵੇਗਾ। ਉਦੋਂ ਉਸ ਨੂੰ ਯਾਦ ਆਇਆ ਕਿ ਰਮਾ ਬਚਪਨ ਵਿਚ ਕਿੰਨੀ ਸ਼ਰਮੀਲੀ ਤੇ ਅੰਤਰਮੁਖੀ ਸੀ। ਉਹ ਕੁਝ ਬੋਲਦੀ ਹੀ ਨਹੀਂ ਸੀ। ਜਿਵੇਂ-ਜਿਵੇਂ ਉਹ ਵੱਡੀ ਹੋਈ ਘਰ ਉਸਦੀ ਜ਼ਿੰਮੇਵਾਰੀ ਬਣ ਗਿਆ। ਉਸ ਨੂੰ ਕਿਸੇ ਨੇ ਕੁਝ ਨਹੀਂ ਸਿਖਾਇਆ ਸੀ, ਉਹ ਸਭ ਕੁਝ ਆਪ ਹੀ ਸਿੱਖ ਗਈ ਸੀ। ਸਕੂਲ ਜਾਣ ਤੋਂ ਪਹਿਲਾਂ ਉਹ ਸਾਰਾ ਕੰਮ ਕਰਕੇ ਜਾਂਦੀ ਸੀ। ਇਥੋਂ ਤੱਕ ਕਿ ਸਵੇਰ ਦੇ ਖਾਣੇ ਦੇ ਭਾਂਡੇ ਮਾਂਜ ਕੇ, ਚੁੱਲ੍ਹਾ-ਚੌਕਾ ਵੀ ਸਾਫ਼ ਕਰ ਦਿੰਦੀ ਸੀ। ਪਿਤਾ ਜੀ ਸਵੇਰੇ ਸਿਰਫ਼ ਭਾਤ ਪਕਾਉਣ ਵਾਸਤੇ ਚੌਕੇ ਵਿਚ ਜਾਂਦੇ ਸਨ ਤੇ ਉਸੇ ਤਰ੍ਹਾਂ ਨੰਗੇ ਪਿੰਡੇ ਰੋਟੀ ਖਾ ਕੇ ਉਠਦੇ ਸਨ। ਸ਼ਾਮ ਨੂੰ ਉਹ ਸਕੂਲ ਤੋਂ ਸਿਰਫ਼ ਇਸ ਲਈ ਭੱਜਦੀ ਆਉਂਦੀ ਸੀ ਕਿ ਪਿਤਾ ਜੀ ਤੋਂ ਪਹਿਲਾਂ ਪਹੁੰਚ ਕੇ ਚੁੱਲ੍ਹੇ ਉਤੇ ਚਾਹ ਲਈ ਪਾਣੀ ਰੱਖ ਦੇਵੇ। ਦੇਖਿਆ ਜਾਏ ਤਾਂ ਘਰ ਤੋਂ ਉਸਦੇ ਸਕੂਲ ਦਾ ਫ਼ਾਸਲਾ ਪਿਤਾ ਜੀ ਦੇ ਸਕੂਲ ਤੋਂ ਕੁਝ ਜ਼ਿਆਦਾ ਸੀ। ਇਸ ਤੇ ਵੀ ਹਰੀਸ਼ ਨੇ ਉਸਨੂੰ ਪਿਤਾ ਜੀ ਤੋਂ ਬਾਅਦ ਘਰ ਪਹੁੰਚਦੇ ਕਦੀ ਨਹੀਂ ਦੇਖਿਆ ਸੀ। ਉਨ੍ਹਾਂ ਦਿਨਾਂ ਵਿਚ ਉਹ ਨੈਨੀਤਾਲ ਪੜ੍ਹ ਰਿਹਾ ਸੀ ਪਰ ਬਿਨਾਂ ਨਾਗਾ ਹਫ਼ਤੇ ਦੇ ਅਖੀਰ ਤੇ ਘਰ ਆਉਂਦਾ ਸੀ। ਉਸਦੀ ਸਮਝ ਵਿਚ ਕਦੀ ਨਹੀਂ ਆਉਂਦਾ ਸੀ ਕਿ ਰਮਾ ਕਦੋਂ ਉਠਦੀ ਹੈ, ਕਦੋਂ ਘਰ ਦਾ ਕੰਮ ਕਰਦੀ ਹੈ ਤੇ ਕਦੋਂ ਪੜ੍ਹਦੀ ਹੈ। ਇਹ ਉਹ ਦੌਰ ਸੀ ਜਦੋਂ ਉਸਦੇ ਤੇ ਪਿਤਾ

ਜੀ ਦੇ ਸੰਬੰਧ ਪੂਰੀ ਤਰ੍ਹਾਂ ਵਿਗੜਣੇ ਸ਼ੁਰੂ ਹੋ ਗਏ ਸਨ।

ਕਿਉਂਕਿ ਰਮਾ ਦੀ ਨਾ ਕੋਈ ਸਹੇਲੀ ਸੀ ਤੇ ਨਾ ਉਹ ਕਿਧਰੇ ਉੱਠਦੀ-ਬੈਠਦੀ ਸੀ, ਇਸ ਲਈ ਹੋ ਸਕਦਾ ਹੈ ਉਸਨੂੰ ਕੋਈ ਵੀ ਗੱਲ ਜਾਣਨ ਦਾ ਮੌਕਾ ਹੀ ਨਾ ਮਿਲਿਆ ਹੋਵੇ। ਇਸਦਾ ਇਕ ਪੱਖ ਇਹ ਵੀ ਸੀ ਕਿ ਆਪ ਉਸਨੂੰ ਛੇ-ਸੱਤ ਸਾਲ ਇਹ ਗੱਲਾਂ ਏਨੇ ਰੂਪਾਂ ਵਿਚ ਤੇ ਏਨੇ ਤਰੀਕਿਆਂ ਨਾਲ ਸੁਣਨ ਨੂੰ ਮਿਲੀਆਂ ਸਨ ਕਿ ਲੋਕਾਂ ਦੇ ਕੋਲ ਉਸ ਸੱਤ-ਅੱਠ ਸਾਲ ਪੁਰਾਣੇ ਕਿੱਸੇ ਵਿਚ ਕੁਝ ਹੋਰ ਵੀ ਨਵਾਂ ਕਰ ਸਕਣ ਦੀ ਤਾਕਤ ਨਹੀਂ ਰਹਿ ਗਈ ਸੀ। ਸਾਰਾ ਪਿੰਡ ਸ਼ਾਇਦ ਥੱਕ ਚੁੱਕਾ ਸੀ। ਤਾਂ ਵੀ ਉਸਨੂੰ ਯਾਦ ਹੈ ਪਿਤਾ ਜੀ ਉਨ੍ਹਾਂ ਦਿਨਾਂ ਵਿਚ ਕਿਸੇ ਲੋਕ-ਕਥਾ ਦੇ ਨਾਇਕ ਵਾਂਗ ਸਨ। ਉਹ ਨਾਇਕ ਜਿਸਨੂੰ ਇਕ ਗੋਰੀ ਔਰਤ ਪਿਆਰ ਕਰਦੀ ਸੀ। ਉਹ ਨਾਇਕ ਜਿਸ ਨੇ ਆਪਣੇ ਬੱਚਿਆਂ ਦੇ ਲਈ ਗੋਰੀ ਔਰਤ ਦੇ ਪਿਆਰ ਨੂੰ ਠੁਕਰਾਇਆ। ਗੋਰੀ ਔਰਤ ਦੇ ਪਿਆਰ ਨੂੰ। ਭਰੀ ਜਵਾਨੀ ਵਿਚ।

ਅਸਲ ਵਿਚ ਰਮਾ ਦੀ ਇਸ ਬਹਾਦਰੀ ਭਰੀ ਪ੍ਰਤਿਬੱਧਤਾ ਨੇ ਹੀ ਰੰਗ ਦਿਖਾਇਆ। ਉਨ੍ਹਾਂ ਦਿਨਾਂ ਵਿਚ ਉਹ ਐੱਮ. ਫਿੱਲ. ਕਰ ਰਿਹਾ ਸੀ ਕਿ ਇਕ ਦਿਨ ਉਸਨੂੰ ਪਿਤਾ ਜੀ ਦੀ ਤਾਰ ਮਿਲੀ—'ਰਮਾ ਟਾਪਸ ਯੂ. ਪੀ. ਬੋਰਡ'। ਭਾਵੇਂ ਰਮਾ ਉਤੇ ਉਸਨੂੰ ਵੀ ਮਾਣ ਹੋਇਆ ਸੀ ਪਰ ਕਿਧਰੇ ਪਿਤਾ ਜੀ 'ਤੇ ਗੁੱਸਾ ਵੀ ਆਇਆ। ਅਸਲ ਵਿਚ ਪਿਤਾ ਜੀ ਤਾਰ ਰਾਹੀਂ ਇਹ ਸੂਚਨਾ ਦੇ ਕੇ ਸਿਰਫ਼ ਖੁਸ਼ੀ ਹੀ ਪ੍ਰਗਟ ਨਹੀਂ ਕਰ ਰਹੇ ਸਨ, ਸਗੋਂ ਹਰੀਸ਼ ਨੂੰ ਆਪਣੀ ਜਿੱਤ ਦੇ ਬਾਰੇ ਵੀ ਦੱਸ ਰਹੇ ਸਨ।

"ਤੈਨੂੰ ਇਕ ਸਫ਼ੈਦ ਕੁੱਤੇ ਦੀ ਯਾਦ ਹੈ। ਛੋਟਾ ਜਿਹਾ ਸੀ, "ਹਰੀਸ਼ ਨੇ ਪੁੱਛਿਆ, "ਉਹ ਬ੍ਰਿਯੋਨੀ ਦਾ ਕੁੱਤਾ ਸੀ। ਜਾਂਦਿਆਂ ਉਹ ਸਾਨੂੰ ਦੇ ਗਈ ਸੀ। ਤੈਨੂੰ ਉਹ ਕੁੱਤਾ ਬਹੁਤ ਪਸੰਦ ਸੀ। ਉਂਜ ਵੀ ਉਹ ਉਸਨੂੰ ਕਿੱਥੇ ਲੈ ਜਾਂਦੀ ?"

"ਹਾਂ ਇਕ ਕੁੱਤਾ ਹੈ ਤਾਂ ਸੀ।" ਰਮਾ ਨੇ ਯਾਦ ਕਰਦੇ ਹੋਏ ਕਿਹਾ, "ਫਿਰ ਉਹ ਕਿਥੇ ਚਲਾ ਗਿਆ।

"ਪਤਾ ਨਹੀਂ ਉਸਨੂੰ ਕੀ ਹੋਇਆ, ਬ੍ਰਿਯੋਨੀ ਦੇ ਜਾਣ ਤੋਂ ਦੋ ਮਹੀਨਿਆਂ ਅੰਦਰ ਹੀ ਉਹ ਕੁੱਤਾ ਮਰ ਗਿਆ। ਉਸਨੇ ਖਾਣਾ-ਪੀਣਾ ਹੀ ਛੱਡ ਦਿੱਤਾ ਸੀ। ਹਰੀਸ਼ ਕੁਝ ਰੁਕਿਆ, ਫਿਰ ਦੋਨਾਂ ਬੁਲ੍ਹਾਂ ਨੂੰ ਅੰਦਰ ਵੱਲ ਕਸਦਾ ਹੋਇਆ ਇਕ ਝਟਕੇ ਨਾਲ ਬੋਲਿਆ, "ਅਸਲ ਵਿਚ ਉਹ ਆਪਣੇ ਮਾਲਕ ਦਾ ਵਿਯੋਗ ਸਹਿ ਨਹੀਂ ਸਕਿਆ।"

ਇਕ ਲੰਮੀ ਚੁੱਪ ਦੇ ਬਾਅਦ ਰਮਾ ਨੇ ਕਿਹਾ, "ਚਲੋ ਅੰਦਰ ਚਲਦੇ ਹਾਂ।"

ਆਕਾਸ਼ ਤੇ ਰੌਸ਼ਨੀ ਦਾ ਕੋਈ ਚਿੰਨ੍ਹ ਬਾਕੀ ਨਹੀਂ ਰਹਿ ਗਿਆ ਸੀ। ਵਾਤਾਵਰਣ ਏਨਾ ਠੰਢਾ ਹੋ ਗਿਆ ਸੀ ਕਿ ਰਮਾ ਦੇ ਪੈਰ ਜੰਮਣ ਲੱਗ ਪਏ। ਅੱਜ ਫਿਰ ਉਸਨੇ ਜੁਰਾਬਾਂ ਨਾ ਪਾਉਣ ਦੀ ਗ਼ਲਤੀ ਕੀਤੀ ਸੀ।

"ਕਿਉਂ, ਅੱਜ ਚਿੜੀ ਮਿਲ ਗਈ।" ਖਿਮਾਨੰਦ ਜੀ ਨੇ ਆਉਂਦਿਆਂ ਹੀ ਮਜ਼ਾਕ ਕੀਤਾ।

"ਅੱਜ ਠੰਢ ਬਹੁਤ ਹੈ ?" ਹਰੀਸ਼ ਨੇ ਖਿਮਾਨੰਦ ਜੀ ਦੇ ਬੰਦ ਗਲੇ ਵਾਲੇ ਖਾਦੀ ਦੇ ਕੋਟ ਦੇ ਉਪਰ ਊਨੀ ਲੋਈ ਲਪੇਟੀ ਹੋਈ ਦੇਖ ਕੇ ਪੁੱਛਿਆ।

"ਨਹੀਂ ਜ਼ਿਆਦਾ ਤਾਂ ਨਹੀਂ ਹੈ," ਉਨ੍ਹਾਂ ਨੇ ਲੋਈ ਇਕ ਪਾਸੇ ਰਖਦੇ ਹੋਏ ਕਿਹਾ। "ਤੂੰ ਮੇਰੇ ਕੱਪੜੇ ਦੇਖ ਕੇ ਕਹਿ ਰਿਹਾ ਹੋਵੇਂਗਾ।" ਉਨ੍ਹਾਂ ਨੇ ਕੰਨਾਂ ਤੇ ਲਪੇਟਿਆ ਮਫਲਰ ਵੀ ਉਤਾਰ ਦਿੱਤਾ। "ਹੁਣ ਮੈਂ ਬੁੱਢਾ ਹੋ ਗਿਆ ਹਾਂ। ਧਿਆਨ ਤਾਂ ਰੱਖਣਾ ਪੈਂਦਾ ਹੈ।"

"ਪਰ ਤੁਸੀਂ ਉਤਾਰ ਕਿਉਂ ਰਹੇ ਹੋ ?" ਹਰੀਸ਼ ਨੇ ਕੁਝ ਝਿਜਕਦਿਆਂ ਕਿਹਾ।

"ਨਹੀਂ ਕਮਰਾ ਕਾਫ਼ੀ ਗਰਮ ਹੈ। ਠੀਕ ਹੋ ਰਿਹਾ ਹੈ। ਤੂੰ ਸੁਣਾ ਅੱਜ ਚਿੜੀ ਮਿਲ ਗਈ।"

"ਕਿਹੜੀ ਚਿੜੀ ?" ਹਰੀਸ਼ ਹੱਸਿਆ।

"ਉਹ ਜਿਸਦੀ ਭਾਲ ਵਿਚ ਤੂੰ ਖਾਣਾ-ਪੀਣਾ ਛੱਡਿਆ ਹੋਇਆ ਹੈ।"

"ਨਹੀਂ, ਪਰ ਅੱਜ ਇਕ ਹੋਰ ਚਿੜੀ ਦੇਖੀ। ਲੰਮੀ ਪੂਛ ਵਾਲੀ ਬੜੀ ਸੋਹਣੀ ਸੀ।"

"ਫੋਟੋ ਖਿੱਚੀ ?" ਖਿਮਾਨੰਦ ਨੇ ਪੁੱਛਿਆ।

"ਨਹੀਂ, ਅੱਜ ਦਿਨੇ ਵੀ ਰੌਸ਼ਨੀ ਏਨੀ ਘੱਟ ਹੋ ਗਈ ਸੀ ਜਿਵੇਂ ਹਨੇਰਾ ਹੋ ਗਿਆ ਹੋਵੇ। ਮੇਰੇ ਕੋਲ ਹਾਈਸਪੀਡ ਫ਼ਿਲਮ ਤਾਂ ਹੈ ਨਹੀਂ। ਸ਼ਾਮ ਨੂੰ ਕੁਝ ਆਕਾਸ਼ ਖੁੱਲ੍ਹਿਆ, ਪਰ ਉਦੋਂ ਤਕ ਪਾਰਵਤੀ ਨੇ ਏਨਾ ਰੌਲਾ ਪਾਇਆ ਕਿ ਆਉਣਾ ਹੀ ਪਿਆ।"

"ਹੈਂ, ਪਾਰਵਤੀ ਨੇ ਕੀ ਰੌਲਾ ਪਾਇਆ ?" ਉਨ੍ਹਾਂ ਨੇ ਪੁੱਛਿਆ।

"ਪਹਿਲਾਂ ਤਾਂ ਤਿੰਨ ਵਜੇ ਹੀ ਜਗਤ ਨੂੰ ਭੇਜ ਦਿੱਤਾ, ਯਾਦ ਦਿਲਾਉਣ ਕਿ ਛੇਤੀ ਆ ਜਾਣਾ। ਕਿਸੇ ਤਰ੍ਹਾਂ ਮੈਂ ਉਸ ਨੂੰ ਭੇਜਿਆ ਤਾਂ ਇਕ ਘੰਟੇ ਬਾਅਦ ਪਾਰਵਤੀ ਨੇ ਫਿਰ ਉਸ ਨੂੰ ਭੇਜ ਦਿੱਤਾ, ਇਹ ਕਹਿ ਕੇ ਕਿ ਬਹੁਤ ਦੇਰ ਨਹੀਂ ਕਰਨੀ ਹੈ ਵਾਪਸ ਚਲੋ। ਮੈਂ ਪਹਿਲਾਂ ਤਾਂ ਉਸਨੂੰ ਭਜਾਉਣ ਲੱਗਾ ਸੀ ਕਿ ਪਾਰਵਤੀ ਦੀ ਆਵਾਜ਼ ਸੁਣਾਈ ਦੇਣ ਲੱਗ ਪਈ, "ਉਏ ਜਗਤਿਆ, ਕੀ ਕਰ ਰਿਹੈਂ। ਛੇਤੀ ਆਓ ...।" ਮੈਂ ਡਰ ਗਿਆ ਇਸ ਹੋ ... ਹੋ ... ਤੋਂ। ਕੱਲ੍ਹ ਤਾਂ ਦੋਹਾਂ ਪਿੰਡਾਂ ਵਿਚ ਪਤਾ ਲੱਗਾ ਸੀ, ਇੰਝ ਲੱਗਿਆ ਅੱਜ ਤਾਂ ਸਾਰੇ ਪਾਲੀ-ਪੰਛਾਵ ਵਿਚ ਸ਼ੋਹਰਤ ਫੈਲ ਜਾਣੀ ਹੈ, ਇਸ ਲਈ ਮੁੜ ਆਇਆ।"

"ਤੂੰ ਰੋਟੀ ਕਿੱਥੇ ਖਾਧੀ ?" ਸੁਰਿੰਦਰ ਨੇ ਪੁੱਛਿਆ।

"ਪਾਰਵਤੀ ਦੇ ਕੋਲ ! ਰਮਾ ਅੱਜ ਉਸਨੂੰ ਬੁਖਾਰ ਹੋ ਗਿਆ ਹੈ।" ਹਰੀਸ਼ ਨੂੰ ਅਚਾਨਕ ਯਾਦ ਆਇਆ।

"ਜ਼ਿਆਦਾ ਸੀ ਕੀ ?" ਰਮਾ ਨੇ ਡਾਕਟਰਾਂ ਵਾਲੀ ਸਹਿਜਤਾ ਨਾਲ ਪੁੱਛਿਆ।

"ਲੱਗਦਾ ਤਾਂ ਹੈ। ਉਂਝ ਮੈਂ ਨਬਜ਼ ਨਹੀਂ ਦੇਖੀ। ਪਰ ਉਸ ਤੋਂ ਬੈਠਿਆ ਨਹੀਂ ਜਾ ਰਿਹਾ ਸੀ।" ਹਰੀਸ਼ ਨੇ ਥੋੜ੍ਹੀ ਚਿੰਤਾ ਪ੍ਰਗਟ ਕੀਤੀ।

"ਸ਼ਾਇਦ ਥਕਾਵਟ ਹੋਵੇ। ਠੰਢ ਵੀ ਲੱਗ ਸਕਦੀ ਹੈ। ਕੱਲ੍ਹ ਰਾਤ ਠੀਕ ਤਰ੍ਹਾਂ ਕੱਪੜੇ ਵੀ ਤਾਂ ਨਹੀਂ ਪਾਏ ਹੋਏ ਸਨ।" ਰਮਾ ਬੋਲੀ।

ਹਰੀਸ਼ ਨੂੰ ਸ਼ਰਮ ਆਈ। ਉਸਨੂੰ ਰਾਤੀ ਨਹੀਂ ਆਉਣ ਦੇਣਾ ਚਾਹੀਦਾ ਸੀ। "ਚੰਗਾ ਰਮਾ ਸਵੇਰੇ ਨਾਲ ਚਲੀਂ, ਦੇਖ ਆਵਾਂਗੇ।"

"ਠੀਕ ਹੋ ਜਾਏਗੀ ਯਾਰ। ਤੂੰ ਵੀ ਕੀ ਸੋਚਣ ਲੱਗ ਪਿਆ," ਸੁਰਿੰਦਰ ਭਰਾ

ਨੇ ਕਿਹਾ, "ਹੁਣ ਇਸਨੂੰ ਕਿੱਥੇ-ਕਿੱਥੇ ਘਸੀਟੋਂਗਾ। ਥੋੜ੍ਹਾ ਬਹੁਤ ਜ਼ੁਕਾਮ ਤਾਂ ਲੱਗਿਆ ਹੀ ਰਹਿੰਦਾ ਹੈ। ਇਥੇ ਪਹਾੜਾਂ ਵਿਚ ਥੋੜ੍ਹੀ ਜਿਹੀ ਗੱਲ 'ਤੇ ਡਾਕਟਰ ਲੱਭਣ ਲੱਗੇ ਤਾਂ ਹੋ ਗਿਆ ਕਲਿਆਣ।"

ਸੁਰਿੰਦਰ ਦੀ ਅਸਹਿਮਤੀ ਏਨੀ ਤੇਜ਼ ਸੀ ਕਿ ਰਮਾ ਨੂੰ ਲੱਗਿਆ ਹਰੀਸ਼ ਕਿਧਰੇ ਕੁਝ ਕਹਿ ਨਾ ਦੇਵੇ—ਕੌੜਾ ਜਿਹਾ ਜਾਂ ਲੱਠ ਵਰਗਾ। ਇਸ ਲਈ ਉਸਨੇ ਝੱਟ ਹੀ ਕਿਹਾ, "ਠੀਕ ਹੈ ਭਰਾਵਾ ਇਸੇ ਬਹਾਨੇ ਘੁੰਮ ਆਵਾਂਗੀ।"

"ਤੇਰੀ ਇੰਨਵੈਸਟੀਗੇਸ਼ਨ ਦਾ ਕੀ ਹਾਲ ਹੈ ?" ਖਿਮਾਨੰਦ ਜੀ ਨੇ ਮਜ਼ਾਕੀਆ ਲਹਿਜੇ ਵਿਚ ਪੁੱਛਿਆ।

"ਅਰੇ ਹਾਂ, ਤਾਇਆ ਜੀ ਇਹ ਦੇਖਣਾ ਤਾਂ," ਉਸਨੇ ਜੇਬ੍ਹ ਵਿਚੋਂ ਤਾਰ ਕੱਢ ਕੇ ਫੜਾਉਂਦਿਆਂ ਕਿਹਾ, "ਇਹ ਕੀ ਲਿਖਿਆ ਹੋ ਸਕਦਾ ਹੈ।"

ਖਿਮਾਨੰਦ ਜੀ ਦੇਰ ਤੱਕ ਦੇਖਦੇ ਰਹੇ ਪਰ ਉਨ੍ਹਾਂ ਦੀ ਸਮਝ ਵਿਚ ਕੁਝ ਨਾ ਆਇਆ।

"ਕਿਧਰੇ ਪੜ੍ਹਿਆ ਹੋਇਆ ਲੱਗ ਰਿਹਾ ਹੈ, ਕੀ !" ਹਰੀਸ਼ ਨੇ ਕਿਹਾ।

"ਹਾਂ ਲੱਗ ਤਾਂ ਰਿਹਾ ਹੈ ਪਰ ਇਹ ਕਿਸ ਦੀ ਤਾਰ ਹੈ ?"

"ਬ੍ਰਿਯੋਨੀ ਦੀ, ਸਾਡੀ ਗੁਆਂਢਣ ਹੁੰਦੀ ਸੀ ਭਵਾਲੀ ਵਿਚ।" ਉਸਨੇ ਸਪਸ਼ਟ ਕੀਤਾ।

"ਉਹ ਅੰਗਰੇਜ਼ ! ਹੁਣ ਕੀ ਪਤਾ ਕਿੱਥੋਂ ਲਿਖ ਕੇ ਭੇਜਿਆ ਹੈ।" ਤਾਇਆ ਜੀ ਨੇ ਤਾਰ ਉਸਨੂੰ ਵਾਪਸ ਕਰ ਦਿੱਤੀ, ਤੂੰ ਆਪਣੀ ਇੰਨਵੈਸਟੀਗੇਸ਼ਨ ਬਾਰੇ ਦੱਸ !"

"ਹਾਂ ਤਾਇਆ ਜੀ" ਹਰੀਸ਼ ਨੇ ਤਾਰ ਵਾਪਸ ਜੇਬ੍ਹ ਵਿਚ ਪਾਉਂਦਿਆਂ ਕਿਹਾ, "ਉਹ ਗਧੇਰੇ ਵਾਲੀ ਪਣਚੱਕੀ ਤਾਂ ਉਜੜ ਹੀ ਗਈ ਹੈ।"

"ਹਾਂ, ਕਿਉਂ ? ਹੁਣ ਉਸਦਾ ਕੀ ਕਰੋਗੇ ?" ਉਂਜ ਵੀ ਉਹ ਬਰਸਾਤੀ ਸੀ। ਚੌਮਾਸੇ ਵਿਚ ਜਦੋਂ ਗੰਗਾ ਵਿਚ ਬਹੁਤ ਪਾਣੀ ਚੜ੍ਹ ਜਾਂਦਾ ਸੀ ਤਾਂ ਉਸ ਪਣਚੱਕੀ ਦੀ ਵਰਤੋਂ ਹੁੰਦੀ ਸੀ। ਨਹੀਂ ਤਾਂ ਗਧੇਰੇ ਵਿਚ ਹੀ ਪਾਣੀ ਨਾ ਰਹਿੰਦਾ।" ਖਿਮਾਨੰਦ ਜੀ ਨੇ ਸਮਝਾਇਆ, "ਤੇ ਹੁਣ ਤਾਂ ਬਿਜਲੀ ਦੀਆਂ ਚੱਕੀਆਂ ਹਨ। ਉਹ ਸਮਾਂ ਨਹੀਂ ਲਗਾਉਂਦੀਆਂ, ਨਹੀਂ ਤਾਂ ਇਕ ਮਣ ਅਨਾਜ ਪੀਹਣਾ ਹੋਵੇ ਤਾਂ ਸਮਝੋ ਸਾਰਾ ਦਿਨ ਗਿਆ।"

"ਹਾਂ, ਗੱਲ ਤਾਂ ਠੀਕ ਹੈ। ਪਰ ਤਾਇਆ ਜੀ ਨਦੀ ਵਿਚ ਏਨਾ ਪਾਣੀ ਵਹਿੰਦਾ ਹੈ। ਪਣਚੱਕੀਆਂ ਵਿਚ ਸੁਧਾਰ ਕੀਤਾ ਜਾਂਦਾ ਤਾਂ ਉਹ ਵੀ ਤੇਜ਼ ਚੱਲਦੀਆਂ। ਇਹ ਬਿਜਲੀ ਜਿਸ ਨਾਲ ਚੱਕੀਆਂ ਚਲ ਰਹੀਆਂ ਹਨ, ਪਾਣੀ ਨਾਲ ਹੀ ਤਾਂ ਪੈਦਾ ਹੋ ਰਹੀ ਹੈ। ਬਿਜਲੀ ਦੀ ਇਕ ਤਾਂ ਕਮੀ ਰਹਿੰਦੀ ਹੈ, ਦੂਜਾ ਪਿਸਾਈ ਮਹਿੰਗੀ ਵੀ ਪੈਂਦੀ ਹੈ। ਪਣਚੱਕੀ ਵਿਚ ਘੱਟੋ ਘੱਟ ਇਹ ਤਾਂ ਹੈ ਕੀ ਪੀਹਦੇ ਜਾਓ ਚੌਵੀ ਘੰਟੇ।"

"ਪਰ, ਕੌਣ ਪਵੇਗਾ ਹੁਣ ਇਸ ਚੱਕਰ ਵਿਚ। ਅੱਜ ਦੇ ਜ਼ਮਾਨੇ ਵਿਚ ਪਣਚੱਕੀਆਂ ਕੌਣ ਪਸੰਦ ਕਰਦਾ ਹੈ।" ਸੁਰਿੰਦਰ ਨੇ ਹਰੀਸ਼ ਦੀ ਨਾਸਮਝੀ ਤੇ ਹੱਸਦੇ ਹੋਏ ਆਪਣੀ ਰਾਏ ਦਿੱਤੀ।

"ਅੱਜ ਦੇ ਜ਼ਮਾਨੇ ਵਿਚ ?" ਹਰੀਸ਼ ਵਿਅੰਗ ਨਾਲ ਹੱਸਿਆ। "ਇਥੇ ਬਿਜਲੀ

ਆਏ ਕਿੰਨੇ ਸਾਲ ਹੋਏ ਹਨ ? ਇਹੀ ਕੋਈ ਪੰਜ-ਸੱਤ ਸਾਲ।"

"ਨਹੀਂ ਜ਼ਿਆਦਾ।"

"ਚਲੋ, ਦੱਸ ਸਾਲ," ਹਰੀਸ਼ ਕਹਿੰਦਾ ਗਿਆ, "ਉਸ ਤੋਂ ਪਹਿਲਾਂ ਕੀ ਸੀ ? ਕੀ ਤਦ ਲੋਕਾਂ ਨੇ ਇਸਨੂੰ ਸੁਧਾਰਨ ਕੀ ਕੋਸ਼ਿਸ਼ ਕੀਤੀ ? ਮੈਂ ਆਪਣੇ ਪਿੰਡ ਦੀ ਗੱਲ ਨਹੀਂ ਕਰ ਰਿਹਾ ਪੂਰੇ ਪਹਾੜ ਦੀ ਗੱਲ ਕਰ ਰਿਹਾ ਹਾਂ। ਉਹ ਪਣਚੱਕੀ ਜਿਸ ਨੂੰ ਸਾਡੇ ਵੱਡੇ-ਵਡੇਰਿਆਂ ਨੇ ਅੱਜ ਤੋਂ ਹਜ਼ਾਰ ਸਾਲ ਪਹਿਲਾਂ—ਸ਼ਾਇਦ ਢਾਈ-ਤਿੰਨ ਹਜ਼ਾਰ ਸਾਲ ਪਹਿਲਾਂ ਖੋਜਿਆ ਸੀ, ਉਸਨੂੰ ਅਸੀਂ ਪਿਛਲੇ ਦਸ ਸਾਲ ਤੱਕ, ਸਗੋਂ ਅੱਜ ਤਕ ਇਸੇ ਤਰ੍ਹਾਂ ਵਰਤਦੇ ਰਹੇ ਹਾਂ। ਤੇ ਜਿਥੇ ਅਸੀਂ ਉਸਨੂੰ ਛੱਡਿਆ ਹੈ, ਇਸ ਲਈ ਨਹੀਂ ਕਿ ਅਸੀਂ ਆਪ ਕੁਝ ਨਵਾਂ ਬਣਾਇਆ ਹੋਵੇ ਜਾਂ ਉਸ ਵਿਚ ਸੁਧਾਰ ਕੀਤਾ ਹੋਵੇ, ਬਲਕਿ ਸਾਨੂੰ ਕੁਝ ਹੋਰ ਬਣਿਆ-ਬਣਾਇਆ ਮਿਲ ਗਿਆ ਹੈ। ਪਿਛਲੇ ਸੌ ਸਾਲਾਂ ਤੋਂ, ਸਗੋਂ ਕਹਿਣਾ ਚਾਹੀਦਾ ਹੈ 1815 ਵਿਚ ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਅਰਥਾਤ ਡੇਢ ਸੌ ਸਾਲਾਂ ਤੋਂ ਵੀ ਕੁਝ ਜ਼ਿਆਦਾ ਹੀ ਗਿਆਨ-ਵਿਗਿਆਨ ਦੇ ਹਰ ਖੇਤਰ ਵਿਚ ਬਾਹਰ ਜਾ ਜਾ ਕੇ ਅਸੀਂ ਨਾਮ ਕਮਾਇਆ ਹੈ, ਪਰ ਆਪਣੇ ਘਰਾਂ ਵਿਚ ਅਸੀਂ ਜ਼ਰਾ ਜਿਹਾ ਕੋਈ ਸੁਧਾਰ ਜਾਂ ਵਿਕਾਸ ਨਹੀਂ ਕੀਤਾ। ਸਗੋਂ ਪਹਾੜ ਛੱਡਦੇ ਗਏ। ਮੈਂ ਜਾਣਦਾ ਹਾਂ ਮੈਂ ਵੀ ਉਨ੍ਹਾਂ ਵਿਚੋਂ ਇਕ ਹਾਂ, ਪਰ ਮੈਂ ਸਮਝਣਾ ਚਾਹੁੰਦਾ ਹਾਂ ਇੰਜ ਕਿਉਂ ਹੋਇਆ ? ਸਾਡੇ ਵਿਚ ਇਹ ਉਦਾਸੀਨਤਾ ਕਿਉਂ ਹੈ ?"

"ਪਰ ਇਹ ਤਾਂ ਪੂਰੀ ਭਾਰਤੀ ਮਾਨਸਿਕਤਾ ਹੈ।" ਤਾਇਆ ਜੀ ਨੇ ਕੁਝ ਹੈਰਾਨ ਹੋ ਕੇ ਕਿਹਾ। ਇਸ ਤਰ੍ਹਾਂ ਤਾਂ ਸਚਮੁੱਚ ਉਨ੍ਹਾਂ ਨੇ ਕਦੀ ਸੋਚਿਆ ਹੀ ਨਹੀਂ ਸੀ।

"ਯਾਰ ਹਰੀਸ਼ !" ਸੁਰਿੰਦਰ ਨੇ ਟੋਕਿਆ, "ਇਹ ਤੂੰ ਕਿਵੇਂ ਕਹਿ ਰਿਹਾ ਹੈਂ ਕਿ ਪਣਚੱਕੀ ਦੀ ਕਾਢ ਢਾਈ ਹਜ਼ਾਰ ਸਾਲ ਪਹਿਲਾਂ ਹੋਈ ਹੋਵੇ ?" ਸੁਰਿੰਦਰ ਇਤਿਹਾਸ ਵੀ ਪੜ੍ਹਾਉਂਦਾ ਸੀ ਇਸ ਲਈ ਉਸਨੂੰ ਇਹ ਢਾਈ ਹਜ਼ਾਰ ਸਾਲ ਵਾਲੀ ਗੱਲ ਨੇ ਸਭ ਤੋਂ ਜ਼ਿਆਦਾ ਪ੍ਰਭਾਵਿਤ ਕੀਤਾ ਸੀ।

ਹਰੀਸ਼ ਪਹਿਲਾਂ ਹੱਸਿਆ ਫਿਰ ਬੋਲਿਆ, "ਮੈਂ ਤਾਂ ਉਵੇਂ ਹੀ ਅੰਦਾਜ਼ੇ ਨਾਲ ਕਹਿ ਰਿਹਾ ਸੀ।"

"ਪਰ ਅੰਦਾਜ਼ੇ ਦਾ ਕੋਈ ਆਧਾਰ ਤਾਂ ਹੋਵੇਗਾ ਨਾ," ਸੁਰਿੰਦਰ ਗੰਭੀਰ ਬਣਿਆ ਰਿਹਾ। "ਇਤਿਹਾਸ ਆਖਿਰ ਤੱਥਾਂ ਉਤੇ ਚਲਦਾ ਹੈ ਉਵੇਂ ਹੀ ਹਵਾ ਵਿਚ ਤਾਂ ਗੱਲ ਨਹੀਂ ਹੋ ਸਕਦੀ ।"

ਹਰੀਸ਼ ਨੇ ਸੁਰਿੰਦਰ ਦਾ ਮੂੰਹ ਧਿਆਨ ਨਾਲ ਦੇਖਿਆ। ਉਸ ਦੇ ਮੁੰਨੇ ਹੋਏ ਸਿਰ ਉਤੇ ਵਾਲ ਆਉਣ ਲੱਗ ਪਏ ਸਨ। ਚਿਹਰੇ ਉਤੇ ਚਾਰ ਦਿਨਾਂ ਦੀ ਦਾੜ੍ਹੀ ਸੀ। ਉਹ ਕੰਬਲ ਉਤੇ ਲੈ ਕੇ, ਪਰਾਲੀ ਦੇ ਆਸਣ 'ਤੇ ਬੈਠਾ ਸੀ। ਅੱਗ ਦੀਆਂ ਲਾਟਾਂ ਵਿਚ ਉਸਦਾ ਚਿਹਰਾ ਚਮਕ ਰਿਹਾ ਸੀ। ਉਹ ਕਿਸੇ ਮੁਸ਼ਟੰਡੇ ਸੰਨਿਆਸੀ ਵਰਗਾ ਲੱਗ ਰਿਹਾ ਸੀ। ਹਰੀਸ਼ ਨੂੰ ਪੂਰਾ ਦ੍ਰਿਸ਼ ਹਸਾਉਣਾ ਲੱਗ ਰਿਹਾ ਸੀ। ਇਕ ਵਾਰ ਦਿਲ ਕੀਤਾ ਸੁਰਿੰਦਰ ਨੂੰ ਡਾਂਟ ਦੇਵੇ ਪਰ ਪਤਾ ਨਹੀਂ ਕਿਸ ਸ਼ਕਤੀ ਨੇ ਉਸਨੂੰ ਰੋਕ ਦਿੱਤਾ।

ਉਸਨੇ ਹੌਲੀ ਹੌਲੀ ਕਹਿਣਾ ਸ਼ੁਰੂ ਕੀਤਾ, "ਉਂਜ ਮੇਰੇ ਕੋਲ ਤੱਥ ਨਹੀਂ ਹੈ,

ਕੋਈ ਇਕ ਨਿਸ਼ਚਿਤ ਤਾਰੀਖ ਦੱਸਣ ਦੇ ਲਈ। ਨਾ ਹੀ ਮੈਂ ਕਿਧਰੇ ਪੜ੍ਹਿਆ ਹੈ। ਪਰ ਫਿਰ ਵੀ ਕਿਉਂਕਿ ਅਨੁਮਾਨ ਲਾਇਆ ਹੈ ਤਾਂ ਉਸਦਾ ਆਧਾਰ ਇਹ ਹੈ ਕਿ ਹੜੱਪਾ ਸੰਸਕ੍ਰਿਤੀ ਵਿਚ, ਜਿਹੜੀ ਅੱਜ ਤੋਂ ਚਾਰ ਹਜ਼ਾਰ ਵਰ੍ਹੇ ਪਹਿਲਾਂ ਕਾਇਮ ਸੀ ਪਹੀਆ ਸੀ। ਗੱਡੀਆਂ ਦੀਆਂ ਮੂਰਤੀਆਂ ਵੀ ਉਥੋਂ ਮਿਲਦੀਆਂ ਹਨ। ਇਸ ਦੇ ਇਲਾਵਾ ਉਹ ਵਪਾਰ ਵੀ ਕਰਦੇ ਸਨ ਜੋ ਜਲ ਮਾਰਗ ਰਾਹੀਂ ਹੁੰਦਾ ਸੀ। ਇਸ ਆਧਾਰ ਤੇ ਕਿਹਾ ਜਾ ਸਕਦਾ ਹੈ ਕਿ ਉਨ੍ਹਾਂ ਨੇ ਪਾਣੀ ਦੀ ਸ਼ਕਤੀ ਪਛਾਣ ਲਈ ਸੀ ਤੇ ਉਹ ਪਾਣੀ ਨਾਲ ਪਹੀਆ ਵੀ ਚਲਾਉਂਦੇ ਹੋਣਗੇ। ਕਿਉਂਕਿ ਸਾਡੇ ਇਲਾਕੇ ਵਿਚ ਚੀਜ਼ਾਂ ਬਾਅਦ ਵਿਚ ਪਹੁੰਚਦੀਆਂ ਹਨ ਇਸ ਲਈ ਮੈਂ ਥੋੜ੍ਹੀ ਜਿਹੀ ਛੂਟ ਹੋਰ ਦੇ ਦਿੱਤੀ।

ਸੁਰਿੰਦਰ ਨੂੰ ਹੁਣ ਕੋਈ ਪ੍ਰਸ਼ਨ ਨਹੀਂ ਸੁਝ ਰਿਹਾ ਸੀ। ਹਰੀਸ਼ ਕੁਝ ਦੇਰ ਖਿਮਾਨੰਦ ਜੀ ਦਾ ਮੂੰਹ ਦੇਖਦਾ ਰਿਹਾ। ਫਿਰ ਉਸਨੇ ਆਪਣਾ ਪ੍ਰਸ਼ਨ ਦੁਹਰਾਇਆ—ਕੁਝ ਸੋਧ ਕਰਕੇ, "ਕਿਉਂ ਤਾਇਆ ਜੀ ਅਸੀਂ ਪਿਛਲੇ ਢਾਈ ਹਜ਼ਾਰ ਸਾਲਾਂ ਵਿਚ ਪਣਚੱਕੀ ਤੋਂ ਬਾਅਦ ਕਿਸੇ ਹੋਰ ਚੀਜ਼ ਦੀ ਕਾਢ ਕਿਉਂ ਨਹੀਂ ਕੀਤੀ ?

ਖਿਮਾਨੰਦ ਜੀ ਕੁਝ ਦੇਰ ਚੁੱਪ ਰਹੇ, ਸੋਚਦੇ ਰਹੇ, ਫਿਰ ਬੋਲੇ, "ਇੰਜ ਹੈ ਹਰੀਸ਼ ਕਿ ਇਹ ਪ੍ਰਸ਼ਨ ਮੂਲ ਰੂਪ ਵਿਚ ਭਾਰਤੀ ਮਾਨਸਿਕਤਾ, ਸੋਚ ਤੇ ਜੀਵਨ ਪ੍ਰਥਾ ਨਾਲ ਜੁੜੇ ਪ੍ਰਸ਼ਨ ਹਨ। ਤਿਆਗ ਤੇ ਸਬਰ ਸੰਤੋਖ ਸਾਡੇ ਜੀਵਨ ਦੇ ਮੂਲ ਵਿਚ ਹੈ। ਖਾਣ ਤੇ ਰਹਿਣ ਨੂੰ ਮਿਲ ਜਾਏ ਤਾਂ ਹੋਰ ਕੀ ਚਾਹੀਦਾ ਹੈ। 'ਸਾਈ ਇਤਨਾ ਦੀਜੀਏ ਜਾਮੇ ਕੁਟੁੰਬ ਸਮਾਏ, ਮੈਂ ਭੀ ਭੁੱਖਾ ਨਾ ਮਰੂ ਸਾਧੂ ਨਾ ਭੁੱਖਾ ਜਾਏ !' ਇਹ ਹੀ ਸਾਡਾ ਮੂਲ-ਮੰਤਰ ਹੈ। ਇਸ ਲਈ ਜ਼ਿਆਦਾ ਹੱਥ-ਪੈਰ ਮਾਰਨੇ ਬੇਕਾਰ ਹਨ।"

"ਅਰਥਾਤ ਧਰਮ," ਹਰੀਸ਼ ਨੇ ਦੁਹਰਾਇਆ, "ਅਰਥਾਤ ਇਸ ਮਹਾਮਾਰੀ ਦੇ ਪਿੱਛੇ ਧਰਮ ਹੈ।"

"ਹੁਣ ਤੂੰ ਜੋ ਵੀ ਸਮਝ।" ਖਿਮਾਨੰਦ ਜੀ ਨੇ ਕੁਝ ਦੱਬੀ ਆਵਾਜ਼ ਵਿਚ ਕਿਹਾ।

"ਪਰ ਇਹ ਸੰਤੋਖ ਕੰਮ ਤਾਂ ਨਾ ਆਇਆ ਨਾ ਤਾਇਆ ਜੀ," ਹਰੀਸ਼ ਬੋਲਦਾ ਗਿਆ, "ਆਖਿਰ ਸਾਨੂੰ ਬਾਹਰ ਜਾਣਾ ਹੀ ਪਿਆ ਸਭ ਤੋਂ ਘਟੀਆ ਕੰਮ ਦੀ ਭਾਲ ਵਿਚ।.

"ਬਾਹਰ ਜਾਣਾ ਬੁਰਾ ਹੈ ਕੀ ?" ਰਮਾ ਬੋਲੀ।

"ਬੁਰਾ ਕਿਸ ਨੇ ਕਿਹਾ। ਪਰ ਪ੍ਰਸ਼ਨ ਇਹ ਹੈ ਕਿ ਤੁਸੀਂ ਜਾ ਕਿਹੜੀ ਹਾਲਤ ਵਿਚ ਰਹੇ ਹੋ। ਯੂਰਪ ਵਾਲੇ ਭਾਰਤ ਆਏ ਤੇ ਅਸੀਂ ਮੈਦਾਨਾਂ ਵਿਚ ਗਏ ਜਾਂ ਇੰਜ ਕਹਿ ਲਵੋ ਅਸੀਂ ਪੱਛਮੀ ਏਸ਼ੀਆ ਦੇ ਦੇਸ਼ਾਂ ਵਿਚ ਗਏ। ਕੀ ਇਨ੍ਹਾਂ ਦੋਨਾਂ ਵਿਚ ਅੰਤਰ ਨਹੀਂ ਹੈ ? ਪੂਰਾ ਇਤਿਹਾਸ ਅਜਿਹੀਆਂ ਘਟਨਾਵਾਂ ਨਾਲ ਭਰਿਆ ਹੋਇਆ ਹੈ ਤਾਇਆ ਜੀ, ਜੋ ਸਾਡੀ ਅਸਫ਼ਲਤਾ ਦਾ ਹੀ ਨਹੀਂ ਮੂਰਖਤਾ ਦਾ ਵੀ ਪ੍ਰਮਾਣ ਹੈ। ਮੁਗਲ ਕਾਲ ਤੱਕ ਭਾਰਤ ਸੋਨੇ ਦੀ ਚਿੜੀ ਸੀ। ਦੁਨੀਆ ਭਰ ਦਾ ਸੋਨਾ-ਚਾਂਦੀ ਇਥੇ ਆ ਰਿਹਾ ਸੀ ਪਰ ਅਸੀਂ ਕੀ ਕੀਤਾ ਇਸ ਸੋਨੇ ਦਾ ? ਗਹਿਣੇ ਬਣਾਏ, ਹੀਰੇ -ਜਵਾਹਰਾਤ ਖਰੀਦੇ ਤੇ ਮੰਦਰ-ਮੂਰਤੀਆਂ ਬਣਵਾ ਕੇ ਭਜਨ-ਪੂਜਾ ਕਰਦੇ ਰਹੇ। ਅਸੀਂ ਉਸ ਪੈਸੇ ਨੂੰ ਨਾ ਕਿਸੇ ਉਤਪਾਦਨ ਦੇ ਕੰਮ ਵਿਚ ਲਾਇਆ ਨਾ ਪੁਰਾਣੇ ਸਮੇਂ ਤੋਂ

ਚਲੀ ਆ ਰਹੀ ਆਪਣੀ ਉਤਪਾਦਨ ਪੱਧਤੀ ਦਾ ਵਿਕਾਸ ਕੀਤਾ। ਸ਼ਾਹਜਹਾਨ ਨੂੰ ਹੀ ਲਵੋ, ਉਸ ਨੇ ਉਸ ਦੌਰ ਦੀ ਸਾਰੀ ਪੂੰਜੀ ਨੂੰ ਜਵਾਹਰਾਤਾਂ ਅਤੇ ਮਕਬਰਿਆਂ ਵਰਗੇ ਗੈਰ-ਉਤਪਾਦਕ ਕੰਮਾਂ ਵਿਚ ਲਗਾ ਦਿੱਤਾ। ਕਿਸ ਆਧਾਰ ਉਤੇ ? ਉਹ ਉਪਰ ਵਾਲਾ ਤਾਂ ਦੇ ਹੀ ਰਿਹਾ ਹੈ ਫਿਰ ਚਿੰਤਾ ਕਾਹਦੀ ?

"ਗੰਗਾ-ਜਮਨਾ ਦੇ ਮੈਦਾਨ ਵਾਲੇ ਇਸ ਤਰ੍ਹਾਂ ਕਰਦੇ ਤਾਂ ਸਮਝ ਵਿਚ ਆਉਂਦਾ ਹੈ। ਖੇਤੀ ਪ੍ਰਧਾਨ ਦੇਸ਼ ਦੀ ਖੇਤੀ ਆਸਾਨੀ ਨਾਲ ਹੋ ਜਾਂਦੀ ਸੀ ਇਸ ਲਈ ਕਿਸੇ ਤਰ੍ਹਾਂ ਦੇ ਹੋਰ ਯਤਨ ਦੀ ਲੋੜ ਨਹੀਂ ਸੀ। ਪਰ ਅਸੀਂ ਲੋਕ ਜਿਹੜੇ ਪਹਾੜਾਂ ਵਿਚ ਰਹਿੰਦੇ ਸੀ, ਜਿਨ੍ਹਾਂ ਦੀ ਖੇਤੀ ਸ਼ਾਇਦ ਬਹੁਤ ਨਿਸ਼ਚਿਤਤਾ ਵਾਲੀ ਨਹੀਂ ਸੀ ਉਨ੍ਹਾਂ ਨੇ ਕੁਝ ਕਿਉਂ ਨਹੀਂ ਕੀਤਾ ? ਕਿਉਂ ਅਸੀਂ ਹੱਥ-ਪੈਰ ਨਹੀਂ ਮਾਰੇ ? ਕਿਉਂ ਅਸੀਂ ਆਪਣੇ ਜੀਵਨ ਨੂੰ ਥੋੜ੍ਹਾ ਆਰਾਮਦਾਇਕ ਨਹੀਂ ਬਣਾਇਆ ?"

"ਅਸਲ ਵਿੱਚ ਉਨ੍ਹਾਂ ਦਿਨਾਂ ਵਿਚ ਸਿਰਫ਼ ਚੁਣੀਆਂ ਹੋਈਆਂ ਥਾਵਾਂ 'ਤੇ ਜਿਵੇਂ ਕਿ ਨਦੀ-ਨਾਲਿਆਂ ਦੀ ਘਾਟੀ ਵਿਚ ਹੀ ਖੇਤੀ ਹੁੰਦੀ ਸੀ। ਆਬਾਦੀ ਬਹੁਤ ਜ਼ਿਆਦਾ ਨਹੀਂ ਸੀ, ਕੰਮ ਚਲ ਜਾਂਦਾ ਸੀ। ਉਂਝ ਵੀ ਜੰਗਲ ਸਨ। ਜਾਨਵਰ ਪਲੇ ਹੁੰਦੇ ਸਨ, ਘਾਹ ਦੀ ਕੋਈ ਚਿੰਤਾ ਨਹੀਂ ਸੀ ਹੁੰਦੀ। ਆਰਾਮ ਨਾਲ ਜ਼ਿੰਦਗੀ ਲੰਘ ਰਹੀ ਸੀ।"

"ਇਹ ਕਿੱਥੋਂ ਤੱਕ ਸੀ ?" ਹਰੀਸ਼ ਨੇ ਆਪ ਹੀ ਜਵਾਬ ਦਿੱਤਾ, "ਦੋ ਸੌ ਸਾਲ ਪਹਿਲਾਂ ਤੱਕ ਨਾ ! ਉਸਦੇ ਬਾਅਦ ਕੀ ਹੋਇਆ ? ਤੇ ਅੱਜ ਕੀ ਸਥਿਤੀ ਹੈ ?"

"ਅੱਜ ਪਹਾੜਾਂ ਦੀ ਹਾਲਤ ਇਹ ਹੈ ਕਿ ਇਥੇ ਕਿਸੇ ਦੇ ਰਹਿਣ ਦਾ ਕੋਈ ਅਰਥ ਨਹੀਂ ਰਹਿ ਗਿਆ ਹੈ। ਆਪਣੇ ਪਿੰਡ ਨੂੰ ਹੀ ਲਓ। ਤੁਸੀਂ ਹੀ ਭਲਾ ਦੱਸੋ ਕਿ ਇਥੇ ਕੋਈ ਕਿਉਂ ਰਹੇ ?"

"ਇਸ ਕਰਕੇ ਕਿ ਇਹ ਸਾਡੀ ਜਨਮ-ਭੂਮੀ ਜੁ ਹੋਈ, ਸਾਡੇ ਪੁਰਖਿਆਂ ਦੀ," ਸੁਰਿੰਦਰ ਨੇ ਝੱਟ ਕਿਹਾ, "ਤੇ ਇਹ ਹੀ ਕਾਰਣ ਕਾਫ਼ੀ ਨਹੀਂ ਹੈ।"

"ਪਹਾੜਾਂ ਦੇ ਬਾਰੇ ਵਿੱਚ, ਖਾਸ ਕਰਕੇ ਸਾਡੇ ਪਹਾੜਾਂ ਦੇ ਬਾਰੇ ਇਹ ਕਿਹਾ ਜਾਂਦਾ ਹੈ ਕਿ ਇਥੇ ਬਹੁਤੇ ਲੋਕ ਮੈਦਾਨਾਂ ਵਿਚੋਂ ਨੱਸ ਕੇ ਆਏ। ਕਾਰਣ ਭਾਵੇਂ ਕੋਈ ਵੀ ਹੋਵੇ, ਅਜਿਹੀ ਸਥਿਤੀ ਵਿਚ ਸਾਡੇ ਪੁਰਖਿਆਂ ਦੀ ਜਨਮ-ਭੂਮੀ ਕਿਵੇਂ ਹੋਈ ? ਮੈਦਾਨ ਤੋਂ ਆਉਣ ਵਾਲਿਆਂ ਦੀ ਜਨਮ-ਭੂਮੀ ਵੀ ਮੈਦਾਨ ਤਾਂ ਹਰਗਿਜ਼ ਨਹੀਂ ਸਨ। ਉਹ ਵੀ ਤਾਂ ਕਿਤਿਉਂ ਹੋਰ ਥਾਵਾਂ ਤੋਂ ਆਏ ਸਨ। ਅਰਥਾਤ ਉਨ੍ਹਾਂ ਦੇ ਪੁਰਖੇ।"

"ਹੁਣ ਯਾਰ ਤੂੰ ਮੱਧ-ਏਸ਼ੀਆ ਨਾ ਲੈ ਜਾਈਂ !" ਸੁਰਿੰਦਰ ਨੇ ਮਜ਼ਾਕ ਕੀਤਾ। ਖਿਮਾਨੰਦ ਜੀ ਤੇ ਰਮਾ ਵੀ ਹੱਸੇ ਬਿਨਾਂ ਨਾ ਰਹਿ ਸਕੇ।" ਸਾਨੂੰ ਨਹੀਂ ਪਤਾ ਸਾਡੇ ਪੁਰਖੇ ਮੈਦਾਨਾਂ ਤੋਂ ਆਏ ਜਾਂ ਪਹਾੜਾਂ ਵਿਚ ਹੀ ਜੰਮੇ ਕਿਉਂਕਿ ਕਈ ਪੀੜ੍ਹੀਆਂ ਤੋਂ ਅਸੀਂ ਇਥੇ ਰਹਿੰਦੇ ਹਾਂ। ਇਸਦੇ ਪ੍ਰਮਾਣ ਹਨ ਇਸ ਲਈ ਇਹੀ ਸਾਡੇ ਪਿੱਤਰਾਂ ਦੀ ਭੂਮੀ ਹੈ।"

"ਗਿਆਨ ਦੀ ਸੀਮਾ ਸੱਚ ਦੀ ਸੀਮਾ ਨਹੀਂ ਹੈ," ਹਰੀਸ਼ ਨੇ ਚਿੜ੍ਹ ਕੇ ਕਿਹਾ, "ਕੱਲ੍ਹ ਮੈਨੂੰ ਭਾਬੀ ਕਹਿ ਰਹੀ ਸੀ ਸਾਡਾ ਵੀ ਉਥੇ ਕਿਤੇ ਕੋਈ ਪ੍ਰਬੰਧ ਕਰ ਦੇਵੋ।

ਇਥੇ ਬੱਚਿਆਂ ਦਾ ਕੋਈ ਭਵਿਖ ਨਹੀਂ ਹੈ।"

"ਉਸਦਾ ਦਿਮਾਗ ਖ਼ਰਾਬ ਹੋ ਗਿਆ ਹੈ।" ਸੁਰਿੰਦਰ ਨੇ ਗੱਲ ਨੂੰ ਗੰਭੀਰਤਾ ਨਾਲ ਨਾ ਲੈਣ ਦੀ ਕੋਸ਼ਿਸ਼ ਕੀਤੀ।

"ਨਹੀਂ, ਗਲਤ ਗੱਲ ਹੈ। ਉਹ ਠੀਕ ਕਹਿ ਰਹੀ ਹੈ। ਆਖਿਰ ਅਸੀਂ ਆਪਣੇ ਬੱਚਿਆਂ ਨੂੰ ਨੌਕਰੀ ਹੀ ਕਰਵਾਉਣੀ ਹੈ ਨਾ। ਇਥੇ ਉਹ ਕੀ ਪੜ੍ਹਨਗੇ ? ਤੇ ਇਥੋਂ ਦੇ ਪੜ੍ਹੇ-ਲਿਖੇ ਸ਼ਹਿਰ ਵਾਲਿਆਂ ਤੋਂ, ਜਿਥੇ ਅੰਗਰੇਜ਼ੀ ਦਾ ਬੋਲਬਾਲਾ ਹੈ ਕਿਵੇਂ ਮੁਕਾਬਲਾ ਕਰਨਗੇ ? ਤੁਸੀਂ ਦੱਸੋ ਜੇ ਪਿਤਾ ਜੀ ਤੇ ਤਾਇਆ ਜੀ ਪਿੰਡ ਤੋਂ ਨਿਕਲ ਕੇ ਬਾਹਰ ਨਾ ਗਏ ਹੁੰਦੇ ਤਾਂ ਪੜ੍ਹ ਸਕਦੇ ? ਤੇ ਹੁਣ ਕੀ ਮੈਂ ਤੇ ਰਮਾ ਪੜ੍ਹੇ ਹੁੰਦੇ। ਪੜ੍ਹੇ ਵੀ ਹੁੰਦੇ ਤਾਂ ਹਾਈ ਸਕੂਲ ਤਕ ਪੜ੍ਹ ਕੇ ਕਿਧਰੇ ਚਪੜਾਸੀ ਲੱਗੇ ਹੁੰਦੇ। ਜਾਂ ਫਿਰ ਤੁਹਾਡੇ ਕੋਲ ਹੀ ਏਨਾ ਪੈਸਾ ਹੁੰਦਾ ਕਿ ਆਪਣੇ ਬੱਚਿਆਂ ਨੂੰ ਨੈਨੀਤਾਲ-ਅਲਮੋੜਾ ਪੜ੍ਹਾ ਸਕਦੇ।

"ਤੁਹਾਡੀ ਅਰਥ-ਵਿਵਸਥਾ ਤਾਂ ਇਹ ਹੈ ਕਿ ਤੁਹਾਨੂੰ ਆਪਣੀ ਖੇਤੀ ਵਿਚ ਵੀ ਪੈਸਾ ਆਪ ਹੀ ਲਗਾਉਣਾ ਪੈਂਦਾ ਹੈ। ਦੁਨੀਆ ਵਿਚ ਸ਼ਾਇਦ ਹੀ ਕੋਈ ਹੋਰ ਇਹੋ ਜਿਹਾ ਧੰਦਾ ਹੋਵੇ ਜਿਵੇਂ ਸਾਡੀ ਖੇਤੀ ਹੈ, ਜੋ ਕੁਝ ਦੇਣ ਦੀ ਬਜਾਏ ਲੈਂਦੀ ਹੀ ਰਹਿੰਦੀ ਹੈ—ਮਿਹਨਤ ਵੀ ਤੇ ਪੂੰਜੀ ਵੀ। ਇਹੋ ਜਿਹੀ ਹਾਲਤ ਵਿਚ ਸੁਰਿੰਦਰ ਆਪਣੇ ਦਿਲ ਤੇ ਹੱਥ ਰੱਖ ਕੇ ਇਹ ਦੱਸ ਕਿ ਤੂੰ ਕੀ ਆਪ ਇਥੇ ਰਹਿਣਾ ਚਾਹੁੰਦਾ ਹੈਂ ?"

ਸੁਰਿੰਦਰ ਕੁਝ ਦੇਰ ਸੋਚਦਾ ਰਿਹਾ, ਫਿਰ ਬੁੱਤ ਬਣ ਕੇ ਬੈਠਾ ਰਿਹਾ।

"ਢੌਂਗ ਆਖੀਰ ਤੇ ਆਤਮਘਾਤੀ ਸਾਬਤ ਹੁੰਦਾ ਹੈ। ਤੇਰੀ ਸਰਕਾਰੀ ਨੌਕਰੀ ਹੈ, ਉਹ ਵੀ ਕਈ ਵਰ੍ਹੇ ਪੁਰਾਣੀ। ਚੰਗਾ ਇਹੀ ਹੈ ਕਿ ਆਪਣੀ ਬਦਲੀ ਕਿਸੇ ਸ਼ਹਿਰ ਵਿਚ ਕਰਵਾ ਲੈ।"

"ਇਸ ਘਰ ਦਾ ਕੀ ਹੋਏਗਾ ?" ਸੁਰਿੰਦਰ ਬੋਲਿਆ।

"ਆਤਮਹਤਿਆ ਤੇ ਆਤਮ-ਬਲੀਦਾਨ ਵਿਚ ਫ਼ਰਕ ਹੁੰਦਾ ਹੈ, ਭਰਾਵਾ।" ਹਰੀਸ਼ ਨੇ ਥੋੜ੍ਹਾ ਜ਼ੋਰ ਦੇ ਕੇ ਕਿਹਾ, "ਬੰਦ ਕਰ ਦੇ ਇਸ ਸਾਲੇ ਘਰ ਨੂੰ ਜਿਹੜਾ ਤੇਰੇ ਬੱਚਿਆਂ ਦੇ ਭਵਿੱਖ 'ਤੇ ਕਾਲਖ ਪੋਚ ਰਿਹਾ ਹੈ। ਜਿਥੇ ਅਸੀਂ ਹੋਵਾਂਗੇ ਉਹ ਹੀ ਸਾਡਾ ਘਰ ਹੋਵੇਗਾ। ਘਰ ਆਦਮੀਆਂ ਨਾਲ ਹੁੰਦਾ ਹੈ, ਜਗ੍ਹਾ ਨਾਲ ਨਹੀਂ। ਤੁਹਾਨੂੰ ਇਸ ਜ਼ਮੀਨ ਨਾਲ ਨਾ ਤਾਂ ਪਿਆਰ ਹੈ ਤੇ ਨਾ ਹੀ ਇਸਦੇ ਪ੍ਰਤੀ ਕੋਈ ਸਮਰਪਣ। ਇਥੇ ਰਹਿਣਾ ਤੁਹਾਡੀ ਮਜਬੂਰੀ ਹੈ, ਸਿਰਫ ਮਜਬੂਰੀ। ਨਹੀਂ ਤਾਂ ਅੱਜ ਜੇ ਕੋਈ ਬਿਹਰਤ ਹਾਲਤ ਹੋ ਜਾਏ ਤਾਂ ਇਸ ਪਿੰਡ ਵਿਚ ਇਕ ਚਿੜੀ ਵੀ ਨਹੀਂ ਨਜ਼ਰ ਆਏਗੀ। ਸਿਰਫ ਪੁਰਖਿਆਂ ਦੀਆਂ ਆਤਮਾਵਾਂ ਦਾ ਡੇਰਾ ਬਣ ਜਾਏਗਾ।"

"ਪਿੰਡ ਖਾਲੀ ਤਾਂ ਹੁਣ ਵੀ ਹੋ ਰਹੇ ਹਨ ਯਾਰ।" ਖਿਮਾਨੰਦ ਜੀ ਨੇ ਕਿਹਾ, "ਤੂੰ ਸਹੂਲਤ ਦੀ ਗੱਲ ਕਰ ਰਿਹਾ ਏਂ। ਸਾਡੇ ਪਿੰਡ ਨੂੰ ਦੇਖ। ਵੀਹ-ਪੱਚੀ ਘਰਾਂ ਦਾ ਪਿੰਡ ਨਹੀਂ ਹੈ, ਅੱਧੇ ਤੋਂ ਜ਼ਿਆਦਾ ਤਾਂ ਖਾਲੀ ਹੋ ਚੁੱਕਾ ਹੈ। ਜੋ ਹਨ ਉਹ ਵੀ ਹੌਲੀ ਹੌਲੀ ਖਿਸਕ ਰਹੇ ਹਨ। ਹੁਣ ਤਕ ਤਾਂ ਬੁੱਢੇ ਬਾਢੇ ਇਥੇ ਮਰਨ ਵਾਸਤੇ ਹੀ ਆ ਜਾਂਦੇ ਸਨ। ਹੁਣ ਤਾਂ ਲੋਕ ਇਥੇ ਮਰਨ ਵੀ ਨਹੀਂ ਆਉਣਗੇ।"

ਥੋੜ੍ਹੀ ਦੇਰ ਸੰਨਾਟਾ ਛਾ ਗਿਆ। ਬਲ ਰਹੀਆਂ ਲਕੜੀਆਂ ਦੀ ਆਵਾਜ਼ ਵਿਚ-ਵਿਚ ਧਿਆਨ ਖਿੱਚ ਰਹੀ ਸੀ।

"ਪਰ ਹੱਲ ਕੀ ਹੈ ?" ਰਮਾ ਨੇ ਆਖਿਰ ਚੁੱਪੀ ਤੋੜੀ।

"ਨਹੀਂ ਇਸ ਤਰ੍ਹਾਂ ਨਹੀਂ ਚਲ ਸਕਦਾ", ਹਰੀਸ਼ ਨੇ ਮੋਢੇ ਹਿਲਾ ਕੇ ਧੌਣ ਹਿਲਾਉਂਦਿਆਂ ਕਿਹਾ। ਉਸਦੀ ਧੌਣ ਬੜੀ ਦੇਰ ਤੱਕ ਹਿੱਲਦੀ ਰਹੀ। 'ਹੱਲ ਕੀ ਹੁੰਦਾ ਹੈ ? ਸਾਨੂੰ ਪਹਿਲ ਕਰਨੀ ਪਵੇਗੀ : ਸੌੜੀ ਮਾਨਸਿਕਤਾ ਵਿਚੋਂ ਨਿਕਲਣਾ ਹੋਵੇਗਾ। ਅਰਥਾਤ ਆਪਣੀ ਬਿਹਤਰੀ ਦੇ ਲਈ ਆਪਣੇ ਰਸਤੇ ਲੱਭਣੇ ਹੋਣਗੇ। ਆਪਣੀਆਂ ਜ਼ਰੂਰਤਾਂ ਨੂੰ ਧਿਆਨ ਵਿਚ ਰੱਖ ਕੇ ਹੋਰਾਂ ਤੋਂ ਸਿੱਖਿਆ ਜਾ ਸਕਦਾ ਹੈ। ਉਂਝ ਤਾਂ ਉਦਯੋਗੀਕਰਨ ਤੇ ਕੇਂਦਰੀਕਰਨ ਦਾ ਦੌਰ ਹੈ, ਆਦਮੀਆਂ ਦੇ ਕੁਝ ਸਥਾਨਾਂ ਉਤੇ ਹੀ ਇਕੱਠੇ ਹੋਣ ਨੂੰ ਨਹੀਂ ਰੋਕਿਆ ਜਾ ਸਕਦਾ, ਕਿਉਂਕਿ ਸਾਰੀਆਂ ਸਹੂਲਤਾਂ ਨੌਕਰੀ ਦੇ ਰਾਹੀਂ ਸੱਤਾ ਕੇਂਦਰਾਂ ਵਿਚ ਇਕੱਤਰਿਤ ਹੋ ਗਈਆਂ ਹਨ। ਆਦਮੀਆਂ ਦਾ ਉਥੇ ਜਾਣਾ ਜ਼ਰੂਰੀ ਹੈ, ਪਰ ਜੋ ਵੀ ਰਹਿਣ ਉਹ ਤਾਂ ਢੰਗ ਨਾਲ ਰਹਿਣ।"

"ਤਾਇਆ ਜੀ ਉਸ ਨੇ ਫਿਰ ਪੁੱਛਿਆ, "ਜੇ ਮੈਨੂੰ ਯਾਦ ਹੈ ਤਾਂ ਇਕ ਜ਼ਮਾਨੇ ਵਿਚ, 57-58 ਦੀ ਗੱਲ ਕਰ ਰਿਹਾ ਹਾਂ ਜਦੋਂ ਮੈਂ ਪਹਿਲੀ ਵਾਰ ਇਥੇ ਆਇਆ ਸੀ, ਇਥੇ ਇਕ ਕੂਲ੍ਹ ਸੀ। ਉਪਰ ਖਰਕੌਨ ਦੇ ਗਧੇਰੇ ਤੋਂ ਨਿਕਲ ਕੇ ਉਧਰ ਥੱਲੇ ਤੱਕ ਜਾਂਦੀ ਸੀ। ਕੁਝ ਨਹੀਂ ਤਾਂ ਦੋ ਕਿਲੋਮੀਟਰ ਤੋਂ ਘੱਟ ਤਾਂ ਨਹੀਂ ਹੋਵੇਗੀ।"

"ਹਾਂ ਜੀ। ਤੁਸੀਂ ਠੀਕ ਕਹਿ ਰਹੇ ਹੋਂ। ਅਸਲ ਵਿਚ ਉਹ ਢਾਈ ਮੀਲ ਦੇ ਕਰੀਬ ਸੀ। ਹੁਣ ਲਗਾ ਲੈ ਹਿਸਾਬ ਕਿੰਨੀ ਹੋਈ। ਇਹੀ ਕੋਈ ਚਾਰ ਕਿਲੋਮੀਟਰ ਤੋਂ ਕੁਝ ਘੱਟ ਹੀ ਸਮਝ।

"ਕੀ ਹੋਇਆ ਉਸਦਾ ?"

"ਹੁਣ ਗਧੇਰੇ ਵਿਚ ਗਰਮੀਆਂ ਨੂੰ ਪਾਣੀ ਨਹੀਂ ਰਹਿੰਦਾ।"

"ਪਾਣੀ ਕਿਵੇਂ ਨਹੀਂ ਰਹਿੰਦਾ। ਇਹ ਨਲਕਾ ਜਿਹੜਾ ਪਿਤਾ ਜੀ ਨੇ ਲਗਵਾਇਆ ਹੈ ਉਸ ਵਿਚ ਕੀ ਗਰਮੀਆਂ ਵਿਚ ਪਾਣੀ ਨਹੀਂ ਆਉਂਦਾ ? ਇਸਦੇ ਬਾਵਜੂਦ ਉਸਦੇ ਵਿਚ ਪਾਣੀ ਰਹਿੰਦਾ ਹੈ। ਜੇ ਥੋੜ੍ਹੀ ਕੋਸ਼ਿਸ਼ ਕੀਤੀ ਜਾਂਦੀ ਤਾਂ ਕੋਈ ਗੱਲ ਨਹੀਂ ਸੀ ਕਿ ਕੂਲ੍ਹ ਚਾਲੂ ਨਾ ਰਹਿੰਦੀ। ਅਸਲ ਗੱਲ ਇਹ ਹੈ ਕਿ ਅਸੀਂ ਸਾਰੇ ਇਥੇ ਅਸਥਾਈ ਕੈਂਪ ਵਰਗੀ ਮਾਨਸਿਕਤਾ ਵਿਚ ਰਹਿ ਰਹੇ ਹਾਂ ਜਾਂ ਇਹ ਕਹੋ 'ਲਿਕਿਵਫਾਈਡ ਫੂਡ' ਦੀ ਭਾਲ ਵਿਚ ਰਹਿੰਦੇ ਹਾਂ ਜੋ ਨਲੀ ਰਾਹੀਂ ਨੱਕ ਦੇ ਰਸਤੇ ਦਿੱਤਾ ਜਾਂਦਾ ਹੈ— ਕੀ ਕਹਿੰਦੇ ਹਨ ਰਮਾ ਉਸਨੂੰ ?"

ਰਮਾ ਸਿਰਫ ਮੁਸਰਕਾਈ।

"ਇਸੇ ਦਾ ਹੀ ਦੂਜਾ ਨਾਂ 'ਮਨੀਆਰਡਰ ਇਕਾਨਮੀ' ਹੈ। ਦੇਖਿਆ ਤਾਇਆ ਜੀ ਸਿੱਧ ਹੋ ਗਿਆ ਨਾ ਕਿ ਸਾਡੇ ਪੁਰਖੇ ਸਾਡੇ ਤੋਂ ਵੱਡੇ ਖੋਜੀ ਸਨ। ਜਦ ਕਿ ਬਾਕੀ ਸਾਰੀ ਦੁਨੀਆ ਵਿਚ 19ਵੀਂ ਅਤੇ 20ਵੀਂ ਸਦੀ ਵਿਚ ਸਾਰੀਆਂ ਅਹਿਮ ਵਿਗਿਆਨਕ ਖੋਜਾਂ ਹੋਈਆਂ, ਅਸੀਂ ਆਪਣੀ ਜੀਵਨ-ਜਾਚ ਦੇ ਪਰੰਪਰਾਗਤ ਆਧਾਰਾਂ ਦਾ ਹੀ ਮਲੀਆਮੇਟ ਕਰ ਦਿੱਤਾ।

"ਚੰਗਾ ਤਾਇਆ ਜੀ ਇਕ ਗੱਲ ਦੱਸੋ। ਸਭ ਤੋਂ ਪਹਿਲਾਂ ਸਾਡੇ ਪਿੰਡ ਵਿਚੋਂ ਨੌਕਰੀ ਕਰਨ ਕੌਣ ਮੈਦਾਨਾਂ ਵੱਲ ਗਿਆ ਸੀ ?"

"ਸਾਡੇ ਪਿਤਾ ਜੀ। ਜਿਥੋਂ ਤੱਕ ਮੈਨੂੰ ਪਤਾ ਹੈ ਉਨ੍ਹਾਂ ਤੋਂ ਪਹਿਲਾਂ ਕੋਈ ਮੈਦਾਨਾਂ

ਵਿਚ ਨੌਕਰੀ ਕਰਨ ਲਈ ਨਹੀਂ ਗਿਆ ਸੀ। ਜ਼ਿਆਦਾ ਤੋਂ ਜ਼ਿਆਦਾ ਲੋਕ ਜਿਥੇ ਹੁਣ ਰਾਮਨਗਰ ਹੈ, ਸਾਡੇ ਵਾਲੇ ਪਾਸੇ ਦੇ ਲੋਕ ਉਥੇ ਤੱਕ ਜਾਂਦੇ ਸਨ ਤੇ ਥੋੜ੍ਹਾ ਪੂਰਬ ਵੱਲ ਦੇ ਲੋਕ ਹਲਦਵਾਨੀ-ਟਨਕਪੁਰ ਆਉਂਦੇ ਸਨ।" ਖਿਮਾਨੰਦ ਜੀ ਨੇ ਦੱਸਣਾ ਸ਼ੁਰੂ ਕੀਤਾ।

"ਰਾਮਨਗਰ ਤਾਂ ਬਾਅਦ ਵਿਚ ਬਣਿਆ। ਸੁਰਿੰਦਰ ਨੇ ਪੁੱਛਿਆ।

ਹਾਂ, ਰੈਗਜੇ ਦੇ ਨਾਂ ਤੇ ਬਣਿਆ। ਉਸੇ ਨੇ 1850 ਵਿਚ ਵਸਾਇਆ। ਪਹਿਲਾਂ ਬਾਜ਼ਾਰ ਚਿਲਕਿਆ ਵਿਚ ਲੱਗਦਾ ਸੀ। ਹਲਦਵਾਨੀ ਵੀ ਇਸੇ ਤਰ੍ਹਾਂ ਅੰਗਰੇਜ਼ਾਂ ਨੇ ਹੀ ਵਸਾਇਆ।

"ਅੱਛਾ," ਸੁਰਿੰਦਰ ਹੱਸਿਆ। "ਭਗਵਾਨ ਰਾਮ ਨਾਲ ਇਸ ਦਾ ਕੋਈ ਵਾਸਤਾ ਨਹੀਂ ਹੈ ?"

"ਨਹੀਂ।" ਉਹ ਵੀ ਮੁਸਕਰਾਇਆ, "ਤੇਰੇ ਪਿਤਾ ਤੋਂ ਪਹਿਲਾਂ ਉਨ੍ਹਾਂ ਦੇ ਚਾਚੇ ਦੇ ਲੜਕੇ, ਇਹ ਜੋ ਮੋਹਨ ਹੈ ਨਾ ਉਸਦੇ ਵੱਡੇ-ਵਡੇਰੇ ਧੰਨ ਸਿੰਘ ਜੀ, ਮਿਲਟਰੀ ਵਿਚ ਭਰਤੀ ਹੋਏ ਸਨ," ਫਿਰ ਉਹ ਹਰੀਸ਼ ਨੂੰ ਸੰਬੋਧਨ ਕਰਕੇ ਲੱਗੇ, "ਇਹ ਗੱਲ ਹੋਵੇਗੀ ਕੋਈ 1900 ਦੇ ਆਸਪਾਸ ਦੀ। ਉਸਦੇ ਚਾਰ-ਪੰਜ ਸਾਲ ਬਾਅਦ ਹੀ ਤੁਹਾਡੇ ਦਾਦਾ ਭਗਵਾਨ ਸਿੰਘ ਜੀ ਗਏ। ਉਨ੍ਹਾਂ ਦੇ ਨਾਲ ਹੀ ਕੁਝ ਦਿਨਾਂ ਬਾਅਦ ਟੀਕਾਰਾਮ ਜੀ ਜੋ ਸਾਡੇ ਚਾਚਾ ਜੀ ਸਨ, ਗਏ। ਫਿਰ ਤਾਂ ਸਿਲਸਿਲਾ ਹੀ ਚੱਲ ਪਿਆ।" ਖਿਮਾਨੰਦ ਜੀ ਨੇ ਸਮਝਾਇਆ।

"ਪਰ ਸਾਡੇ ਦਾਦਾ ਜੀ ਨੂੰ ਕੌਣ ਲੈ ਗਿਆ?" ਹਰੀਸ਼ ਨੇ ਫਿਰ ਪੁੱਛਿਆ।

"ਭਗਵਾਨ ਸਿੰਘ ਜੀ ਨੂੰ ?" ਉਹ ਥੋੜ੍ਹਾ ਸੋਚ ਵਿਚ ਪੈ ਗਏ, ਫਿਰ ਬੋਲੇ, "ਹੁਣ ਪਤਾ ਨਹੀਂ ਕੌਣ ਲੈ ਗਿਆ ਸੀ। ਪਰ ਹਾਂ ਲੋਕ ਕਹਿੰਦੇ ਹਨ ਕਿ ਇਸ ਦਾ ਮੂਲ ਕਾਰਣ ਨੈਕ ਹੀ ਸਨ। ਪਹਿਲਾਂ ਤਾਂ ਉਨ੍ਹਾਂ ਦੀਆਂ ਕੁੜੀਆਂ ਇਥੇ ਹੀ ਅਲਮੋੜਾ, ਦਾਰਾਹਾਟ, ਚੰਪਾਵਤ ਆਦਿ ਜਾਂਦੀਆਂ ਸਨ। ਗੋਰਿਆਂ ਦੇ ਆਉਣ ਤੋਂ ਬਾਅਦ ਇਨ੍ਹਾਂ ਦੀ ਮੰਗ ਵਧੀ। ਉਨ੍ਹਾਂ ਦੇ ਨਾਲ ਇਹ ਨੈਨੀਤਾਲ, ਰਾਨੀਖੇਤ ਪਹੁੰਚੇ ਤੇ ਉਥੋਂ ਮੁਰਾਦਾਬਾਦ, ਮੇਰਠ ਤੇ ਦਿੱਲੀ। ਇਹ ਮੇਰਾ ਅਨੁਮਾਨ ਹੈ ਜਾਂ ਤੂੰ ਸਮਝ, ਜੋ ਮੈਂ ਸੁਣਿਆ ਹੈ ਉਸਨੂੰ ਜੋੜ-ਜਾੜ ਕੇ ਬਣਾ ਰਿਹਾ ਹਾਂ। ਜਿਵੇਂ ਤੈਨੂੰ ਘਰਾਟ ਦੀ ਖੋਜ ਦਾ ਪਤਾ ਲੱਗਾ ਸੀ।" ਉਹ ਮੁਸਕਰਾਏ ਪਰ ਰੁਕੇ ਨਹੀਂ, ਨੈਕ ਮੈਦਾਨਾਂ ਤੋਂ ਪੈਸਾ ਲੈ ਕੇ ਆਉਂਦੇ ਤੇ ਇਥੇ ਆ ਕੇ ਦਿਖਾਉਂਦੇ। ਤੇਰੇ ਦਾਦਾ ਕੁਝ ਸ਼ੌਕੀਨ ਮਿਜ਼ਾਜ ਦੇ ਸਨ। ਇਕ ਦਿਨ ਉਹ ਵੀ ਇਕ ਨੈਕ ਦੇ ਨਾਲ, ਸ਼ਾਇਦ ਉਸਦਾ ਨਾਮ ਗੁਮਾਨ ਸੀ, ਮੇਰਠ ਨੱਸ ਗਏ। ਉਂਜ ਹੁਣ ਤੱਕ ਹੋਰ ਲੋਕ ਵੀ ਜਾਣ ਲੱਗ ਪਏ ਸਨ। ਹੁਣ ਇਥੋਂ ਥੱਲੇ ਜਾਣਾ ਵੀ ਅਸਾਨ ਕੰਮ ਨਹੀਂ ਸੀ। ਭਿਕਆਸੈਣ ਤਕ ਸੜਕ ਆਈ 1937 ਵਿਚ, ਉਹ ਵੀ ਕੱਚੀ। ਇਥੋਂ ਪਹਿਲਾਂ ਰਾਮਨਗਰ ਪੈਦਲ ਜਾਣਾ ਪੈਂਦਾ ਸੀ, ਫਿਰ ਬੈਲ-ਗੱਡੀ ਰਾਹੀਂ ਕਾਸ਼ੀਪੁਰ ਜਾਂ ਮੁਰਾਦਾਬਾਦ ਪਹੁੰਚਣਾ ਪੈਂਦਾ। ਮੁਰਾਦਾਬਾਦ ਤੋਂ ਗੱਡੀ ਮਿਲਦੀ ਸੀ। ਉਂਝ 1905 ਜਾਂ 1906 ਤੱਕ ਰਾਮਨਗਰ ਵੀ ਗੱਡੀ ਆ ਗਈ ਸੀ। ਹੁਣ ਕੁਝ ਅਰਾਮ ਹੋ ਗਿਆ। ਅਸੀਂ ਤਾਂ ਖੈਰ ਰਾਮਨਗਰ ਗੱਡੀ ਹੀ ਦੇਖੀ। ਇਹ ਗੱਲਾਂ ਸਾਡੇ ਚਾਚਾ ਜੀ ਦੱਸਦੇ ਸਨ। ਰਾਮਨਗਰ ਤਾਂ ਅਸੀਂ ਵੀ 40 ਤੋਂ ਬਾਅਦ ਪੈਦਲ ਜਾਂਦੇ

ਰਹੇ।" ਖਿਮਾਨੰਦ ਜੀ ਨੂੰ ਇਤਿਹਾਸ ਦੁੱਧ ਦੇ ਹਿਸਾਬ ਵਾਂਗ ਯਾਦ ਸੀ।

"ਤਾਇਆ ਜੀ", ਹਰੀਸ਼ ਨੇ ਕੁਝ ਸੋਚਦੇ ਹੋਏ ਕਿਹਾ, "ਮੈਨੂੰ ਇਹ ਗੱਲ ਠੀਕ ਨਹੀਂ ਲੱਗੀ। ਦੇਖਾ-ਦੇਖੀ ਇਕ ਆਦਮੀ ਜਾਂਦਾ, ਦੋ ਜਾਂਦੇ, ਪੂਰੇ ਦਾ ਪੂਰਾ ਇਲਾਕਾ ਨਹੀਂ ਜਾ ਸਕਦਾ। ਇਸਦਾ ਮੂਲ ਕਾਰਣ ਮੈਨੂੰ ਇਥੋਂ ਦੀ ਅਰਥ-ਵਿਵਸਥਾ ਦਾ ਵਧਦੀ ਆਬਾਦੀ ਨੂੰ ਨਾ ਸੰਭਾਲ ਸਕਣਾ ਲੱਗਦਾ ਹੈ। ਅੰਗਰੇਜ਼ 1815 ਵਿਚ ਕੁਮਾਉਂ ਆਏ ਤੇ ਉਦੋਂ ਤੋਂ ਕੁਮਾਉਂ ਲੋਕ ਅੰਗਰੇਜ਼ਾਂ ਦੀ ਫੌਜ ਵਿਚ ਭਰਤੀ ਹੋਣ ਲੱਗੇ ਸਨ। ਬਾਅਦ ਵਿਚ ਤਾਂ ਇਹ ਇਲਾਕਾ ਸਿਪਾਹੀ ਮੁਹੱਈਆ ਕਰਨ ਦਾ ਇਕ ਵੱਡਾ ਕੇਂਦਰ ਬਣ ਗਿਆ ਸੀ। 1857 ਤੋਂ ਬਾਅਦ ਤਾਂ ਅੰਗਰੇਜ਼ਾਂ ਦਾ ਮੈਦਾਨੀ ਸਿਪਾਹੀਆਂ ਤੋਂ ਵਿਸ਼ਵਾਸ ਹੀ ਉਠ ਗਿਆ ਸੀ। ਇਹੋ ਜਿਹੇ ਸਮੇਂ ਅੰਗਰੇਜ਼ਾਂ ਨੇ ਪਹਾੜੀ ਮੂਰਖਾਂ ਵਿਚੋਂ ਵੀਰਤਾ ਲੱਭ ਲਈ ਸੀ। ਉਂਝ ਵੀ ਖਾਂਦਾ-ਪੀਂਦਾ ਆਦਮੀ ਆਪਣੇ ਬੱਚਿਆਂ ਨੂੰ ਮਰਨ ਲਈ ਨਹੀਂ ਭੇਜਦਾ।"

"ਹਾਂ, ਤੇਰੀ ਗੱਲ ਵੀ ਠੀਕ ਹੀ ਹੈ," ਖਿਮਾਨੰਦ ਜੀ ਨੇ ਆਦਤਨ ਹਰੀਸ਼ ਦੀ ਗੱਲ ਦਾ ਵਿਰੋਧ ਨਹੀਂ ਕੀਤਾ।

"ਖੈਰ, ਤਾਇਆ ਜੀ ਦਾਦਾ ਜੀ ਮੇਰਠ ਵਿਚ ਕੀ ਕਰਦੇ ਸਨ ?" ਹਰੀਸ਼ ਨੇ ਅਗਲਾ ਪ੍ਰਸ਼ਨ ਕੀਤਾ।

"ਇਕ ਬੈਂਕ ਵਿਚ ਚੌਕੀਦਾਰ ਸਨ ਤੇ ਉਨ੍ਹਾਂ ਦਿਨਾਂ ਵਿਚ ਲੋਕ ਹੁੰਦੇ ਕੀ ਸਨ, ਖਾਸ ਕਰਕੇ ਸਾਡੇ ਇਥੇ ਵਾਲੇ। ਪਰ ਉਹ ਸਨ ਬਹੁਤ ਦੂਰ-ਦਰਸ਼ੀ। ਅਸੀਂ ਜਦੋਂ ਅੱਠ-ਦਸ ਸਾਲ ਦੇ ਹੋਏ, ਉਦੋਂ ਤੇਰੇ ਦਾਦਾ ਸਾਨੂੰ ਮੇਰਠ ਲੈ ਗਏ। ਜੇ ਉਹ ਤੇਰੇ ਪਿਤਾ ਜੀ ਨੂੰ ਉਥੇ ਨਾ ਲੈ ਜਾਂਦੇ ਤਾਂ ਸ਼ਾਇਦ ਮੈਂ ਵੀ ਉਥੇ ਨਾ ਜਾ ਸਕਦਾ।"

"ਉਥੇ ਉਨ੍ਹਾਂ ਨੂੰ ਗੁਮਾਨ ਸਿੰਘ ਨੇ ਹੀ ਲਗਵਾਇਆ ਹੋਵੇਗਾ, ਕਿਉਂ ?" ਹਰੀਸ਼ ਨੇ ਪੁੱਛਿਆ।

"ਸ਼ਾਇਦ। ਕਿਉਂਕਿ ਉਸਦੀ ਇਕ ਭੈਣ ਕਹਿੰਦੇ ਹਨ ਬੈਂਕ ਦੇ ਇਕ ਮਾਲਕ ਨੇ ਰੱਖ ਲਈ ਸੀ। ਉਂਜ ਵੀ ਛੋਟਾ ਬੈਂਕ ਸੀ। ਉਸ ਜ਼ਮਾਨੇ ਵਿਚ ਛੋਟੇ-ਛੋਟੇ ਪ੍ਰਾਈਵੇਟ ਬੈਂਕ ਹੁੰਦੇ ਸਨ।"

"ਤੁਸੀਂ ਲੋਕ ਉਥੇ ਕਿਥੇ ਰਹਿੰਦੇ ਸੀ ?"

"ਕਹਿਣ ਨੂੰ ਤਾਂ ਮੈਂ ਆਪਣੇ ਬਾਊ ਜੀ ਦੇ ਨਾਲ ਮੰਦਰ ਵਿਚ ਰਹਿੰਦਾ ਸੀ ਪਰ ਦਿਨ ਭਰ ਧਰਮਸ਼ਾਲਾ ਵਿਚ ਪਿਆ ਰਹਿੰਦਾ। ਉਹ ਧਰਮਸ਼ਾਲਾ "ਨਿਊ ਇੰਡੀਆ ਬੁਲਿਯਨ ਬੈਂਕ" ਵਾਲਿਆਂ ਦੀ ਹੀ ਸੀ। ਤੇਰੇ ਦਾਦਾ ਜੀ ਨੂੰ ਉਸੇ ਵਿਚ ਇਕ ਕਮਰਾ ਦਿੱਤਾ ਹੋਇਆ ਸੀ। ਉਸ ਜ਼ਮਾਨੇ ਵਿਚ ਸਾਰੇ ਪਹਾੜੀ ਉਥੇ ਆ ਕੇ ਰੁਕਦੇ ਸਨ। ਉਹ ਵੀ ਕੀ ਦੌਰ ਸੀ। ਧਰਮਸ਼ਾਲਾ ਵਿਚ ਅਜੀਬ-ਅਜੀਬ ਲੋਕ ਆਉਂਦੇ। ਅਕਸਰ ਡਰਾਮਾ-ਕੰਪਨੀਆਂ ਆ ਕੇ ਠਹਿਰਦੀਆਂ। ਉਦੋਂ ਫਿਲਮਾਂ ਅੱਜ ਵਾਂਗ ਏਨੀ ਜ਼ਿਆਦਾ ਮਾਤਰਾ ਵਿੱਚ ਨਹੀਂ ਬਣਦੀਆਂ ਸਨ। ਇਹ ਮੈਂ ਤੈਨੂੰ 1920-25 ਦੀ ਗੱਲ ਦੱਸ ਰਿਹਾ ਹਾਂ। ਉਂਝ ਬਾਅਦ ਵਿਚ ਅਸੀਂ 'ਆਲਮਆਰਾ' ਫਿਲਮ ਵੀ ਦੇਖੀ ਸੀ। ਉਸ ਸਮੇਂ ਇਕ ਅਜੀਬ ਪ੍ਰਥਾ ਇਹ ਬਣ ਗਈ ਕਿ ਜਿਵੇਂ ਹੀ ਫ਼ਿਲਮ ਵਿਚ ਕੋਈ ਨਾਚ ਆਉਂਦਾ ਹਾਲ ਵਿਚ ਬੈਠੇ ਸਾਜ਼ਿੰਦੇ ਮਨਭਾਉਂਦਾ ਗਾਣਾ ਵਜਾਉਣ ਲੱਗ ਪੈਂਦੇ—ਹਾਰਮੋਨੀਅਮ-

ਤਬਲੇ ਤੇ ! ਹਾਰਮੋਨੀਅਮ ਵੀ ਉਸ ਸਮੇਂ ਕੋਈ ਚੀਜ਼ ਸੀ। ਲੋਕ ਪਰਦੇ 'ਤੇ ਪੈਸੇ ਵਾਰਦੇ ਹੁੰਦੇ ਸਨ।"

ਇਸੇ ਨੂੰ ਕਹਿੰਦੇ ਹਨ, ਦਰਸ਼ਕਾਂ ਦੀ ਹਿੱਸੇਦਾਰੀ ?' ਹਰੀਸ਼ ਹੱਸਿਆ।

"ਤੇਰੇ ਦਾਦਾ ਜੀ ਨੂੰ ਨਾਟਕ ਦਾ ਬਹੁਤ ਸ਼ੌਕ ਸੀ", ਖਿਮਾਨੰਦ ਜੀ ਰੌਂ ਵਿਚ ਵਹਿ ਰਹੇ ਸਨ। ਇਕ ਬੀਤੇ ਜ਼ਮਾਨੇ ਦੀਆਂ ਯਾਦਾਂ ਵਿਚ, "ਉਹ ਇਕ ਇਕ ਨਾਟਕ ਕਈ ਕਈ ਵਾਰ ਦੇਖਦੇ ਸਨ। ਤੇਰਾ ਪਿਉ ਨਾਟਕ ਦੇਖਣ ਨਹੀਂ ਜਾਂਦਾ ਸੀ। ਉਹ ਪੜ੍ਹਾਈ ਵਿਚ ਹੀ ਲੱਗਾ ਰਹਿੰਦਾ ਸੀ। ਕੁਝ ਧਾਰਮਿਕ ਕਿਸਮ ਦਾ ਉਹ ਬਚਪਨ ਤੋਂ ਹੀ ਸੀ। ਤੇਰੇ ਦਾਦਾ ਜੀ ਨਾਲ ਮੈਂ 'ਰਾਜਾ ਹਰੀਸ਼ਚੰਦਰ' ਚਾਰ ਵਾਰ ਦੇਖਿਆ। ਰਾਜਾ ਹਰੀਸ਼ਚੰਦਰ ਦਾ ਦੁੱਖ ਦੇਖ ਕੇ ਮੇਰਾ ਰੋਣ ਨਿਕਲ ਜਾਂਦਾ, ਪਰ ਫਿਰ ਵੀ ਆਨੰਦ ਆਉਂਦਾ ਸੀ। ਤੇਰੇ ਦਾਦਾ ਜੀ ਵੀ ਨਾਟਕ ਦੇਖਦੇ ਹੋਏ ਰੋ ਪੈਂਦੇ ਸਨ। ਮੈਂ ਹੋਰ ਵੀ ਕਈ ਨਾਟਕ ਦੇਖੇ ਹੋਣਗੇ—'ਸਤੀ ਸਾਵਿਤਰੀ', 'ਹਾਤਿਮਤਾਈ', 'ਲੈਲਾ-ਮਜਨੂੰ' ਆਦਿ। ਉਹ ਪਾਰਸੀ ਥੀਏਟਰ ਦਾ ਦੌਰ ਸੀ।"

"ਅੱਛਾ ਤਾਇਆ ਜੀ, ਜਦੋਂ ਦਾਦਾ ਜੀ ਆ ਗਏ ਤਾਂ ਪਿਤਾ ਜੀ ਉਥੇ ਕਿਸ ਦੇ ਕੋਲ ਰਹੇ ?" ਹਰੀਸ਼ ਨੇ ਖਿਮਾਨੰਦ ਜੀ ਨੂੰ ਪੁਰਾਣੀਆਂ ਯਾਦਾਂ 'ਚੋਂ ਬਾਹਰ ਲੈ ਆਂਦਾ।

ਉਹ ਥੋੜ੍ਹਾ ਸੋਚਦੇ ਰਹੇ, ਫਿਰ ਬੋਲੇ, "ਤੇਰੇ ਪਿਤਾ ਨੇ ਟਿਊਸ਼ਨਾਂ ਪੜ੍ਹਾ ਕੇ ਆਪਣੀ ਪੜ੍ਹਾਈ ਪੂਰੀ ਕੀਤੀ।"

"ਤੁਸੀਂ ਤਾਂ ਇੰਟਰ ਤੋਂ ਬਾਅਦ ਹੀ ਪੜ੍ਹਾਈ ਛੱਡ ਦਿੱਤੀ ਸੀ ?"

"ਹਾਂ, ਮੈਂ ਪੜ੍ਹਨਾ ਤਾਂ ਚਾਹੁੰਦਾ ਸੀ ਪਰ ਮੇਰੇ ਬਾਬੂ ਦਾ ਦੇਹਾਂਤ ਹੋ ਗਿਆ। ਉਹ ਉਥੇ ਇਕ ਮੰਦਰ ਵਿਚ ਪੁਜਾਰੀ ਸੀ। ਮੈਨੂੰ ਨੌਕਰੀ ਕਰਨੀ ਪਈ। ਤੇਰੇ ਪਿਤਾ ਨੇ ਬੀ. ਏ. ਕੀਤੀ, ਫਿਰ ਐੱਮ. ਏ. ਵੀ ਕੀਤੀ। ਉਨ੍ਹਾਂ ਨੇ ਕੁਝ ਥੱਕੀ ਹੋਈ ਆਵਾਜ਼ ਵਿਚ ਕਿਹਾ। ਅੱਗੇ ਪੜ੍ਹ ਨਾ ਸਕਣ ਦਾ ਅਫ਼ਸੋਸ ਉਨ੍ਹਾਂ ਨੂੰ ਜ਼ਿੰਦਗੀ ਭਰ ਰਿਹਾ ਹੋਵੇਗਾ, ਹਰੀਸ਼ ਨੇ ਅਨੁਮਾਨ ਲਾ ਲਿਆ। ਉਂਝ ਵੀ ਜਦੋਂ ਉਨ੍ਹਾਂ ਦੇ ਬਚਪਨ ਦੇ ਸਾਥੀ ਨੇ, ਜਿਸ ਨਾਲੋਂ ਉਹ ਪੜ੍ਹਾਈ ਵਿਚ ਕਿਸੇ ਤਰ੍ਹਾਂ ਵੀ ਘਟ ਨਹੀਂ ਸਨ, ਏਨੀ ਪੜ੍ਹਾਈ ਕੀਤੀ, ਉਨ੍ਹਾਂ ਨੂੰ ਆਪਣੀ ਪੜ੍ਹਾਈ ਨਾ ਕਰ ਸਕਣ ਦਾ ਕਸ਼ਟ ਤਾਂ ਹੁੰਦਾ ਹੀ ਹੋਵੇਗਾ।

"ਤਾਇਆ ਜੀ ਦਾਦਾ ਜੀ ਪਿੰਡ ਵਾਪਸ ਕਿਉਂ ਆ ਗਏ ਸਨ ?" ਰਮਾ ਨੇ ਪੁੱਛਿਆ।

"ਅਸਲ ਵਿਚ ਉਦੋਂ ਤਕ ਤੁਹਾਡੇ ਤਾਇਆ ਮਦਨ ਸਿੰਘ ਮਤਲਬ ਸੁਰਿੰਦਰ ਦੇ ਪਿਤਾ ਨੂੰ ਪਤਾ ਨਹੀਂ ਕੀ ਸੁੱਝਿਆ ਕਿ ਉਹ ਫੌਜ ਵਿਚ ਭਰਤੀ ਹੋ ਗਏ। ਇਸ ਨਾਲ ਘਰ ਦਾ ਕਾਰੋਬਾਰ ਕਰਨ ਵਾਲਾ ਕੋਈ ਨਾ ਰਿਹਾ। ਇਕੱਲੇ ਤੁਹਾਡੀ ਦਾਦੀ ਦੇ ਵਸ ਦਾ ਤਾਂ ਹੈ ਨਹੀਂ ਸੀ। ਫਿਰ ਉਸਦਾ ਵੀ ਦੇਹਾਂਤ ਹੋ ਗਿਆ। ਇਕ-ਅੱਧ ਸਾਲ ਤੁਹਾਡੇ ਦਾਦਾ ਜੀ ਨੇ ਕਿਸੇ ਤਰ੍ਹਾਂ ਲੰਘਾਇਆ, ਫਿਰ ਆਖਿਰ ਹਾਰ ਕੇ ਪਿੰਡ ਵਾਪਸ ਆ ਗਏ। ਉਂਜ ਉਹ ਆਉਣਾ ਨਹੀਂ ਚਾਹੁੰਦੇ ਸਨ। ਉਨ੍ਹਾਂ ਨੇ ਇਕ ਵਾਰ ਦਿਵਾਨੀ ਨੂੰ ਵੀ ਪਿੰਡ ਭੇਜਣ ਦੀ ਕੋਸ਼ਿਸ਼ ਕੀਤੀ। ਦਿਵਾਨੀ ਏਨਾ ਪੜ੍ਹੇਗਾ ਇਹ

ਤਾਂ ਉਹ ਸ਼ਾਇਦ ਸੁਪਨੇ ਵਿਚ ਵੀ ਨਹੀਂ ਸੋਚ ਸਕੇ ਸਨ। ਉਹ ਤਾਂ ਵੱਧ ਤੋਂ ਵੱਧ ਅੱਠ-ਦਸ ਜਮਾਤਾਂ ਪੜ੍ਹਾਉਣਾ ਚਾਹੁੰਦੇ ਸਨ, ਜਿਸ ਨਾਲ ਪਟਵਾਰੀ-ਸਟਵਾਰੀ ਦੀ ਕੋਈ ਛੋਟੀ-ਮੋਟੀ ਸਰਕਾਰੀ ਨੌਕਰੀ ਮਿਲ ਸਕੇ। ਪਰ ਉਸਨੇ ਜਾਣ ਤੋਂ ਸਾਫ਼ ਮਨ੍ਹਾ ਕਰ ਦਿੱਤਾ। ਤੇਰੇ ਪਿਤਾ ਬੜੇ ਦ੍ਰਿੜ੍ਹ ਇਰਾਦੇ ਵਾਲੇ ਸਨ। ਅਸਲੀ ਠਾਕਰ। ਉਸਨੇ ਪੜ੍ਹਨ ਦਾ ਨਿਸ਼ਚਾ ਕਰ ਲਿਆ ਸੀ ਇਸ ਕਰਕੇ ਉਸਨੂੰ ਕੋਈ ਉਸ ਦੇ ਇਰਾਦੇ ਤੋਂ ਹਟਾ ਨਹੀਂ ਸਕਿਆ। ਹੁਣ ਤੁਹਾਡੇ ਦਾਦਾ ਜੀ ਨੂੰ ਇਹ ਵੀ ਚਿੰਤਾ ਸੀ ਕਿ ਪੁੱਤਰ ਨੂੰ ਖਰਚਾ-ਪਾਣੀ ਕੌਣ ਦੇਵੇਗਾ, ਇਸ ਕਾਰਣ ਵੀ ਉਹ ਥੋੜ੍ਹਾ ਰੁਕੇ ਸਨ। ਪਰ ਜਦੋਂ ਤੇਰੇ ਪਿਤਾ ਬੀ. ਏ. ਵਿਚ ਸਨ ਤਦ ਤਕ ਤੇਰੇ ਦਾਦਾ ਜੀ ਪਿੰਡ ਵਾਪਸ ਆ ਗਏ ਸਨ।

"ਅੱਛਾ ਤਾਇਆ ਜੀ ਅਜੀਬ ਗੱਲ ਇਹ ਹੈ ਕਿ ਦਾਦਾ, ਤਾਇਆ ਜੀ ਨੂੰ ਪੜ੍ਹਾਉਣ ਲਈ ਕਿਉਂ ਨਹੀਂ ਲੈ ਗਏ ਸਨ ?" ਹਰੀਸ਼ ਨੇ ਪੁੱਛਿਆ।

"ਇਸ ਦਾ ਕਾਰਣ ਤੇਰੀ ਦਾਦੀ ਸੀ। ਮਦਨ ਉਸਦਾ ਪਿਆਰਾ ਪੁੱਤਰ ਸੀ। ਉਹ ਉਸਦੇ ਕੰਮ ਵਿਚ ਵੀ ਹੱਥ ਵਟਾਉਂਦਾ ਸੀ। ਉਂਝ ਵੀ ਉਹ ਪੜ੍ਹਾਈ ਵਿਚ ਕੋਈ ਖਾਸ ਨਹੀਂ ਸੀ। ਕਿਸੇ ਤਰ੍ਹਾਂ ਉਸਨੇ ਪਾਲੀ ਦੇ ਸਕੂਲ ਤੋਂ ਪ੍ਰਾਇਮਰੀ ਪਾਸ ਕੀਤੀ। ਕੁਝ ਦਿਨ ਉਸਨੂੰ ਪੜ੍ਹਨ ਦਾਰਾਹਾਟ ਵੀ ਭੇਜਿਆ ਗਿਆ। ਉਸ ਵੇਲੇ ਤੇਰੇ ਦਾਦਾ ਕਾਫੀ ਕਮਾ ਰਹੇ ਸਨ ਪਰ ਉਹ ਮਾਂ ਦੇ ਬਗੈਰ ਨਾ ਰਹਿ ਸਕਿਆ, ਤੇ ਇਸ ਤਰ੍ਹਾਂ ਪੜ੍ਹਾਈ ਬੰਦ ਹੋ ਗਈ। ਬਾਅਦ ਵਿਚ ਉਹ ਫੌਜ ਵਿਚ ਚਲਾ ਗਿਆ। ਲੜਾਈ ਲੱਗੀ ਹੋਈ ਸੀ। ਅੰਗਰੇਜ਼ ਪਿੰਡਾਂ ਚੋਂ ਲੋਕਾਂ ਨੂੰ ਭਰਤੀ ਕਰਕੇ ਲੈ ਗਏ ਸਨ।"

"ਤਾਇਆ ਜੀ ਇਕ ਵਾਰ ਤਾਈ ਦੱਸ ਰਹੀ ਸੀ ਕਿ ਤੁਹਾਡੇ ਪਿਤਾ ਨੇ ਛੋਲੇ ਚੱਬ-ਚੱਬ ਕੇ ਪੜ੍ਹਾਈ ਕੀਤੀ। ਕੀ ਇਹ ਸੱਚੀ ਗੱਲ ਹੈ ?" ਰਮਾ ਨੇ ਪੁੱਛਿਆ।

"ਕੋਈ ਹੈਰਾਨੀ ਦੀ ਗੱਲ ਨਹੀਂ। ਛੋਲੇ ਚੱਬਣ ਦੀ ਨੌਬਤ ਤਾਂ ਆਈ ਹੀ ਹੋਵੇਗੀ। ਪਿੰਡ ਤੋਂ ਤਾਂ ਕੋਈ ਪੈਸਾ ਭੇਜਿਆ ਨਹੀਂ ਜਾ ਸਕਦਾ ਸੀ, ਇਸ ਲਈ।" ਉਹ ਥੋੜ੍ਹਾ ਰੁਕੇ ਫਿਰ ਬਹੁਤ ਹੀ ਭਾਵਕ ਹੋ ਕੇ ਕਹਿਣ ਲੱਗੇ, "ਉਹ ਯੋਗੀ ਸੀ। ਇਕ ਵਾਰ ਉਹ ਬਿਮਾਰ ਹੋ ਗਿਆ। ਕਿਸੇ ਅੱਗੇ ਹੱਥ ਅੱਡਣਾ ਤਾਂ ਉਹ ਜਾਣਦਾ ਨਹੀਂ ਸੀ। ਨਾ ਉਸਨੇ ਕਦੀ ਕਿਸੇ ਦੇ ਅੱਗੇ ਆਪਣੀ ਗਰੀਬੀ ਦਾ ਰੋਣਾ ਰੋਇਆ। ਨਹੀਂ ਤਾਂ ਬੈਂਕ ਵਾਲਿਆਂ ਦਾ ਮੁੰਡਾ ਮਨੋਹਰ ਉਸਦਾ ਸਾਥੀ ਸੀ। ਉਹ ਉਸ ਉਤੇ ਕਈ ਰੁਪਏ ਖਰਚ ਕਰ ਦੇਂਦਾ ਸੀ। ਦੀਵਾਨ ਕਹਿੰਦਾ ਤਾਂ ਦਸ-ਵੀਹ ਰੁਪਏ ਤਾਂ ਮਨੋਹਰ ਉਸ ਨੂੰ ਦੇ ਹੀ ਦੇਂਦਾ। ਦਸ-ਵੀਹ ਰੁਪਏ ਉਨ੍ਹਾਂ ਦਿਨਾਂ ਵਿਚ ਅੱਜ ਦੇ ਦੋ ਸੌ ਤੋਂ ਵੀ ਜ਼ਿਆਦਾ ਹੁੰਦੇ ਸਨ। ਪਰ ਉਸਨੇ ਕਦੇ ਕਿਸੇ ਅੱਗੇ ਹੱਥ ਨਹੀਂ ਫੈਲਾਇਆ। ਸ਼ਾਇਦ ਉਸਨੂੰ ਟਾਈਫਾਈਡ ਜਾਂ ਮਲੇਰੀਆ ਹੋ ਗਿਆ ਸੀ। ਟਿਊਸ਼ਨ ਉਨ੍ਹਾਂ ਦਿਨਾਂ ਵਿਚ ਹੈ ਨਹੀਂ ਸੀ। ਖਾਣੇ ਦਾ ਜੁਗਾੜ ਹੋ ਜਾਏ, ਇਹ ਹੀ ਬਹੁਤ ਸੀ। ਦਵਾ-ਦਾਰੂ ਕਿਥੋਂ ਆਏ। ਉਂਜ ਅਜੀਬ ਇਤਫ਼ਾਕ ਸਮਝੋ ਕਿ ਜਦੋਂ ਉਹ ਕਾਲਜ ਪੜ੍ਹ ਰਿਹਾ ਸੀ, ਤਾਂ ਸਾਡੇ ਪਿੰਡ ਦਾ ਉਥੇ ਕੋਈ ਨਹੀਂ ਰਹਿ ਗਿਆ ਸੀ। ਮੇਰੇ ਚਾਚਾ ਕਾਂਤੀ ਬਲੱਭ ਦਿੱਲੀ ਚਲੇ ਗਏ ਸਨ। ਤੇਰੇ ਦੂਜੇ ਦਾਦਾ ਕਿਸ਼ਨ ਸਿੰਘ ਜੀ ਵੀ ਦਿੱਲੀ ਹੀ ਸਨ।

ਉਨ੍ਹਾਂ ਨੇ ਉਥੇ ਦੁਕਾਨ ਖੋਲ੍ਹ ਲਈ ਸੀ। ਸਾਡੇ ਦੂਜੇ ਚਾਚਾ ਧਨੀ ਰਾਮ ਜੀ, ਜੋ ਹੁਣ ਸੇਠ ਕਹਾਉਂਦੇ ਹਨ ਮੁਰਾਦਾਬਾਦ ਵਿਚ ਸਨ। ਹੋਰ ਵੀ ਇਸ ਤਰ੍ਹਾਂ ਹੀ ਹੋਇਆ। ਕਹਿੰਦੇ ਹਨ ਤਿੰਨ ਦਿਨ ਉਹ ਬੁਖਾਰ ਨਾਲ ਬੇਹੋਸ਼ ਪਿਆ ਰਿਹਾ। ਚੌਥੇ ਦਿਨ ਇਨ੍ਹਾਂ ਨੈਕਾਂ ਦੇ ਪਿੰਡ ਦਾ ਕੋਈ ਆਦਮੀ ਉਵੇਂ ਹੀ ਘੁੰਮਦਾ-ਘੁੰਮਾਂਦਾ ਚਲਾ ਗਿਆ ਤਾਂ ਕਿਧਰੇ ਉਹ ਉਸਨੂੰ ਡਾਕਟਰ ਦੇ ਕੋਲ ਲੈ ਗਿਆ।

"ਪਰ ਬਾਅਦ ਵਿਚ ਉਨ੍ਹਾਂ ਨੂੰ ਮਦਦ ਮਿਲੀ ਨਾ ?" ਹਰੀਸ਼ ਨੇ ਕੁਝ ਰਹੱਸਮਈ ਢੰਗ ਨਾਲ ਕਿਹਾ।

ਖਿਮਾਨੰਦ ਜੀ ਥੋੜ੍ਹਾ ਚੁੱਪ ਰਹੇ। ਕੁਝ ਪਲ ਹਰੀਸ਼ ਨੂੰ ਪਰਖਦੇ ਰਹੇ। ਫਿਰ ਬੋਲੇ, "ਮੈਨੂੰ ਨਹੀਂ ਪਤਾ। ਹੋ ਵੀ ਸਕਦਾ ਹੈ।"

"ਆਨੰਦੀ ਨੇ ਤਾਂ ਉਨ੍ਹਾਂ ਦੀ ਮਦਦ ਕੀਤੀ।" ਹਰੀਸ਼ ਨੇ ਬੜੇ ਸਹਿਜ ਢੰਗ ਨਾਲ ਗੱਲ ਦੱਸੀ।

"ਕੌਣ ਆਨੰਦੀ ?" ਰਮਾ ਨੇ ਚੌਂਕ ਕੇ ਪੁੱਛਿਆ।

"ਕਿਉਂ ਤਾਇਆ ਜੀ ?" ਹਰੀਸ਼ ਨੇ ਪ੍ਰਸ਼ਨ ਦੁਹਰਾਇਆ।

"ਮੈਂ ਕਿਹਾ ਨਾ ਉਦੋਂ ਤਕ ਮੈਂ ਉਥੋਂ ਆ ਗਿਆ ਸੀ ਤੇ ਤਾੜੀਖੇਤ ਪੜ੍ਹਾ ਰਿਹਾ ਸੀ। ਮਦਦ ਕੀਤੀ ਹੋਵੇਗੀ।"

"ਮੈਂ ਦੱਸਦਾ ਹਾਂ," ਹਰੀਸ਼ ਕੁਝ ਕਰਨ ਤੇ ਉਤਾਰੂ ਲੱਗਦਾ ਸੀ, "ਕੁਝ ਗੱਲਾਂ ਮੈਂ ਬਚਪਨ ਵਿਚ ਸੁਣੀਆਂ ਸਨ ਤੇ ਕੁਝ ਹੁਣ ਪਤਾ ਲੱਗੀਆਂ ਹਨ। ਪੂਰੀ ਤਰ੍ਹਾਂ ਮੈਂ ਵੀ ਨਹੀਂ ਜਾਣਦਾ, ਪਰ ਇਨ੍ਹਾਂ ਛੋਟੀਆਂ-ਮੋਟੀਆਂ ਜਾਣਕਾਰੀਆਂ ਦੇ ਆਧਾਰ 'ਤੇ ਮੈਂ ਜੋ ਕੁਝ ਅੰਦਾਜ਼ਾ ਲਾਇਆ ਹੈ ਉਹ ਦੱਸਦਾ ਹਾਂ। ਆਨੰਦੀ ਮੇਰਠ ਵਿਚ ਵੇਸਵਾ ਸੀ। ਬਾਅਦ ਵਿਚ ਇਕ ਅਰਸੇ ਤਕ ਉਹ ਪਿਤਾ ਦੀ ਮਦਦ ਕਰਦੀ ਰਹੀ। ਸੰਭਵ ਹੈ ਉਸ ਨੇ ਪਿਤਾ ਜੀ ਨੂੰ ਐੱਮ. ਏ. ਕਰਵਾਈ ਹੋਵੇ। ਇਹ ਗੱਲ ਮੈਨੂੰ ਮਾਂ ਨੇ ਦੱਸੀ ਸੀ। ਤੁਹਾਨੂੰ ਪਤਾ ਹੀ ਹੋਵੇਗਾ ਕਿ ਵੱਡੇ ਮਾਮਾ ਜੀ ਵੀ ਪਿਤਾ ਜੀ ਦੇ ਨਾਲ ਪੜ੍ਹਦੇ ਸਨ। ਕਹਿਣ ਦਾ ਮਤਲਬ ਇਹ ਹੈ ਕਿ ਆਨੰਦੀ ਵਾਲੀ ਗੱਲ ਮਾਮਾ ਜੀ ਨੂੰ ਪਤਾ ਸੀ। ਬਾਅਦ ਵਿਚ ਮਾਮਾ ਜੀ ਨੂੰ, ਤੁਹਾਨੂੰ ਪਤਾ ਹੀ ਹੈ ਕਿ ਕਮਿਸ਼ਨ ਮਿਲ ਗਿਆ ਸੀ, ਬੀ. ਏ. ਕਰਨ ਤੋਂ ਬਾਅਦ। ਇਸ ਲਈ ਮੈਂ ਕਿਹਾ ਹੈ ਕਿ ਮੈਂ ਠੀਕ-ਠਾਕ ਕੁਝ ਨਹੀਂ ਕਹਿ ਸਕਦਾ। ਜਦੋਂ ਪਿਤਾ ਜੀ ਐੱਮ. ਏ. ਕਰ ਰਹੇ ਸਨ ਮਾਮਾ ਜੀ ਮੇਰਠ ਤੋਂ ਜਾ ਚੁੱਕੇ ਸਨ।"

"ਨਹੀਂ।" ਖਿਮਾਨੰਦ ਜੀ ਨੇ ਜ਼ੋਰ ਦੇ ਕੇ ਕਿਹਾ, "ਤੇਰੇ ਮਾਮੇ ਦੀ ਗੱਲ ਠੀਕ ਨਹੀਂ ਹੈ। ਉਹ ਗੱਲਾਂ ਨੂੰ ਕੁਝ ਜ਼ਿਆਦਾ ਹੀ ਵਧਾ ਚੜ੍ਹਾ ਕੇ ਕਹਿੰਦਾ ਸੀ। ਇਹ ਠੀਕ ਹੈ ਕਿ ਤੇਰੇ ਪਿਤਾ ਜਦੋਂ ਬਿਮਾਰ ਸਨ। ਉਦੋਂ ਆਨੰਦੀ ਨੇ ਉਨ੍ਹਾਂ ਦਾ ਇਲਾਜ ਕਰਵਾਇਆ ਸੀ। ਪਰ ਇਹ ਗ਼ਲਤ ਹੈ ਕਿ ਉਹ ਹਮੇਸ਼ਾ ਹੀ ਉਸ ਉਤੇ ਨਿਰਭਰ ਰਹੇ ਅਤੇ ਐੱਮ. ਏ. ਵੀ ਉਸਨੇ ਹੀ ਉਨ੍ਹਾਂ ਨੂੰ ਕਰਵਾਇਆ। ਇਹ ਸਰਾਸਰ ਗਲਤ ਗੱਲ ਹੈ। ਤੈਨੂੰ ਸ਼ਾਇਦ ਪਤਾ ਨਹੀਂ ਤੇਰਾ ਪਿਉ ਕਦੀ ਉਸ ਮੁਹੱਲੇ ਵਿਚ ਨਿਕਲਦਾ ਨਹੀਂ ਸੀ। ਉਹ ਇਸ ਤਰ੍ਹਾਂ ਦਾ ਨੈਤਿਕਤਾਵਾਦੀ ਆਦਮੀ ਸੀ।"

"ਤੁਹਾਡਾ ਮਤਲਬ ਹੈ ਕਿ ਪਿਤਾ ਜੀ ਨੂੰ ਜਾਣੇ ਬਿਨਾਂ ਹੀ ਆਨੰਦੀ ਉਨ੍ਹਾਂ ਦੀ

ਮਦਦ ਕਰ ਰਹੀ ਸੀ ?" ਹਰੀਸ਼ ਨੇ ਵਿਅੰਗ ਕੀਤਾ।

"ਨਹੀਂ, ਜਾਣਦੀ ਤਾਂ ਸੀ ਪਰ ਸ਼ਾਇਦ ਹੀ ਤੇਰਾ ਪਿਤਾ ਮੇਰਠ ਵਿਚ ਕਦੀ ਉਸਨੂੰ ਮਿਲਣ ਗਿਆ ਹੋਵੇ।"

"ਕਿਸ ਤਰ੍ਹਾਂ ਜਾਣਦੀ ਸੀ ?" ਰਮਾ ਤੋਂ ਰਿਹਾ ਨਾ ਗਿਆ।

"ਉਹ ਇਸੇ ਖਰਕੌਨ ਦੀ ਤਾਂ ਸੀ।" ਖਿਮਾਨੰਦ ਨੇ ਕਿਹਾ।

"ਪਰ ਪਿਤਾ ਜੀ ਤੇ ਤੁਸੀਂ ਤਾਂ ਦਸ ਸਾਲ ਦੀ ਉਮਰ ਵਿਚ ਹੀ ਮੇਰਠ ਚਲੇ ਗਏ ਸੀ ?" ਹਰੀਸ਼ ਦੇ ਪ੍ਰਸ਼ਨ ਉਨ੍ਹਾਂ ਨੂੰ ਘੇਰਦੇ ਜਾ ਰਹੇ ਸਨ।

"ਇਹ ਠੀਕ ਹੈ ਕਿ ਸਾਡੀ ਕੋਈ ਬਚਪਨ ਦੀ ਦੋਸਤੀ ਨਹੀਂ ਸੀ। ਤਾਂ ਵੀ ਜਦੋਂ ਕਦੀ ਅਸੀਂ ਪਿੰਡ ਆਉਂਦੇ ਸੀ, ਜਾਨਵਰਾਂ ਨੂੰ ਲੈ ਕੇ ਜੰਗਲ ਤਾਂ ਜਾਂਦੇ ਹੀ ਸੀ ਤੇ ਸਾਡਾ ਤੇ ਉਨ੍ਹਾਂ ਦਾ ਕੁਝ ਜੰਗਲ ਸਾਂਝਾ ਵੀ ਸੀ। ਉਦੋਂ ਤੋਂ ਵੀ ਅਸੀਂ ਉਸ ਨੂੰ ਜਾਣਦੇ ਸੀ।" ਖਿਮਾਨੰਦ ਜੀ ਕੁਝ ਰੁਕੇ।

ਇਸ ਤੋਂ ਪਹਿਲਾਂ ਕਿ ਹਰੀਸ਼ ਕੁਝ ਹੋਰ ਕਹਿੰਦਾ, ਉਹ ਫਿਰ ਬੋਲਣ ਲੱਗ ਪਏ, "ਅਸਲ ਵਿਚ ਸਾਡੀ—ਸਾਡੀ ਇਸ ਲਈ ਕਹਿ ਰਿਹਾ ਹਾਂ ਕਿ ਉਦੋਂ ਮੈਂ ਵੀ ਮੌਜੂਦ ਸੀ—ਅਸਲੀ ਮੁਲਾਕਾਤ ਉਸ ਨਾਲ 1934 ਦੀਆਂ ਗਰਮੀਆਂ ਵਿਚ ਹੋਈ ਸੀ। ਤਦ ਅਸੀਂ ਪਿੰਡ ਤੋਂ ਵਾਪਸ ਆ ਰਹੇ ਸੀ। ਤੇਰੇ ਪਿਤਾ ਨੇ ਉਸੇ ਸਾਲ ਹਾਈ ਸਕੂਲ ਕੀਤਾ ਸੀ ਤੇ ਮੈਂ 11ਵੀਂ ਵਿਚ ਸੀ। ਇਹ ਕੁੜੀ ਆਪਣੇ ਪਿਤਾ ਦੇ ਨਾਲ—ਕੀ ਨਾਂ ਸੀ ਉਸਦੇ ਪਿਤਾ ਦਾ, ਮੈਨੂੰ ਯਾਦ ਨਹੀਂ—ਮੇਰਠ ਜਾ ਰਹੀ ਸੀ। ਦੋ ਦਿਨ ਪੈਦਲ ਤੇ ਇਕ ਦਿਨ ਗੱਡੀ ਵਿਚ ਅਸੀਂ ਇਕੱਠੇ ਰਹੇ। ਉਦੋਂ ਉਹ ਬਹੁਤ ਛੋਟੀ ਸੀ। ਸ਼ਾਇਦ 14-15 ਸਾਲ ਦੀ ਹੋਵੇਗੀ, ਪਤਲੀ ਦੁਬਲੀ। ਬਸ ਇਹ ਹੀ ਉਹ ਮੁਲਾਕਾਤ ਸੀ ਜਿਸਦੇ ਆਧਾਰ ਤੇ ਉਹ ਕਦੀ ਕਦੀ ਸਾਨੂੰ ਯਾਦ ਕਰ ਲਿਆ ਕਰਦੀ ਸੀ। ਦੇਖਿਆ ਜਾਏ ਤਾਂ ਤੇਰਾ ਪਿਤਾ ਸ਼ਾਇਦ ਇਸ ਖ਼ਿਆਲ ਨਾਲ ਹੀ ਕਿ ਉਹ ਲੜਕੀ ਕੁਝ ਹੀ ਦਿਨਾਂ ਵਿਚ ਆਪਣਾ ਬਚਪਨ ਤੇ ਪਵਿੱਤਰਤਾ ਤਿਆਗ ਕੇ ਪਾਪ ਦੀ ਧਾਰਾ ਦਾ ਅੰਗ ਬਣ ਜਾਵੇਗੀ, ਉਸ ਨਾਲ ਬੋਲਿਆ ਵੀ ਨਹੀਂ ਸੀ। ਇਹ ਗੱਲ ਮੈਨੂੰ ਅਜੇ ਤਕ ਵੀ ਯਾਦ ਹੈ ਕਿਉਂਕਿ ਉਸ ਵਿਚਾਰੀ ਨੇ ਕਈ ਵਾਰ ਕਿਹਾ ਵੀ ਸੀ ਕਿ ਦੀਵਾਨ ਮੇਰੇ ਨਾਲ ਬੋਲ ਨਹੀਂ ਰਿਹਾ ਹੈ।"

"ਇਹ ਤਾਂ ਬਿਲਕੁਲ ਸ਼ਰਤ ਦੇ ਨਾਵਲਾਂ ਵਰਗਾ ਕਿੱਸਾ ਹੈ।" ਹਰੀਸ਼ ਮੁਸਕਰਾਇਆ।

"ਆਨੰਦੀ ਕਿਥੇ ਗਈ ?" ਰਮਾ ਨੇ ਪੁੱਛਿਆ।

"ਕਿਧਰੇ ਮਰ-ਖੱਪ ਗਈ ਹੋਵੇਗੀ।" ਖਿਮਾਨੰਦ ਜੀ ਨੇ ਨਿਰਲੇਪ ਭਾਵ ਨਾਲ ਕਿਹਾ।

"ਯੈੱਸ ! ਅਨਫਾਰਚੂਨੇਟਲੀ ਸ਼ੀ ਡਾਈਡ ਵੇਰੀ ਯੰਗ, ਵਿੱਦ ਸਮ ਡ੍ਰੈਡਡ ਡਿਜੀਜ਼।"

"ਯੂ ਮੀਨ ..." ਰਮਾ ਕਹਿੰਦੀ-ਕਹਿੰਦੀ ਰੁਕ ਗਈ।

"ਯੈੱਸ...।" ਹਰੀਸ਼ ਦੇ ਨਾਲ ਬਾਕੀ ਲੋਕ ਵੀ ਚੁੱਪ ਹੋ ਗਏ। ਕਾਫੀ ਦੇਰ ਦੀ ਚੁੱਪ ਤੋਂ ਬਾਅਦ ਹਰੀਸ਼ ਨੇ ਕਿਹਾ, "ਤਾਇਆ ਜੀ ਇਹ ਪਾਰਵਤੀ ਕੌਣ ਹੈ ?"

"ਕੁਸ਼ਲ ਸਿੰਘ ਦੀ ਧੀ।"

"ਤੇ ਕੁਸ਼ਲ ਸਿੰਘ ਆਨੰਦੀ ਦਾ ਭਤੀਜਾ ਹੋਇਆ ਨਾ ?" ਹਰੀਸ਼ ਨੇ ਹੌਲੀ ਜਿਹੀ ਕਿਹਾ। ਰਮਾ ਹੈਰਾਨ ਹੋਈ। ਸ਼ਾਇਦ ਇਹ ਸੂਚਨਾ ਸੀ ਵੀ ਉਸਦੇ ਲਈ ਹੀ।

## 12

ਰਾਤ ਸੌਣ ਸਮੇਂ ਰਮਾ ਨੇ ਫ਼ੈਸਲਾ ਕੀਤਾ ਕਿ ਉਹ ਕੱਲ੍ਹ ਹੀ ਪਾਰਵਤੀ ਨੂੰ ਦੇਖਣ ਜ਼ਰੂਰ ਜਾਵੇਗੀ। ਭਾਵੇਂ ਕੋਈ ਖਾਸ ਦਵਾਈ ਉਸਦੇ ਕੋਲ ਨਹੀਂ ਸੀ ਪਰ ਫਿਰ ਸੋਚਿਆ, ਵੱਡੇ ਭਰਾ ਜੀ ਏਨਾ ਮਹਿਸੂਸ ਕਰਦੇ ਹਨ, ਜ਼ਰੂਰਤ ਹੋਈ ਤਾਂ ਲੈ ਵੀ ਆਉਣਗੇ।

ਉਠਣ ਵਿਚ ਉਸ ਨੂੰ ਫਿਰ ਥੋੜ੍ਹੀ ਦੇਰ ਹੋ ਗਈ। ਸਭ ਤੋਂ ਪਹਿਲਾਂ ਉਸਨੇ ਹਰੀਸ਼ ਨੂੰ ਲੱਭਿਆ। ਉਹ ਕਿਧਰੇ ਨਾ ਮਿਲਿਆ। ਉਹ ਦੌੜਦੀ ਹੋਈ ਉਪਰ ਪਹੁੰਚੀ। ਉਥੋਂ ਪਤਾ ਲੱਗਾ ਕਿ ਹਰੀਸ਼ ਬਹੁਤ ਸਵੇਰੇ ਹੀ ਨਿਕਲ ਗਿਆ ਹੈ। ਤੇ ਅੱਜ ਤਾਈ ਨੇ ਦੱਸਿਆ ਉਹ ਉਸ ਪਾਸੇ ਵੱਲ ਗਿਆ ਹੀ ਨਹੀਂ ਹੈ। ਰਮਾ ਨੂੰ ਬੜਾ ਅਜੀਬ ਲੱਗਾ। ਇਹ ਵੱਡਾ ਭਰਾ ਏਨਾ ਅਨ ਪ੍ਰੈਡਿਕਟੇਬਲ ਕਿਉਂ ਹੋਵੇਗਾ। ਫਿਰ ਉਸਨੂੰ ਆਪਣੇ ਉਪਰ ਖਿੱਝ ਆਈ। ਆਖਿਰ ਉਸਨੇ ਸੋਚਿਆ ਖੂਹ ਵਿਚ ਜਾਏ ਭਰਾ, ਉਹ ਇਕੱਲੀ ਹੀ ਪਾਰਵਤੀ ਨੂੰ ਦੇਖਣ ਜਾਵੇਗੀ।

"ਠੀਕ ਹੈ ਦੇਖ ਆਉਣਾ।" ਤਾਈ ਨੇ ਉਸਦਾ ਸੁਝਾਅ ਮੰਨ ਲਿਆ ਤੇ ਤੈਅ ਹੋਇਆ ਕਿ ਥੋੜ੍ਹੀ ਹੋਰ ਧੁੱਪ ਨਿਕਲ ਆਏ ਤਾਂ ਉਹ ਤੇ ਭਾਬੀ ਚਲੀਆਂ ਜਾਣ। ਰਮਾ ਇਸ ਲਈ ਉਸ ਦਿਨ ਨਦੀ ਤੇ ਵੀ ਨਹੀਂ ਗਈ। ਪਰ ਅਜੇ ਦਸ ਵੀ ਨਹੀਂ ਵਜੇ ਸਨ ਕਿ ਪਾਰਵਤੀ ਆ ਪਹੁੰਚੀ।

"ਕਿਵੇਂ ਹੈਂ ?" ਰਮਾ ਨੇ ਬੇਚੈਨੀ ਨਾਲ ਪੁੱਛਿਆ।

ਉਸਦਾ ਮੂੰਹ ਲਟਕਿਆ ਹੋਇਆ ਸੀ। ਬੁਲ੍ਹ ਸੁੱਕੇ ਹੋਏ ਸਨ । ਲੱਗ ਰਿਹਾ ਸੀ ਬੁਖ਼ਾਰ ਬਹੁਤ ਤੇਜ਼ ਚੜ੍ਹਿਆ ਹੋਵੇਗਾ, ਰਮਾ ਨੂੰ ਅੰਦਾਜ਼ਾ ਲਾਉਂਦੇ ਦੇਰ ਨਾ ਲੱਗੀ। ਇਸ ਲਈ ਇਸ ਤੋਂ ਪਹਿਲਾਂ ਕਿ ਉਹ ਕੁਝ ਕਹਿੰਦੀ ਰਮਾ ਬੋਲੀ, "ਤੂੰ ਕਿਉਂ ਆਈ ? ਆਰਾਮ ਕਰਨਾ ਚਾਹੀਦਾ ਸੀ।"

ਪਾਰਵਤੀ ਥੋੜ੍ਹਾ ਮੁਸਕਰਾ ਕੇ ਬੋਲੀ, "ਥੋੜ੍ਹਾ ਜਿਹਾ ਬੁਖ਼ਾਰ ਸੀ ਬਸ।"

ਰਮਾ ਨੇ ਉਸਦੀ ਬਾਂਹ ਫੜ ਕੇ ਨਬਜ਼ ਦੇਖਣੀ ਚਾਹੀ ਪਰ ਪਾਰਵਤੀ ਨੇ ਉਸਨੂੰ 'ਠੀਕ ਹੈ' ਕਹਿ ਕੇ ਟਾਲ ਦਿੱਤਾ।

ਕੱਲ੍ਹ ਦੇ ਏਨੇ ਸਾਰੇ ਰਹੱਸਾਂ ਨੂੰ ਜਾਣਨ ਤੋਂ ਬਾਅਦ ਰਮਾ ਦੇ ਮਨ ਵਿਚ ਕੁਝ ਹੋਰ ਵੀ ਜਾਣਨ ਦੀ ਸੁਭਾਵਕ ਬੇਚੈਨੀ ਸੀ। ਸੰਭਵ ਸੀ ਪਿਤਾ ਜੀ ਨੇ ਪਾਰਵਤੀ ਨੂੰ ਕੁਝ ਦੱਸਿਆ ਹੋਵੇ। ਆਖਰੀ ਦਿਨਾਂ ਵਿਚ ਤਾਂ ਉਹ ਹੀ ਉਨ੍ਹਾਂ ਦੇ ਨਾਲ ਸੀ। ਖ਼ੁਦ ਪਾਰਵਤੀ ਨੂੰ ਆਪਣੇ ਪਿਤਾ ਤੇ ਦਾਦਾ ਵਲੋਂ ਕਈ ਗੱਲਾਂ ਪਤਾ ਲੱਗੀਆਂ ਹੋਣਗੀਆਂ।

ਪਰ ਇਹ ਕੰਮ ਬਹੁਤ ਮੁਸ਼ਕਲ ਸਾਬਤ ਹੋਇਆ। ਉਸਨੇ ਮਹਿਸੂਸ ਕੀਤਾ

ਕਿ ਉਹ ਜਿੰਨਾ ਪਾਰਵਤੀ ਦੇ ਨੇੜੇ ਜਾਣ ਦੀ ਕੋਸ਼ਿਸ਼ ਕਰ ਰਹੀ ਹੈ ਉਹ ਓਨਾ ਹੀ ਉਸ ਤੋਂ ਬਚ ਰਹੀ ਹੈ। ਪਾਰਵਤੀ ਬਹੁਤ ਚੁੱਪ ਰਹਿਣ ਵਾਲੀ ਕੁੜੀ ਸੀ ਜਿਸ ਤਰ੍ਹਾਂ ਦੀ ਉਹ ਆਪ ਬਚਪਨ ਵਿਚ ਸੀ। ਆਪਣੀਆਂ ਸਾਰੀਆਂ ਕੋਸ਼ਿਸ਼ਾਂ ਦੇ ਬਾਅਦ ਉਸਨੂੰ ਏਨਾ ਹੀ ਪਤਾ ਲੱਗ ਸਕਿਆ ਕਿ ਪਾਰਵਤੀ ਦੇ ਦਾਦਾ ਤਾਂ ਬਹੁਤ ਪਹਿਲਾਂ ਹੀ ਮਰ ਗਏ ਸਨ ਪਰ ਉਸਦੀ ਦਾਦੀ ਅਜੇ ਜਿਉਂਦੀ ਹੈ। ਪਾਰਵਤੀ ਦੇ ਸੁਭਾਅ ਤੇ ਆਪਣੀ ਝਿਜਕ ਦੇ ਕਾਰਣ ਰਮਾ ਦੀ ਹਿੰਮਤ ਨਾ ਹੋਈ ਕਿ ਉਹ ਆਨੰਦੀ ਵਾਲਾ ਕਿੱਸਾ ਸ਼ੁਰੂ ਕਰ ਸਕੇ। ਸ਼ਾਇਦ ਰਮਾ ਦੇ ਕੱਟੇ ਵਾਲ, ਕੱਪੜੇ, ਬੋਲਚਾਲ ਤੇ ਸ਼ਾਲੀਨਤਾ ਉਸਦੇ ਤੇ ਆਮ ਲੋਕਾਂ ਦੇ ਵਿਚਕਾਰ ਇਕ ਸੁਭਾਵਕ ਦਰਾੜ ਬਣ ਗਏ ਸਨ। ਇਸ ਲਈ ਇਕਦਮ ਉਸ ਦੇ ਲਈ ਕਿਸੇ ਦੇ ਨਾਲ ਵੀ ਖੁੱਲ੍ਹ ਕੇ ਗੱਲਬਾਤ ਕਰ ਸਕਣਾ ਸੰਭਵ ਨਹੀਂ ਹੁੰਦਾ ਸੀ।

ਪਰ ਇਕ ਗੱਲ ਰਮਾ ਨੇ ਨੋਟ ਕੀਤੀ ਕਿ ਪਾਰਵਤੀ ਸੁਭਾਅ ਤੋਂ ਹੀ ਸ਼ਰਮੀਲੀ ਤੇ ਘੱਟ ਬੋਲਣ ਵਾਲੀ ਕੁੜੀ ਨਹੀਂ ਹੈ ਸਗੋਂ ਆਪਣੀ ਜੰਗਲੀ ਗੁਲਾਬ ਵਰਗੀ ਸਰੀਰਕ ਖਿੱਚ ਦੇ ਬਾਵਜੂਦ ਇਕ ਖਾਸ ਕਿਸਮ ਦੀ ਉਦਾਸੀ ਉਸ ਉਤੇ ਛਾਈ ਰਹਿੰਦੀ ਹੈ ਜੋ ਲਗਾਤਾਰ ਉਸਨੂੰ ਆਤਮ-ਕੇਂਦ੍ਰਿਤ ਰੱਖਦੀ ਹੈ। ਸੋਚਦੇ-ਸੋਚਦੇ ਕਈ ਵਾਰ ਉਹ ਏਨੀ ਗੁੰਮ ਹੋ ਜਾਂਦੀ ਹੈ ਕਿ ਆਸਪਾਸ ਦੀਆਂ ਆਵਾਜ਼ਾਂ ਵੀ ਨਹੀਂ ਸੁਣ ਸਕਦੀ।

"ਚੰਗਾ ਇਕ ਗੱਲ ਦੱਸ, ਇਹ ਭਰਾ ਜੀ ਕਿਹੜੀ ਚਿੜੀ ਲੱਭ ਰਹੇ ਨੇ ? ਤੈਨੂੰ ਕੁਝ ਪਤਾ ਹੈ ?"

ਪਾਰਵਤੀ ਮੁਸਕਰਾਈ, 'ਰੱਬ ਜਾਣੇ'।

"ਪਰ ਤੇਰਾ ਭਰਾ ਕੀ ਨਾਂ ਹੈ ਉਸਦਾ, ਜਗਤ ਹੀ ਤਾਂ ਉਸਨੂੰ ਨਾਲ ਲੈ ਗਿਆ ਸੀ।"

"ਲੈ ਤਾਂ ਗਿਆ ਸੀ ਪਰ ਜਗਤ ਦੀ ਸਮਝ ਵਿਚ ਕੁਝ ਨਹੀਂ ਆਇਆ।" ਪਾਰਵਤੀ ਹੁਣ ਵੀ ਮੁਸਕਰਾ ਰਹੀ ਸੀ।

"ਤੇਰੇ ਨਾਲ ਕੋਈ ਗੱਲ ਤਾਂ ਹੋਈ ਹੋਵੇਗੀ।"

"ਹਾਂ ਹੋਈ ਤਾਂ ਸੀ।"

"ਤੇਰੇ ਖ਼ਿਆਲ ਨਾਲ ਉਹ ਕਿਹੜੀ ਚਿੜੀ ਹੋ ਸਕਦੀ ਹੈ ?" ਰਮਾ ਆਪਣੇ ਭਰਾ ਦੇ ਵਤੀਰੇ ਤੋਂ ਕੁਝ ਚਿੰਤਿਤ ਹੋ ਗਈ ਸੀ। ਇਸ ਤਰ੍ਹਾਂ ਦੀ ਅਸੰਗਤੀ ਉਸ ਵਿਚ ਪਹਿਲਾਂ ਕਦੇ ਵੀ ਨਹੀਂ ਸੀ।

ਪਾਰਵਤੀ ਕੁਝ ਦੇਰ ਚੁੱਪ ਰਹੀ। ਰਮਾ ਉਸਦਾ ਮੂੰਹ ਦੇਖਦੀ ਰਹੀ, ਇਕਟਕ। ਜਦੋਂ ਪਾਰਵਤੀ ਨੂੰ ਲੱਗਾ ਬਿਨਾਂ ਕੁਝ ਕਹੇ ਉਸਦਾ ਛੁਟਕਾਰਾ ਨਹੀਂ ਤਾਂ ਬੋਲੀ, "ਮੈਨੂੰ ਲੱਗਦਾ ਹੈ ਕਿ 'ਕਾਫਲ ਪਾਕੋ' ਚਿੜੀ ਹੈ।"

"ਕਿਹੜੀ ਚਿੜੀ, ਕਾਫਲ ਪਾਕੋ ?"

"ਤੁਸੀਂ ਨਹੀਂ ਜਾਣਦੇ ? ਪਾਰਵਤੀ ਨੇ ਪੁੱਛਿਆ।" ਉਹ ਚਿੜੀ ਜੋ ਕਾਫਲ ਦੇ ਪੱਕਣ ਸਮੇਂ ਬੋਲਦੀ ਹੈ।"

"ਹਾਂ, ਮੈਂ ਉਸਦੇ ਬਾਰੇ ਸੁਣਿਆ ਤਾਂ ਹੈ ਪਰ ਹੁਣ ਮੈਨੂੰ ਯਾਦ ਨਹੀਂ ਉਹ ਕਿਹੜੀ ਚਿੜੀ ਹੁੰਦੀ ਹੈ।"

"ਅਸੀਂ ਤਾਂ ਉਸਨੂੰ 'ਕਾਫਲ ਪਾਕੋ' ਹੀ ਕਹਿੰਦੇ ਹਾਂ।" ਪਾਰਵਤੀ ਨੇ ਵੀ ਆਪਣੀ ਅਗਿਆਨਤਾ ਪ੍ਰਗਟ ਕਰ ਦਿੱਤੀ।

"ਤੂੰ ਉਸਦੀ ਕਹਾਣੀ ਜਾਣਦੀ ਹੈਂ ? ਜ਼ਰਾ ਸੁਣਾ।" ਰਮਾ ਨੇ ਜ਼ੋਰ ਪਾਇਆ।

ਪਾਰਵਤੀ ਅਚਾਨਕ ਕਿਧਰੇ ਗੁੰਮ ਜਿਹੀ ਗਈ। ਫਿਰ ਹੌਲੀ ਹੌਲੀ ਕਹਿਣ ਲੱਗੀ, "ਇਹ ਕਹਾਣੀ ਵੀ ਕੋਈ ਚੰਗੀ ਕਹਾਣੀ ਨਹੀਂ ਹੈ। ਇਕ ਪਿੰਡ ਵਿਚ ਦੋ ਮਾਵਾਂ-ਧੀਆਂ ਸਨ। ਉਹ ਬਹੁਤ ਗਰੀਬ ਸਨ। ਮੰਗ-ਤੰਗ ਕੇ, ਕਦੇ ਖਾ ਕਦੇ ਨਾ ਖਾ ਕੇ, ਜੰਗਲਾਂ ਤੋਂ ਕੰਦ-ਮੂਲ, ਫਲ ਤੋੜ ਕੇ ਕਿਸੇ ਤਰ੍ਹਾਂ ਗੁਜ਼ਾਰਾ ਕਰਦੀਆਂ ਸਨ। ਚੇਤ ਦਾ ਮਹੀਨਾ ਸੀ, ਜਦੋਂ ਕਾਫਲ ਪੱਕਦੇ ਹਨ। ਇਕ ਦਿਨ ਮਾਂ ਕਾਫਲ ਤੋੜ ਕੇ ਲਿਆਈ। ਉਦੋਂ ਹੀ ਉਸਨੂੰ ਕੋਈ ਹੋਰ ਕੰਮ ਯਾਦ ਆ ਗਿਆ। ਧੀ ਨੂੰ ਚੇਤਾਵਨੀ ਦੇ ਕੇ ਕਿ ਕਾਫਲਾਂ ਦਾ ਧਿਆਨ ਰੱਖੀਂ ਤੇ ਜਦੋਂ ਤੱਕ ਮੈਂ ਨਾ ਆ ਜਾਵਾਂ ਇਕ ਦਾਣਾ ਵੀ ਨਾ ਖਾਈਂ, ਕਿਸੇ ਹੋਰ ਕੰਮ ਚਲੀ ਗਈ। ਧੀ ਛੋਟੀ ਬੱਚੀ ਹੀ ਸੀ, ਕਾਫਲਾਂ ਨੂੰ ਧੁੱਪ ਵਿਚ ਹੀ ਰੱਖ ਕੇ ਉਹ ਉਡੀਕ ਕਰਦੀ ਰਹੀ। ਮਾਂ ਜਦੋਂ ਆਈ ਤਾਂ ਦੇਖਿਆ, ਕਾਫਲ ਘੱਟ ਹੋ ਗਏ ਹਨ। ਮਾਂ ਨੂੰ ਧੀ ਉਤੇ ਬੜਾ ਗੁੱਸਾ ਆਇਆ। ਉਸਨੇ ਸੋਚਿਆ ਇਸ ਕੰਬਖ਼ਤ ਨੇ ਮੇਰੇ ਪਿਛੋਂ ਚੋਰੀ ਕਾਫਲ ਖਾ ਲਏ ਹਨ ਤੇ ਹੁਣ ਫਿਰ ਅੱਧਾ ਹਿੱਸਾ ਮੰਗੇਗੀ। ਗੁੱਸੇ ਵਿਚ ਪਾਗਲ ਹੋ ਕੇ ਉਹ ਧੀ ਨੂੰ ਮਾਰਨ ਲੱਗ ਪਈ। ਪਰ ਧੀ ਦੀ ਆਪਣੀ ਸਮਝ ਵਿਚ ਨਹੀਂ ਆਇਆ ਕਿ ਕਾਫਲ ਘੱਟ ਕਿਵੇਂ ਹੋ ਗਏ। ਉਹ ਸਿਰਫ ਇਹ ਹੀ ਕਹਿੰਦੀ ਰਹੀ—ਨਹੀਂ, ਮੈਂ ਨਹੀਂ ਖਾਧੇ। ਜਿੰਨਾ ਉਹ ਕਹਿੰਦੀ—ਮਾਂ, ਮੈਂ ਕਾਫਲ ਨਹੀਂ ਖਾਧੇ, ਮਾਂ ਨੂੰ ਓਨਾ ਹੀ ਹੋਰ ਗੁੱਸਾ ਚੜ੍ਹਦਾ ਤੇ ਉਹ ਉਸਨੂੰ ਮਾਰਦੀ ਰਹੀ। ਉਸ ਨੇ ਧੀ ਨੂੰ ਏਨਾ ਮਾਰਿਆ ਕਿ ਉਹ ਮਰ ਹੀ ਗਈ।

"ਸ਼ਾਮ ਨੂੰ ਜਦੋਂ ਠੰਢੀ-ਠੰਢੀ ਹਵਾ ਚਲਣ ਲੱਗ ਪਈ ਤਾਂ ਧੁੱਪ ਨਾਲ ਮੁਰਝਾਏ ਕਾਫਲ ਫਿਰ ਤਾਜ਼ਾ ਹੋ ਕੇ ਪਹਿਲਾਂ ਜਿੰਨੇ ਹੀ ਹੋ ਗਏ ਤਾਂ ਮਾਂ ਦੀ ਸਮਝ ਵਿਚ ਆਇਆ ਕਿ ਨਹੀਂ, ਮੇਰੀ ਧੀ ਸੱਚ ਬੋਲ ਰਹੀ ਸੀ। 'ਪੁਰ ਪੁਤਈ ਪੁਰੈ ਪੁਰ' (ਪੂਰੇ ਹਨ ਧੀਏ ਪੂਰੇ ਹਨ)। ਕਹਿੰਦੇ-ਕਹਿੰਦੇ ਮਾਂ ਨੇ ਵੀ ਪਸ਼ਚਾਤਾਪ ਵਿਚ ਪ੍ਰਾਣ ਤਿਆਗ ਦਿੱਤੇ। ਇਹ ਹੀ ਉਹ ਚਿੜੀ ਹੈ ਜੋ ਕਹਿੰਦੀ ਹੈ 'ਕਾਫਲ ਪਾਕੋ ਮੈਲੋ ਨੀ ਚਾਖੋ।" ਇਸ ਤੇ ਦੂਸਰੀ ਕਹਿੰਦੀ ਹੈ, "ਪੁਰ ਪੁਤਈ ਪੂਰੈ ਪੁਰ।"

"ਕਿਹੋ ਜਿਹੀ ਪਾਗਲ ਮਾਂ ਹੋਵੇਗੀ।" ਰਮਾ ਨੇ ਕਹਾਣੀ ਸੁਣ ਕੇ ਕਿਹਾ।

"ਹਾਂ।" ਪਾਰਵਤੀ ਬੋਲੀ, "ਗਰੀਬੀ ਆਦਮੀ ਨੂੰ ਪਾਗਲ ਹੀ ਬਣਾ ਦਿੰਦੀ ਹੈ ਸਮਝੇ।"

ਰਮਾ ਨੇ ਉਸ ਵਲ ਦੇਖਿਆ। ਪਾਰਵਤੀ ਦੇ ਚਿਹਰੇ ਉਤੇ ਕੋਈ ਖਾਸ ਭਾਵ ਨਹੀਂ ਸਨ। ਉਸਨੇ ਇਹ ਗੱਲ ਬਹੁਤ ਹੀ ਸਾਧਾਰਣ ਢੰਗ ਨਾਲ ਕਹੀ ਸੀ। ਰਮਾ ਦੇਰ ਤਕ ਸੋਚਦੀ ਰਹੀ। ਉਸਦੀ ਸਮਝ ਵਿਚ ਇਹ ਗੱਲ ਅੱਜ ਤੱਕ ਕਿਉਂ ਨਹੀਂ ਆਈ ਕਿ ਭੁੱਖ ਆਦਮੀ ਦੀ ਆਦਮੀਅਤ ਖ਼ਤਮ ਕਰ ਦੇਂਦੀ ਹੈ।

"ਠੀਕ ਕਹਿ ਰਹੀ ਹੈ।" ਉਸਨੂੰ ਝੱਟ ਉਹ ਘਟਨਾ ਯਾਦ ਆ ਗਈ ਜਿਸਨੂੰ ਉਸਨੇ ਅੱਜ ਤੱਕ ਆਦਮੀ ਦੇ ਕਮੀਨੇਪਣ ਤੇ ਛੋਟੇਪਣ ਦੇ ਰੂਪ ਵਿਚ ਯਾਦ ਰਖਿਆ

ਸੀ।" ਮੈਂ ਉਦੋਂ ਹਾਊਸ-ਜਾਬ ਕਰ ਰਹੀ ਸੀ," ਉਹ ਦੱਸਣ ਲੱਗ ਪਈ, "ਇਕ ਦਿਨ ਫੀਮੇਲ ਮੈਡੀਕਲ ਵਾਰਡ ਵਿਚ ਡਿਊਟੀ ਸੀ। ਸ਼ਾਮ ਦਾ ਵੇਲਾ ਸੀ। ਖਾਣਾ ਵੰਡਿਆ ਜਾ ਰਿਹਾ ਸੀ। ਅਚਾਨਕ ਇਕ ਔਰਤ ਦੇ ਰੋਣ ਦੀ ਆਵਾਜ਼ ਨਾਲ ਵਾਰਡ ਗੂੰਜ ਉਠਿਆ। ਮੈਂ ਘਬਰਾ ਕੇ ਦੌੜੀ। ਕਿਧਰੇ ਕੋਈ ਮਰ ਤਾਂ ਨਹੀਂ ਗਿਆ। ਵਾਰਡ ਵਿਚ ਆਈ ਤਾਂ ਦੇਖਿਆ ਇਕ ਬਿਮਾਰ ਬਿਸਤਰੇ 'ਤੇ ਬੈਠੀ ਰੋ ਰਹੀ ਸੀ। ਮੈਂ ਕਈ ਵਾਰ ਪੁੱਛਿਆ ਕੀ ਹੋਇਆ, ਪਰ ਉਹ ਬੋਲੀ ਨਹੀਂ। ਮੈਨੂੰ ਗੁੱਸਾ ਆ ਗਿਆ। ਉਂਝ ਹੀ ਉਹ ਸਾਰੇ ਮਰੀਜ਼ਾਂ ਨੂੰ ਪਰੇਸ਼ਾਨ ਕਰ ਰਹੀ ਸੀ। ਉਪਰੋਂ ਸਾਡੀ ਡਾਕਟਰ ਬਹੁਤ ਜੱਲਾਦ ਸੀ। ਜੇ ਕਿਧਰੇ ਉਹ ਗਲਤੀ ਨਾਲ ਵੀ ਆ ਜਾਂਦੀ ਤਾਂ ਉਸਨੂੰ ਤਾਂ ਬਾਹਰ ਕਰਦੀ ਹੀ, ਮੇਰੀ ਵੀ ਖ਼ੈਰ ਨਹੀਂ ਸੀ। ਮੈਂ ਉਸਨੂੰ ਧਮਕਾਇਆ—ਜੇ ਚੁੱਪ ਨਾ ਹੋਈ ਤਾਂ ਹੁਣ ਤੇਰੀ ਛੁੱਟੀ ਕਰ ਦੇਵਾਂਗੀ। ਉਹ ਇਕਦਮ ਚੁੱਪ ਹੋ ਗਈ ਤੇ ਕੋਲ ਖੜੀ ਇਕ ਬਹੁਤ ਹੀ ਕਮਜ਼ੋਰ ਬੁੱਢੀ ਵੱਲ ਇਸ਼ਾਰਾ ਕਰਕੇ ਕਹਿਣ ਲੱਗੀ, "ਮੇਰੀ ਇਹ ਮਾਂ ਅੱਧੀਆਂ ਰੋਟੀਆਂ ਖਾ ਜਾਂਦੀ ਹੈ ਡਾਕਟਰਨੀ ਜੀ, ਇਸਨੂੰ ਬਾਹਰ ਕੱਢ ਦਿਓ।"

"ਇਕਦਮ ਮੈਨੂੰ ਸਮਝ ਵਿਚ ਨਹੀਂ ਆਇਆ ਕਿ ਇਹ ਕੀ ਕਹਿ ਰਹੀ ਹੈਂ ? ਬੁੱਢੀ ਡਰ ਨਾਲ ਥਰਥਰ ਕੰਬਣ ਲੱਗ ਪਈ। ਫਿਰ ਕਿਸੇ ਤਰ੍ਹਾਂ ਹੌਲੀ ਹੌਲੀ ਸੁਬਕਦੀ ਹੋਈ ਕਹਿਣ ਲੱਗੀ, "ਡਾਕਟਰਨੀ ਜੀ ਕਿਥੇ ਜਾਵਾਂ ? ਮੈਨੂੰ ਰੋਟੀ ਕੌਣ ਦੇਵੇਗਾ ?"

"ਕੁਝ ਵੀ ਪੁੱਛਣ ਦੀ ਲੋੜ ਨਾ ਰਹੀ। ਸਮਝ ਵਿਚ ਆ ਗਿਆ ਕਿ ਬੁੱਢੀ ਬਿਮਾਰ ਧੀ ਦੀਆਂ ਹਸਪਤਾਲ ਵਲੋਂ ਆਈਆਂ ਰੋਟੀਆਂ ਵਿਚੋਂ ਵੀ ਅੱਧੀਆਂ ਖਾ ਜਾਂਦੀ ਹੈ। ਮੇਰਾ ਦਿਲ ਕਈ ਦਿਨਾਂ ਤਕ ਬੇਚੈਨ ਰਿਹਾ ਸੀ। ਦੋਨੋਂ ਹੀ ਮਾਵਾਂ ਧੀਆਂ ਇਕੋ ਜਿਹੀਆਂ ਬੇਸ਼ਰਮ ਲੱਗੀਆਂ, ਪਰ ਉਹ ਬੁੱਢੀ ਜੋਕ ਵਾਂਗ ਆਪਣੀ ਧੀ ਨਾਲ ਚਿੰਬੜੀ ਰਹਿੰਦੀ। ਹੁਣ ਸੋਚਦੀ ਹਾਂ ਤਾਂ ਦੋਸ਼ੀ ਕੋਈ ਹੋਰ ਹੀ ਨਜ਼ਰ ਆਉਂਦਾ ਹੈ।"

"ਭੈਣ ਜੀ ਉਸ ਕੁੜੀ ਨੂੰ ਕੀ ਬਿਮਾਰੀ ਸੀ ?" ਪਾਰਵਤੀ ਨੇ ਪੁੱਛਿਆ।

ਰਮਾ ਥੋੜ੍ਹੀ ਦੇਰ ਸੋਚਦੀ ਰਹੀ। ਫਿਰ ਬੋਲੀ, "ਗਰੀਬੀ।"

"ਤੁਸੀਂ ਠੀਕ ਕਿਹਾ, ਸਾਰੀਆਂ ਬਿਮਾਰੀਆਂ ਦੀ ਜੜ੍ਹ ਤਾਂ ਇਹੀ ਹੈ।" ਪਾਰਵਤੀ ਨੇ ਹਾਮੀ ਭਰੀ।

"ਇਹ ਸੱਚ ਵੀ ਹੈ। ਜੇ ਮੈਂ ਕਿਹਾ ਕਿ ਉਸ ਕੁੜੀ ਨੂੰ 'ਕ੍ਰਾਨਿਕ ਬ੍ਰੋਂਕੇਲ ਅਸਥਮਾ ਵਿੱਦ ਜਰਨਲ਼ ਡੈਬੀਲਿਟ' ਸੀ ਤਾਂ ਤੁਹਾਨੂੰ ਲੱਗੇਗਾ, ਕੋਈ ਬਹੁਤ ਵੱਡੀ ਬਿਮਾਰੀ ਹੋਣੀ ਹੈ। ਪਰ ਸੱਚ ਇਹ ਹੈ ਕਿ ਜੇ ਉਸਨੂੰ ਦੋ ਮਹੀਨੇ ਵੀ ਢੰਗ ਨਾਲ ਖਾਣ ਨੂੰ ਮਿਲ ਜਾਂਦਾ ਤਾਂ ਉਹ ਠੀਕ ਹੋ ਜਾਂਦੀ।"

"ਬਾਅਦ ਵਿਚ ਉਹ ਕਿਥੇ ਗਈ ਹੋਵੇਗੀ ?" ਪਾਰਵਤੀ ਨੇ ਪੁੱਛਿਆ।

"ਚਿੜੀ ਬਣ ਗਈ ਹੋਵੇਗੀ।" ਰਮਾ ਨੇ ਮੁਸਕਰਾਣ ਦੀ ਕੋਸ਼ਿਸ਼ ਕੀਤੀ, "ਉਹੀ ਜੋ ਕਹਿੰਦੀ ਹੈ, 'ਕਾਫਲ ਪਾਕੋ ਮੈਲੇ ਨੀ ਚਾਖੇ ! ... ਪੁਰ ਪੁਤਈ ਪੁਰੈ ਪੁਰ !"

ਪਾਰਵਤੀ ਰਮਾ ਦਾ ਮੂੰਹ ਦੇਖਦੀ ਹੀ ਰਹਿ ਗਈ।

"ਹੋਰ ਕੀ ?" ਰਮਾ ਨੇ ਇਕ ਵਿਅਰਥ ਜਿਹੀ ਮੁਸਕਾਨ ਨਾਲ ਕਿਹਾ, "ਕਿਧਰੇ ਮਰ-ਖਪ ਗਈ ਹੋਵੇਗੀ।"

ਦਿਨੇ ਚੌਕੋਟ ਵਾਲੀ ਭੂਆ ਆ ਗਈ। ਉਹ ਰੋ ਰੋ ਕੇ ਬੇਹਾਲ ਸੀ। ਉਸਦਾ ਵਿਲਕਦਾ ਹਿਰਦਾ ਸਭ ਨੂੰ ਦਹਿਲਾ ਰਿਹਾ ਸੀ। ਔਰਤਾਂ ਨੂੰ ਤਾਂ ਛੱਡੋ ਸੁਰਿੰਦਰ ਵੀ ਆਪਣੇ ਆਪ ਨੂੰ ਰੋਕ ਨਹੀਂ ਸਕਿਆ। ਉਹ ਲਗਾਤਾਰ ਕਹਿ ਰਹੀ ਸੀ—"ਈਸ਼ਵਰ, ਤੂੰ ਮੇਰੇ ਦੇਵਤਾ ਭਰਾ ਨੂੰ ਚੁੱਕ ਲਿਆ। ਮੈਂ ਉਸਨੂੰ ਦੇਖ ਵੀ ਨਹੀਂ ਸਕੀ। ਇਸ ਨਾਲੋਂ ਤਾਂ ਤੂੰ ਮੈਨੂੰ ਅੰਨ੍ਹੀ ਨੂੰ ਚੁੱਕ ਲੈਂਦਾ। ਮੈਂ ਕਿਹੜੇ ਪਾਪਾਂ ਨੂੰ ਭੋਗ ਰਹੀ ਹਾਂ। ਮੇਰੇ ਦੋਨੋਂ ਭਰਾ ਮੇਰੇ ਸਾਮ੍ਹਣੇ ਮਰ ਗਏ। ਮੈਂ ਅੰਨ੍ਹੀ ਰਹਿ ਗਈ। ਹਾਏ ਮੇਰਾ ਭਰਾ ਕਿੱਥੇ ਚਲਾ ਗਿਆ। ਮੈਂ ਉਸਨੂੰ ਛੂਹ ਵੀ ਨਾ ਸਕੀ।

ਸਰੂਲੀ (ਸਰਸਵਤੀ) ਭੂਆ ਰਮਾ ਦੇ ਪਿਤਾ ਤੋਂ ਵੱਡੀ ਸੀ।

"ਮਦਨ ਤਾਂ ਇੰਜ ਗਿਆ ਕਿ ਉਸਦਾ ਪਤਾ ਹੀ ਨਾ ਲੱਗਾ। ਸਾਲੇ ਅੰਗਰੇਜ਼ ਉਸਨੂੰ ਪਤਾ ਨਹੀਂ ਕਿਥੇ ਲੈ ਗਏ। ਉਹ ਸਾਨੂੰ ਭੁੱਲ ਗਿਆ। ਆਪਣੇ ਬੀਵੀ ਬੱਚਿਆਂ ਨੂੰ ਵੀ ਭੁੱਲ ਗਿਆ। ਰਹਿ ਗਿਆ ਸੀ ਇਹ, ਇਹ ਵੀ ਹੁਣ ਸਾਨੂੰ ਛੱਡ ਗਿਆ ਹੈ।"

"ਮਦਨ ਸਿੰਘ ਅਧਿਕਾਰੀ ਸਿਪਾਹੀ ਨੰਬਰ 115321, ਕੁਮਾਉਂ ਰੇਜਮੈਂਟ ਸਿਸਲੀ ਦੇ ਮੋਹਰੇ ਉਤੇ ਜਰਮਨਾਂ ਨਾਲ ਲੜਦਾ ਹੋਇਆ 20 ਅਗਸਤ 1944 ਨੂੰ ਮਾਰਿਆ ਗਿਆ। "ਇਹ ਸੂਚਨਾ ਉਨ੍ਹਾਂ ਦੇ ਘਰ ਤਾਰ ਰਾਹੀਂ ਮਹੀਨੇ ਬਾਅਦ ਪਹੁੰਚੀ ਸੀ।"

ਭੂਆ ਲਗਭਗ ਜਵਾਨੀ ਵਿਚ ਹੀ ਅੰਨ੍ਹੀ ਹੋ ਗਈ ਸੀ। ਵੱਧ ਤੋਂ ਵੱਧ ਸਮਝੋ 40-45 ਸਾਲ ਦੀ ਉਮਰ ਵਿਚ। ਇਧਰ ਕਿਉਂਕਿ ਉਸਦੀ ਤਬੀਅਤ ਬਹੁਤ ਖ਼ਰਾਬ ਹੋ ਗਈ ਸੀ ਇਸ ਲਈ ਉਸਨੂੰ ਤਤਕਾਲ ਲਿਆਂਦਾ ਵੀ ਨਹੀਂ ਜਾ ਸਕਿਆ। ਫਿਰ ਛੋਟੇ ਭਰਾ ਦੀ ਅਚਾਨਕ ਮੌਤ ਨੇ ਉਸਨੂੰ ਪਾਗਲ ਹੀ ਕਰ ਦਿੱਤਾ। ਰਮਾ ਨੇ ਭੂਆ ਨੂੰ ਪਹਿਲਾਂ ਬਚਪਨ ਵਿਚ ਦੇਖਿਆ ਹੋਵੇਗਾ ਜਦੋਂ ਮਾਂ ਦੇ ਮਰਨ ਤੇ ਉਹ ਪਿੰਡ ਆਈ ਸੀ, ਕੁਝ ਮਹੀਨਿਆਂ ਲਈ। ਤਾਈ ਨੇ ਉਸਨੂੰ ਦੱਸਿਆ ਸੀ ਕਿ ਉਨ੍ਹਾਂ ਦਿਨਾਂ ਵਿਚ ਭੂਆ ਅਕਸਰ ਹੀ ਦਸ ਮੀਲ ਦੀ ਦੂਰੀ ਤੈਅ ਕਰਕੇ ਰਮਾ ਨੂੰ ਮਿਲਣ ਆ ਜਾਂਦੀ ਸੀ। ਆਪਣੇ ਛੋਟੇ ਛੋਟੇ ਬੱਚਿਆਂ ਨੂੰ ਛੱਡ ਕੇ ਸ਼ਾਮ ਤੱਕ ਵਾਪਸ ਆ ਜਾਂਦੀ ਸੀ। ਤਾਈ ਨੇ ਜਦੋਂ ਸਾਮ੍ਹਣੇ ਦੀ ਚੜ੍ਹਾਈ ਜੋ ਭੂਆ ਦੇ ਪਿੰਡ ਦੇ ਰਸਤੇ ਵਿਚ ਪੈਂਦੀ ਸੀ, ਦਿਖਾਈ ਸੀ ਤਾਂ ਰਮਾ ਨੂੰ ਪਤਾ ਲੱਗਾ ਕਿ ਪਹਾੜ ਵਿਚ ਦਸ ਮੀਲ ਦਾ ਕੀ ਅਰਥ ਹੁੰਦਾ ਹੈ। ਭੂਆ ਦੇ ਪਿਆਰ ਦੀ ਉਚਾਈ ਦਾ ਵੀ ਉਹ ਪ੍ਰਮਾਣ ਸੀ। ਤੇ ਅੱਜ ਜੇ ਭੂਆ ਆਪਣੇ ਭਰਾ ਦੀ ਮੌਤ ਉਤੇ ਪੰਜ ਦਿਨ ਬਾਅਦ ਆਈ ਸੀ ਤਾਂ ਸਿਰਫ ਇਸ ਲਈ ਕਿ ਉਹ ਦੂਰੀ ਅੱਜ ਵੀ ਪੈਦਲ ਹੀ ਤੈਅ ਕਰਨੀ ਪੈਂਦੀ ਹੈ ਤੇ ਅੰਨ੍ਹੀ ਹੋਣ ਦੇ ਕਾਰਣ ਭੂਆ ਨੂੰ ਆਖ਼ਰ ਡਾਂਡੀ (ਵਹਿੰਗੀ ਨਾਲ ਮਿਲਦੀ ਜੁਲਦੀ) ਵਿਚ ਲਿਆਉਣਾ ਪਿਆ ਸੀ, ਮੁਸ਼ਕਲ ਢਲਾਨ ਦੇ ਰਸਤੇ।

ਬਹੁਤ ਰੋਣ ਕਾਰਣ ਰਮਾ ਦਾ ਸਿਰ ਦੁੱਖਣ ਲੱਗ ਪਿਆ ਸੀ। ਕਿਸੇ ਤਰ੍ਹਾਂ ਰੋਟੀ ਖਾ ਕੇ ਜਦੋਂ ਉਹ ਆਰਾਮ ਕਰਨ ਦੂਸਰੇ ਕਮਰੇ ਵਿਚ ਜਾ ਰਹੀ ਸੀ, ਪਾਰਵਤੀ ਭੂਆ ਦੇ ਸਿਰ ਵਿਚ ਤੇਲ ਲਾ ਰਹੀ ਸੀ। ਭੂਆ ਤਿੰਨ ਘੰਟੇ ਬਾਅਦ ਵੀ ਰੋ ਰਹੀ ਸੀ ਤੇ ਕੁਝ ਬੁੜਬੁੜਾ ਰਹੀ ਸੀ। ਰਮਾ ਨੂੰ ਲੱਗਾ ਜੇ ਭੂਆ ਇਕਦਮ ਨਾ ਸੁੱਤੀ ਤਾਂ ਉਸਨੂੰ ਕੁਝ ਵੀ ਹੋ ਸਕਦਾ ਹੈ। ਅੰਨ੍ਹੇਪਣ ਦੇ ਬਾਵਜੂਦ ਭੂਆ ਦਾ ਚਿਹਰਾ ਬੜਾ

ਨਿਖਰਿਆ ਹੋਇਆ ਹੈ। ਚੋੜਾ ਮੱਥਾ ਤੇ ਲੰਬੀ ਨੱਕ, ਪਿਤਾ ਜੀ ਵਰਗੀ। ਹੋ ਸਕਦਾ ਹੈ ਤਿੰਨੇ ਭੈਣ ਭਰਾ ਇਕ ਦੂਜੇ ਨਾਲ ਮਿਲਦੇ-ਜੁਲਦੇ ਹੋਣ। ਇਹ ਅਜੀਬ ਗੱਲ ਸੀ ਕਿ ਭੂਆ ਪਿਤਾ ਜੀ ਨਾਲ ਜ਼ਿਆਦਾ ਮਿਲਦੀ ਸੀ। ਇਸਦਾ ਅਰਥ ਇਹ ਸੀ ਕਿ ਭੂਆ ਵਿਚ ਦਾਦੀ ਦਾ ਮੁਹਾਂਦਰਾ ਘੱਟ ਸੀ ਜਾਂ ਫਿਰ ਪਿਤਾ ਜੀ ਹੀ ਆਪਣੀ ਮਾਂ ਨਾਲ ਜ਼ਿਆਦਾ ਮਿਲਦੇ ਹੋਣਗੇ।

ਰਮਾ ਨੇ ਇਕ 'ਸਿਡੇਟਿਵ' ਦੀ ਗੋਲੀ ਭੂਆ ਨੂੰ ਦੇ ਦਿੱਤੀ। ਰਜ਼ਾਈ ਉਪਰ ਲੈ ਕੇ ਉਹ ਆਪ ਹੀ ਪਤਾ ਨਹੀਂ ਕਿੰਨੀ ਦੇਰ ਤਕ ਲੰਮੀ ਪਈ ਰਹੀ, ਪਰ ਉਸਨੂੰ ਨੀਂਦ ਨਹੀਂ ਆਈ। ਉਹ ਉਠ ਕੇ ਫਿਰ ਭੂਆ ਨੂੰ ਦੇਖਣ ਚਲੀ ਗਈ। ਭੂਆ ਸੌਂ ਚੁੱਕੀ ਸੀ।

ਰਮਾ ਵਾਪਸ ਆ ਕੇ ਲੰਮੀ ਪੈ ਗਈ। ਉਸਨੂੰ ਪਿਤਾ ਜੀ ਦੀ ਯਾਦ ਆਉਣ ਲੱਗ ਪਈ। ਬੁਢਾਪੇ ਦੇ ਬਾਵਜੂਦ ਪਿਤਾ ਜੀ ਦੀ ਸ਼ਖ਼ਸੀਅਤ ਪ੍ਰਭਾਵਸ਼ਾਲੀ ਸੀ। ਪਰ ਸੇਵਾ-ਨਿਵਿਰਤ ਹੋਣ ਤੋਂ ਬਾਅਦ ਸ਼ੁਰੂ ਵਿਚ ਉਹ ਬਿਮਾਰ ਜਿਹੇ ਰਹਿਣ ਲੱਗ ਪਏ ਸਨ। ਪਿਤਾ ਜੀ ਨੇ ਰਮਾ ਨੂੰ ਉਨ੍ਹਾਂ ਦਿਨਾਂ ਵਿਚ ਲਿਖਿਆ ਸੀ ਕਿ, "ਇਸ ਤਰ੍ਹਾਂ ਲੱਗਦਾ ਹੈ ਕਿ ਦਿਨ ਰਾਤ ਬਹੁਤ ਲੰਮੇ ਹੋ ਗਏ ਸਨ। ਸ਼ਾਇਦ ਸਾਡੀ ਘਾਟੀ ਹੀ ਅਜਿਹੀ ਜਗ੍ਹਾ ਹੈ ਜਿਥੇ ਸੂਰਜ ਦੇਰ ਨਾਲ ਡੁੱਬਦਾ ਹੈ ਤੇ ਰਾਤ ਵੀ ਦੇਰ ਨਾਲ ਖ਼ਤਮ ਹੁੰਦੀ ਹੈ। ਮੇਰੀ ਸਮਝ ਵਿਚ ਨਹੀਂ ਆਉਂਦਾ ਕੀ ਕਰਾਂ ? ਕਦੀ ਸੋਚਦਾ ਹਾਂ ਪਿੰਡ ਦੇ ਬੱਚਿਆਂ ਨੂੰ ਹੀ ਪੜ੍ਹਾ ਦਿਆ ਕਰਾਂ। ਇਕ ਵਾਰ ਸ਼ੁਰੂ ਵੀ ਕੀਤਾ ਸੀ ਪਰ ਬੱਚੇ ਆਉਂਦੇ ਨਹੀਂ ਹਨ। ਮਾਂ-ਪਿਉ ਵੀ ਧਿਆਨ ਨਹੀਂ ਦਿੰਦੇ।

"ਗੋਡਿਆਂ ਵਿਚ ਤੇ ਪਿੱਠ ਵਿਚ ਵੀ ਦਰਦ ਰਹਿਣ ਲੱਗ ਪਿਆ ਹੈ। ਕੋਈ ਦਵਾਈ ਭੇਜੀਂ। ਕਈ ਵਾਰ ਤਾਂ ਦਰਦ ਏਨਾ ਵਧ ਜਾਂਦਾ ਹੈ ਕਿ ਕਿਸੇ ਦਰਦਨਾਸ਼ਕ ਦਵਾਈ ਨਾਲ ਵੀ ਘੱਟ ਨਹੀਂ ਹੁੰਦਾ।"

ਰਮਾ ਨੇ ਉਨ੍ਹਾਂ ਨੂੰ ਕਈ ਸੁਝਾਅ ਲਿਖ ਭੇਜੇ ਸਨ। ਚਲਦੇ-ਫਿਰਦੇ ਰਹਿਣ ਨੂੰ ਕਿਹਾ ਸੀ ਤੇ ਇਕ-ਅੱਧ ਟਾਨਿਕ ਵੀ ਭੇਜਿਆ ਸੀ।

ਪਰ ਪਿਛਲੀ ਵਾਰ ਜਦੋਂ ਰਮਾ ਨੇ ਉਨ੍ਹਾਂ ਨੂੰ ਆਪਣੀ ਸਿਹਤ ਦਾ ਖ਼ਿਆਲ ਰੱਖਣ ਲਈ ਲਿਖਿਆ ਤਾਂ ਉਨ੍ਹਾਂ ਦੀ ਚਿੱਠੀ ਪ੍ਰਾਪਤ ਕਰਕੇ ਰਮਾ ਨੂੰ ਬੜੀ ਖੁਸ਼ੀ ਹੋਈ ਸੀ। ਉਨ੍ਹਾਂ ਨੇ ਲਿਖਿਆ, "ਮੈਂ ਹੁਣ ਬਿਲਕੁਲ ਸਿਹਤਮੰਦ ਹਾਂ। ਮੇਰੀ ਭੁੱਖ ਵੀ ਵੱਧ ਗਈ ਹੈ। ਅੱਡੀਆਂ ਤੇ ਪਿੱਠ ਦਾ ਦਰਦ ਵੀ ਨਹੀਂ ਰਿਹਾ। ਮੈਂ ਬਿਨਾਂ ਨਾਗਾ ਵਰਜ਼ਸ਼ ਵੀ ਕਰਦਾ ਹਾਂ ਤੇ ਹਰ ਰੋਜ਼ ਦੋ-ਤਿੰਨ ਮੀਲ ਘੁੰਮਣ ਜਾਂਦਾ ਹਾਂ। ਹੁਣ ਮੈਂ ਸੋਟੀ ਦਾ ਸਹਾਰਾ ਵੀ ਛੱਡ ਦਿੱਤਾ ਹੈ।"

ਅਸਲ ਵਿਚ ਰਮਾ ਨੂੰ ਪਿਤਾ ਜੀ ਦੀ ਸਿਹਤ ਦੇ ਬਾਰੇ ਤਾਈ ਨੇ ਲਿਖਿਆ ਸੀ ਕਿ ਇਧਰ ਉਨ੍ਹਾਂ ਦਾ ਖਾਣਾ ਪੀਣਾ ਘੱਟ ਹੋ ਗਿਆ ਹੈ। ਉਹ ਥੱਕ ਵੀ ਛੇਤੀ ਜਾਂਦੇ ਹਨ ਤਾਂ ਵੀ ਕੁਝ ਨਾ ਕੁਝ ਕਰਦੇ ਹੀ ਰਹਿੰਦੇ ਹਨ।

ਪਿਤਾ ਜੀ ਦੀ ਚਿੱਠੀ ਮਿਲਣ ਤੇ ਰਮਾ ਨੂੰ ਲੱਗਾ ਸੀ ਸ਼ਾਇਦ ਤਾਈ ਦੀ ਚਿੰਤਾ ਹੋਰ ਤਰ੍ਹਾਂ ਦੀ ਹੈ ਜਿਵੇਂ ਆਮ ਤੌਰ 'ਤੇ ਸਾਧਾਰਣ ਔਰਤਾਂ ਨੂੰ ਹੁੰਦੀ ਹੈ। ਸੋਚਦੇ-ਸੋਚਦੇ ਉਸਨੂੰ ਨੀਂਦ ਆ ਗਈ। ਸੁਤਿਆਂ ਅਜੇ ਅੱਧਾ ਘੰਟਾ ਵੀ ਨਹੀਂ ਹੋਇਆ ਸੀ ਕਿ ਲੱਗਿਆ ਕਮਰੇ ਵਿਚ ਕੋਈ ਆਇਆ ਹੈ। ਉਸਨੇ ਅੱਖਾਂ ਖੋਲ੍ਹੀਆਂ, ਹਰੀਸ਼

ਸੀ। ਉਹ ਹੌਲੀ ਹੌਲੀ ਆਪਣਾ ਸਮਾਨ ਰੱਖ ਰਿਹਾ ਸੀ।

"ਕੀ ਹੋਇਆ ਵੀਰ ਜੀ ?" ਰਮਾ ਨੇ ਪੁੱਛਿਆ। ਉਸਨੂੰ ਹੈਰਾਨੀ ਹੋਈ ਇਹ ਛੇਤੀ ਕਿਵੇਂ ਆ ਗਿਆ।

"ਮੀਂਹ ਪੈ ਗਿਆ।" ਹਰੀਸ਼ ਨੇ ਕਿਹਾ ਤੇ ਤੌਲੀਏ ਨਾਲ ਆਪਣਾ ਸਿਰ ਪੂੰਝਣ ਲੱਗ ਪਿਆ। ਹੌਲੀ ਹੌਲੀ ਉਸਨੇ ਕੱਪੜੇ ਬਦਲੇ ਤੇ ਇਕ ਕਿਤਾਬ ਲੈ ਕੇ ਬਾਹਰ ਵਰਾਂਡੇ ਵਿਚ ਆ ਕੇ ਬੈਠ ਗਿਆ।

ਰਮਾ ਥੋੜ੍ਹੀ ਦੇਰ ਰਜ਼ਾਈ ਵਿਚ ਹੀ ਲੰਮੀ ਪਈ ਰਹੀ। ਫਿਰ ਉਹ ਵੀ ਉੱਠੀ ਤੇ ਸ਼ਾਲ ਉਪਰ ਲੈ ਕੇ ਬਾਹਰ ਇਹ ਦੱਸਣ ਲਈ ਆਈ ਕਿ ਭੂਆ ਆਈ ਹੈ।

"ਹੂੰ ! ਮੈਂ ਦੇਖ ਲਈ ਹੈ।" ਹਰੀਸ਼ ਨੇ ਕਿਹਾ; ਫਿਰ ਬੋਲਿਆ, "ਬਹੁਤ ਬੁੱਢੀ ਹੋ ਗਈ ਹੈ। ਮੈਂ ਇਸਨੂੰ ਕਈ ਵਰ੍ਹੇ ਪਹਿਲਾਂ ਦੇਖਿਆ ਸੀ। ਉਦੋਂ ਉਹ ਥੋੜ੍ਹਾ ਥੋੜ੍ਹਾ ਦੇਖ ਸਕਦੀ ਸੀ। ਜੇ ਉਸ ਵੇਲੇ ਇਸ ਦੀਆਂ ਅੱਖਾਂ ਦਾ ਸਹੀ ਇਲਾਜ ਹੋ ਜਾਂਦਾ ਤਾਂ ਸ਼ਾਇਦ ਅੱਖਾਂ ਬਚ ਜਾਂਦੀਆਂ। ਉਸ ਨੇ ਬੜੇ ਦੁੱਖ ਨਾਲ ਕਿਹਾ, "ਉਸ ਵੇਲੇ ਕਿਸੇ ਨੇ ਕੁਝ ਕੀਤਾ ਨਹੀਂ।"

ਅਚਾਨਕ ਉਸ ਨੇ ਪੁੱਛਿਆ, "ਰਮਾ ਇਸ ਦੀਆਂ ਅੱਖਾਂ 'ਟ੍ਰਾਂਸਪਲਾਂਟ' ਨਹੀਂ ਹੋ ਸਕਦੀਆਂ ?"

"ਦੇਖਣਾ ਪਵੇਗਾ। ਸ਼ਾਇਦ ਹੋ ਜਾਣ।" ਰਮਾ ਜਾਣਦੀ ਸੀ ਇਹ ਕੇਸ ਭਾਵੇਂ ਏਨਾ ਆਸ਼ਾਵਾਦੀ ਤਾਂ ਨਹੀਂ ਹੈ। ਉਂਜ ਵੀ ਜਿਸ ਦੀਆਂ ਅੱਖਾਂ 25 ਸਾਲ ਪਹਿਲੇ ਚਲੀਆਂ ਗਈਆਂ ਹੋਣ ਹੁਣ ਟ੍ਰਾਂਸਪਲਾਂਟ ਕਰਨ ਦਾ ਕੀ ਲਾਭ। ਇਸ ਉਮਰ ਵਿਚ ਭੂਆ ਓਪਰੇਸ਼ਨ ਦੇ ਕੰਪਲੀਕੇਸ਼ਨ ਸਹਿ ਵੀ ਸਕੇਗੀ ਜਾਂ ਨਹੀਂ, ਕੌਣ ਜਾਣਦਾ ਹੈ। ਜੋ ਹਾਲਤ ਹੈ ਉਸ ਵਿਚ ਇਹ ਉਂਜ ਵੀ ਇਕ-ਅੱਧ ਸਾਲ ਜਿਉਂਦਾ ਰਹਿ ਜਾਵੇ ਤਾਂ ਗਨੀਮਤ ਹੈ।

"ਸ਼ੀ ਇਜ਼ ਏ ਵੈਰੀ ਲੋਨਲੀ ਲੇਡੀ" ਹਰੀਸ਼ ਨੇ ਕਿਹਾ, "ਇਹ ਏਨਾ ਬਚੀ ਹੋਈ ਹੈ ਤਾਂ ਫੁਫੜ ਜੀ ਦੇ ਕਾਰਣ। ਉਹ ਬਹੁਤ ਹੀ ਡੈਡੀਕੇਟਡ ਹਸਬੈਂਡ ਸੀ। ਏ ਰੇਅਰ ਫੈਨੋਮਿਨਾ। ਦੋ ਸਾਲ ਪਹਿਲਾਂ ਉਨ੍ਹਾਂ ਦੀ ਮਿਰਤੂ ਹੋ ਗਈ ਤੇ ਹੁਣ ਪਿਤਾ ਜੀ ਦੀ। ਪਿਤਾ ਜੀ ਨਾਲ ਇਸਦਾ ਬੜਾ ਪਿਆਰ ਸੀ। ਵੱਡੀ ਉਮਰ ਵਿਚ ਦੂਜੇ ਦੀ ਮੌਤ ਅਸਲ ਵਿਚ ਆਪਣੀ ਮੌਤ ਵੇਖਣ ਵਰਗਾ ਹੁੰਦਾ ਹੈ। ਆਈ ਕੈਨ ਵੈਰੀ ਅੰਡਰਸਟੈਂਡ ਹਰ ਪੇਨ ਐਂਡ ਟਾਰਚਰ !" ਫਿਰ ਲੰਮਾ ਸਾਹ ਲੈ ਕੇ ਉਸ ਨੇ ਕਿਹਾ, "ਏਨਾ ਨੇੜੇ ਹੋਣ ਦੇ ਬਾਵਜੂਦ ਉਹ ਆਪਣੇ ਭਰਾ ਨੂੰ ਆਖਰੀ ਸਮੇਂ ਮਿਲ ਨਹੀਂ ਸਕੀ—ਇਹ ਬਹੁਤ ਹੀ ਦੁੱਖਦਾਈ ਗੱਲ ਹੈ।"

ਪਾਰਵਤੀ ਨੇ ਆ ਕੇ ਉਨ੍ਹਾਂ ਦੇ ਹੱਥਾਂ ਵਿਚ ਚਾਹ ਦੇ ਗਲਾਸ ਫੜਾ ਦਿੱਤੇ। ਆਕਾਸ਼ ਵਿਚ ਬੱਦਲ ਛਾਏ ਹੋਏ ਸਨ ਪਰ ਹੁਣ ਮੀਂਹ ਨਹੀਂ ਪੈ ਰਿਹਾ ਸੀ। ਸ਼ਾਇਦ ਕੁਝ ਦੇਰ ਬੂੰਦਾ-ਬਾਂਦੀ ਹੋਈ ਹੋਵੇ। ਹਰੀਸ਼ ਨੂੰ ਆਪਣੇ ਕੈਮਰੇ ਦੀ ਚਿੰਤਾ ਹੋਣੀ ਹੈ ਇਸ ਲਈ ਆਉਣ ਉਤੇ ਮਜਬੂਰ ਹੋ ਗਿਆ ਹੋਵੇਗਾ। ਰਮਾ ਸਮਝ ਗਈ ਕਿ ਭਰਾ ਜੀ ਨੂੰ ਜਾਂ ਤਾਂ ਪਾਰਵਤੀ ਨੇ ਜਾਂ ਤਾਈ ਨੇ ਰੋਣ ਦਾ ਸਾਰਾ ਕਿੱਸਾ ਦੱਸ ਦਿੱਤਾ ਹੋਣਾ ਹੈ।

"ਵੀ ਮਸਟ ਡੂ ਸਮਥਿੰਗ ਫਾਰ ਹਰ !" ਹਰੀਸ਼ ਲਗਭਗ ਇਕੋ ਸਾਹ ਬੋਲੀ

ਜਾ ਰਿਹਾ ਸੀ, "ਤੂੰ ਦਿੱਲੀ ਜਾ ਕੇ ਪਤਾ ਕਰੀਂ। ਮੈਂ ਗੋਵਿੰਦ ਨੂੰ ਲਿਖ ਦਿਆਂਗਾ, ਉਹ ਭੂਆ ਨੂੰ ਲੈ ਕੇ ਦਿੱਲੀ ਆ ਜਾਵੇਗਾ।"

"ਕੌਣ ?" ਰਮਾ ਦੀ ਸਮਝ ਵਿਚ ਨਹੀਂ ਆਇਆ।

"ਉਹੀ ਭੂਆ ਜੀ ਦਾ ਮੁੰਡਾ ਜੋ ਕਾਨ੍ਹਪੁਰ ਹੈ। ਗੋਵਿੰਦ ਭਰਾ ਜੀ। ਤੂੰ ਕੁਝ ਕਰ। ਮੈਨੂੰ ਲੱਗਦਾ ਹੈ ਕੁਝ ਨਾ ਕੁਝ ਹੋ ਸਕਦਾ ਹੈ।"

"ਅਸਲ ਵਿਚ ਸਮੱਸਿਆ ਹੋਰ ਵੀ ਹੈ, "ਰਮਾ ਨੇ ਕਿਹਾ, "ਹੋ ਸਕਦਾ ਹੈ ਕਿ ਅੱਖਾਂ ਲੱਗ ਜਾਣ ਪਰ ਅੱਖ ਦਾ ਪ੍ਰਬੰਧ ਕਿਥੋਂ ਹੋਵੇਗਾ। ਇਹ ਸਭ ਤੋਂ ਵੱਡੀ ਸਮੱਸਿਆ ਹੈ।

"ਜਿਵੇਂ ਵੀ ਹੋਵੇ। ਕਿੰਨਾ ਵੀ ਪੈਸਾ ਲੱਗੇ। ਕੁਝ ਕਰ, ਮੈਂ ਆਵਾਂਗਾ ਦਿੱਲੀ।" ਉਹ ਫਿਰ ਕੁਝ ਸੋਚਦਾ ਹੋਇਆ ਬੋਲਿਆ, "ਜੇ ਪਿਤਾ ਜੀ ਦੀ ਮੌਤ ਦਿੱਲੀ ਵਿਚ ਹੋਈ ਹੁੰਦੀ ਤਾਂ ਉਹ ਅੱਖਾਂ ਭੂਆ ਨੂੰ ਦੇ ਦਿੰਦੇ।"

"ਕੀ ?" ਰਮਾ ਅਸਹਿਜ ਹੋ ਗਈ।

"ਕਿਉਂ ?" ਇਸ ਸਰੀਰ ਦਾ ਮਰਨ ਤੋਂ ਬਾਅਦ ਵੀ ਕੰਮ ਆ ਜਾਣਾ ਕੀ ਘੱਟ ਅਹਿਮ ਗੱਲ ਹੈ। ਪਾਰਸੀ ਆਪਣੇ ਮ੍ਰਿਤਕਾਂ ਦੇ ਸਰੀਰ ਨੂੰ ਇਸ ਲਈ ਖੁੱਲ੍ਹਾ ਛੱਡ ਦੇਂਦੇ ਹਨ ਕਿ ਉਸਦਾ ਉਪਯੋਗ ਚੀਲ-ਕਾਂ ਕਰ ਸਕਣ। ਪਿਤਾ ਜੀ ਦੀਆਂ ਅੱਖਾਂ ਤਾਂ ਆਪਣੀ ਭੈਣ ਦੇ ਹੀ ਕੰਮ ਆਉਂਦੀਆਂ ਨਾ। ਆਪਣੀ ਵੱਡੀ ਭੈਣ ਨੂੰ ਇਸ ਤੋਂ ਵੱਡਾ ਤੋਹਫ਼ਾ ਹੋਰ ਕੀ ਹੁੰਦਾ ?"

ਰਮਾ ਚੁੱਪ ਹੋ ਗਈ। ਹਰੀਸ਼ ਠੀਕ ਕਹਿ ਰਿਹਾ ਹੈ, ਉਸਨੂੰ ਲੱਗਿਆ ਆਖਿਰ ਇਸ ਸਰੀਰ ਨੇ ਖ਼ਤਮ ਹੀ ਤਾਂ ਹੋਣਾ ਹੈ।

"ਠੀਕ ਹੈ, ਮੈਂ ਦੇਖਦੀ ਹਾਂ ਕੀ ਹੋ ਸਕਦਾ ਹੈ," ਰਮਾ ਨੇ ਕਿਹਾ, ਜਿਵੇਂ ਹਰੀਸ਼ ਦੀਆਂ ਗੱਲਾਂ ਨੇ ਉਸ ਵਿਚ ਨਵੀਂ ਜਾਨ ਫੂਕ ਦਿੱਤੀ ਹੋਵੇ।

"ਨਹੀਂ, ਕੁਝ ਕਰਨਾ ਹੀ ਚਾਹੀਦਾ ਹੈ ਸਾਨੂੰ।" ਉਹ ਤੇਜ਼ ਚਲਿਆ ਪਰ ਉਦੋਂ ਤੱਕ ਭੂਆ ਦਰਵਾਜ਼ਾ ਪਾਰ ਕਰਕੇ ਵਰਾਂਡੇ ਵਿਚ ਆ ਚੁੱਕੀ ਸੀ।

"ਹਰੀਸ਼।" ਭੂਆ ਨੇ ਉਸਨੂੰ ਛੂਹਦਿਆਂ ਹੀ ਕਿਹਾ।

"ਹੂੰ।" ਹਰੀਸ਼ ਦੇ ਮੂੰਹੋਂ ਆਵਾਜ਼ ਨਹੀਂ ਨਿਕਲੀ।

"ਤੂੰ ਬਹੁਤ ਵੱਡਾ ਹੋ ਗਿਆ। ਆਪਣੇ ਪਿਤਾ ਦੇ ਬਰਾਬਰ।" ਕਹਿ ਕੇ ਭੂਆ ਫਿਰ ਰੋਣ ਲੱਗੀ। ਉਹ ਹਰੀਸ਼ ਨੂੰ ਦੋਨਾਂ ਹੱਥਾਂ ਨਾਲ ਟਟੋਲ ਰਹੀ ਸੀ। ਪਹਿਲਾਂ ਭੂਆ ਨੇ ਉਸਦੇ ਮੋਢੇ ਛੂਹੇ, ਫਿਰ ਪੰਜ ਦਿਨਾਂ ਤੋਂ ਵਧੀ ਹੋਈ ਦਾੜ੍ਹੀ ਵਾਲੇ ਮੂੰਹ ਤੇ ਦੋਵੇਂ ਹੱਥ ਫੇਰੇ। ਫਿਰ ਉਸਦੇ ਸਿਰ ਨੂੰ ਛੂਹਿਆ।

"ਤੂੰ ਆਪਣੇ ਪਿਉ ਤੋਂ ਥੋੜ੍ਹਾ ਲੰਮਾ ਹੈਂ। ਦੀਵਾਨ ਵੀ ਤੇਰੀ ਉਮਰ ਵਿਚ ਇਸ ਤਰ੍ਹਾਂ ਹੀ ਸੀ। ਲੰਮਾ-ਚੌੜਾ। ਜਿਥੋਂ ਦੀ ਉਹ ਲੰਘਦਾ ਸੀ ਲੋਕ ਵੇਖਦੇ ਹੀ ਰਹਿ ਜਾਂਦੇ ਸਨ। ਬਿਲਕੁਲ ਅੰਗਰੇਜ਼ਾਂ ਵਰਗਾ ਸੀ।

"ਤੂੰ ਐਨਕ ਨਹੀਂ ਲਾਉਂਦਾ ?" ਭੂਆ ਨੇ ਉਸਦੇ ਕੰਨਾਂ ਨੂੰ ਦੁਬਾਰਾ ਛੂਹਦੇ ਹੋਏ ਪੁੱਛਿਆ।

"ਨਹੀਂ, ਭੂਆ। ਮੈਂ ਐਨਕ ਨਹੀਂ ਲਾਉਂਦਾ।"

ਰਮਾ ਨੇ ਦੇਖਿਆ, ਭਰਾ ਜੀ ਨੇ ਆਪਣੇ ਆਪ ਨੂੰ ਬਹੁਤ ਮੁਸ਼ਕਲ ਨਾਲ ਰੋਕਿਆ ਹੋਇਆ ਸੀ।"

"ਚੰਗਾ ਹੈ, ਭੂਆ ਬੋਲੀ," ਬਹੁਤ ਝੰਜਟ ਹੈ ਵੇ। ਇਕ ਵਾਰ ਥੋੜ੍ਹੇ ਦਿਨ ਮੈਂ ਵੀ ਐਨਕ ਲਾਈ ਸੀ। ਤੇਰੇ ਫੁੱਫੜ ਨੇ ਬਣਵਾਈ ਸੀ, ਅਲਮੋੜਾ ਵਿਚ। ਕਦੀ ਖਿਸਕ ਜਾਂਦੀ ਹੈ ਕਦੀ ਗੰਦੀ ਹੋ ਜਾਂਦੀ ਹੈ। ਹੁਣ ਖੇਤੀ ਆਦਿ ਦੇ ਕੰਮ ਵਿਚ ਐਨਕ ਵੈਨਕ ਕਿੱਥੇ ਚੱਲ ਸਕਦੀ ਹੈ" ਭੂਆ ਨੇ ਮੁਸਕਰਾਂਦੇ ਹੋਏ ਕਿਹਾ, "ਤੇ ਤੂੰ ਉਸ ਤਰ੍ਹਾਂ ਲੱਗਦਾ ਹੋਵੇਂਗਾ ਜਿਵੇਂ ਤੇਰਾ ਪਿਤਾ ਬਿਨਾਂ ਐਨਕ ਦੇ ਲੱਗਦਾ ਸੀ। ਪਰ ਜਦੋਂ ਉਹ ਐਨਕ ਉਤਾਰ ਦਿੰਦਾ ਤਾਂ ਥੋੜ੍ਹਾ ਅਜੀਬ ਜਿਹਾ ਲੱਗਦਾ ਹੁੰਦਾ ਸੀ। ਹੁਣ ਅਸੀਂ ਉਸਨੂੰ ਬਿਨਾਂ ਐਨਕ ਤੋਂ ਦੇਖਣ ਦੇ ਆਦੀ ਨਹੀਂ ਰਹੇ।"

ਹੁਣ ਹਰੀਸ਼ ਕੋਲੋਂ ਆਪਣੇ ਆਪ ਨੂੰ ਰੋਕ ਰਖਣਾ ਅਸੰਭਵ ਹੋ ਗਿਆ। ਉਹ ਇਸ ਤਰ੍ਹਾਂ ਉੱਚੀ ਉੱਚੀ ਰੋਣ ਲੱਗ ਪਿਆ ਜਿਵੇਂ ਕੋਈ ਨਾਸਮਝ ਬੱਚਾ ਹੋਵੇ। ਉਹ ਭੂਆ ਦੇ ਮੋਢੇ ਉਤੇ ਝੁਕਿਆ ਹੋਇਆ ਸੀ ਤੇ ਭੂਆ ਉਸਦੇ ਸਿਰ ਨੂੰ ਥੱਪਥਪਾ ਰਹੀ ਸੀ।

"ਹਰੀਸ਼।" ਭੂਆ ਹੁਣ ਆਪ ਨਹੀਂ ਰੋ ਰਹੀ ਸੀ, "ਤੂੰ ਅਜੇ ਤੱਕ ਬੱਚਾ ਹੀ ਹੈਂ। ਤੈਨੂੰ ਯਾਦ ਹੈ ਜਦੋਂ ਤੂੰ ਇਥੇ ਪਹਿਲੀ ਵਾਰ ਆਇਆ ਸੀ ਤਾਂ ਵੀ ਤੂੰ ਇਸੇ ਤਰ੍ਹਾਂ ਰੋਂਦਾ ਹੁੰਦਾ ਸੀ, ਆਪਣੀ ਮਾਂ ਨੂੰ ਯਾਦ ਕਰਕੇ। ਰਾਤ ਨੂੰ ਸ਼ਾਇਦ ਤੂੰ ਡਰ ਗਿਆ ਸੀ। ਪੰਝੀ ਸਾਲ ਹੋ ਗਏ ਗੱਲ ਨੂੰ ਪਰ ਅਜੇ ਵੀ ਤੂੰ ਉਸੇ ਤਰ੍ਹਾਂ ਬੱਚਾ ਹੈਂ। ਉਸੇ ਤਰ੍ਹਾਂ ਹੀ ਰੋ ਰਿਹਾ ਹੈਂ।"

"ਉਏ ਪਾਗਲ। ਜਿਹੜਾ ਆਇਆ ਹੈ ਉਹ ਜਾਏਗਾ ਹੀ ਨਾ। ਆਪਣੀ ਆਪਣੀ ਵਾਰੀ ਸਭ ਗਏ, ਚਾਰ ਦਿਨ ਰਹੇ ਤੇ ਚਲੇ ਗਏ। ਹੁਣ ਕੋਈ ਪਹਿਲਾ ਚਲਾ ਜਾਂਦਾ ਹੈ ਕੋਈ ਥੋੜ੍ਹਾ ਪਿਛੋਂ। ਇਹ ਦੁਨੀਆ ਹੈ। ਇਸੇ ਨੂੰ ਤਾਂ ਜੀਵਨ-ਮਰਨ ਦਾ ਚੱਕਰ ਕਹਿੰਦੇ ਹਨ।"

ਹਰੀਸ਼ ਅਜੇ ਵੀ ਰੋਈ ਜਾ ਰਿਹਾ ਸੀ। ਰੋਣਾ ਰੋਕਣ ਦੇ ਕਾਰਣ ਉਸਦੇ ਗਲੇ ਚੋਂ ਕਦੀ ਕਦੀ ਅਜੀਬ ਆਵਾਜ਼ ਆ ਰਹੀ ਸੀ। ਜਦੋਂ ਉਹ ਕਾਫੀ ਦੇਰ ਸਿਸਕਦਾ ਹੀ ਰਿਹਾ, ਤਾਂ ਫਿਰ ਭੂਆ ਉਸਨੂੰ ਸਮਝਾਉਣ ਲੱਗ ਪਈ।

"ਦੇਖ। ਮੈਨੂੰ ਦੇਖ। ਮੇਰੀ ਬੇਸ਼ਰਮੀ ਦੇਖ। ਮੇਰੇ ਸਾਮ੍ਹਣੇ ਕਿਹੜਾ ਨਹੀਂ ਮਰਿਆ। ਪਹਿਲੇ ਵੱਡਾ ਭਰਾ ਮਰਿਆ, ਫਿਰ ਤੇਰੇ ਫੁੱਫੜ ਜੀ ਤੇ ਅੱਜ ... ਇਸ ਵਾਰ ਉਹ ਆਪ ਵੀ ਰੋਣ ਲੱਗ ਪਈ ਸੀ, ਬਹੁਤ ਹੀ ਸਹਿਜ ਢੰਗ ਨਾਲ, "ਪਰ ਮੈਂ ਹੁਣ ਵੀ ਜਿਉਂਦੀ ਹਾਂ, ਤੁਹਾਡੇ ਲੋਕਾਂ ਦੇ ਕਾਰਣ। ਵਰਨਾ ਕੀ ਹੈ ਮੇਰੇ ਕੋਲ। ਤੇਰੇ ਤੇ ਹੁਣ ਬਹੁਤ ਜ਼ਿੰਮੇਵਾਰੀ ਹੈ। ਤੂੰ ਆਪਣੀ ਭੈਣ ਨੂੰ ਵੀ ਦੇਖਣਾ ਹੈ। ਇਸ ਵਿਚਾਰੀ ਦੇ ਲਈ ਤਾਂ ਮਾਂ-ਪਿਉ ਸਭ ਕੁਝ ਉਹ ਹੀ ਸੀ। ਇਸਨੂੰ ਤਾਂ ਆਪਣੀ ਮਾਂ ਦਾ ਪਤਾ ਵੀ ਨਹੀਂ ਹੈ। ਤੁਸੀਂ ਦੇਖਣਾ ਇਸ ਨੂੰ ਪਰੇਸ਼ਾਨੀ ਨਾ ਹੋਵੇ। ਤੂੰ ਇਸਦਾ ਵਿਆਹ ਕਰਨਾ ਹੈ।"

"ਭੂਆ ਜੀ ! ਇਸਦਾ ਵਿਆਹ ਮੈਂ ਕੀ ਕਰਾਂਗਾ ? ਇਹ ਤਾਂ ਆਪ ਹੀ ਬਹੁਤ ਵੱਡੀ ਡਾਕਟਰ ਹੈ ਇਸਨੂੰ ਵਰ ਦੀ ਕਮੀ ਹੈ ਕੋਈ।" ਹੁਣ ਹਰੀਸ਼ ਨੇ ਆਪਣੇ ਆਪ ਨੂੰ ਸੰਤੁਲਿਤ ਕਰ ਲਿਆ ਸੀ ਤੇ ਉਹ ਕੋਸ਼ਿਸ਼ ਕਰ ਰਿਹਾ ਸੀ ਕਿ

ਸਭ ਕੁਝ ਫਿਰ ਸੁਭਾਵਕ ਹੋ ਜਾਏ।

"ਪੁੱਤਰ ਕਿੰਨੀ ਵੱਡੀ ਵੀ ਡਾਕਟਰ ਹੋਵੇ ਪਰ ਹੈ ਤਾਂ ਕੁੜੀ। ਕੁੜੀਆਂ ਦਾ ਵਿਆਹ ਕਰਨਾ ਹੀ ਪੈਂਦਾ ਹੈ।" ਭੂਆ ਨੇ ਉਸਨੂੰ ਸਮਝਾਇਆ।

ਹਰੀਸ਼ ਨੇ ਭੂਆ ਨੂੰ ਵਾਪਸ ਕਮਰੇ ਵੱਲ ਮੋੜਦੇ ਹੋਏ ਕਿਹਾ, "ਨਹੀਂ, ਭਾਵੇਂ ਤੇਰੀ ਗੱਲ ਠੀਕ ਹੈ। ਅਸੀਂ ਸਵੰਬਰ ਰਚਾ ਦੇਵਾਂਗੇ ਤੇ ਦੇਸ਼ ਦੇਸ਼ ਦੇ ਡਾਕਟਰਾਂ ਨੂੰ ਆਉਣ ਦਾ ਸੱਦਾ ਪੱਤਰ ਭੇਜ ਦੇਵਾਂਗੇ।" ਉਹ ਹੱਸਿਆ ਫਿਰ ਬੋਲਿਆ, "ਪਰ ਤੈਨੂੰ ਪਤਾ ਹੈ ਕਿ ਭੂਆ ਸਵੰਬਰ ਵਿਚ ਕੀ ਸ਼ਰਤ ਹੋਵੇਗੀ ?"

"ਕੀ ਹੋਵੇਗੀ ?"

ਰਮਾ ਦੇਖ ਰਹੀ ਸੀ ਵੱਡਾ ਭਰਾ ਅਦਭੁਤ ਤੇਜ਼ੀ ਨਾਲ ਆਪਣੀਆਂ ਭਾਵਨਾਵਾਂ ਤੇ ਕਾਬੂ ਪਾ ਚੁੱਕਾ ਸੀ।

"ਸ਼ਰਤ ਇਹ ਹੋਵੇਗੀ ਕਿ ਉਸਨੂੰ ਭੂਆ ਦੀਆਂ ਅੱਖਾਂ ਠੀਕ ਕਰਨੀਆਂ ਪੈਣਗੀਆਂ।"

"ਹੁਣ ਸ਼ਮਸ਼ਾਨ-ਘਾਟ ਜਾਣ ਵੇਲੇ ਅੱਖਾਂ ਠੀਕ ਕਰਵਾ ਕੇ ਕੀ ਕਰਾਂਗੀ ?"

"ਤੇਰੀ ਵੀ ਗੱਲ ਠੀਕ ਹੈ ਭਗਵਾਨ ਤਾਂ ਬਸ ਅੱਖਾਂ ਬੰਦ ਕਰਕੇ ਹੀ ਦਿਖਾਈ ਦਿੰਦਾ ਹੈ, ਹਰੀਸ਼ ਨੇ ਮਜ਼ਾਕ ਕੀਤਾ "ਸਵਰਗ ਵਿਚ ਅੱਖਾਂ ਦੀ ਕੀ ਲੋੜ ਹੈ ਕਿਉਂ ਭੂਆ ?"

"ਤੂੰ ਤਾਂ ਬਹੁਤ ਬਦਮਾਸ਼ ਹੈਂ ਵੇ ਹਰੀਸ਼।" ਭੂਆ ਨੇ ਪਿਆਰ ਨਾਲ ਉਸਨੂੰ ਥੱਪਥਪਾਇਆ, "ਬਚਪਨ ਵਿਚ ਤਾਂ ਤੂੰ ਚੁੱਪ ਰਹਿੰਦਾ ਸੀ।" ਫਿਰ ਬੋਲੀ, "ਪੁੱਤਰ, ਜੋ ਵੀ ਕਹਿ, ਸ਼ਾਇਦ ਭਗਵਾਨ ਅੱਖ ਬੰਦ ਹੋਣ ਤੋਂ ਬਾਅਦ ਹੀ ਦਿਖਾਈ ਦਿੰਦਾ ਹੈ। ਪੁੱਤਰ ਸੱਚ ਗੱਲ ਤਾਂ ਇਹ ਹੈ ਕਿ ਮੈਂ ਭਗਵਾਨ ਦੇਖ ਲਿਆ ਹੈ। ਹੁਣ ਮੇਰੀ ਕਿਸੇ ਵੀ ਭਗਵਾਨ ਨੂੰ ਦੇਖਣ ਦੀ ਇੱਛਾ ਨਹੀਂ ਹੈ।

"ਗੋਵਿੰਦ ਦੇ ਬਾਬੂ ਤੋਂ ਵੱਡਾ ਭਗਵਾਨ ਨਹੀਂ ਹੋ ਸਕਦਾ, ਪੁੱਤਰ। ਨਹੀਂ ਤਾਂ ਇਸ ਪਹਾੜੀ ਜ਼ਿੰਦਗੀ ਵਿਚ ਅੰਨ੍ਹੀ ਔਰਤ ਨੂੰ ਕੌਣ ਰੱਖਦਾ ਹੈ। ਉਨ੍ਹਾਂ ਨੇ ਮੇਰੇ ਨਾਲ ਸਾਰੀ ਉਮਰ ਨਿਭਾਈ। ਮੈਨੂੰ ਕਦੀ ਮਹਿਸੂਸ ਹੀ ਨਹੀਂ ਹੋਇਆ ਕਿ ਮੇਰੀਆਂ ਅੱਖਾਂ ਨਹੀਂ ਹਨ। ਜਦੋਂ ਤਕ ਉਹ ਰਹੇ, ਇਕ ਦਿਨ ਵੀ ਉਨ੍ਹਾਂ ਨੇ ਮੈਨੂੰ ਇਕੱਲੀ ਨਹੀਂ ਛੱਡਿਆ। ਅਸਲ ਵਿਚ ਉਨ੍ਹਾਂ ਨੇ ਮੇਰੇ ਲਈ ਸਾਰੀ ਦੁਨੀਆ ਛੱਡ ਦਿੱਤੀ। ਇਹ ਭਗਵਾਨ ਕਰੇਗਾ ?" ਭੂਆ ਨੇ ਆਪਣੀਆਂ ਅੱਖਾਂ ਨਾਲ ਖਲਾਅ ਵਿਚ ਦੇਖਦੇ ਹੋਏ ਪੁੱਛਿਆ। ਹਰੀਸ਼ ਨੂੰ ਹੀ ਨਹੀਂ ਰਮਾ ਨੂੰ ਵੀ ਲੱਗਾ ਭੂਆ ਫੁੱਫੜ ਜੀ ਨੂੰ ਦੇਖ ਰਹੀ ਹੈ।

"ਤੁਹਾਡੀ ਚਾਹ ਠੰਢੀ ਹੋ ਗਈ ਹੈ। ਪਾਰਵਤੀ ਨੇ ਯਾਦ ਕਰਾਇਆ।

"ਹਾਂ, ਲਿਆ ਲਿਆ, ਤਾਂ ਰਮਾ ਤੇ ਹਰੀਸ਼ ਨੇ ਹੱਥ ਵਧਾਇਆ, ਪਰ ਉਦੋਂ ਤੱਕ ਪਾਰਵਤੀ ਉਠ ਚੁੱਕੀ ਸੀ।

"ਹੋਰ ਬਣਾ ਦੇਂਦੀ ਹਾਂ।" ਪਾਰਵਤੀ ਨੇ ਕਿਹਾ।

"ਨਹੀਂ ਗਰਮ ਕਰ ਦੇ ਪੀ ਲਵਾਂਗੇ।" ਹਰੀਸ਼ ਬੋਲਿਆ।

"ਨਹੀਂ ਪੁੱਤਰ ਹੋਰ ਬਣਾ ਦੇ", ਭੂਆ ਨੇ ਪਾਰਵਤੀ ਨੂੰ ਕਿਹਾ, "ਇਹ ਸ਼ਹਿਰੀ

ਲੋਕ ਹਨ। ਚਾਹ ਵਿਚ ਹੀ ਇਨ੍ਹਾਂ ਦੇ ਪ੍ਰਾਣ ਹੁੰਦੇ ਹਨ। ਚੰਗੀ ਬਣਾਈਂ, ਕੜਕ।"

"ਚੰਗਾ ਭੂਆ, ਇਕ ਗੱਲ ਦੱਸ। ਸੱਚ ਸੱਚ ਦੱਸੀਂ।" ਹਰੀਸ਼ ਬੋਲਿਆ।

"ਕੀ, ਬੋਲ ?"

"ਤੈਨੂੰ ਅੱਖਾਂ ਤੋਂ ਦਿਖਾਈ ਦਿੰਦਾ ਹੈ ਨਾ, ਥੋੜ੍ਹਾ ਥੋੜ੍ਹਾ ?"

"ਕਿਥੇ ਦਿਖਾਈ ਦਿੰਦਾ ਹੈ ਪੁੱਤਰ। ਬਿਲਕੁਲ ਦਿਖਾਈ ਨਹੀਂ ਦਿੰਦਾ ਕਈ ਸਾਲਾਂ ਤੋਂ। ਪੂਰਾ ਹਨੇਰਾ ਹੈ।"

"ਪਰ ਤੂੰ ਮੈਨੂੰ ਕਿਵੇਂ ਪਛਾਣ ਲਿਆ ? ਤੈਨੂੰ ਪਤਾ ਕਿਵੇਂ ਲੱਗਾ ਕਿ ਮੈਂ ਵਰਾਂਡੇ ਵਿਚ ਹਾਂ ?" ਹਰੀਸ਼ ਨੇ ਠਹਾਕਾ ਮਾਰਦੇ ਹੋਏ ਕਿਹਾ। ਅਸਲ ਵਿਚ ਇਹ ਗੱਲ ਰਮਾ ਦੇ ਲਈ ਵੀ ਹੈਰਾਨੀ ਵਾਲੀ ਸੀ।

ਭੂਆ ਹੱਸੀ, "ਪੁੱਤਰ ਜੋ ਭਗਵਾਨ ਨੂੰ ਦੇਖ ਸਕਦਾ ਹੈ ਇਨਸਾਨਾਂ ਦੀ ਉਸਦੇ ਅੱਗੇ ਕੀ ਹਸਤੀ ਹੈ ?"

ਹਰੀਸ਼ ਵੀ ਹੱਸਿਆ, "ਨਹੀਂ ਠੀਕ ਦੱਸ।" ਉਸਨੇ ਜ਼ੋਰ ਦੇ ਕੇ ਕਿਹਾ।

"ਚੰਗਾ ਦੱਸਦੀ ਹਾਂ," ਉਹ ਬੱਚਿਆਂ ਵਾਂਗ ਮੁਸਕਰਾਈ ਫਿਰ ਬੋਲੀ, "ਤੇਰੀ ਆਵਾਜ਼ ਤੋਂ।"

"ਮੇਰੀ ਆਵਾਜ਼ ਤੋਂ ?" ਹਰੀਸ਼ ਨੂੰ ਹੈਰਾਨੀ ਹੋਈ, "ਪਰ ਅਸੀਂ ਤਾਂ ਪੰਝੀ ਸਾਲਾਂ ਬਾਅਦ ਮਿਲ ਰਹੇ ਹਾਂ। ਉਦੋਂ ਤਾਂ ਮੈਂ ਬੱਚਾ ਸੀ। ਕੀ ਮੇਰੀ ਆਵਾਜ਼ ਵਿਚ ਕੋਈ ਫ਼ਰਕ ਨਹੀਂ ਪਿਆ ?"

"ਤੇਰੀ ਆਵਾਜ਼ ਐਨ ਉਸੇ ਤਰ੍ਹਾਂ ਕਿਵੇਂ ਹੋ ਸਕਦੀ ਹੈ ? ਤੇਰੀ ਬਚਪਨ ਦੀ ਆਵਾਜ਼ ਵੀ ਮੈਨੂੰ ਯਾਦ ਨਹੀਂ ਹੈ। ਤੇਰੀ ਸ਼ਕਲ ਜ਼ਰੂਰ ਯਾਦ ਹੈ—ਗੋਲ-ਗੋਲ ਹੋਇਆ ਕਰਦੀ ਸੀ।"

"ਤੇ ਫਿਰ ?" ਹਰੀਸ਼ ਦੀ ਹੈਰਾਨੀ ਵਧਦੀ ਗਈ।

"ਬਈ ਏਨਾ ਤਾਂ ਅੰਦਾਜ਼ਾ ਸੀ ਕਿ ਤੇਰੀ ਆਵਾਜ਼ ਦੇਸੀਆਂ ਵਰਗੀ ਹੋਵੇਗੀ, ਤੂੰ ਅੰਗਰੇਜ਼ੀ ਬੋਲਦਾ ਹੋਵੇਂਗਾ" ਉਸਨੇ ਸਾਹ ਲਿਆ ਤੇ ਉਸਦੀ ਮੁਸਕਰਾਹਟ ਗਾਇਬ ਹੋ ਗਈ। ਉਸਨੇ ਕਿਹਾ ਤੇਰੀ ਆਵਾਜ਼ ਵਿਚ ਪੂਰੀ ਤਰ੍ਹਾਂ ਤਾਂ ਨਹੀਂ ਪਰ ਕਿਧਰੇ ਕਿਧਰੇ ਆਪਣੇ ਪਿਤਾ ਦੀ ਆਵਾਜ਼ ਦੀ ਝਲਕ ਹੈ। ਉਹ ਆਵਾਜ਼ ਮੈਨੂੰ ਯਾਦ ਹੈ। ਉਸਨੂੰ ਮੈਂ ਕਿਵੇਂ ਭੁੱਲ ਸਕਦੀ ਹਾਂ। ਜਦੋਂ ਮੈਂ ਤੇਰੀ ਆਵਾਜ਼ ਸੁਣੀ ਮੈਂ ਪਛਾਣ ਲਿਆ ਹਰੀਸ਼ ਆ ਗਿਆ ਹੈ।"

"ਭੂਆ ਤੈਨੂੰ ਨੀਂਦ ਨਹੀਂ ਆਈ ?" ਰਮਾ ਨੂੰ ਅਚਾਨਕ ਯਾਦ ਆਇਆ ਕਿ ਮੈਂ ਤਾਂ ਭੂਆ ਨੂੰ ਨੀਂਦ ਦੀ ਗੋਲੀ ਦਿੱਤੀ ਸੀ।

"ਆਈ। ਆਈ ਕਿਉਂ ਨਹੀਂ। ਮੈਂ ਤਾਂ ਇਸਦੀ ਆਵਾਜ਼ ਨਾਲ ਉੱਠੀ ਹਾਂ।"

"ਸੋ ਸਟ੍ਰੇਂਜ। ਯੂ ਨੋ ਭਰਾ ਜੀ, ਆਈ ਹੇਡ ਟੂ ਗਿਵ ਹਰ ਏ ਸਿਡੇਟਿਵ। ਸ਼ੀ ਵਾਜ਼ ਹਿਸਟਰਿਕ।" ਰਮਾ ਨੇ ਕਿਹਾ।

"ਓ ਗੱਡ।" ਹਰੀਸ਼ ਬੋਲਿਆ," ਹਰ ਬ੍ਰਦਰ ਹੈਡ ਬੀਨ ਲਿਗਰਿੰਗ ਇਨ ਹਰ ਮਾਂਈਡ। ਆਈ ਹੋਪ ਸ਼ੀ ਵਿਲ ਸਲੀਪ ਨਾਓ।"

"ਅੱਛਾ ਹਰੀਸ਼," ਭੂਆ ਨੇ ਪੁੱਛਿਆ, "ਤੇਰੇ ਕਿੰਨੇ ਬੱਚੇ ਹਨ ?"

"ਇਕ ਪੁੱਤਰ ਹੈ।" ਹਰੀਸ਼ ਨੇ ਕਿਹਾ।

"ਪਰ ਤੇਰੇ ਵਿਆਹ ਨੂੰ ਕਿੰਨੇ ਸਾਲ ਹੋ ਗਏ ? ਚਾਰ ਤਾਂ ਹੋ ਹੀ ਗਏ ਹਨ ਤੇ ਹੁਣ ਤਕ ਇਕ ਹੀ ਪੁੱਤਰ ਹੈ?" ਭੂਆ ਨੇ ਹੈਰਾਨੀ ਨਾਲ ਕਿਹਾ।

"ਭੂਆ ਅੱਜ-ਕੱਲ੍ਹ ਦੇ ਜ਼ਮਾਨੇ ਵਿਚ ਇਕ ਹੀ ਬੱਚੇ ਨੂੰ ਪਾਲਣਾ ਬੜਾ ਮੁਸ਼ਕਲ ਕੰਮ ਹੈ, ਤੂੰ ਹੋਰਨਾਂ ਬਾਰੇ ਪੁੱਛ ਰਹੀ ਹੈਂ।"

"ਕਿਉਂ ਮੁਸ਼ਕਲ ਕਿਉਂ ਹੈ ? ਕਿੰਨੀ ਤਨਖ਼ਾਹ ਮਿਲਦੀ ਹੈ ਤੈਨੂੰ ? ਤੈਨੂੰ ਤਾਂ ਸੁਣਿਆ ਬਹੁਤ ਪੈਸੇ ਮਿਲਦੇ ਹਨ ਤੇ ਨੂੰਹ ਵੀ ਤਾਂ ਕੰਮ ਕਰਦੀ ਹੈ ਨਾ।"

"ਹਾਂ ਕਰਦੀ ਤਾਂ ਹੈ ਪਰ ਭੂਆ ਬੰਬਈ ਵਿਚ ਪੈਸਿਆਂ ਦੀ ਕੋਈ ਕੀਮਤ ਨਹੀਂ ਹੈ। ਬਸ ਕਿਸੇ ਤਰ੍ਹਾਂ ਗੁਜ਼ਾਰਾ ਚਲਦਾ ਹੈ।

"ਪੁੱਤਰ ਥੋੜ੍ਹਾ ਘੱਟ ਖਰਚ ਕਰਿਆ ਕਰ। ਬੰਸ ਵਧਾਉਣ ਲਈ ਤਾਂ ਬੱਚੇ ਹੋਣੇ ਹੀ ਚਾਹੀਦੇ ਹਨ।"

"ਤੇਰੀ ਗੱਲ ਠੀਕ ਹੈ ਭੂਆ, ਪਰ ਬੰਸ ਵਧਾਉਣ ਲਈ ਤਾਂ ਇਕ ਹੀ ਪੁੱਤਰ ਕਾਫੀ ਹੈ। ਕਿਸੇ ਨੇ ਕਿਹਾ ਹੈ ਨਾ ਕਿ ਔਲਾਦ ਦੀਵੇ ਸਮਾਨ ਹੁੰਦੀ ਹੈ। ਠੀਕ ਹੋਈ ਤਾਂ ਰੌਸ਼ਨੀ ਕਰਦੀ ਹੈ, ਨਿਕੰਮੀ ਹੋਈ ਤਾਂ ਘਰ ਵਿਚ ਅੱਗ ਲਗਾਉਣ ਲਈ ਕਾਫੀ ਹੁੰਦੀ ਹੈ।"

"ਹਾਂ ਉਹ ਗੱਲ ਤਾਂ ਠੀਕ ਹੈ। ਜਿਉਂਦਾ ਰਹੇਗਾ ਤਾਂ ਵੱਡਾ ਨਾਮ ਕਰੇਗਾ। ਕੁੱਤਿਆਂ-ਬਿੱਲੀਆਂ ਵਰਗੇ ਦਰਜਨ-ਭਰ ਬੱਚਿਆਂ ਦਾ ਵੀ ਕੀ ਫਾਇਦਾ ?" ਭੂਆ ਇਕਦਮ ਸਹਿਮਤ ਹੋ ਗਈ, "ਚੰਗਾ ਇਹ ਦੱਸ ਤੇਰਾ ਪੁੱਤਰ ਕਿਸ ਉਤੇ ਗਿਆ ਹੈ ?"

"ਆਪਣੀ ਮਾਂ ਉਤੇ।" ਹਰੀਸ਼ ਨੇ ਹੱਸਦੇ ਹੋਏ ਕਿਹਾ।

"ਨਹੀਂ ਭਰਾ ਜੀ 'ਤੇ ਹੈ।" ਰਮਾ ਨੇ ਟੋਕਿਆ।

"ਤਾਂ ਤੇ ਤੇਰੇ ਵਰਗਾ ਹੀ ਬਦਮਾਸ਼ ਹੋਵੇਗਾ।" ਭੂਆ ਬੋਲੀ।

"ਹਾਂ ਥੋੜ੍ਹਾ ਹੈ।" ਹਰੀਸ਼ ਨੇ ਸਹਿਮਤੀ ਨਾਲ ਕਿਹਾ।

"ਬੋਲਣ ਲੱਗ ਪਿਆ ਹੈ ਸਾਫ ?" ਭੂਆ ਨੇ ਪੁੱਛਿਆ।

"ਹਾਂ ਬੜਾ ਬੋਲਦਾ ਹੈ। ਹੁਣ ਤਿੰਨ ਸਾਲ ਦਾ ਹੋਣ ਵਾਲਾ ਹੈ ਅਗਲੇ ਮਹੀਨੇ ਦੀ 24 ਨੂੰ। ਉਹ ਚਿੜੀਆਂ ਦਾ ਬਹੁਤ ਸ਼ੌਕੀਨ ਹੈ। ਇਕ ਦਿਨ ਮੈਨੂੰ ਪੁੱਛਣ ਲੱਗਾ, ਚਿੜੀ ਸਕੂਲ ਜਾਂਦੀ ਹੈ ? ਮੈਂ ਕਿਹਾ ਨਹੀਂ। ਤਾਂ ਬੋਲਿਆ ਮੈਂ ਵੀ ਚਿੜੀ ਬਣਾਂਗਾ। ਸਕੂਲ ਨਹੀਂ ਜਾਵਾਂਗਾ। ਫਿਰ ਕੀ ਕਰੇਂਗਾ ਮੈਂ ਪੁੱਛਿਆ। ਕਹਿਣ ਲੱਗਾ ਮੰਮੀ ਦੇ ਨਾਲ੍ਹ ਰਹਾਂਗਾ। ਮੈਨੂੰ ਬਹੁਤ ਬੁਰਾ ਲੱਗਾ। ਉਸਨੂੰ ਕਿਵੇਂ ਸਮਝਾਉਂਦਾ ਕਿ ਤੇਰੀ ਮੰਮੀ ਤਾਂ ਘਰ ਵਿਚ ਨਹੀਂ ਰਹਿੰਦੀ।"

"ਏਨੇ ਛੋਟੇ ਬੱਚੇ ਨੂੰ ਕਿਵੇਂ ਸਕੂਲ ਭੇਜਦੇ ਹੋ ਹਰੀਸ਼ ! ਸ਼ਿਵੇ, ਸ਼ਿਵ ! ਇਹ ਤਾਂ ਪਾਪ ਹੋਇਆ।"

ਭੂਆ ਦੀ ਪ੍ਰਤਿਕ੍ਰਿਆ ਏਨੀ ਅਚਾਨਕ ਸੀ ਕਿ ਹਰੀਸ਼ ਇਕਦਮ ਕੁਝ ਕਹਿ ਨਾ ਸਕਿਆ। ਭੂਆ ਦੇ ਚਿਹਰੇ ਉਤੇ ਵਰੁਣ ਦੇ ਲਈ ਕਰੁਣਾ ਸਪਸ਼ਟ ਨਜ਼ਰ ਆ ਰਹੀ ਸੀ। ਉਹ ਅੰਦਰ ਤਕ ਪਾਪ ਬੋਧ ਨਾਲ ਭਰ ਗਿਆ। ਕਿਸੇ ਤਰ੍ਹਾਂ ਉਸਨੇ ਆਪਣੇ ਆਪ ਨੂੰ ਭਾਵਕਤਾ ਵਿਚੋਂ ਕੱਢਿਆ ਤੇ ਫਿਰ ਦੱਸਣ ਲੱਗਾ, "ਉਸਦੀ ਮਾਂ ਨੇ ਉਸਦੇ ਲਈ ਇਕ ਪੈਰਟ ਅਰਥਾਤ ਤੋਤਾ ਪਾਲਿਆ ਹੋਇਆ ਹੈ। ਜਦੋਂ ਉਹ

ਰੋਂਦਾ ਹੈ ਤਾਂ ਤੋਤਾ ਕੁਝ ਦੇਰ ਤਾਂ ਕਹਿੰਦਾ ਹੈ, "ਵਿੱਕੀ ਰੋਂਦਾ ਹੈ ? ਵਿੱਕੀ ਰੋਂਦਾ ਹੈ।" ਫਿਰ ਖੁਦ ਵੀ ਬੇਚੈਨ ਹੋ ਕੇ ਚੀਂ-ਚੀਂ ਕਰਨ ਲੱਗਦਾ ਹੈ ਤੇ ਉਦੋਂ ਤਕ ਚੁੱਪ ਨਹੀਂ ਹੁੰਦਾ, ਜਦੋਂ ਤੱਕ ਕਿ ਵਰੁਣ ਰੋਣਾ ਬੰਦ ਨਹੀਂ ਕਰ ਦਿੰਦਾ। ਇਸ ਲਈ ਉਹ ਜ਼ਿਆਦਾ ਨਹੀਂ ਰੋਂਦਾ। ਦਿਨ ਭਰ ਪਿੰਜਰੇ ਨੂੰ ਲੈ ਕੇ ਇਸ ਕਮਰੇ ਤੋਂ ਉਸ ਕਮਰੇ ਵਿਚ ਘੁੰਮਦਾ ਰਹਿੰਦਾ ਹੈ।"

"ਹਾਂ, ਬੱਚੇ ਜਾਨਵਰਾਂ ਨੂੰ ਬਹੁਤ ਪਿਆਰ ਕਰਦੇ ਹਨ। ਸੁਣਿਆ ਹੈ, ਤੂੰ ਵੀ ਬਚਪਨ ਵਿਚ ਇਕ ਕੁੱਤਾ ਪਾਲਿਆ ਹੋਇਆ ਸੀ।"

ਭੂਆ ਉਨ੍ਹਾਂ ਨੂੰ ਮਿਲਦੀ ਭਾਵੇਂ ਨਾ ਰਹੀ ਹੋਵੇ ਪਰ ਉਨ੍ਹਾਂ ਬਾਰੇ ਛੋਟੀਆਂ ਤੋਂ ਛੋਟੀਆਂ ਗੱਲਾਂ ਵੀ ਵਿਸਤਾਰ ਨਾਲ ਜਾਣਦੀ ਸੀ ਤੇ ਉਨ੍ਹਾਂ ਸਾਰੀਆਂ ਗੱਲਾਂ ਨੂੰ ਅਜੇ ਤਕ ਯਾਦ ਰੱਖਿਆ ਹੋਇਆ ਸੀ। ਉਸਦੀ ਗੱਲ ਨਾਲ ਇਕ ਪਲ ਹਰੀਸ਼ ਦੀਆਂ ਅੱਖਾਂ ਵਿਚ ਚਮਕ ਆਈ ਪਰ ਫਿਰ ਇਕਦਮ ਬੁਝ ਗਈ। ਉਸਨੇ ਆਪਣੀਆਂ ਯਾਦਾਂ ਦੇ ਬੋਝ ਨੂੰ ਇਸ ਤਰ੍ਹਾਂ ਝਟਕ ਦਿੱਤਾ ਜਿਵੇਂ ਦਰਖ਼ਤ ਥੋੜ੍ਹੀ ਜਿਹੀ ਹਵਾ ਵਗਣ ਤੇ ਬਰਫ ਨੂੰ ਝਟਕ ਦਿੰਦੇ ਹਨ। ਉਹ ਫਿਰ ਵਰੁਣ ਦੇ ਬਾਰੇ ਦੱਸਣ ਲੱਗਾ :

"ਅੱਜ-ਕੱਲ੍ਹ ਦੇ ਬੱਚੇ ਭੂਆ ਬੜੇ ਤੇਜ਼ ਹੋ ਗਏ ਹਨ। ਮੈਂ ਜਦੋਂ ਆਪਣੇ ਬਚਪਨ ਨੂੰ ਯਾਦ ਕਰਦਾ ਹਾਂ ਤਾਂ ਮੈਨੂੰ ਆਪ ਹੀ ਲੱਗਦਾ ਹੈ ਕਿ ਮੈਂ ਕਿੰਨਾ ਬੇਵਕੂਫ ਸੀ। ਮੈਂ 12 ਸਾਲ ਦੀ ਉਮਰ ਵਿਚ ਪੁੱਠੀਆਂ-ਸਿੱਧੀਆਂ ਜੁੱਤੀਆਂ ਦਾ ਅੰਦਾਜ਼ਾ ਨਹੀਂ ਲਾ ਸਕਦਾ ਸੀ। ਸਕੂਲ ਜਾਣ ਤੋਂ ਪਹਿਲਾਂ ਪਿਤਾ ਜੀ ਬਿਨਾਂ ਨਾਗਾ ਮੇਰੀ ਜੁੱਤੀ ਦੇਖਿਆ ਕਰਦੇ ਸਨ ਕਿ ਮੈਂ ਸਹੀ ਜੁੱਤੀ ਪਾਈ ਹੈ ਜਾਂ ਨਹੀਂ। ਮੇਰੀ ਸਮਝ ਵਿਚ ਹੀ ਨਹੀਂ ਆਉਂਦਾ ਸੀ ਕਿ ਉਲਟਾ-ਸਿੱਧਾ ਕੀ ਹੁੰਦਾ ਹੈ ਤੇ ਭੂਆ ਮੈਂ ਉਲਟੀ ਜੁੱਤੀ ਪਾ ਕੇ ਹੀ ਮੀਲਾਂ ਤਕ ਘੁੰਮ ਆਉਂਦਾ ਸੀ। ਕੋਈ ਪਰੇਸ਼ਾਨੀ ਹੀ ਨਹੀਂ ਹੁੰਦੀ ਸੀ। ਪਰ ਵਰੁਣ ਉਲਟੀ ਤੇ ਸਿੱਧੀ ਜੁੱਤੀ ਸਿਰਫ ਪਛਾਣਦਾ ਹੀ ਨਹੀਂ ਕਦੀ ਗ਼ਲਤ ਪਾਉਂਦਾ ਵੀ ਨਹੀਂ। ਪਿਛਲੇ ਸਾਲ ਤੋਂ ਉਹ ਚੱਪਲਾਂ ਪਾ ਕੇ ਚੱਲ ਲੈਂਦਾ ਹੈ।

"ਹੱਛਾ।" ਭੂਆ ਹੱਸੀ "ਨਹੀਂ ਤੂੰ ਬੇਵਕੂਫ ਨਹੀਂ ਕੁਝ ਲਾਪਰਵਾਹ ਸੀ ਸ਼ਾਇਦ ਪਰ ਬੱਚੇ ਤਾਂ ਇਹ ਕਰਦੇ ਹੀ ਹਨ।"

"ਮੈਂ ਤੈਨੂੰ ਇਕ ਹੋਰ ਗੱਲ ਦੱਸਾਂ ਭੂਆ। ਜਦੋਂ ਅਸੀਂ ਭਵਾਲੀ ਰਹਿੰਦੇ ਸੀ ਨਾ, ਅਕਸਰ ਮਾਂ, ਬਾਅਦ ਵਿਚ ਪਿਤਾ ਜੀ, ਮੈਨੂੰ ਬਾਜ਼ਾਰ ਭੇਜਦੇ—ਜਾਹ ਹਰੀਸ਼ ਇਕ ਸੇਰ ਮੂੰਗੀ ਦੀ ਦਾਲ ਤਾਂ ਲੈ ਆ। ਜਦੋਂ ਮੈਂ ਦਾਲ ਲੈ ਕੇ ਵਾਪਸ ਆਉਂਦਾ ਤਾਂ ਮਾਂ ਮੱਥਾ ਪਿੱਟ ਲੈਂਦੀ। ਭੂਆ ਮੇਰੀ ਸਮਝ ਵਿਚ ਮੂੰਗ ਤੇ ਮਾਂਹ ਦੀ ਦਾਲ ਦਾ ਅੰਤਰ ਹੀ ਨਹੀਂ ਆਉਂਦਾ ਸੀ। ਫਿਰ ਜਦੋਂ ਪਿਤਾ ਜੀ ਭੇਜਣ ਲੱਗੇ, ਕੋਈ ਦਾਲ-ਵਾਲ ਲੈਣ ਤਾਂ ਮੈਂ ਯਾਦ ਕਰਦਾ ਹੋਇਆ ਜਾਂਦਾ ਸੀ। ਮੰਨ ਲਓ ਪਿਤਾ ਜੀ ਨੇ ਕਿਹਾ ਹਰੀਸ਼ ਅਰਹਰ ਦੀ ਦਾਲ ਲੈ ਆ। ਯਾਦ ਕਰ ਲੈ ਕਿਹੜੀ ਦਾਲ ਲਿਆਉਣੀ ਹੈ। ਮੈਂ ਦੁਹਰਾਂਦਾ—ਅਰਹਰ। ਉਹ ਜਾਂਦੇ-ਜਾਂਦੇ ਇਕ ਵਾਰ ਫਿਰ ਦੂਰ ਤੋਂ ਪੁੱਛਦੇ, ਕਿਹੜੀ ਦਾਲ ਲਿਆਉਣੀ ਹੈ ? ਮੈਂ ਕਹਿੰਦਾ—ਅਰਹਰ। ਉਸਦੇ ਬਾਅਦ ਮੈਂ ਗੋਲੀ ਦੀ ਤਰ੍ਹਾਂ ਜਾਂਦਾ ਅਰਹਰ-ਅਰਹਰ ਕਰਦਾ ਤੇ ਭੂਆ ਠੀਕ ਸ਼ਾਹ ਜੀ ਦੀ ਦੁਕਾਨ ਤੇ ਜਾ ਕੇ ਭੁੱਲ ਜਾਂਦਾ ਕਿ ਕਿਹੜੀ ਦਾਲ ਲੈਣੀ ਸੀ।"

ਭੂਆ ਦੇ ਨਾਲ ਤਾਈ ਤੇ ਸੁਰਿੰਦਰ ਵੀ ਹੱਸਣ ਲੱਗ ਪਏ।

"ਤੇ ਮਹਾਰਾਜ ਮੈਨੂੰ ਯਾਦ ਆਉਂਦਾ ਕਿ ਕੋਈ ਇਹੋ ਜਿਹੀ ਦਾਲ ਲੈ ਕੇ ਜਾਣੀ ਸੀ ਜਿਹੜੀ ਪੀਲੀ ਹੁੰਦੀ ਹੈ। ਮੈਂ ਸ਼ਾਹ ਜੀ ਨੂੰ ਇਕ ਦਾਲ ਵੱਲ ਇਸ਼ਾਰਾ ਕਰਦਾ ਤੇ ਲੈ ਕੇ ਦੌੜਦਾ ਹੋਇਆ ਘਰ ਪਹੁੰਚਦਾ। ਪਿਤਾ ਜੀ ਦਾਲ ਦੇਖਦੇ ਤੇ ਗਰਜ ਪੈਂਦੇ "ਉਏ ਬੇਵਕੂਫ, ਮੈਂ ਤੈਨੂੰ ਇਹ ਦਾਲ ਲਿਆਉਣ ਲਈ ਨਹੀਂ ਕਿਹਾ ਸੀ !" ਮੇਰੀ ਸਮਝ ਵਿਚ ਨਾ ਆਉਂਦਾ ਪਿਤਾ ਜੀ ਨੇ ਕਿਹੜੀ ਦਾਲ ਮੰਗਵਾਈ ਸੀ। ਉਹ ਤਾਂ ਮੈਂ ਕਦੋਂ ਦਾ ਭੁੱਲ ਚੁੱਕਾ ਹੁੰਦਾ ਸੀ। ਹੁਣ ਕੀ ਜਵਾਬ ਦਿੰਦਾ। ਪਿਤਾ ਜੀ ਚੀਖਦੇ—"ਉਏ ਉੱਲੂ ਦੇ ਪੱਠੇ, ਇਹ ਅਰਹਰ ਦੀ ਦਾਲ ਹੈ ਜਾਂ ਛੋਲਿਆਂ ਦੀ।" ਤਾਂ ਮੇਰੀ ਸਮਝ ਵਿਚ ਆਉਂਦਾ ਕਿ ਮੈਂ ਅਰਹਰ ਦੀ ਥਾਂ ਛੋਲਿਆਂ ਦੀ ਦਾਲ ਲੈ ਆਇਆ ਹਾਂ।"

ਸਾਰਿਆਂ ਦੇ ਹੱਸਦੇ-ਹੱਸਦੇ ਢਿੱਡ ਵਿਚ ਪੀੜਾਂ ਪੈ ਜਾਂਦੀਆਂ। ਕਿਸੇ ਤਰ੍ਹਾਂ ਆਪਣਾ ਹਾਸਾ ਰੋਕ ਦੇ ਭੂਆ ਬੋਲੀ, "ਤੂੰ ਇਥੋਂ ਇਕ ਜਾਲ ਵੀ ਤਾਂ ਲੈ ਗਿਆ ਸੀ ?"

"ਹਾਂ।" ਹਰੀਸ਼ ਬੋਲਿਆ।

"ਹੁਣ ਸਭ ਇਥੇ ਤਾਂ ਜਾਲ ਨਾਲ ਮੱਛੀ ਫੜਨ ਵਾਲੇ ਨੇ, ਤੇ ਇਹ ਜਾਲ ਲੈ ਗਿਆ ਚਿੜੀਆਂ ਫੜਨ ਲਈ। ਤੂੰ ਫੜੀ ਵੇ ਉਸ ਨਾਲ ਚਿੜੀ ?" ਭੂਆ ਨੇ ਹੱਸਦੇ ਹੋਏ ਪੁੱਛਿਆ।

"ਭੂਆ ਮੈਂ ਉਸ ਨਾਲ ਸਚਮੁੱਚ ਚਿੜੀਆਂ ਫੜਨਾ ਚਾਹੁੰਦਾ ਸੀ ਪਰ ਇਥੇ ਦਾਦਾ ਜੀ ਨੇ ਤੇ ਉਥੇ ਮਾਂ ਨੇ ਮਨ੍ਹਾ ਕਰ ਦਿੱਤਾ।"

"ਦਾਦਾ ਜੀ ਨੇ ਕਿਉਂ ਮਨ੍ਹਾ ਕੀਤਾ ?" ਭੂਆ ਨੇ ਹੱਸਦੇ ਹੋਏ ਪੁੱਛਿਆ।

"ਅਸਲ ਵਿਚ ਭੂਆ ਮੈਂ ਦੇਖਿਆ ਕਿ ਵਿਹੜੇ ਵਿਚ ਸੁੱਕਦੇ ਸਾਡੇ ਅਨਾਜ ਨੂੰ ਅਣਗਿਣਤ ਚਿੜੀਆਂ ਚੁਗ ਰਹੀਆਂ ਹਨ, ਇਹ ਹੀ ਘਰ ਵਾਲੀਆਂ ਚਿੜੀਆਂ, ਕੀ ਬੋਲਦੇ ਨੇ ਇਨ੍ਹਾਂ ਨੂੰ ਗੌਰੱਯਾ। ਹਾਂ, ਹਾਂ, ਘਿਨੌਂਡ। ਮੈਂ ਸੋਚਿਆ ਇਸ ਨੁਕਸਾਨ ਨੂੰ ਰੋਕਣਾ ਚਾਹੀਦਾ ਹੈ। ਪਰ ਦਾਦਾ ਜੀ ਬੋਲੇ, "ਉਏ ਹਰੀਸ਼ ਤੂੰ ਕਿਉਂ ਪਰੇਸ਼ਾਨ ਹੋ ਰਿਹਾ, ਆਖਿਰ ਇਹ ਚਿੜੀਆਂ ਕਿਥੋਂ ਖਾਣਗੀਆਂ। ਖਾਣ ਦੇ ਥੋੜ੍ਹਾ-ਬਹੁਤ, ਇਸ ਨਾਲ ਕੋਈ ਘਾਟਾ ਨਹੀਂ ਪਵੇਗਾ।"

ਮੈਂ ਕਿਹਾ, "ਦਾਦਾ ਜੀ, ਇਸ ਤਰ੍ਹਾਂ ਤਾਂ ਸਾਰਾ ਅਨਾਜ ਖਾ ਜਾਣਗੀਆਂ।" ਉਹ ਬੋਲੇ, "ਨਹੀਂ। ਇਨ੍ਹਾਂ ਦਾ ਕਿੰਨਾ ਵੱਡਾ ਢਿੱਡ ਹੈ ? ਛੋਟਾ ਜਿਹਾ। ਕਿਸਾਨ ਦੇ ਨਾਲ ਤਾਂ ਇਹ ਦੁਨੀਆ ਪਲਦੀ ਹੈ ਇਹ ਚਿੜੀਆਂ ਵੀ ਸਹੀ।"

"ਅਤੇ ਭਵਾਲੀ ਵਿਚ ਮਾਂ ਬੋਲੀ", "ਮੈਂ ਆਪਣੇ ਪੁੱਤਰ ਨੂੰ ਹਤਿਆਰਾ ਨਹੀਂ ਬਣਨ ਦੇਵਾਂਗੀ। ਖਾਂਦੀਆਂ ਹਨ ਤਾਂ ਖਾਣ ਦਿਉ ਅਤੇ ਜੇ ਤੈਨੂੰ ਏਨੀ ਹੀ ਚਿੰਤਾ ਹੈ ਤਾਂ ਇਥੇ ਬੈਠ ਕੇ ਇਨ੍ਹਾਂ ਨੂੰ ਖਿਲਾਈ ਜਾ।"

"ਹੁਣ ਭੂਆ ਇਹ ਤਾਂ ਮੈਂ ਕਰਨਾ ਨਹੀਂ ਚਾਹੁੰਦਾ ਸੀ, ਇਸ ਲਈ ਤਾਂ ਮੰਗ-ਤੰਗ ਕੇ ਇਕ ਜਾਲ ਲੈ ਗਿਆ ਤੇ ਮਾਂ ਨੇ ਉਹ ਵੀ ਵਰਤਣ ਨਹੀਂ ਦਿੱਤਾ।

"ਫਿਰ ਤੂੰ ਕੀ ਕੀਤਾ ?" ਭੂਆ ਹੱਸਦੀ ਰਹੀ।

"ਕਰਦਾ ਕੀ ? ਦੌੜ ਗਿਆ ? ਕੌਣ ਉਡਾਉਂਦਾ ਚਿੜੀਆਂ !" ਹਰੀਸ਼ ਨੇ ਉਸੇ ਟੋਨ ਵਿਚ ਅੱਗੇ ਕਿਹਾ।

"ਹੁਣ ਭੂਆ ਇਹ ਤਾਂ ਮੈਂ ਕਰਨਾ ਨਹੀਂ ਚਾਹੁੰਦਾ ਸੀ, ਇਸ ਲਈ ਤਾਂ ਮੰਗ-ਤੰਗ ਕੇ ਇਕ ਜਾਲ ਲੈ ਗਿਆ ਤੇ ਮਾਂ ਨੇ ਉਹ ਵੀ ਵਰਤਣ ਨਹੀਂ ਦਿੱਤਾ।

"ਫਿਰ ਤੂੰ ਕੀ ਕ਼ੀਤਾ ?" ਭੂਆ ਹੱਸਦੀ ਰਹੀ।

"ਕਰਦਾ ਕੀ ? ਭੱਜ ਗਿਆ ? ਕੌਣ ਉਡਾਉਂਦਾ ਚਿੜੀਆਂ !" ਹਰੀਸ਼ ਨੇ ਉਸੇ ਟੋਨ ਵਿਚ ਅੱਗੇ ਕਿਹਾ।

ਇਸ ਵਾਰ ਵੀ ਭੂਆ ਦੇਰ ਤਕ ਹੱਸਦੀ ਰਹੀ। ਨਾਲ ਸੁਰਿੰਦਰ, ਰਮਾ, ਤਾਈ ਤੇ ਪਾਰਵਤੀ ਵੀ ਹੱਸ ਰਹੇ ਸਨ ਪਰ ਹਰੀਸ਼ ਆਪ ਗੰਭੀਰ ਬਣਿਆ ਬੈਠਾ ਰਿਹਾ। ਅਖੀਰ ਰਮਾ ਨੇ ਕਿਹਾ, "ਇਸ ਭਰਾ ਦਾ ਵੀ ਜਵਾਬ ਨਹੀਂ। ਪੁੱਛੋ ਪੁੱਤਰ ਬਾਰੇ, ਦੱਸੇਗਾ ਆਪਣੀ ਗੱਲ।"

"ਦੇਖ ਰਮਾ।" ਹਰੀਸ਼ ਗੰਭੀਰ ਹੋ ਗਿਆ, "ਅਸਲ ਵਿਚ ਮੈਂ ਘੁੰਮਾ ਫਿਰਾ ਕੇ ਗੱਲ ਤਾਂ ਉਸੇ ਦੀ ਕਰ ਰਿਹਾ ਹਾਂ। ਜੇ ਵਰੁਣ ਨਾ ਹੁੰਦਾ ਤਾਂ ਮੈਨੂੰ ਇਹ ਸਾਰੀਆਂ ਗੱਲਾਂ ਕਦੀ ਯਾਦ ਹੀ ਨਾ ਆਉਂਦੀਆਂ। ਅਸਲ ਵਿਚ ਅਸੀਂ ਆਪਣੇ ਬੱਚਿਆਂ ਦੇ ਨਾਲ ਨਵੇਂ ਸਿਰੇ ਤੋਂ ਜ਼ਿੰਦਗੀ ਜੀ ਰਹੇ ਹੁੰਦੇ ਹਾਂ। ਸਾਡੇ ਬੱਚੇ ਸਾਡੇ ਬਚਪਨ, ਉਸ ਬਚਪਨ ਦਾ ਨਵਾਂ ਅਰਥ ਦੱਸਦੇ ਹਨ ਜੋ ਅਸੀਂ ਬਹੁਤ ਪਿੱਛੇ ਛੱਡ ਆਏ ਹੁੰਦੇ ਹਾਂ। ਬਚਪਨ ਦਾ ਸਹੀ ਅਰਥ ਬੱਚੇ ਨਹੀਂ ਜਾਣਦੇ ਸਮਝੀ।" ਹਰ ਇਕ ਨਾਲ ਗੱਲ ਕਰਨ ਦਾ ਉਸਦਾ ਵੱਖਰਾ ਤਰੀਕਾ ਸੀ। ਰਮਾ ਦੇ ਨਾਲ ਗੱਲ ਕਰਦੇ ਹੋਏ ਉਹ ਉਂਝ ਵੀ ਸਹਿਜ ਹੋ ਜਾਂਦਾ ਸੀ ਪਰ ਤਾਈ, ਭੂਆ ਜਾਂ ਕਿਸੇ ਪਿੰਡ ਵਾਲੇ ਨਾਲ ਗੱਲ ਕਰਦੇ ਹੋਏ ਉਸਦੀ ਸ਼ਾਲੀਨਤਾ ਤੇ ਬੌਧਿਕਤਾ ਹੀ ਗਾਇਬ ਨਹੀਂ ਹੋ ਜਾਂਦੀ ਸੀ ਸਗੋਂ ਉਸਦੀ ਗੱਲਬਾਤ ਵਿਚ ਇਕ ਪਹਾੜੀ ਲਟਕਾ ਰਹਿੰਦਾ ਸੀ ਜਿਸਨੂੰ ਉਹ ਬਗੈਰ ਕਿਸੇ ਯਤਨ ਦੇ ਬਣਾਈ ਰਖਦਾ ਸੀ।

"ਤੇਰੇ ਪੁੱਤਰ ਵਿਚ ਵੀ ਤੇਰੇ ਗੁਣ ਆਏ ਲਗਦੇ ਹਨ।" ਭੂਆ ਨੇ ਮਜ਼ਾਕ ਕੀਤਾ।

"ਹਾਂ ਸ਼ਾਇਦ ਇਹ ਗੱਲ ਹੋਵੇ। ਮੈਂ ਉਸਦੇ ਲਈ ਚਿੜੀਆਂ ਲੈ ਕੇ ਜਾ ਰਿਹਾ ਹਾਂ।"

"ਕਿਵੇਂ ? ਕੀ ਤੂੰ ਫਿਰ ਅੱਜ-ਕੱਲ੍ਹ ਚਿੜੀਆਂ ਫੜਨ ਦੇ ਚੱਕਰ ਵਿਚ ਹੈਂ ?" ਭੂਆ ਨੇ ਪਿਆਰ ਨਾਲ ਪੁੱਛਿਆ।

"ਹਾਂ ਉਹ ਹੀ ਕਰ ਰਿਹਾ ਹੈ," ਤਾਈ ਬੋਲੀ, "ਜਿਸ ਤਰ੍ਹਾਂ ਮਾਂ ਆਪਣੇ ਦੋ-ਢਾਈ ਸਾਲ ਦੇ ਬੱਚਿਆਂ ਦੀਆਂ ਕਰਤੂਤਾਂ ਦਾ ਵਰਣਨ ਕਰਦੀ ਹੈ, ਸਵੇਰੇ ਹੀ ਚਲਾ ਜਾਂਦਾ ਹੈ, ਬਿਨਾਂ ਖਾਧੇ-ਪੀਤੇ। ਪਤਾ ਨਹੀਂ ਸਾਰਾ ਦਿਨ ਕਿਥੇ ਭਟਕਦਾ ਰਹਿੰਦਾ ਹੈ ਜੰਗਲ-ਜੰਗਲ।"

"ਕੋਈ ਫੜੀ ਵੀ ਏ ?" ਭੂਆ ਮਜ਼ਾਕ ਕਰਨ ਲੱਗ ਪਈ ਸੀ।

"ਹਾਂ ਫੜੀ ਤਾਂ ਹੈ ਪਰ ਉਹ ਨਹੀਂ ਫੜ ਸਕਿਆ ਜਿਸਦੀ ਭਾਲ ਕਰ ਰਿਹਾ ਹਾਂ। ਉਹ ਬਹੁਤ ਖ਼ੂਬਸੂਰਤ ਚਿੜੀ ਹੈ, ਭੂਆ। ਲਾਲ ਤੇ ਹਰੇ-ਪੀਲੇ ਰੰਗ ਵਾਲੀ, ਜਿਵੇਂ ਕਿਸੇ ਔਰਤ ਨੇ ਲਹਿੰਗਾ ਪਾਇਆ ਹੋਵੇ। ਉਸਦੀ ਚੁੰਝ ਵੀ ਕੁਝ ਲੰਬੀ ਹੈ। ਉਸਦੀਆਂ ਅੱਖਾਂ ਬਿਲਕੁਲ ਗੋਲ ਹੁੰਦੀਆਂ ਹਨ, ਜਿਵੇਂ ਖੰਜਨ (ਇਕ ਖ਼ਾਸ ਪੰਛੀ) ਦੀਆਂ ਹੁੰਦੀਆਂ ਹਨ—ਬੇਚੈਨ ਤੇ ਵੱਡੀਆਂ ਵੱਡੀਆਂ।"

ਰਮਾ ਨੂੰ ਹੈਰਾਨੀ ਹੋਈ ਇਹ ਮੈਨੂੰ ਤਾਂ ਕੋਈ ਹੋਰ ਚਿੜੀ ਬਾਰੇ ਦੱਸ ਰਿਹਾ ਸੀ। ਛੋਟੀ ਜਿਹੀ ਜੋ ਹਰ ਵੇਲੇ ਬੋਲਦੀ ਰਹਿੰਦੀ ਹੈ। ਇਸ ਵੇਲੇ ਤਾਂ ਇਹ ਕੁਝ ਹੋਰ ਕਹਿ ਰਿਹਾ ਹੈ। ਪਰ ਉਸਨੇ ਟੋਕਿਆ ਨਹੀਂ।

"ਉਏ, ਉਹ ਘੁਘੁਤੀ ਹੋਵੇਗੀ। ਉਹ ਵੀ ਇਸੇ ਤਰ੍ਹਾਂ ਹੀ ਬੋਲਦੀ ਹੈ, "ਭੈ ਭੂਖੋ, ਮੈਂ ਸੀਤੀ।" (ਭਰਾ ਭੁੱਖਾ ਰਿਹਾ ਮੈਂ ਸੁੱਤੀ ਰਹੀ) ਭੂਆ ਨੇ ਕਿਹਾ।

"ਕੀ ਕਹਿੰਦੀ ਹੈ ?" ਰਮਾ ਨੇ ਪੁੱਛਿਆ।

"ਤੂੰ ਨਹੀਂ ਜਾਣਦੀ ?" ਭੂਆ ਨੇ ਪੁੱਛਿਆ "ਭੈ ਭੂਖੋ ਮੈਂ ਸੀਤੀ ਵਾਲੀ ਚਿੜੀ ਦੇ ਬਾਰੇ ?"

"ਮੈਂ ਨਹੀਂ ਜਾਣਦੀ," ਰਮਾ ਨੇ ਸਿਰ ਹਿਲਾਇਆ, "ਕੀ ਮਤਲਬ ਹੋਇਆ ਇਸਦਾ ?"

"ਨਹੀਂ ਇਹ ਉਹ ਵਾਲੀ ਚਿੜੀ ਨਹੀਂ ਹੈ, ਭੂਆ।" ਹਰੀਸ਼ ਨੇ ਗੱਲ ਅੱਗੇ ਵਧਾਈ।

"ਨਹੀਂ ਭੂਆ, ਮੈਨੂੰ ਦੱਸੋ ਕੀ ਮਤਲਬ ਹੈ ਇਸਦਾ ?" ਰਮਾ ਅੜੀ ਰਹੀ।

"ਭਿਟੌਲੀ ਦੇ ਬਾਰੇ ਜਾਣਦੀ ਹੈਂ ?" ਭੂਆ ਨੇ ਉਸਦੇ ਜਵਾਬ ਨੂੰ ਉਡੀਕੇ ਬਿਨਾਂ ਹੀ ਕਹਿਣਾ ਸ਼ੁਰੂ ਕੀਤਾ :

*"ਜੀ ਰਏ, ਜਾਗ ਰਏ*
*ਯੋ ਦਿਨ ਯੋ ਮਾਸ*
*ਨਿਤ ਨਿਤ ਭੈਟਨੈ ਰਯੈ ...।*
*ਹਿਮਾਂਚ ਵੀ ਹਯੂੰ ਜਾਲੈ*
*ਗੰਗ-ਜਮੁਨਾ ਪਾਣਿ ਜਾਲੈ*
*ਮੂਸਵ ਫਾਂਡ ਫੂਟਣ ਜਾਲੈ*
*ਸਿਲ ਪੀਸੀ ਭਾਤ ਖਯੈ*
*ਜਾਂਠਿ ਟੇਕਿ ਹਗਣ ਹੂੰ ਜਯੈ*
*ਦੂਬ ਜਸ ਪੰਗੁ ਜਯੈ*
*ਬੂਬ ਜਸ ਫੂਲ ਜਯੈ*
*ਸਵਾਯ ਕਸ ਬੁਧਿ ਹੈ ਜੌ*
*ਸਯੋ ਕਸ ਤਰਾਂਣ ਹੈ ਜੌ*
*ਧਰਨੀ ਜਤ ਚਾਕਵ ਹੈ ਜੈ*
*ਆਗਾਸਕ ਤਾਰ ਹੈ ਜੈ*
*ਤੈਂਤੀਸ ਕੋਟ ਦੈਣ ਹੈ ਜੌ*
*ਤੇਰਿ ਸਬ ਮਾਨੋ*
*ਤੁਕੰਟਿ ਸਬ ਜਾਨੋਂ।*
*ਪੜ੍ਹੀਏ-ਲਿਖੀਏ ਠੁਲ ਮੈਸ ਬਣੀਏ*
*ਭੂਲਾ ਜੀ ਰਏ, ਯੌ ਮਾਸ*
*ਨਿਤ-ਨਿਤ ਭੇਟਨੇ ਰਯੈ ...।"*

(ਮੇਰੇ ਪਿਆਰੇ ਭਰਾ ਅਨੰਤ ਚੇਤ ਤਕ ਫਲਣਾ-ਫੁਲਣਾ ਤੇ ਇਸ ਮਹੀਨੇ ਚੇਤ ਵਿਚ ਮੈਨੂੰ ਮਿਲਣ ਆਈਂ। ਹਿਮਾਲਾ ਪਰਬਤ ਦੀ ਬਰਫ਼ ਵਰਗੀ ਗਹਿਰੀ, ਗੰਗਾ-ਜਮੁਨਾ ਦੇ ਪਾਣੀ ਦੀ ਤਰ੍ਹਾਂ ਲੰਮੀ ਤੇਰੀ ਉਮਰ ਹੋਵੇ। ਤੂੰ ਭਾਵੇਂ ਕਿੰਨਾ ਹੀ ਬੁੱਢਾ ਹੋ ਜਾਵੇਂ, ਸਿਲ ਵਿਚ ਪਿਸਿਆ ਭਾਤ ਖਾਣ ਤੇ ਸੋਟੀ ਫੜ ਕੇ ਜੰਗਲ ਪਾਣੀ ਜਾਣ ਲਾਇਕ ਬਣਿਆ ਰਹੇਂ। ਲੰਬੇ ਦਰਖ਼ਤ ਵਾਂਗ ਤੂੰ ਲਹਿਰਾਉਂਦਾ ਰਹੇਂ ਤੇ ਪਿਤਾਮਾ ਵਰਗੇ ਅਨੰਦ ਵਿਚ ਰਹੇਂ, ਸਿਆਰ ਵਰਗੀ ਤੇਰੀ ਅਕਲ ਹੋਵੇ ਤੇ ਸ਼ੇਰ-ਵਰਗੀ ਤੇਰੇ ਵਿਚ ਸ਼ਕਤੀ ਹੋਵੇ। ਧਰਤੀ ਦੇ ਬਰਾਬਰ ਤੂੰ ਚੌੜਾ ਹੋਵੇਂ, ਆਕਾਸ਼ ਦਾ ਚਮਕਦਾ ਤਾਰਾ ਹੋਵੇਂ, ਤੈਤੀ ਕਰੋੜ ਦੇਵਤੇ ਤੇਰੇ ਉਤੇ ਕ੍ਰਿਪਾ ਕਰਨ। ਖ਼ੂਬ ਪੜ੍ਹ-ਲਿਖ ਕੇ ਵੱਡਾ ਆਦਮੀ ਬਣੇਂ, ਮੇਰਾ ਭਰਾ ਚਿਰੰਜੀਵੀ ਰਹੇ ਤੇ ਹਰ ਵਰ੍ਹੇ ਚੇਤ ਵਿਚ ਮੈਨੂੰ ਮਿਲਣ ਆਉਂਦਾ ਰਹੇ।)

"ਇਹ ਗੀਤ ਤਾਂ ਤੂੰ ਸੁਣਿਆ ਹੋਵੇਗਾ ? ਭੂਆ ਨੇ ਗੀਤ ਲਗਭਗ ਗਾ ਕੇ ਸੁਣਾ ਦਿੱਤਾ। ਅਜੇ ਵੀ ਭੂਆ ਦੀ ਆਵਾਜ਼ ਵਿਚ ਲੈਅ ਤੇ ਮਧੁਰਤਾ ਸੀ। ਸਚਮੁੱਚ ਬਹੁਤ ਵਧੀਆ ਗਾਉਂਦੀ ਹੋਵੇਗੀ, ਹਰੀਸ਼ ਨੇ ਸੋਚਿਆ।

"ਹਾਂ ਇਹ ਗੀਤ ਤਾਂ ਸੁਣਿਆ ਹੈ। ਭਿਟੌਲੀ ਦੇ ਬਾਰੇ ਵੀ ਜਾਣਦੀ ਹਾਂ। ਪਰ ਉਹ ਕਿੱਸਾ ਨਹੀਂ ਜਾਣਦੀ।"

"ਇਕ ਪਿੰਡ ਵਿਚ ਘੁਤੁਵਾ ਨਾਮ ਦਾ ਇਕ ਆਦਮੀ ਸੀ," ਭੂਆ ਕਹਾਣੀ ਸੁਣਾਉਣ ਲੱਗੀ, "ਉਸਦੇ ਦੋ ਬੱਚੇ ਹੋਏ—ਭਾਗੁਲੀ ਤੇ ਮਧੁਵਾ। ਭਾਗੁਲੀ ਨੂੰ ਬਹੁਤ ਨੀਂਦ ਆਉਂਦੀ ਸੀ। ਉਸਦਾ ਪਿਤਾ ਉਸ ਨੂੰ ਹਰ ਵੇਲੇ ਕਿਹਾ ਕਰਦਾ "ਭਾਗੁਲੀ ਤੂੰ ਜਾਣੇ ਤੇਰੀ ਨੀਂਦ ਜਾਣੇ। ਇਹ ਤਾਂ ਤੇਰੇ ਪਿਉ ਦਾ ਘਰ ਹੈ ਨਿਭ ਜਾਏਗੀ ਪਰ ਸਹੁਰੇ ਘਰ ਕੀ ਕਰੇਂਗੀ। ਦੋ ਘੜੀ ਰਾਤ ਨੂੰ ਸੌਂ ਕੇ ਕਿਵੇਂ ਕਰੇਂਗੀ ਘਰ ਦਾ ਕਾਰੋਬਾਰ। ਸੱਸ ਮਾਰੇਗੀ, ਨਣਾਨਾਂ ਤਾਹਨੇ-ਮਿਹਣੇ ਸੁਣਾਉਣਗੀਆਂ, ਕਿਵੇਂ ਦਿਨ ਕੱਟ ਹੋਣਗੇ। ਪਰ ਪੁੱਤਰ, ਮੌਤ ਤਾਂ ਮੌਤ ਹੈ। ਕੌਣ ਸੁਣਦਾ ਹੈ। ਇਕ ਦਿਨ ਭਾਗੁਲੀ ਦਾ ਵਿਆਹ ਹੋ ਗਿਆ। ਬਚਪਨ ਤਾਂ ਇਹ ਗਿਆ ਉਹ ਗਿਆ। ਅਭਾਗੀ ਭਾਗੁਲੀ ਦਾ ਵਿਆਹ ਹੋਇਆ ਸੱਤ ਪਹਾੜ ਸੱਤ ਨਦੀ ਪਾਰ ਇਕ ਪਿੰਡ ਵਿਚ। ਭਾਗੁਲੀ ਨੂੰ ਆਪਣੇ ਭਰਾ ਨਾਲ ਬਹੁਤ ਪਿਆਰ ਸੀ। ਜਿਸ ਦਿਨ ਤੋਂ ਉਸਨੂੰ ਆਪਣੇ ਵਿਆਹ ਬਾਰੇ ਪਤਾ ਲੱਗਾ ਉਹ ਰੋ-ਰੋ ਕੇ ਸੁਕਣ ਲੱਗੀ ਕਿ ਹੁਣ ਮਧੁਵਾ ਨੂੰ ਛੱਡਣਾ ਪਵੇਗਾ। ਇਕ ਦਿਨ ਜੰਞ ਆਈ। ਵਿਦਾ ਵੇਲੇ ਮਧੁਵਾ ਆਪਣੀ ਭੈਣ ਦੀ ਜੁਦਾਈ ਸਹਿ ਨਾ ਸਕਿਆ ਤੇ ਹੰਝੂ ਵਹਾਉਣ ਲੱਗ ਪਿਆ। ਉਦੋਂ ਦੁਲਹਨ ਬਣੀ ਭਾਗੁਲੀ ਨੇ ਉਸਦੇ ਹੰਝੂ ਪੂੰਝਦੇ ਹੋਏ ਕਿਹਾ "ਮਧੁਵਾ ਤੂੰ ਰੋ ਨਾ। ਚੇਤ ਨਜ਼ਦੀਕ ਹੈ ਉਸ ਵੇਲੇ ਤੂੰ ਮਿਲਣ ਤੇ ਭਿਟੌਲੀ ਦੇਣ ਮੇਰੇ ਸਹੁਰੇ ਆਈਂ। ਮੈਂ ਤੇਰੀ ਰਾਹ ਦੇਖਦੀ ਰਹਾਂਗੀ।"

"ਚੇਤ ਆਇਆ। ਮਧੁਵਾ ਦੀ ਮਾਂ ਨੇ ਧੀ ਦੇ ਲਈ ਇਕ ਵੱਡੀ ਟੋਕਰੀ ਵਿਚ ਭਿਟੌਲੀ ਤਿਆਰ ਕੀਤੀ। ਉਸ ਵਿਚ ਪੂੜੀ, ਪੂੜੇ, ਸੇਬ, ਗੁੜ ਲੀ ਤੇ ਚੌਲ, ਫਲ ਫੁੱਲ, ਰੰਗ, ਦੋ ਜੋੜੀ ਸੂਟ ਸਜਾਏ ਤੇ ਮਧੁਵਾ ਨੂੰ ਤੋਰ ਦਿੱਤਾ ਕਿ "ਜਾਹ ਪੁੱਤਰ ਤੇਰੀ ਭੈਣ ਤੇਰੀ ਰਾਹ ਦੇਖਦੀ ਹੋਵੇਗੀ।"

'ਮਧੁਵਾ ਨੇ ਨਵਾਂ ਧੋਤੀ ਤੇ ਕੁੜਤਾ ਪਾਇਆ। ਭਾਗੁਲੀ ਦੇ ਲਈ ਚੂੜੀ-ਮਾਲਾ ਤੇ ਬਿੰਦੀ ਖਰੀਦ ਕੇ ਭਿਟੌਲੀ ਦੀ ਟੋਕਰੀ ਨੂੰ ਸਿਰ ਉਤੇ ਰੱਖਿਆ ਤੇ ਤੁਰ ਪਿਆ ਆਪਣੀ ਭੈਣ ਦੇ ਘਰ ਨੂੰ 'ਚੈਤ ਕੋ ਭੇਂਟਣ ਦੀਦੀ' ਗੁਣਗੁਣਾਂਦਾ ਹੋਇਆ।

"ਉਧਰ ਸੱਤ ਨਦੀ ਪਾਰ, ਸੌਤ ਪਹਾੜ ਪਾਰ, ਸੱਤ ਪੱਟੀ ਪਾਰ ਦੂਰ ਸਹੁਰੇ ਘਰ ਭਾਗੁਲੀ ਸਵੇਰੇ-ਸ਼ਾਮ ਆਪਣੇ ਭਰਾ ਤੇ ਭਿਟੌਲੀ ਦੀ ਉਡੀਕ ਕਰ ਰਹੀ ਸੀ।

"ਵੀਰਵਾਰ ਦੀ ਸਵੇਰ ਦਾ ਚਲਿਆ ਮਧੁਵਾ ਸ਼ੁਕਰਵਾਰ ਦੀ ਸ਼ਾਮ ਨੂੰ ਭੈਣ ਦੇ ਸਹੁਰੇ ਘਰ ਪਹੁੰਚਿਆ। ਅੰਦਰ ਪਹੁੰਚਿਆ ਤਾਂ ਦੇਖਿਆ ਕਿ ਭਾਗੁਲੀ ਸੌਂ ਰਹੀ ਹੈ। ਉਸ ਨੂੰ ਵੀ ਸੌਣ ਦੀ ਬੁਰੀ ਆਦਤ ਸੀ। ਮਧੁਵਾ ਨੇ ਭੈਣ ਦੇ ਪੈਰ ਛੂਹੇ ਤੇ ਭਿਟੌਲੀ ਦੀ ਟੋਕਰੀ ਉਥੇ ਦਰਵਾਜ਼ੇ ਦੇ ਕੋਣੇ ਤੇ ਰੱਖ ਕੇ, ਬੈਠ ਕੇ ਭੈਣ ਦੇ ਉਠਣ ਦੀ ਉਡੀਕ ਕਰਨ ਲੱਗ ਪਿਆ। ਉਹ ਹੌਲੀ ਹੌਲੀ ਗੁਣਗੁਣਾਉਣ ਲੱਗ ਪਿਆ "ਚੈਤ ਕੋ ਭੇਂਟਣ ਦੀਦੀ' ਪਰ ਉਸਦੀ ਭੈਣ ਕਿਹੋ ਜਿਹੀ ਸੀ ਤੇ ਕਿਹੋ ਜਿਹੀ ਉਸਦੀ ਨੀਂਦ ਸੀ ਕਿ ਉਹ ਨਾ ਉੱਠੀ। ਥੱਕੇ-ਟੁੱਟੇ ਤੇ ਭੁੱਖ ਨਾਲ ਬੇਹਾਲ ਮਧੁਵਾ ਨੂੰ ਥੋੜ੍ਹੀ ਦੇਰ ਵਿਚ ਹੀ ਨੀਂਦ ਆ ਗਈ। ਅਜੇ ਸੂਰਜ ਨਿਕਲਣ ਵਿਚ ਕਾਫੀ ਦੇਰ ਸੀ ਕਿ ਮਧੁਵਾ ਦੀ ਅੱਖ ਖੁੱਲ੍ਹ ਗਈ। ਉਸਨੇ ਦੇਖਿਆ ਭੈਣ ਅਜੇ ਵੀ ਸੁੱਤੀ ਹੋਈ ਹੈ। ਉਦੋਂ ਉਸ ਨੂੰ ਖ਼ਿਆਲ ਆਇਆ ਕਿ ਅੱਜ ਸਨਿੱਚਰਵਾਰ ਹੈ ਤੇ ਸਨਿੱਚਰਵਾਰ ਨੂੰ ਭਿਟੌਲੀ ਕਿਵੇਂ ਦੇਵਾਂ ? ਇਸ ਦੋਸ਼ (ਗ੍ਰਹਿ) ਵਾਲਾ ਦਿਨ ਸੀ। ਇਹ ਸੋਚਦੇ-ਸੋਚਦੇ ਮਧੁਵਾ ਨੇ ਭੈਣ ਨੂੰ ਜਗਾਉਣਾ ਵੀ ਠੀਕ ਨਹੀਂ ਸਮਝਿਆ। ਸੁੱਤੀ ਭੈਣ ਨੂੰ ਹੀ ਉਸ ਨੇ ਮੱਥੇ ਤੇ ਰੰਗ ਲਗਾਇਆ, ਉਥੇ ਸਿਰ੍ਹਾਣੇ ਭਿਟੌਲੀ ਦੀ ਟ੍ਰੋਕਰੀ ਰੱਖੀ, ਪੈਰ ਛੂਹੇ ਤੇ ਬਿਨਾਂ ਮਿਲੇ ਹੀ ਅੱਥਰੂ ਵਹਾਉਂਦਾ ਹੋਇਆ ਘਰ ਮੁੜ ਆਇਆ।

"ਇਧਰ ਮਧੁਵਾ ਨੇ ਦਹਿਲੀਜ਼ ਪਾਰ ਕੀਤੀ, ਉਧਰ ਕੋਠੜੀ ਵਿਚ ਸੁੱਤੀ ਭਾਗੁਲੀ ਦੀ ਨੀਂਦ ਖੁੱਲ੍ਹੀ। ਨੀਂਦ ਵਿਚ ਉਹ ਹੁਣ ਤਕ ਸੁਪਨਾ ਵੇਖ ਰਹੀ ਸੀ ਕਿ ਉਸਦਾ ਭਰਾ ਭਿਟੌਲੀ ਲੈ ਕੇ ਆਇਆ ਹੋਇਆ ਹੈ ਤੇ ਉਸਦੇ ਪੈਰ ਛੂਹ ਰਿਹਾ ਹੈ। ਨੀਂਦ ਖੁੱਲ੍ਹਦੇ ਹੀ ਭਾਗੁਲੀ ਨੇ ਦੇਖਿਆ ਕਿ ਉਸਦੇ ਸਿਰ੍ਹਾਣੇ ਭਿਟੌਲੀ ਦੀ ਰੰਗ-ਬਰੰਗੀ ਟੋਕਰੀ ਪਈ ਹੋਈ ਹੈ। ਟੋਕਰੀ ਦੇਖਦੇ ਹੀ ਭਾਗੁਲੀ ਚੌਂਕ ਪਈ ਤੇ ਵਿਲਕਣ ਲਗ ਪਈ ਕਿ 'ਹਾਏ ! ਮੇਰਾ ਸੁਪਨਾ ਸੱਚ ਸੀ। ਮੇਰਾ ਪਿਆਰਾ ਭਰਾ ਆਇਆ ਹੋਇਆ ਸੀ ਤੇ ਮੈਂ ਉਸਨੂੰ ਮਿਲ ਵੀ ਨਾ ਸਕੀ। ਏਨੀ ਦੂਰ ਤੋਂ ਭਰਾ ਭਿਟੌਲੀ ਲੈ ਕੇ ਆਇਆ, ਥੱਕਿਆ-ਟੁੱਟਿਆ ਤੇ ਭੁੱਖਾ-ਭਾਣਾ ਰਹਿ ਗਿਆ। ਮੈਂ ਸੁੱਤੀ ਹੀ ਰਹਿ ਗਈ! ਭਿਟੌਲੀ ਮਿਲਣ ਦੀ ਇੱਛਾ ਪੂਰੀ ਨਾ ਹੋਈ। ਮੈਂ ਸੁੱਤੀ ਹੀ ਰਹਿ ਗਈ। ਮੈਂ ਸੁੱਤੀ ਹੀ ਰਹਿ ਗਈ।"

ਇਹ ਸੋਚਦੇ ਸੋਚਦੇ ਤੇ ਹੰਝੂ ਵਹਾਂਦੇ ਭਾਗੁਲੀ ਦਾ ਕਪਾਹ ਵਰਗਾ ਮਨ ਜੇਠ ਦੀ ਗਰਮੀ ਵਿਚ ਹਿਸਾਲੂ (ਜੰਗਲੀ ਫੁੱਲ ਜੋ ਗਰਮੀਆਂ ਵਿਚ ਹੁੰਦਾ ਹੈ) ਵਾਂਗ ਸੁੱਕ ਗਿਆ। ਭਿਟੌਲੀ ਦੀ ਟੋਕਰੀ ਨੂੰ ਇਕਟਕ ਦੇਖਦੇ ਹੀ ਭਾਗੁਲੀ ਬਰਫ਼ ਦੇ ਪਿਘਲਦੇ ਤੋਦੇ ਵਾਂਗ ਹੰਝੂ ਵਹਾਉਣ ਲੱਗ ਪਈ।

"ਰੋਂਦੇ ਰੋਂਦੇ ਭਾਗੁਲੀ ਦੇ ਪ੍ਰਾਣ ਹੀ ਨਿਕਲ ਗਏ। ਧੀਏ ਇਹ ਪ੍ਰਾਣ ਹੁੰਦੇ ਹੀ ਕਿੰਨੇ ਹਨ, ਇਕ ਚਿੜੀ ਤੋਂ ਵੀ ਹਲਕੇ।"

"ਉਦੋਂ ਤੋਂ ਚੇਤ ਮਹੀਨੇ ਵਿਚ ਸਾਰੇ ਪਹਾੜਾਂ ਵਿਚ ਇਕ ਚਿੜੀ ਬੋਲਦੀ ਹੈ— "ਮੈਂ ਭੂਖੇ, ਮੈਂ ਸੀਤੀ !" (ਭਰਾ ਭੁੱਖਾ ਰਿਹਾ, ਮੈਂ ਸੁੱਤੀ ਰਹੀ)।

"ਇਹ ਹੀ ਉਹ ਅਭਾਗੀ ਭਾਗੁਲੀ ਹੈ ਜੋ ਅੱਜ ਤਕ ਭਰਾ ਨੂੰ ਨਾ ਮਿਲ ਸਕਣ ਦੇ ਪਛਤਾਵੇ ਕਾਰਣ ਭਟਕ ਰਹੀ ਹੈ।"

ਕਹਾਣੀ ਸੁਣਾ ਕੇ ਭੂਆ ਕਾਫੀ ਦੇਰ ਚੁੱਪ ਰਹੀ। ਫਿਰ ਉਸਨੇ ਆਪਣੀਆਂ ਅੱਖਾਂ ਪੂੰਝੀਆਂ।

ਹਰੀਸ਼ ਨੇ ਭੂਆ ਨੂੰ ਫਿਰ ਯਾਦ ਕਰਾਉਣ ਦੀ ਕੋਸ਼ਿਸ਼ ਕੀਤੀ, "ਨਹੀਂ, ਭੂਆ, ਇਹ ਘੁਘੁਤੀ ਨਹੀਂ ਹੈ ਜੋ ਸਿਰਫ ਚੇਤ ਵਿਚ ਬੋਲਦੀ ਹੈ। ਇਹ ਤਾਂ ਉਸ ਤੋਂ ਵੱਡੀ ਚਿੜੀ ਹੈ। ਇਹ ਤਾਂ ਲਗਭਗ ਬੋਲਦੀ ਹੀ ਨਹੀਂ। ਬੜੀ ਬੇਚੈਨ ਚਿੜੀ ਹੈ ਭੂਆ, ਇਕ ਜਗ੍ਹਾ ਆਰਾਮ ਨਾਲ ਟਿਕ ਨਹੀਂ ਸਕਦੀ। ਬਹੁਤ ਘੱਟ ਤੇ ਬਹੁਤ ਹੀ ਹਲਕੀ ਆਵਾਜ਼ ਵਿਚ ਬੋਲਦੀ ਹੈ ਜਿਵੇਂ ਕਿਸੇ ਨੂੰ ਯਾਦ ਕਰ ਰਹੀ ਹੋਵੇ। ਤੂੰ ਦੇਖੀ ਹੋਣੀ ਹੈ ਭੂਆ ?" ਹਰੀਸ਼ ਨੇ ਯਾਦ ਕਰਾਉਣ ਦੀ ਕੋਸ਼ਿਸ਼ ਕੀਤੀ, "ਉਧਰ ਗਧੇਰੇ ਵਾਲੇ ਪਾਸੇ।"

ਭੂਆ ਹੁਣ ਵੀ ਚੁੱਪ ਸੀ।

"ਤੂੰ ਕੀ ਕਦੀ ਗਧੇਰੇ ਵੱਲ ਨਹੀਂ ਗਈ ਬਚਪਨ ਵਿਚ ?" ਹਰੀਸ਼ ਬੇਚੈਨ ਸੀ।

"ਗਈ। ਗਈ ਕਿਉਂ ਨਹੀਂ। ਪਰ ਮੈਂ ਕਦੀ ਕੋਈ ਇਹੋ ਜਿਹੀ ਚਿੜੀ ਨਹੀਂ ਦੇਖੀ। ਤੂੰ ਤਾਂ ਕੋਈ ਅਜੀਬ ਹੀ ਚਿੜੀ ਦੀ ਗੱਲ ਕਰ ਰਿਹੈਂ। ਹੋ ਸਕਦਾ ਹੈ ਭੂਆ ਨੇ ਉਸਦਾ ਦਿਲ ਰੱਖਣ ਲਈ ਕਿਹਾ, "ਪਹਿਲਾਂ ਇਹ ਚਿੜੀ ਨਹੀਂ ਹੁੰਦੀ ਹੋਵੇਗੀ ਹੁਣ ਆ ਗਈ ਹੋਣੀ।"

ਹਰੀਸ਼ ਹੈਰਾਨੀ ਨਾਲ ਭੂਆ ਦਾ ਮੂੰਹ ਦੇਖਦਾ ਰਿਹਾ, ਉਹ ਗੰਭੀਰ ਸੀ। ਰਮਾ ਮੂੰਹ ਦਬਾ ਕੇ ਹੱਸਣ ਲੱਗ ਪਈ। ਤਾਈ ਵੀ ਆਪਣਾ ਹਾਸਾ ਨਾ ਛੁਪਾ ਸਕੀ।

"ਕੀ ਇਹ ਹੋ ਸਕਦਾ ਹੈ ?" ਹਰੀਸ਼ ਲਗਾਤਾਰ ਗੰਭੀਰ ਸੀ।

"ਹਾਂ ਹੋ ਕਿਉਂ ਨਹੀਂ ਸਕਦਾ," ਭੂਆ ਨੇ ਵੀ ਓਨੀ ਹੀ ਗੰਭੀਰਤਾ ਨਾਲ ਕਿਹਾ, "ਪ੍ਰਾਣੀ ਤਾਂ ਇਧਰ-ਉਧਰ ਜਾਂਦੇ ਆਉਂਦੇ ਰਹਿੰਦੇ ਹਨ।"

"ਹਾਂ ਹੋ ਕਿਉਂ ਨਹੀਂ ਸਕਦਾ। ਇਸੇ ਤਰ੍ਹਾਂ ਹੋਇਆ ਹੋਣਾ ਹੈ।" ਹਰੀਸ਼ ਨੇ ਲਗਭਗ ਮੂੰਹ ਵਿੱਚ ਹੀ ਕਿਹਾ ਜਿਵੇਂ ਆਪਣੇ ਆਪ ਨੂੰ ਹੀ ਵਿਸ਼ਵਾਸ ਦੇ ਰਿਹਾ ਹੋਵੇ। ਰਮਾ ਦੀ ਸਮਝ ਵਿਚ ਨਹੀਂ ਆਇਆ ਵੱਡਾ ਭਰਾ ਨਾਟਕ ਕਰ ਰਿਹਾ ਹੈ ਜਾਂ ਅਸਲ ਵਿਚ ਗੰਭੀਰ ਹੋ ਚੁੱਕਾ ਹੈ।

ਤਾਈ ਉਠੀ ਤੇ ਉਪਰ ਜਾਣ ਲੱਗੀ, ਖਾਣ-ਪੀਣ ਦੀ ਤਿਆਰੀ ਕਰਨ। ਪਾਰਵਤੀ ਵੀ ਖੜ੍ਹੀ ਹੋ ਗਈ।

"ਤੂੰ ਅਜੇ ਇਥੇ ਹੀ ਰੁਕ ਜਾਈਂ," ਰਮਾ ਨੇ ਪਾਰਵਤੀ ਨੂੰ ਕਿਹਾ, "ਆਉਣ ਜਾਣ ਨਾਲ ਤੈਨੂੰ ਥਕਾਵਟ ਹੋ ਜਾਂਦੀ ਹੈ।"

ਪਾਰਵਤੀ ਰਮਾ ਦੀ ਗੱਲ ਸੁਣ ਕੇ ਮੁਸਕਰਾਈ। ਉਹ ਸਚਮੁੱਚ ਬਿਮਾਰ ਲੱਗ ਰਹੀ ਸੀ।

"ਰੁਕ ਜਾਈਂ।" ਰਮਾ ਨੇ ਆਪਣੀ ਗੱਲ ਦੁਹਰਾਈ।

ਉਸਨੇ ਰਮਾ ਵੱਲ ਉਡਦੀ ਹੋਈ ਨਜ਼ਰ ਨਾਲ ਦੇਖਿਆ ਤੇ ਉਧਰ ਚਲੀ ਗਈ।

"ਤੂੰ ਤਾਂ ਕਹਿ ਦਿੱਤਾ ਰੁਕ ਜਾਈਂ," ਹਰੀਸ਼ ਨੇ ਪਾਰਵਤੀ ਦੇ ਚਲੇ ਜਾਣ ਤੋਂ ਬਾਅਦ ਕਿਹਾ, "ਪਰ ਇਹ ਨਹੀਂ ਪੁੱਛਿਆ ਕਿ ਉਹ ਘਰ ਕਹਿ ਕੇ ਵੀ ਆਈ ਹੈ ਜਾਂ ਨਹੀਂ।"

ਰਮਾ ਨੂੰ ਧਿਆਨ ਆਇਆ ਇਹ ਤਾਂ ਉਸਨੇ ਸੋਚਿਆ ਹੀ ਨਹੀਂ। ਜਾਣਾ ਹੈ ਤਾਂ ਚਲੀ ਜਾਏਗੀ ਇਹ ਸੋਚ ਕੇ ਰਮਾ ਚੁੱਪ ਰਹੀ। ਉਦੋਂ ਹੀ ਉਨ੍ਹਾਂ ਨੇ ਦੇਖਿਆ ਭੂਆ ਜਿਥੇ ਬੈਠੀ ਸੀ ਉਥੇ ਹੀ ਸੌਂ ਗਈ।

"ਗੋਲੀ ਦਾ ਅਸਰ ਹੁਣ ਹੋ ਰਿਹਾ ਹੈ।" ਹਰੀਸ਼ ਨੇ ਘੁਰ-ਘੁਰ ਕਰਦੇ ਹੋਏ ਕਿਹਾ ਤੇ ਉਠ ਕੇ ਦੂਜੇ ਕਮਰੇ ਵਿਚ ਆ ਗਿਆ। ਪਿੱਛੇ-ਪਿੱਛੇ ਰਮਾ ਵੀ ਆ ਗਈ।

ਇਸ ਕਮਰੇ ਦੇ ਸਾਮ੍ਹਣੇ ਤੇ ਉੱਤਰ-ਪੱਛਮ ਵੱਲ ਵੱਡੀਆਂ-ਵੱਡੀਆਂ ਬਾਰੀਆਂ ਸਨ। ਦਿਨ ਡੁੱਬ ਰਿਹਾ ਸੀ। ਹਨੇਰਾ ਜਿਵੇਂ ਪੂਰਬ ਵਲੋਂ ਹੀ ਆ ਰਿਹਾ ਸੀ। ਹਰੀਸ਼ ਉੱਤਰ-ਪੱਛਮ ਵੱਲ ਖੁੱਲ੍ਹਣ ਵਾਲੀ ਬਾਰੀ ਦੇ ਠੀਕ ਸਾਮ੍ਹਣੇ ਬੈਠ ਗਿਆ। ਪਰ ਅੱਜ ਪੱਛਮੀ ਆਕਾਸ਼ ਉਤੇ ਰੰਗਾਂ ਦਾ ਖੇਲ ਨਹੀਂ ਸੀ। ਬੱਦਲਾਂ ਨੇ ਸਾਰੇ ਆਕਾਸ਼ ਨੂੰ ਪੂਰੀ ਤਰ੍ਹਾਂ ਢੱਕਿਆ ਹੋਇਆ ਸੀ।

ਬੱਦਲ ਸੰਘਣੇ ਸਨ ਇਸ ਲਈ ਸੂਰਜ ਦੀ ਇਕ ਵੀ ਕਿਰਨ ਬੱਦਲਾਂ ਦੀ ਇਸ ਤਹਿ ਨੂੰ ਮੇਟ ਸਕਣ ਵਿਚ ਅਸਮਰਥ ਸੀ।

"ਰਮਾ," ਉਸਨੇ ਸਾਮ੍ਹਣੇ ਰੱਖੇ ਡੱਬਿਆਂ ਨੂੰ ਦੇਖ ਕੇ ਕਿਹਾ, "ਇਹ ਏਨੇ ਸਾਰੇ ਡੱਬੇ ਕਿਸ ਚੀਜ਼ ਦੇ ਹਨ।"

"ਰਮਾ ਨੇ ਹੀਟਰ ਲਗਾਉਂਦੇ ਹੋਏ ਉਸ ਵੱਲ ਦੇਖੇ ਬਿਨਾਂ ਹੀ ਕਿਹਾ, "ਚਅਵਨਪ੍ਰਾਸ਼ ਦੇ।"

"ਓ ! ਪਿਤਾ ਜੀ ਦੇ ਹੋਣਗੇ।" ਹਰੀਸ਼ ਨੇ ਆਪ ਹੀ ਕਿਹਾ।

ਹੁਣ ਤੱਕ ਰਮਾ ਨੇ ਹੀਟਰ ਜਲਾ ਦਿੱਤਾ ਸੀ। ਤਾਰ ਦੇ ਬਿਜਲੀ ਨਾਲ ਲੱਗਣ ਤੋਂ ਪਹਿਲਾਂ ਕੁਝ ਮਾਮੂਲੀ ਚੰਗਿਆੜੀਆਂ ਨਿਕਲੀਆਂ ਫਿਰ ਹੌਲੀ ਹੌਲੀ ਬਿਜਲੀ ਦੇ ਪ੍ਰਵਾਹ ਦੇ ਦਬਾਉ ਵਿਚ ਤਾਰ ਚਮਕਣ ਲੱਗੀ।

"ਅੱਛਾ ਰਮਾ, ਕੀ ਪਿਤਾ ਜੀ ਹੁਣ ਦਾੜ੍ਹੀ ਰੰਗਣ ਲੱਗ ਪਏ ਸਨ ?" ਹਰੀਸ਼ ਨੇ ਪੁੱਛਿਆ।

"ਕਿਉਂ ?" ਰਮਾ ਨੇ ਪੁੱਛਿਆ। ਫਿਰ ਇਕਦਮ ਬੋਲੀ, "ਨਹੀਂ ਤਾਂ। ਮੈਂ ਨਹੀਂ ਦੇਖਿਆ।'

"ਹੂੰ।" ਕਹਿ ਕੇ ਹਰੀਸ਼ ਚੁੱਪ ਹੋ ਗਿਆ।

ਅਚਾਨਕ ਰਮਾ ਨੂੰ ਪਿਤਾ ਜੀ ਦਾ ਆਖਰੀ ਦਿਨ ਦੇਖਿਆ ਚਿਹਰਾ ਯਾਦ ਆ ਗਿਆ। ਉਸ ਦਿਨ ਉਹ ਕਾਫੀ ਅਜੀਬ ਲੱਗ ਰਿਹਾ ਸੀ। ਉਦੋਂ ਉਸਨੇ ਸੋਚਿਆ ਸੀ ਸ਼ਾਇਦ ਬਿਮਾਰੀ ਦੇ ਕਾਰਣ ਹੋਵੇ। ਉਂਜ ਵੀ ਦੰਦ-ਬੀੜ ਲਗਾ ਲੈਣ ਤੋਂ ਬਾਅਦ ਉਹ ਕੁਝ ਅਜੀਬ ਤਾਂ ਲੱਗਣ ਹੀ ਲੱਗ ਪਏ ਸਨ।

"ਪਰ ਤੂੰ ਇਹ ਕਿਉਂ ਪੁੱਛਿਆ ਹੈ ?" ਰਮਾ ਉਸਦੀ ਪੁੱਛ-ਗਿੱਛ ਤੋਂ ਬੜੀ ਸਾਵਧਾਨ ਰਹਿੰਦੀ ਸੀ।

"ਉਵੇਂ ਹੀ। ਇਥੇ ਵਾਲ ਰੰਗਣ ਦੀ ਸ਼ੀਸ਼ੀ ਦੇਖ ਕੇ। ਫਿਰ ਕੁਝ ਰੁਕ ਕੇ ਉਸਨੇ ਕਿਹਾ, "ਆਖਿਰ ਕੌਣ ਲਗਾਉਂਦਾ ਹੋਵੇਗਾ ?"

"ਨਹੀਂ, ਪਿਤਾ ਜੀ ਨਹੀਂ ਲਗਾਉਂਦੇ ਹੋਣਗੇ। ਜਿਸ ਆਦਮੀ ਨੇ ਜ਼ਿੰਦਗੀ ਭਰ ਕੋਈ ਸ਼ੌਕ ਨਹੀਂ ਕੀਤਾ, ਖਾਦੀ ਦੇ ਕਪੜਿਆਂ ਤੋਂ ਇਲਾਵਾ ਕੁਝ ਹੋਰ ਨਹੀਂ ਪਹਿਨਿਆ, ਉਹ ਆਦਮੀ ਇਹ ਸਭ ਕਿਵੇਂ ਕਰ ਸਕਦਾ ਹੈ। ਹੋ ਸਕਦਾ ਹੈ ਪਿਤਾ ਜੀ ਨੂੰ ਕਿਸੇ ਨੇ ਇਹ ਸ਼ੀਸ਼ੀ ਦਿੱਤੀ ਹੋਵੇ ਤੇ ਉਨ੍ਹਾਂ ਨੇ ਇਥੇ ਰੱਖ ਦਿੱਤੀ ਹੋਵੇ।

ਫਿਰ ਉਸਨੂੰ ਧਿਆਨ ਆਇਆ ਕੌਣ ਦੇ ਸਕਦਾ ਹੈ ? ਕੀ ਹਰੀਸ਼ ਠੀਕ ਤਾਂ ਨਹੀਂ ਕਹਿ ਰਿਹਾ ਹੈ ? ਉਸਨੇ ਆਖਰੀ ਪਲਾਂ ਵਿਚ ਦੇਖੇ ਪਿਤਾ ਜੀ ਦੇ ਚਿਹਰੇ ਨੂੰ ਯਾਦ ਕਰਨ ਦੀ ਪੂਰੀ ਕੋਸ਼ਿਸ਼ ਕੀਤੀ ਪਰ ਉਹ ਕਿਸੇ ਨਤੀਜੇ ਤੇ ਨਾ ਪਹੁੰਚ ਸਕੀ।

"ਕਿਥੇ ਹੈ ਉਹ 'ਡਾਈ' ?" ਰਮਾ ਨੇ ਆਖਿਰ ਪੁੱਛ ਹੀ ਲਿਆ।

"ਉਥੇ, ਸਾਮ੍ਹਣੇ ਵਾਲੀ ਅਲਮਾਰੀ ਵਿਚ।" ਉਸਨੇ ਪੜ੍ਹਨ ਵਾਲੀ ਮੇਜ਼ ਉਤੇ ਬਣੀ ਅਲਮਾਰੀ ਵੱਲ ਇਸ਼ਾਰਾ ਕੀਤਾ।

ਰਮਾ ਹੌਲੀ ਜਿਹੀ ਉੱਠੀ ਤੇ ਅਲਮਾਰੀ ਖੋਲ੍ਹੀ। ਸਾਮ੍ਹਣੇ ਹੀ ਛਪਿਆ ਹੋਇਆ ਡੱਬਾ ਪਿਆ ਸੀ, ਜਿਸ ਉਤੇ ਇਕ ਔਰਤ ਦੀ ਫੋਟੋ ਛਪੀ ਹੋਈ ਸੀ ਜੋ ਆਪਣੇ ਨਕਲੀ ਕਾਲੇ ਵਾਲਾਂ ਨੂੰ ਫੈਲਾ ਕੇ ਖੜੀ ਸੀ। ਹੋ ਸਕਦਾ ਹੈ ਡੱਬੀ ਵਿਚ ਕੁਝ ਹੋਰ ਹੋਵੇ। ਇਹ ਭਰਾ ਬਿਨਾਂ ਜਾਚੇ ਹੀ ਪੁੱਛਣ ਲੱਗ ਪਿਆ ਹੋਵੇ। ਉਸਨੇ ਹੌਲੀ ਹੌਲੀ ਡੱਬੀ ਖੋਲ੍ਹੀ। ਅੰਦਰ ਕੱਚ ਦੀ ਸ਼ੀਸ਼ੀ ਉਤੇ ਵੀ ਉਹ ਹੀ ਕੁਝ ਛਪਿਆ ਹੋਇਆ ਸੀ। ਉਸਨੇ ਸ਼ੀਸ਼ੀ ਰੌਸ਼ਨੀ ਵਾਲੇ ਪਾਸੇ ਕੀਤੀ। ਸ਼ੀਸ਼ੀ ਅੱਧੀ ਤੋਂ ਜ਼ਿਆਦਾ ਵਰਤੀ ਹੋਈ ਸੀ।

ਰਮਾ ਨੇ ਮੁੜ ਕੇ ਹਰੀਸ਼ ਵੱਲ ਦੇਖਿਆ। ਉਸਦਾ ਚਿਹਰਾ ਸਖਤ ਹੋ ਗਿਆ ਸੀ। ਉਹ ਬਾਹਰ ਦੇਖ ਰਿਹਾ ਸੀ ਸਾਹਮਣੇ ਭੂਆ ਦੇ ਪਿੰਡ ਨੂੰ ਜਾਣ ਵਾਲੇ ਰਸਤੇ ਵੱਲ, ਜੋ ਪਹਾੜ ਉਤੇ ਟੇਢੀ-ਮੇਢੀ ਲਕੀਰ ਬਣਾਉਂਦਾ ਹੋਇਆ ਚੋਟੀ ਤੇ ਪਹੁੰਚਣ ਤੋਂ ਪਹਿਲਾਂ ਹੀ ਗੁੰਮ ਹੋ ਗਿਆ ਸੀ।

"ਕੀ ਇਹ ਇਥੇ ਹੀ ਪਿਆ ਸੀ ?" ਰਮਾ ਨੇ ਮਰੀ ਜਿਹੀ ਆਵਾਜ਼ ਵਿਚ ਪੁੱਛਿਆ।

"ਨਹੀਂ ਪੁਸਤਕ ਦੇ ਪਿੱਛੇ ਸੀ। ਮੈਂ ਉਵੇਂ ਹੀ ਕਿਤਾਬ ਦੇਖ ਰਿਹਾ ਸੀ ਕਿ ਇਹ ਨਿਕਲ ਆਇਆ।" ਹਰੀਸ਼ ਨੇ ਮੁਸਕਰਾਣ ਦੀ ਕੋਸ਼ਿਸ਼ ਕੀਤੀ।

ਰਮਾ ਨੂੰ ਠੰਢ ਲੱਗਣ ਲੱਗ ਪਈ। ਸ਼ਾਇਦ ਠੰਢ ਬਹੁਤ ਵੱਧ ਗਈ ਸੀ। ਉਸਨੇ ਸ਼ੀਸ਼ੀ ਵਾਪਸ ਰਖ ਕੇ ਅਲਮਾਰੀ ਬੰਦ ਕਰ ਦਿੱਤੀ। ਫਿਰ ਉਹ ਹੌਲੀ ਹੌਲੀ ਹੀਟਰ ਦੇ ਕੋਲ ਆ ਕੇ ਬੈਠ ਗਈ। ਉਸਨੇ ਆਪਣਾ ਧਿਆਨ ਹਟਾਉਣਾ ਚਾਹਿਆ। ਪਰ ਬੇਹੋਸ਼ੀ ਵਿਚ ਪਏ ਪਿਤਾ ਜੀ ਦਾ ਚਿਹਰਾ ਵਾਰ-ਵਾਰ ਉਸਦੀਆਂ ਅੱਖਾਂ ਅੱਗੇ ਆਉਂਦਾ ਰਿਹਾ। ਤਾਂ ਵੀ ਉਸ ਦੇ ਲਈ ਇਹ ਸੰਭਵ ਨਹੀਂ ਹੋ ਸਕਿਆ ਕਿ ਉਹ

ਫ਼ੈਸਲਾ ਕਰ ਸਕੇ ਕਿ ਪਿਤਾ ਜੀ ਦੇ ਵਾਲ ਰੰਗੇ ਹੋਏ ਸਨ ਜਾਂ ਨਹੀਂ। ਹੋ ਸਕਦਾ ਹੈ ਰੰਗੇ ਹੋਏ ਹੋਣ। ਹੋ ਸਕਦਾ ਹੈ ਨਾ ਵੀ ਹੋਣ। ਉਹ ਡਰ ਗਈ ਤੇ ਉਸਨੇ ਘਬਰਾ ਕੇ ਆਪਣੇ ਚਿਹਰੇ ਨੂੰ ਦੋਹਾਂ ਹੱਥਾਂ ਨਾਲ ਢੱਕ ਲਿਆ।

"ਚੱਲ ਚਾਹ ਪੀਣ ਉਪਰ ਚਲਦੇ ਹਾਂ।" ਹਰੀਸ਼ ਨੇ ਉਸਦੀ ਪਿੱਠ ਥੱਪਥਪਾ ਕੇ ਕਿਹਾ। ਉਹ ਹੌਲੀ ਹੌਲੀ ਉੱਠੀ ਤੇ ਬਾਹਰ ਆ ਗਈ। ਹਰੀਸ਼ ਨੇ ਹੀਟਰ ਬੰਦ ਕਰ ਦਿੱਤਾ ਫਿਰ ਦਰਵਾਜ਼ਾ ਭੇੜਿਆ ਤੇ ਆਉਂਦੇ ਆਉਂਦੇ ਵਰਾਂਡੇ ਦੀ ਲਾਈਟ ਜਗਾ ਦਿੱਤੀ। ਰਮਾ ਉਦੋਂ ਤੱਕ ਕਾਫੀ ਅੱਗੇ ਨਿਕਲ ਚੁੱਕੀ ਸੀ।

ਭਾਵੇਂ ਪਿਤਾ ਜੀ ਰੋਟੀ ਨਾਲ ਹੀ ਖਾਂਦੇ ਸਨ ਪਰ ਨੌਕੁਡ ਵਿਚ ਹੀ ਕਿਚਨ ਦਾ ਸਾਰਾ ਸਮਾਨ ਸੀ। ਇਧਰ ਕਦੀ ਕਦੀ ਉਹ ਖਾਣਾ ਥੱਲੇ ਹੀ ਬਣਵਾ ਲਿਆ ਕਰਦੇ ਸਨ, ਪਾਰਵਤੀ ਤੋਂ। ਉਂਞ ਵੀ ਚਾਹ-ਪਾਣੀ ਦਾ ਪ੍ਰਬੰਧ ਤਾਂ ਥੱਲੇ ਸੀ ਹੀ। ਉਪਰ ਪਿੰਡ ਤੋਂ ਥੱਲੇ ਆਉਣ ਤਕ ਤਾਂ ਚਾਹ ਪਾਣੀ ਬਣ ਜਾਂਦੀ ਸੀ। ਇਕ ਵਾਰ ਰਮਾ ਨੇ ਸੋਚਿਆ ਕਿ ਚਾਹ ਇਥੇ ਬਣਾ ਦੇਵੇ ਪਰ ਉਸ ਨੂੰ ਹਰੀਸ਼ ਤੇ ਉਸ ਮਕਾਨ ਤੋਂ ਹੀ ਘਬਰਾਹਟ ਹੋਣ ਲੱਗ ਪਈ ਸੀ ਇਸ ਲਈ ਉਸਨੇ ਕੁਝ ਕਿਹਾ ਨਹੀਂ ਸੀ।

ਰਮਾ ਨੇ ਪਿੰਡ ਜਾਣ ਦਾ ਸਿੱਧਾ ਰਸਤਾ ਨਾ ਫੜਿਆ। ਉਸ ਵਿਚ ਥੋੜ੍ਹਾ ਚੜ੍ਹਾਈ ਸੀ ਜੋ ਰਮਾ ਲਈ ਪਰੇਸ਼ਾਨੀ ਪੈਦਾ ਕਰਦੀ ਸੀ। ਨੌਕੁਡ ਤੋਂ ਥੋੜ੍ਹਾ ਥੱਲੇ ਵਾਲੇ ਪਾਸੇ ਉਤਰਨਾ ਪੈਂਦਾ ਸੀ, ਫਿਰ ਇਕ ਦੋ ਖੇਤ ਪਾਰ ਕਰਕੇ ਪਿੰਡ ਦਾ ਮੁੱਖ ਰਸਤਾ ਸੀ। ਖੇਤਾਂ ਦੇ ਨਾਲ ਹੀ ਅੰਬ ਦਾ ਵਿਸ਼ਾਲ ਦਰਖ਼ਤ ਸੀ। ਇਸ ਦਰਖ਼ਤ ਤੋਂ ਸਿੱਧਾ ਹੋ ਕੇ ਰਸਤਾ ਪਿੰਡ ਤਕ ਪਹੁੰਚਦਾ ਸੀ। ਇਹ ਥੋੜ੍ਹਾ ਲੰਬਾ ਰਸਤਾ ਸੀ ਪਰ ਚੜ੍ਹਾਈ ਘੱਟ ਸੀ। ਅੰਬ ਦੇ ਦਰਖ਼ਤ ਦੇ ਪਿਛੋਂ ਜੇ ਸਿੱਧਾ ਚੜ੍ਹਿਆ ਜਾਏ ਤਾਂ ਰਸਤਾ ਘੱਟ ਸੀ ਪਰ ਸਾਹ ਇਕਦਮ ਫੁਲ ਜਾਂਦਾ ਸੀ। ਚੜ੍ਹਾਈ ਖ਼ਤਮ ਹੁੰਦੇ ਹੀ ਉਨ੍ਹਾਂ ਦੀ ਹੱਦ ਸ਼ੁਰੂ ਹੋ ਜਾਂਦੀ ਸੀ। ਹਰੀਸ਼ ਨੂੰ ਵੀ ਇਹ ਰਸਤਾ ਪਸੰਦ ਨਹੀਂ ਸੀ। ਕਾਰਣ ਚੜ੍ਹਾਈ ਤੋਂ ਜ਼ਿਆਦਾ ਰਸਤੇ ਦੀ ਗੰਦਗੀ ਸੀ।

ਜਦੋਂ ਉਹ ਪਿੰਡ ਤੋਂ ਰੋਟੀ ਖਾ ਕੇ ਵਾਪਸ ਆਏ ਅੱਠ ਵਜ ਗਏ ਸਨ। ਹਨੇਰੀ ਰਾਤ ਦੇ ਕਾਰਣ ਰਮਾ ਨੂੰ ਚਲਣ ਵਿਚ ਥੋੜ੍ਹੀ ਦਿੱਕਤ ਹੋ ਰਹੀ ਸੀ। ਬੱਦਲਾਂ ਦੇ ਕਾਰਣ ਧੁੰਦ ਨਹੀਂ ਸੀ ਇਸ ਲਈ ਦੂਰ ਦੂਰ ਤਕ ਪਿੰਡ ਦੀ ਰੌਸ਼ਨੀ ਜਗਮਗਾ ਰਹੀ ਸੀ।

"ਹੁਣ ਹਨੇਰਾ ਜ਼ਿਆਦਾ ਡਰਾਵਣਾ ਨਹੀਂ ਲੱਗਦਾ," ਹਰੀਸ਼ ਨੇ ਕਿਹਾ, "ਜਦੋਂ ਮੈਂ ਪਹਿਲੀ ਵਾਰ ਬਚਪਨ ਵਿਚ ਆਇਆ ਸੀ ਹਨੇਰੇ ਦੇ ਕਾਰਣ ਹੀ ਡਰਿਆ ਸੀ। ਉਨ੍ਹਾਂ ਦਿਨਾਂ ਵਿਚ ਇਥੇ ਤਾਂ ਕੀ ਭਵਾਲੀ ਵਿੱਚ ਵੀ ਬਿਜਲੀ ਨਹੀਂ ਸੀ। ਰੌਸ਼ਨੀ ਭਾਵੇਂ ਦੂਰ ਹੀ ਜਗ ਰਹੀ ਹੋਵੇ ਆਪਣੇ ਆਪ ਵਿਚ ਇਕ ਬਹੁਤ ਵੱਡੀ ਆਸ਼ਾ ਹੁੰਦੀ ਹੈ।"

"ਭਵਾਲੀ ਵਿਚ ਵੀ ਤਾਂ ਹਨੇਰਾ ਹੁੰਦਾ ਹੋਵੇਗਾ, ਉਦੋਂ।" ਰਮਾ ਨੇ ਪੁੱਛਿਆ।

"ਹਾਂ ਹੁੰਦਾ ਸੀ, ਪਰ ਪਤਾ ਨਹੀਂ ਕਿਉਂ ਇਥੇ ਮੈਨੂੰ ਕੁਝ ਜ਼ਿਆਦਾ ਹੀ ਲੱਗਾ। ਬਦਨਸੀਬੀ ਨਾਲ ਉਨ੍ਹਾਂ ਦਿਨਾਂ ਵਿਚ ਹਨੇਰਾ ਹੀ ਰਹਿੰਦਾ ਸੀ। ਸੰਭਵ ਹੈ ਅਜਨਬੀ ਜਗ੍ਹਾ ਹੋਣ ਦਾ ਆਤੰਕ ਰਿਹਾ ਹੋਵੇ।"

"ਜਾਂ ਮਾਂ ਦੀ ਯਾਦ ਤੈਨੂੰ ਆਉਂਦੀ ਹੋਵੇਗੀ।" ਰਮਾ ਨੇ ਪੁੱਛਿਆ।

"ਹਾਂ ਮਾਂ ਦੀ ਯਾਦ ਆਉਂਦੀ ਸੀ। ਉਦੋਂ ਤੂੰ ਤਿੰਨ-ਚਾਰ ਮਹੀਨਿਆਂ ਦੀ ਹੋਵੇਂਗੀ। ਬਿਲਕੁਲ ਛੋਟੀ ਜਿਹੀ ਹਰ ਵੇਲੇ ਰੋਂਦੀ ਰਹਿੰਦੀ ਸੀ।"

ਉਹ ਪਿਛਲੇ ਵਰਾਂਡੇ ਥਾਣੀ ਅੰਦਰ ਆਏ। ਇਸ ਵਰਾਂਡੇ ਵਿਚ ਇਕ ਪਾਸੇ ਰਸੋਈ ਤੇ ਦੂਜੇ ਪਾਸੇ ਗੁਸਲਖ਼ਾਨਾ ਸੀ। ਇਨ੍ਹਾਂ ਨਾਲ ਲੱਗਾ ਕਮਰਾ ਮੁੱਖ ਕਮਰਿਆਂ ਨਾਲੋਂ ਜੋ ਬੈਠਕ ਵਰਗੀ ਸੀ, ਅੱਧਾ ਸੀ। ਉਸ ਦੇ ਨਾਲ ਪੜ੍ਹਨ ਵਾਲਾ ਕਮਰਾ ਸੀ ਜਿਸ ਵਿਚ ਰਮਾ ਤੇ ਹਰੀਸ਼ ਸ਼ਾਮ ਨੂੰ ਬੈਠੇ ਸਨ। ਪੜ੍ਹਨ ਵਾਲੇ ਕਮਰੇ ਦੇ ਸਿੱਧੇ ਪਾਸੇ ਦਾ ਦਰਵਾਜ਼ਾ ਵਰਾਂਡੇ ਵੱਲ ਖੁੱਲ੍ਹਦਾ ਸੀ, ਦੂਜੇ ਕੋਣੇ ਤੋਂ ਮੁੜ ਕੇ 90 ਦਾ ਕੋਨ ਬਣਾਉਂਦਾ ਹੋਇਆ ਰਸੋਈ ਤਕ ਚਲਾ ਜਾਂਦਾ ਸੀ। ਪਰ ਰਸੋਈ ਵਿੱਚ ਇਸ ਪਾਸੇ ਵੱਲ ਕੋਈ ਬਾਰੀ ਨਹੀਂ ਸੀ।

ਰੇਲ ਗੱਡੀ ਦੇ ਡੱਬਿਆਂ ਵਾਂਗ ਇਕ ਦੂਜੇ ਦੇ ਪਿੱਛੇ ਕਮਰਿਆਂ ਦੇ ਬਰਾਬਰ ਦੋ ਕਮਰੇ ਸਨ ਜੋ ਸਾਮ੍ਹਣੇ ਤੇ ਪਿੱਛੇ ਵਰਾਂਡਿਆਂ ਵਿਚ ਖੁੱਲ੍ਹਦੇ ਸਨ। ਖੱਬੇ ਕਮਰੇ ਵਿਚ ਪੜ੍ਹਨ ਤੇ ਸੌਣ ਵਾਲੇ ਕਮਰੇ ਦੇ ਦਰਵਾਜ਼ੇ ਖੁੱਲ੍ਹਦੇ ਸਨ। ਦੋਵੇਂ ਵੱਡੇ ਕਮਰੇ ਵਿਚਕਾਰੋਂ ਜੁੜੇ ਹੋਏ ਸਨ। ਪੜ੍ਹਨ ਵਾਲੇ ਕਮਰੇ ਦੇ ਪਿੱਛੇ ਵਾਲਾ ਕਮਰਾ ਸੌਣ ਦਾ ਕਮਰਾ ਸੀ ਪਰ ਪਿਤਾ ਜੀ ਖੱਬੇ ਪਾਸੇ ਵਾਲੇ ਵੱਡੇ ਕਮਰੇ ਵਿਚ ਹੀ ਸੌਂਦੇ ਸਨ। ਇਥੇ ਹੀ ਉਨ੍ਹਾਂ ਦੀ ਮੌਤ ਹੋਈ ਸੀ। ਹੁਣ ਕਮਰੇ ਵਿਚ ਸੁਰਿੰਦਰ ਬੈਠਾ ਹੋਇਆ ਸੀ ਤੇ ਇਥੇ ਕਮਰੇ ਵਿਚ ਉਹ ਸਾਰੇ ਲੋਕ ਇਕੱਠੇ ਹੋਇਆ ਕਰਦੇ ਸਨ। ਸੱਜੇ ਪਾਸੇ ਵਾਲਾ ਕਮਰਾ ਬੈਠਕ ਸੀ ਜਿਸ ਵਿਚ ਲੱਕੜੀ ਦਾ ਪੁਰਾਣਾ ਸੋਫਾ ਪਿਆ ਹੋਇਆ ਸੀ। ਇਨ੍ਹਾਂ ਤੇ ਹੁਣੇ ਹੁਣੇ ਪਾਲਿਸ਼ ਕਰਵਾਈ ਗਈ ਲੱਗਦੀ ਸੀ। ਗੱਦੀਆਂ ਤੇ ਪਿੱਠ ਵੀ ਨਵੀਂ ਬੁਣੀ ਹੋਈ ਸੀ। ਸੈਂਟਰ ਟੇਬਲ ਕੁਝ ਉੱਚੀ ਸੀ, ਜੋ ਗੋਲ ਥੰਮਲੇ ਦੇ ਥੱਲੇ ਜਾ ਕੇ ਇਕ ਚਤਰਭੁਜ ਸਟੈਂਡ ਉਤੇ ਟਿਕੀ ਹੋਈ ਸੀ। ਟੇਬਲ ਦੇ ਚੌਹੀਂ ਪਾਸੀਂ ਬਰੀਕ ਵੇਲ ਬੂਟਿਆਂ ਦੀ, ਬਹੁਤ ਸੋਹਣੀ ਸ਼ਿਲਪਕਾਰੀ ਸੀ। ਥੱਲੇ ਦੇ ਥੰਮਲੇ ਵਿਚ ਵੀ ਕਈ ਘੁਮਾਅ ਸਨ। ਹਰੀਸ਼ ਉਨ੍ਹਾਂ ਨੂੰ ਵਿਕਟੋਰੀਆ-ਕਾਲ ਦਾ ਕਹਿ ਰਿਹਾ ਸੀ। ਹੋ ਸਕਦਾ ਹੈ ਉਹ ਵਿਕਟੋਰੀਆ-ਕਾਲ ਦੇ ਹੀ ਹੋਣ ਕਿਉਂਕਿ ਉਨ੍ਹਾਂ ਦੇ ਡਿਜ਼ਾਇਨ ਵਿਚ ਇਕ ਕਿਸਮ ਦੀ ਸ਼ਾਲੀਨਤਾ ਜਾਂ ਕਹੋ ਅੱਯਾਸ਼ੀ ਸੀ, ਨਾ ਕਿ ਆਧੁਨਿਕ ਫ਼ਰਨੀਚਰ ਵਰਗੀ ਵਿਹਾਰਕਤਾ ਤੇ ਘੱਟ ਕੀਮਤ।

ਖਿਮਾਨੰਦ ਜੀ ਬੈਠੇ ਹੋਏ ਸਨ। ਕਮਰਾ ਰੋਜ਼ ਦੀ ਤਰ੍ਹਾਂ ਗਰਮ ਸੀ। ਅੰਗੀਠੀ ਦੇ ਇਲਾਵਾ ਵੀ ਬਰੋਸੇ ਵਿਚ ਅੱਗ ਬਾਲੀ ਹੋਈ ਸੀ।

"ਅੱਜ ਕਿਥੇ ਰਹਿ ਗਿਆ ਹਰੀਸ਼, ਖਿਮਾਨੰਦ ਜੀ ਨੇ ਪੁੱਛਿਆ।

"ਅੱਜ ਤਾਂ ਤਾਇਆ ਜੀ ਮੈਂ ਬਹੁਤ ਪਹਿਲੇ ਹੀ ਆ ਗਿਆ ਸੀ ਤੇ ਉਦੋਂ ਦਾ ਲਗਾਤਾਰ ਇਥੇ ਹੀ ਹਾਂ। ਬਸ ਜ਼ਰਾ ਰੋਟੀ ਖਾਣ ਗਿਆ ਸੀ।"

"ਮੈਨੂੰ ਕੀ ਪਤਾ ਮੈਂ ਪਹਿਲਾਂ ਆ ਜਾਂਦਾ। ਤੂੰ ਕਿਸੇ ਵੇਲੇ ਸਾਡੇ ਵਾਲੇ ਪਾਸੇ ਵੀ ਤਾਂ ਆ। ਹਰ ਵੇਲੇ ਤੇਰਾ ਇਹ ਚਿੜੀਆਂ ਦਾ ਚੱਕਰ ਹੀ ਚਲਦਾ ਰਹਿੰਦਾ ਹੈ।" ਖਿਮਾਨੰਦ ਜੀ ਨੇ ਹੱਸਦੇ ਹੋਏ ਕਿਹਾ।

"ਨਹੀਂ ਤਾਇਆ ਜੀ ਮੈਂ ਅੱਜ ਆਉਣ ਵਾਲਾ ਸੀ, ਭੂਆ ਆ ਗਈ।"

"ਚੱਲ, ਕੋਈ ਗੱਲ ਨਹੀਂ ਫਿਰ ਆ ਜਾਈਂ।"

"ਇਸ ਵੇਲੇ ਭੂਆ ਕਿਥੇ ਹੈ ?" ਰਮਾ ਨੇ ਪੁੱਛਿਆ।

"ਸੌਂ ਰਹੀ ਹੈ।" ਸੁਰਿੰਦਰ ਨੇ ਝੱਟ ਜਵਾਬ ਦਿੱਤਾ।

"ਚੰਗਾ ਤਾਇਆ ਜੀ, ਤੁਹਾਡੇ ਤੋਂ ਇਕ ਗੱਲ ਪੁੱਛਣੀ ਹੈ।" ਹਰੀਸ਼ ਗੰਭੀਰ ਹੋ ਗਿਆ।

"ਬੋਲ।"

"ਉਹ ਜੋ 1857 ਦੇ ਗਦਰ ਵਿਚ ਲੜਿਆ ਸੀ ਉਹ ਕੌਣ ਸੀ ?"

"ਤੇਰਾ ਮਤਲਬ ਰੂਪ ਸਿੰਘ ਤੋਂ ਹੈ ?"

"ਉਹ ਤੇਰੇ ਦਾਦਾ ਦੇ ਦਾਦਾ ਅਰਥਾਤ ਪੜਦਾਦਾ ਦਾ ਭਰਾ ਸੀ।"

"ਕੀ ?" ਹਰੀਸ਼ ਦੀ ਸਮਝ ਵਿਚ ਨਾ ਆਇਆ

"ਦੇਖ ਤੇਰੇ ਪਿਤਾ ਦੇ ਪਿਤਾ ਸਨ—ਦਲੀਪ ਸਿੰਘ, ਉਨ੍ਹਾਂ ਦੇ ਪਿਤਾ ਸਨ—ਭਗਵੰਤ ਸਿੰਘ। ਭਗਵੰਤ ਸਿੰਘ ਦੇ ਪਿਤਾ ਸਨ—ਧੰਨ ਸਿੰਘ ਤੇ ਧੰਨ ਸਿੰਘ ਦੇ ਪਿਤਾ ਸਨ—ਮੋਹਣ ਸਿੰਘ। ਮੋਹਣ ਸਿੰਘ ਦੇ ਵੱਡੇ ਭਰਾ ਸਨ ਰੂਪ ਸਿੰਘ। ਹੁਣ ਇਨ੍ਹਾਂ ਦੀ ਇਕ-ਅੱਧ ਹੋਰ ਵੀ ਬੰਸ ਸੀ। ਖੈਰ ਉਸਨੂੰ ਛੱਡੋ।

"ਉਨ੍ਹਾਂ ਨੇ ਗਦਰ ਵਿਚ ਕਿਵੇਂ ਹਿੱਸਾ ਲਿਆ ?" ਹਰੀਸ਼ ਨੇ ਕੁਝ ਹੈਰਾਨੀ ਨਾਲ ਪੁੱਛਿਆ, "ਕਹਿੰਦੇ ਹਨ ਉਸ ਦੌਰ ਵਿਚ ਤਾਂ ਕੁਮਾਉਂ ਵਿਚ ਕੁਝ ਹੋਇਆ ਹੀ ਨਹੀਂ।"

"ਇਹ ਗੱਲ ਸੱਚ ਹੈ ਪਰ ਇਸਦੇ ਕਾਰਣ ਸਨ। ਅਸਲ ਵਿਚ ਕੁਮਾਉਂ ਵਿਚ 1790 ਤੋਂ ਲੈ ਕੇ 1815 ਤਕ ਗੋਰਖਿਆਂ ਦਾ ਰਾਜ ਰਿਹਾ। ਉਨ੍ਹਾਂ ਦੇ ਕੁਸ਼ਾਸਨ ਤੋਂ ਪੂਰਾ ਕੁਮਾਉਂ ਤ੍ਰਾਹ ਤ੍ਰਾਹ ਕਰ ਉਠਿਆ ਸੀ। 1815 ਵਿਚ ਆਏ ਜਾਂ ਲਿਆਂਦੇ ਗਏ ਅੰਗਰੇਜ਼ ਗੋਰਖਿਆਂ ਦੀ ਤੁਲਨਾ ਵਿਚ ਕਈ ਗੁਣਾ ਕੂਟਨੀਤਕ ਤੇ ਆਧੁਨਿਕ ਸਨ। ਇਸ ਨਾਲ ਕੁਮਾਉਂਨਿਆਂ ਨੂੰ ਬੜਾ ਆਰਾਮ ਮਿਲਿਆ ਤੇ ਉਹ ਪੂਰੀ ਤਰ੍ਹਾਂ ਅੰਗਰੇਜ਼ਾਂ ਦੇ ਨਾਲ ਹੋ ਗਏ। ਉਂਝ ਜੋ ਲੋਕ ਇਥੇ ਅੰਗਰੇਜ਼ਾਂ ਨੂੰ ਲਿਆਏ ਸਨ ਪਹਿਲਾ ਗੋਰਖਿਆਂ ਨੂੰ ਵੀ ਲਿਆ ਚੁੱਕੇ ਸਨ। ਇਸ ਲਈ ਜੇ ਇਥੇ ਕੁਝ ਨਹੀਂ ਹੋਇਆ ਤਾਂ ਦੋਸ਼ ਜਨਤਾ ਦਾ ਨਹੀਂ ਉਨ੍ਹਾਂ ਲੋਕਾਂ ਦਾ ਸੀ ਜਿਨ੍ਹਾਂ ਦਾ ਮੁੱਖ ਕੰਮ ਸੱਤਾ ਉਤੇ ਬੇਨਾਮੀ ਕਬਜ਼ਾ ਕਰੀ ਰੱਖਣਾ ਸੀ।"

"ਫਿਰ ਉਹ ਰੂਪ ਸਿੰਘ ਦਾ ਕਿੱਸਾ ਕੀ ਸੀ ?"

"ਹੁਣ ਰੱਬ ਜਾਣੇ ਸੱਚ ਕੀ ਸੀ, ਪਰ ਜੋ ਸੁਣਿਆ ਉਹ ਤੈਨੂੰ ਦੱਸ ਰਿਹਾ ਹਾਂ। ਕਹਿੰਦੇ ਹਨ ਕਿ ਅੰਗਰੇਜ਼ ਇਥੇ ਮਾਸੀ ਦੇ ਡਾਕ ਬੰਗਲੇ ਵਿਚ ਠਹਿਰੇ। ਜਾਂਦੇ ਹੋਏ ਉਹ ਰੂਪ ਸਿੰਘ ਨੂੰ ਬਹਿਕਾ ਕੇ ਲੈ ਗਏ।"

"ਮਾਸੀ ਵਿਚ ਉਦੋਂ ਡਾਕ ਬੰਗਲਾ ਸੀ ?" ਹਰੀਸ਼ ਨੂੰ ਹੈਰਾਨੀ ਹੋਈ।

"ਹਾਂ ਹਾਂ, 1833 ਤੋਂ ਵੀ ਪਹਿਲਾਂ ਹੀ ਸੀ। ਉਸਨੇ ਰੂਪ ਸਿੰਘ ਨੂੰ ਪੈਸੇ ਤੇ ਦੇਸ਼ ਘੁਮਾਉਣ ਦਾ ਲਾਲਚ ਦਿੱਤਾ। ਉਸਨੂੰ ਚਾਹੀਦਾ ਸੀ ਕੋਈ ਸਾਥੀ ਤੇ ਭਾਰ ਢੋਣ ਵਾਲਾ। ਰੂਪ ਸਿੰਘ ਕਹਿੰਦੇ ਹਨ ਬਹੁਤ ਮਸਤ ਤੇ ਘੁਮੱਕੜ ਸੁਭਾਅ ਦਾ ਸੀ। ਲੋਕਾਂ ਦੇ ਬਹੁਤ ਮਨ੍ਹਾ ਕਰਨ ਤੇ ਵੀ ਨਹੀਂ ਮੰਨਿਆ। ਅੰਗਰੇਜ਼ ਉਸਨੂੰ ਹਲਦਵਾਨੀ ਲੈ ਗਏ ਤੇ ਉਥੇ ਜਾ ਕੇ ਉਨ੍ਹਾਂ ਨੇ ਰੂਪ ਸਿੰਘ ਨੂੰ ਛੱਡ ਦਿੱਤਾ। ਪੈਸੇ ਵੀ ਨਾ ਦਿੱਤੇ।

ਅੰਗਰੇਜ਼ ਦਾ ਕੁਝ ਕੀਤਾ ਨਹੀਂ ਜਾ ਸਕਦਾ ਸੀ। ਉਂਜ ਵੀ ਬੇਗਾਰ ਕੁਲੀ-ਪ੍ਰਥਾ ਪਹਿਲਾਂ ਤੋਂ ਚਲੀ ਆ ਰਹੀ ਸੀ ਤੇ ਅੰਗਰੇਜ਼ ਵੀ ਉਸਦਾ ਪੂਰਾ ਫ਼ਾਇਦਾ ਉਠਾ ਰਹੇ ਸਨ। ਹੁਣ ਰੂਪ ਸਿੰਘ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਕਰੇ। ਉਨ੍ਹਾਂ ਦਿਨਾਂ ਵਿਚ ਉਥੇ ਇਕ ਕੰਪਨੀ ਚਲ ਰਹੀ ਸੀ ਜੋ ਰਾਮਗੜ੍ਹ ਤੇ ਖ਼ੁਰਪਾਤਾਲ ਵਿਚੋਂ ਲੋਹਾ ਕੱਢਦੀ ਸੀ। ਉਸਦੇ ਇਕ ਆਦਮੀ ਨੇ ਜਿਸਦਾ ਨਾਂ ਸੈਂਬੇਰੀ ਸੀ ਉਨ੍ਹਾਂ ਨੂੰ ਕਾਠਗੋਦਾਮ ਵਿਚ ਆਪਣੇ ਗੋਦਾਮ ਦਾ ਚੌਕੀਦਾਰ ਬਣਾ ਦਿੱਤਾ। ਇਹ ਗੱਲ 1857 ਦੀਆਂ ਗਰਮੀਆਂ ਦੀ ਹੈ। ਸੈਂਬੇਰੀ ਤੇ ਉਸਦੇ ਬਾਕੀ ਅੰਗਰੇਜ਼ ਸਾਥੀ ਬੜੇ ਬਦਮਿਜ਼ਾਜ ਸਨ। ਰੂਪ ਸਿੰਘ ਤਾਂ ਥੋਕਦਾਰ ਸੀ। ਇਸ ਤਰ੍ਹਾਂ ਦੀ ਧੌਂਸ ਉਸਨੇ ਕਦੀ ਨਹੀਂ ਦੇਖੀ ਸੀ। ਨਾ ਕਦੀ ਕਿਸੇ ਨੇ ਨੌਕਰੀ ਦੇ ਬਾਰੇ ਉਦੋਂ ਤਕ ਸੁਣਿਆ ਸੀ ਕਰਨਾ ਤਾਂ ਦੂਰ ਰਿਹਾ। ਇਕ ਦਿਨ ਇਕ ਅੰਗਰੇਜ਼ ਨੇ ਜੋ ਲੋਹਾ ਕੰਪਨੀ ਦਾ ਅਧਿਕਾਰੀ ਸੀ ਉਸਨੂੰ ਡਾਂਟ ਦਿੱਤਾ। ਰੂਪ ਸਿੰਘ ਦਾ ਖ਼ੂਨ ਖੌਲ ਪਿਆ। ਉਸਨੇ ਅੰਗਰੇਜ਼ ਨੂੰ ਕਿਹਾ ਕਿ ਹੁਣੇ ਇਸੇ ਵਕਤ ਮੇਰਾ ਹਿਸਾਬ ਕਰ ਦੇਵੇ, ਮੈਂ ਤੇਰੀ ਨੌਕਰੀ-ਸ਼ੌਕਰੀ ਨਹੀਂ ਕਰਦਾ। ਅੰਗਰੇਜ਼ ਨੂੰ ਵੀ ਗੁੱਸਾ ਆ ਗਿਆ। ਉਸਨੇ ਰੂਪ ਸਿੰਘ ਨੂੰ ਆਪਣੇ ਮਕਾਨ 'ਚੋਂ ਧੱਕੇ ਦੇ ਕੇ ਕੱਢਵਾ ਦਿੱਤਾ।

ਭੁੱਖਾ-ਪਿਆਸਾ ਰੂਪ ਸਿੰਘ ਵਾਪਸ ਪਿੰਡ ਨੂੰ ਮੁੜ ਰਿਹਾ ਸੀ ਕਿ ਉਸਨੂੰ ਰਸਤੇ ਵਿਚ ਦੋ ਸੰਨਿਆਸੀ ਮਿਲੇ। ਇਹ ਦੋਵੇਂ ਪਹਾੜੀ ਨਹੀਂ ਸਨ। ਰੂਪ ਸਿੰਘ ਨੇ ਉਨ੍ਹਾਂ ਨੂੰ ਆਪਣਾ ਕਿੱਸਾ ਸੁਣਾਇਆ। ਉਨ੍ਹਾਂ ਨੇ ਰੂਪ ਸਿੰਘ ਨੂੰ ਖਾਣਾ ਦਿੱਤਾ ਤੇ ਆਪਣੇ ਨਾਲ ਮਿਲਾ ਲਿਆ। ਉਹ ਕਾਲੀ ਕੁਮਾਉਂ ਜਾ ਰਹੇ ਸਨ ਪਰ ਉਨ੍ਹਾਂ ਨੂੰ ਰਸਤਾ ਪਤਾ ਨਹੀਂ ਸੀ। ਰਸਤਾ ਤਾਂ ਰੂਪ ਸਿੰਘ ਨੂੰ ਵੀ ਪਤਾ ਨਹੀਂ ਸੀ ਪਰ ਉਸਨੇ ਸੋਚਿਆ ਮੈਂ ਤਾਂ ਪਹਾੜੀ ਹਾਂ ਲੱਭ ਹੀ ਲਵਾਂਗਾ। ਰੂਪ ਸਿੰਘ ਉਨ੍ਹਾਂ ਦੇ ਵਤੀਰੇ ਤੋਂ ਬਹੁਤ ਖ਼ੁਸ਼ ਸੀ। ਉਹ ਉਨ੍ਹਾਂ ਨੂੰ ਪਹੁੰਚਾਣ ਚੱਲ ਪਿਆ। ਰਸਤੇ ਵਿਚ ਉਸਨੂੰ ਪਤਾ ਲੱਗਾ ਕਿ ਇਹ ਆਦਮੀ ਵਾਜਿਦ ਅਲੀ ਸ਼ਾਹ ਦੇ ਹਨ ਤੇ ਕਾਲੂ ਮਹਿਰਾ ਦੇ ਨਾਂ ਗੁਪਤ ਚਿੱਠੀ ਲੈ ਕੇ ਆਏ ਹਨ। ਕਾਲੂ ਮਹਿਰਾ ਬਿਸੁੰਗ ਦਾ ਨੇਤਾ ਸੀ। ਇਸ ਚਿੱਠੀ ਵਿਚ ਕਾਲੂ ਮਹਿਰਾ ਤੋਂ ਵਾਜਿਦ ਅਲੀ ਸ਼ਾਹ ਨੇ ਅੰਗਰੇਜ਼ਾਂ ਦੇ ਖ਼ਿਲਾਫ਼ ਵਿਦਰੋਹ ਕਰਨ ਦਾ ਸਹਿਯੋਗ ਮੰਗਿਆ ਸੀ। ਸੰਨਿਆਸੀਆਂ ਨੇ ਰੂਪ ਸਿੰਘ ਨੂੰ ਅੰਗਰੇਜ਼ਾਂ ਦੇ ਕਾਰਨਾਮੇ ਤੇ ਆਪਣਾ ਉਦੇਸ਼ ਵੀ ਦੱਸ ਦਿੱਤਾ।

"ਕਹਿੰਦੇ ਹਨ ਜਦੋਂ ਕਾਲੂ ਮਹਿਰਾ, ਆਨੰਦ ਸਿੰਘ ਫੜਤਯਾਲ ਤੇ ਬਿਸ਼ਨ ਸਿੰਘ ਕਰਾਇਤ ਲਖਨਊ ਵੱਲ ਜਾ ਰਹੇ ਸਨ ਉਸ ਵੇਲੇ ਰੂਪ ਸਿੰਘ ਵੀ ਉਨ੍ਹਾਂ ਦੇ ਨਾਲ ਸੀ। ਪਰ ਉਹ ਤਿੰਨੇ ਅਜੇ ਕੁਝ ਹੀ ਦੂਰ ਗਏ ਸਨ ਕਿ ਔਨਾਖੇੜਾ ਵਿਚ ਫੜੇ ਗਏ। ਕਾਲੂ ਮਹਿਰਾ ਨੂੰ ਤਾਂ ਅੰਗਰੇਜ਼ਾਂ ਨੇ ਜੇਲ੍ਹਾਂ ਵਿਚ ਘੁਮਾ-ਘੁਮਾ ਕੇ ਸਤਾਇਆ। ਪਰ ਆਨੰਦ ਸਿੰਘ ਤੇ ਬਿਸ਼ਨ ਸਿੰਘ ਨੂੰ ਗੋਲੀ ਮਾਰ ਦਿੱਤੀ। ਕਾਲੂ ਮਹਿਰਾ ਦੇ ਭਰਾ ਨੇ ਕਸਮ ਖਾਧੀ ਕਿ ਉਹ ਅੰਗਰੇਜ਼ ਦੇ ਹੱਥ ਨਹੀਂ ਆਏਗਾ। ਇਸ ਲਈ ਉਸਨੇ ਖ਼ੁਦ ਹੀ ਫਾਂਸੀ ਲਾ ਲਈ।"

"ਤੇ ਰੂਪ ਸਿੰਘ ਨੂੰ ਵੀ ਗੋਲੀ ਮਾਰ ਦਿੱਤੀ ਗਈ ?" ਹਰੀਸ਼ ਨੇ ਬੇਚੈਨ ਹੋ ਕੇ ਪੁੱਛਿਆ।

"ਨਹੀਂ, ਉਨ੍ਹਾਂ ਸੰਨਿਆਸੀਆਂ ਦੇ ਨਾਲ ਰੂਪ ਸਿੰਘ ਮੈਦਾਨ ਵੱਲ ਨੱਸ ਗਿਆ।

ਬਾਅਦ ਵਿਚ ਉਹ ਵਿਦਰੋਹੀਆਂ ਦੇ ਨਾਲ ਆਇਆ ਤੇ 17 ਸਤੰਬਰ ਨੂੰ ਇਨ੍ਹਾਂ ਲੋਕਾਂ ਨੇ ਹਲਦਵਾਨੀ ਉਤੇ ਕਬਜ਼ਾ ਕਰ ਲਿਆ। ਕਹਿੰਦੇ ਹਨ ਰੂਪ ਸਿੰਘ ਨੇ ਉਸ ਅੰਗਰੇਜ਼ ਨੂੰ ਫੜ ਲਿਆ ਜੋ ਉਸ ਦੇ ਨਾਲ ਬੁਰਾ ਸਲੂਕ ਕਰਦਾ ਸੀ। ਪਰ ਜਿਵੇਂ ਹੀ ਰੂਪ ਸਿੰਘ ਉਸਨੂੰ ਮਾਰਨ ਜਾ ਰਿਹਾ ਸੀ ਅੰਗਰੇਜ਼ ਰੋਣ ਤੇ ਮਿੰਨਤ-ਤਰਲਾ ਕਰਨ ਲੱਗ ਪਿਆ ਤੇ ਉਸਨੇ ਰੂਪ ਸਿੰਘ ਦੇ ਪੈਰੀਂ ਪੈ ਕੇ ਮਾਫ਼ੀ ਮੰਗੀ। ਰੂਪ ਸਿੰਘ ਨੂੰ ਭੈਅਭੀਤ ਰੋਂਦੇ ਅੰਗਰੇਜ਼ ਉਤੇ ਦਇਆ ਆ ਗਈ ਤੇ ਉਸਨੇ ਉਸ ਅੰਗਰੇਜ਼ ਨੂੰ ਛੱਡ ਦਿੱਤਾ। ਇਸੇ ਲੜਾਈ ਵਿਚ ਕਿਹਾ ਜਾਂਦਾ ਹੈ ਕਿ ਅੰਗਰੇਜ਼ਾਂ ਲਈ ਲੜਨ ਵਾਲੇ ਧੰਨ ਸਿੰਘ ਨੂੰ ਰੂਪ ਸਿੰਘ ਨੇ ਹੀ ਮਾਰਿਆ।

"ਪਰ ਸੁਤੰਤਰਤਾ-ਸੈਨਾਨੀਆਂ ਦਾ ਇਹ ਕਬਜ਼ਾ ਇਕ ਦਿਨ ਹੀ ਰਿਹਾ। ਅਗਲੇ ਦਿਨ ਮੈਕਸਵੈਲ ਨੇ ਉਨ੍ਹਾਂ ਨੂੰ ਹਰਾ ਦਿੱਤਾ। ਪਰ ਰੂਪ ਸਿੰਘ ਵੀ ਕਿਥੇ ਮੰਨਣ ਵਾਲਾ ਸੀ। 16 ਅਕਤੂਬਰ ਨੂੰ ਫਿਰ ਹਮਲਾ ਕੀਤਾ ਗਿਆ ਪਰ ਕੁਝ ਦਿਨਾਂ ਬਾਅਦ ਉਨ੍ਹਾਂ ਨੂੰ ਫਿਰ ਹਟਣਾ ਪਿਆ। ਬਾਅਦ ਵਿਚ ਕਹਿੰਦੇ ਹਨ ਰੂਪ ਸਿੰਘ ਸੁਤੰਤਰਤਾ-ਸੈਨਾਨੀਆਂ ਦੇ ਨੇਤਾ ਫ਼ਜ਼ਲਹਕ ਦੇ ਨਾਲ ਬਹੇੜੀ ਦੇ ਰਸਤੇ ਆਇਆ, ਪਰ ਉਹ ਲੋਕ ਜਿੱਤ ਨਾ ਸਕੇ।

"ਰੂਪ ਸਿੰਘ ਦਾ ਕੀ ਬਣਿਆ ?" ਰਮਾ ਨੇ ਪੁੱਛਿਆ।

"ਹੁਣ ਠੀਕ ਤਰ੍ਹਾਂ ਕੋਈ ਨਹੀਂ ਜਾਣਦਾ। ਕੋਈ ਕਹਿੰਦਾ ਹੈ ਉਸਨੂੰ ਫੜ ਲਿਆ ਗਿਆ ਤੇ ਗੋਲੀ ਮਾਰ ਦਿੱਤੀ। ਕੋਈ ਕਹਿੰਦਾ ਹੈ ਲੜਦਾ ਹੋਇਆ ਮਾਰਿਆ ਗਿਆ ਤੇ ਕੋਈ ਕਹਿੰਦਾ ਹੈ ਤਰਾਈ ਤੋਂ ਨਿਕਲ ਕੇ ਰੂਪ ਸਿੰਘ ਰੁਹੇਲਖੰਡ ਪਹੁੰਚਿਆ। ਖਾਨ ਬਹਾਦਰ ਖਾਨ ਨੇ ਉਦੋਂ ਤਕ ਬਰੇਲੀ ਵਿਚ ਆਜ਼ਾਦੀ ਦਾ ਝੰਡਾ ਲਹਿਰਾਇਆ ਹੋਇਆ ਸੀ। ਰੂਪ ਸਿੰਘ ਵੀ ਸੁਤੰਤਰਤਾ-ਫੌਜ ਵਿਚ ਸ਼ਾਮਲ ਹੋ ਗਿਆ। ਇਥੇ ਹੀ ਉਨ੍ਹਾਂ ਦਿਨਾਂ ਵਿਚ ਨਾਨਾ ਸਾਹਿਬ ਪੇਸ਼ਵਾ, ਮਿਰਜ਼ਾ ਫਿਰੋਜ਼ਸ਼ਾਹ, ਮੌਲਾਨਾ ਅਹਿਮਦ ਸ਼ਾਹ, ਬੇਗਮ ਹਜ਼ਰਤ ਮਹਿਲ ਤੇ ਰਾਜਾ ਤੇਜ ਸਿੰਘ ਵਰਗੇ ਸੁਤੰਤਰਤਾ-ਸੈਨਾਨੀ ਜਮ੍ਹਾ ਸਨ। 5 ਮਈ, 1858 ਨੂੰ ਅੰਗਰੇਜ਼ਾਂ ਨੇ ਬਰੇਲੀ ਨੂੰ ਫਿਰ ਘੇਰਿਆ। 7 ਮਈ ਤਕ ਸਭ ਨੇਤਾਵਾਂ ਨੇ ਬਰੇਲੀ ਛੱਡ ਦਿੱਤੀ। ਰੁਹੇਲਖੰਡ ਦੇ ਪਤਨ ਦੇ ਨਾਲ ਨਾਨਾ ਸਾਹਿਬ 60 ਹਜ਼ਾਰ ਆਦਮੀ-ਔਰਤਾਂ ਤੇ ਬੱਚਿਆਂ ਨੂੰ ਲੈ ਕੇ ਨੇਪਾਲ ਚਲੇ ਗਏ। ਇਸ ਦਲ ਵਿਚ ਹਜ਼ਰਤ ਮਹਿਲ, ਬਿਰਜੀਸ ਕਦਰ ਤੇ ਬਾਲਾ ਸਾਹਿਬ ਵੀ ਸਨ। ਪਰ ਕਹਿੰਦੇ ਹਨ ਰੂਪ ਸਿੰਘ ਨੇ ਗੋਰਖਿਆਂ ਦੇ ਰਾਜ ਵਿਚ ਜਾਣ ਤੋਂ ਬਿਹਤਰ ਆਪਣੇ ਦੇਸ਼ ਵਿਚ ਮਰਨਾ ਠੀਕ ਸਮਝਿਆ। ਉਂਜ ਵੀ ਗੋਰਖਿਆਂ ਨੇ 25 ਸਾਲਾਂ ਤਕ ਕੁਮਾਉਂ ਵਿਚ ਜੋ ਕੀਤਾ ਉਹ ਕੋਈ ਕਿਵੇਂ ਭੁਲਾ ਸਕਦਾ ਸੀ। ਹੁਣ ਰੂਪ ਸਿੰਘ ਮਿਰਜ਼ਾ ਫ਼ਿਰੋਜ਼ਸ਼ਾਹ ਦੇ ਨਾਲ ਹੋ ਗਿਆ ਤੇ ਇਹ ਲੋਕ ਤਾਂਤੀਆ ਤੋਪੇ ਦੇ ਨਾਲ ਰਲ ਕੇ ਲੜਦੇ ਰਹੇ।

"ਤਾਂਤੀਆ ਤੋਪੇ ਦੇ ਨਾਲ ਧੋਖਾ ਹੋਇਆ ਤੇ ਉਸ ਨੂੰ ਫੜ ਲਿਆ ਗਿਆ। 18 ਅਪ੍ਰੈਲ, 1859 ਨੂੰ ਅੰਗਰੇਜ਼ਾਂ ਨੇ ਉਸ ਨੂੰ ਫਾਂਸੀ ਦੇ ਦਿੱਤੀ। ਫ਼ਿਰੋਜ਼ਸ਼ਾਹ ਤੇ ਰਾਵ ਸਾਹਿਬ ਨੇ ਕਿਸੇ ਤਰ੍ਹਾਂ ਇਕ ਮਹੀਨੇ ਤੱਕ ਹੋਰ ਲੜਾਈ ਜਾਰੀ ਰੱਖੀ। ਰਾਵ ਸਾਹਿਬ ਨੂੰ 1862 ਵਿਚ ਫੜ ਲਿਆ ਗਿਆ ਤੇ 20 ਅਗਸਤ ਨੂੰ ਉਨ੍ਹਾਂ ਨੂੰ ਵੀ

ਫਾਂਸੀ ਦੇ ਦਿੱਤੀ ਗਈ। ਇਧਰ ਕਹਿੰਦੇ ਹਨ 1864 ਤੱਕ ਫ਼ਿਰੋਜ਼ਸ਼ਾਹ ਅਫ਼ਗਾਨਿਸਤਾਨ, ਈਰਾਨ ਹੁੰਦਾ ਹੋਇਆ ਅਰਬ ਚਲਾ ਗਿਆ ਤੇ ਉਥੇ ਫ਼ਕੀਰ ਬਣ ਗਿਆ।"

"ਉਨ੍ਹਾਂ ਦੇ ਕੋਈ ਔਲਾਦ ਨਹੀਂ ਸੀ ?"

"ਨਹੀਂ, ਉਨ੍ਹਾਂ ਦੇ ਕੋਈ ਬਾਲ-ਬੱਚੇ ਨਹੀਂ ਸਨ। ਜਦੋਂ ਗਦਰ ਹੋਇਆ ਉਹ ਸਿਰਫ਼ 20 ਸਾਲ ਦੇ ਹੀ ਸਨ। ਹਾਂ ਵਿਆਹ ਹੋਇਆ ਸੀ। ਵਿਆਹ ਇਥੇ ਛੋਟੀ ਉਮਰ ਵਿੱਚ ਹੋ ਹੀ ਜਾਂਦੇ ਹਨ। ਪਰ ਜਾਣਦੇ ਹੋ ਇਧਰ ਕੀ ਹੋਇਆ ? ਰਾਮਜੇ ਸਾਹਿਬ ਨੇ ਮੋਹਨ ਸਿੰਘ ਨੂੰ ਫੜ ਕੇ ਅਲਮੋੜਾ ਬੁਲਾ ਲਿਆ। ਉਥੇ ਉਹ ਕਈ ਦਿਨ ਜੇਲ੍ਹ ਵਿਚ ਰਿਹਾ। ਕਹਿੰਦੇ ਹਨ ਰਾਮਜੇ ਖ਼ੁਦ ਸਾਡੇ ਪਿੰਡ ਆਇਆ ਤੇ ਉਸਨੇ ਆਪਣੇ ਸਾਮ੍ਹਣੇ ਤੁਹਾਡੇ ਘਰ ਦੀ ਤਲਾਸ਼ੀ ਲਈ ਤਾਂ ਉਦੋਂ ਉਸ ਨੂੰ ਯਕੀਨ ਹੋਇਆ ਕਿ ਸਿਰਫ਼ ਰੂਪ ਸਿੰਘ ਹੀ ਗਦਰ ਦੇ ਨਾਲ ਸੀ। ਉਸ ਦੇ ਭਾਈ-ਬੰਧੂਆਂ ਦਾ ਉਸ ਦੇ ਨਾਲ ਕੋਈ ਲੈਣਾ-ਦੇਣਾ ਨਹੀਂ ਹੈ। ਬਾਕੀ ਕੁਮਾਉਂ ਵਿਚ ਤਾਂ ਕਿਧਰੇ ਕੁਝ ਹੋਇਆ ਹੀ ਨਹੀਂ ਸਗੋਂ ਅੰਗਰੇਜ਼ਾਂ ਦੀਆਂ ਬੀਵੀਆਂ ਤੇ ਬੱਚੇ ਨੈਨੀਤਾਲ-ਅਲਮੋੜਾ ਰਖੇ ਗਏ। ਉਦੋਂ ਤੱਕ ਰਾਨੀਖੇਤ ਨਹੀਂ ਬਣਿਆ ਸੀ। ਰਾਨੀਖੇਤ 1869 ਵਿਚ ਬਣਿਆ।"

"ਤਾਇਆ ਜੀ," ਹਰੀਸ਼ ਨੇ ਪੁੱਛਿਆ, "ਤੁਹਾਨੂੰ ਕੀ ਲੱਗਦਾ ਹੈ ਕਿ ਰੂਪ ਸਿੰਘ ਮਾਰਿਆ ਗਿਆ ਸੀ ?"

"ਮੈਨੂੰ ਨਹੀਂ ਲਗਦਾ ! ਉਂਜ ਵੀ ਪੁੱਤਰ ਵੀਰ ਲੋਕ ਮਰਦੇ ਨਹੀਂ ਉਹ ਤਾਂ ਅਮਰ ਹੁੰਦੇ ਹਨ।"

"ਪਰ ਤਾਇਆ ਜੀ ਤੁਸੀਂ ਜਿਸ ਤਰ੍ਹਾਂ ਇਹ ਕਹਾਣੀ ਸੁਣਾਈ ਹੈ ਉਸ ਤੋਂ ਤਾਂ ਇਹ ਲੱਗਦਾ ਹੈ ਜਿਵੇਂ ਤੁਸੀਂ ਆਪ ਰੂਪ ਸਿੰਘ ਹੋਵੋ ਜਾਂ ਉਸ ਨੇ ਆਪ ਤੁਹਾਨੂੰ ਇਹ ਕਿੱਸਾ ਸੁਣਾਇਆ ਹੋਵੇ।" ਹਰੀਸ਼ ਨੇ ਮੁਸਕਰਾ ਕੇ ਕਿਹਾ।

ਖਿਮਾਨੰਦ ਜੀ ਵੀ ਇਸ ਤੇ ਹੱਸਦੇ ਹੋਏ ਬੋਲੇ, "ਅਸਲ ਵਿਚ ਤੇਰੇ ਪਿਤਾ ਜੀ ਨੇ ਇਹ ਕਿੱਸਾ ਲਿਖ ਕੇ ਰਖਿਆ ਹੋਇਆ ਹੈ। ਮੈਂ ਉਸੇ ਵਿਚੋਂ ਤੈਨੂੰ ਸੁਣਾ ਦਿੱਤਾ। ਉਂਜ ਵੀ ਮੈਂ ਇਹ ਕਿੱਸਾ ਅਕਸਰ ਬੱਚਿਆਂ ਨੂੰ ਸੁਣਾਉਂਦਾ ਹਾਂ।"

"ਪਿਤਾ ਜੀ ਨੂੰ ਏਨੀਆਂ ਸਾਰੀਆਂ ਗੱਲਾਂ ਕਿਥੋਂ ਪਤਾ ਲੱਗੀਆਂ ?" ਹਰੀਸ਼ ਦੀ ਉਤਸੁਕਤਾ ਅਜੇ ਕਾਇਮ ਸੀ।

"ਇਸਦੀ ਇਕ ਹੋਰ ਕਹਾਣੀ ਹੈ," ਖਿਮਾਨੰਦ ਜੀ ਨੇ ਨਵਾਂ ਕਿੱਸਾ ਸ਼ੁਰੂ ਕਰ ਦਿੱਤਾ, "1857 ਵਿਚ ਦਸ ਸਾਲ ਬਾਅਦ ਇਕ ਜਵਾਨ ਸੰਨਿਆਸੀ, ਜਿਸ ਦਾ ਨਾਂ ਆਦਿੱਤਯਨੰਦ ਸੀ, ਸਾਡੇ ਮੰਦਰ ਵਿਚ ਆਇਆ ਤੇ ਇਥੇ ਰੁਦਰੇਸ਼ਵਰ ਰਹਿਣ ਲੱਗ ਪਿਆ। ਸੰਨਿਆਸੀ ਕਿਉਂਕਿ ਮੈਦਾਨਾਂ ਤੋਂ ਆਇਆ ਸੀ ਇਸ ਲਈ 1857 ਦੇ ਸੰਗਰਾਮ ਦੇ ਕਈ ਕਿੱਸੇ ਜਾਣਦਾ ਸੀ। ਕਹਿੰਦੇ ਹਨ ਰੂਪ ਸਿੰਘ ਉਸ ਨੂੰ ਮਿਲਿਆ ਵੀ ਸੀ। ਸੰਨਿਆਸੀ ਦੇ ਮਰਨ ਵੇਲੇ ਇਕ ਹੱਥ-ਲਿਖਤ ਪੁਸਤਕ ਤੇਰੇ ਦਾਦਾ ਦੇ ਦਾਦਾ ਅਰਥਾਤ ਮੋਹਨ ਸਿੰਘ ਦੇ ਨਾਂ ਛੱਡੀ। ਇਸ ਪੁਸਤਕ ਵਿਚ ਇਹ ਸਾਰਾ ਕਿੱਸਾ ਲਿਖਿਆ ਹੋਇਆ ਸੀ ਜੋ ਮੈਂ ਤੈਨੂੰ ਸੁਣਾਇਆ।

"ਤਾਇਆ ਜੀ ਇਹ ਆਦਿੱਤਯਨੰਦ ਕਿਤੇ ਰੂਪ ਸਿੰਘ ਜੀ ਆਪ ਤਾਂ ਨਹੀਂ ਸਨ ?" ਰਮਾ ਤੋਂ ਰਿਹਾ ਨਹੀਂ ਗਿਆ।

"ਹਾਂ।" ਕਹਿ ਕੇ ਖਿਮਾਨੰਦ ਜੀ ਕੁਝ ਦੇਰ ਤਕ ਚੁੱਪ ਹੋ ਗਏ। ਫਿਰ ਬੋਲੇ, "ਸ਼ਾਇਦ ਉਹ ਰੂਪ ਸਿੰਘ ਹੀ ਸਨ। ਕਿਉਂਕਿ ਜਿੰਨੇ ਵਿਸਤਾਰ ਨਾਲ ਉਨ੍ਹਾਂ ਨੇ ਸੰਗਰਾਮ ਦੇ ਕਿੱਸੇ ਲਿਖੇ ਉਹ ਕੋਈ ਤੀਜਾ ਆਦਮੀ ਨਹੀਂ ਲਿਖ ਸਕਦਾ। ਉਨ੍ਹਾਂ ਨੇ ਇਥੋਂ ਤਕ ਵੀ ਲਿਖਿਆ ਸੀ ਕਿ ਰੂਪ ਸਿੰਘ ਫ਼ਿਰੋਜ਼ਸ਼ਾਹ ਨੂੰ ਅਫ਼ਗਾਨਿਸਤਾਨ ਦੀ ਹੱਦ ਤੱਕ ਸੁਰੱਖਿਅਤ ਛੱਡ ਕੇ ਵਾਪਸ ਮੁੜ ਆਇਆ ਸੀ।"

ਉਹ ਫਿਰ ਕੁਝ ਦੇਰ ਚੁੱਪ ਰਹੇ। ਫਿਰ ਉਨ੍ਹਾਂ ਨੇ ਅਚਾਨਕ ਪ੍ਰਸ਼ਨ ਕੀਤਾ, "ਤੁਸੀਂ ਜਾਣਦੇ ਹੋ ਸੰਨਿਆਸੀਆਂ ਨੂੰ ਅੱਗ ਨਹੀਂ ਲਗਾਈ ਜਾਂਦੀ ਬਲਕਿ ਜਲ-ਸਮਾਧੀ ਦਿੱਤੀ ਜਾਂਦੀ ਹੈ। ਪਰ ਮੋਹਨ ਸਿੰਘ ਨੇ ਆਦਿੱਤਯਨੰਦ ਦੀ ਚਿਤਾ ਬਣਾਈ ਤੇ ਅੱਗ ਲਗਾਈ। ਜਾਣਦੇ ਹੋ ਉਹ ਚਿਤਾ ਕਿਥੇ ਬਣੀ ? ਜਿਥੇ ਤੇਰੇ ਪਿਤਾ ਜੀ ਦੀ ਬਣੀ— ਪਰੰਪਰਾਗਤ ਸਿਵਿਆਂ ਵਾਲੀ ਥਾਂ ਤੇ। ਉਨ੍ਹਾਂ ਦੇ ਸਾਰੇ ਕਿਰਿਆ-ਕਰਮ ਮੋਹਨ ਸਿੰਘ ਦੇ ਲੜਕੇ ਧੰਨ ਸਿੰਘ ਨੇ ਪੂਰੇ ਕੀਤੇ।"

"ਤੇ ਉਨ੍ਹਾਂ ਦੀ ਪਤਨੀ ਦਾ ਕੀ ਹੋਇਆ ?" ਰਮਾ ਨੇ ਪ੍ਰਸ਼ਨ ਕੀਤਾ।

"ਉਹ ਉਨ੍ਹਾਂ ਤੋਂ ਦਸ ਸਾਲ ਪਹਿਲਾਂ ਹੀ ਮਰ ਗਈ ਸੀ।"

"ਮੋਹਨ ਸਿੰਘ ਕਾਫੀ ਹਿੰਮਤ ਵਾਲੇ ਹੋਣਗੇ ?" ਹਰੀਸ਼ ਨੇ ਕਿਹਾ।

ਖਿਮਾਨੰਦ ਜੀ ਨੇ ਕੁਝ ਦੇਰ ਹਰੀਸ਼ ਵੱਲ ਦੇਖਿਆ ਫਿਰ ਕਿਹਾ, "ਚਾਲੀ ਪੰਜਤਾਲੀ ਸਾਲ ਬਾਅਦ ਦੀ ਹਿੰਮਤ ਦਾ ਕੋਈ ਅਰਥ ਹੁੰਦਾ ਹੈ। ਮੌਤ ਤੋਂ ਬਾਅਦ ਕੀਤਾ ਗਿਆ ਕਰਮ ਮਰੇ ਹੋਏ ਦੇ ਪ੍ਰਤੀ ਸ਼ਰਧਾਂਜਲੀ ਨਹੀਂ ਆਪਣੇ ਭਾਗਾਂ ਨੂੰ ਸਵੀਕਾਰ ਕਰਨਾ ਹੈ। ਉਦੋਂ ਤਕ ਦੇਸ਼ ਦੀ ਸਿਆਸੀ ਹਾਲਤ ਕਾਫ਼ੀ ਬਦਲ ਚੁੱਕੀ ਸੀ। ਰਾਮਜੇ ਦੀ ਤਾਨਾਸ਼ਾਹੀ 1884 ਵਿਚ ਖ਼ਤਮ ਹੋ ਗਈ ਸੀ ਤੇ ਅਗਲੇ ਵਰ੍ਹੇ ਕਾਂਗਰਸ ਦੀ ਸਥਾਪਨਾ ਹੋ ਚੁੱਕੀ ਸੀ। ਅੰਗਰੇਜ਼ਾਂ ਦਾ ਉਦੋਂ ਤੱਕ ਦੇਸ਼ ਵਿਚ ਇਕਸਾਰ ਰਾਜ ਕਾਇਮ ਹੋ ਚੁੱਕਾ ਸੀ ਇਸ ਲਈ ਉਨ੍ਹਾਂ ਨੂੰ ਛੋਟੀਆਂ ਮੋਟੀਆਂ ਗੱਲਾਂ ਦੀ ਚਿੰਤਾ ਵੀ ਨਹੀਂ ਰਹੀ ਸੀ। ਉਂਜ ਕੀ ਕੋਈ ਇਸ ਗੱਲ ਨੂੰ ਭੁਲਾ ਸਕਦਾ ਹੈ ਕਿ ਕੁਮਾਉਂਆਂ ਨੇ ਅੰਗਰੇਜ਼ਾਂ ਦੀ ਕੁੱਲ ਮਿਲਾ ਕੇ ਮਦਦ ਹੀ ਕੀਤੀ ਸੀ।" ਖਿਮਾਨੰਦ ਜੀ ਕੁਝ ਜੋਸ਼ ਵਿਚ ਆ ਗਏ ਸਨ।

"ਤਾਇਆ ਜੀ," ਹੁਣ ਚਰਚਾ ਗੰਭੀਰ ਹੋ ਚੁੱਕੀ ਸੀ, "ਮਰੇ ਹੋਏ ਦੇ ਪ੍ਰਤੀ ਸ਼ਰਧਾਂਜਲੀ ਆਪਣੇ ਭਾਗਾਂ ਨੂੰ ਸਵੀਕਾਰ ਕਰਨਾ ਹੀ ਨਹੀਂ ਹੈ ਸਗੋਂ ਉਸ ਤੋਂ ਕੁਝ ਸਿੱਖਣਾ ਵੀ ਹੈ। ਜੋ ਸੁਪਨਾ 1947 ਵਿਚ ਪੂਰਾ ਹੋਇਆ ਕੀ ਉਸਦੀ ਸ਼ੁਰੂਆਤ 1857 ਵਿਚ ਨਹੀਂ ਹੋ ਚੁੱਕੀ ਸੀ ?"

"ਹੋ ਸਕਦਾ ਹੈ ਤੂੰ ਠੀਕ ਕਹਿ ਰਿਹਾ ਹੋਵੇਂ ਪਰ ਕੀ 90 ਵਰ੍ਹੇ ਕਿਸੇ ਦੇਸ਼, ਕਿਸੇ ਜਾਤੀ ਦੇ ਇਤਿਹਾਸ ਵਿਚ ਕੋਈ ਅਰਥ ਨਹੀਂ ਰਖਦੇ ? ਇੰਨਾ ਬਲੀਦਾਨ, ਇੰਨਾ ਖ਼ੂਨ-ਖ਼ਰਾਬਾ ਕੀ ਆਸਾਨੀ ਨਾਲ ਭੁਲਾਇਆ ਜਾ ਸਕਦਾ ਹੈ। ਉਂਝ 1857 ਵਿਚ ਦੇਖਿਆ ਗਿਆ ਸੁਪਨਾ ਸੁਪਨਾ ਨਹੀਂ ਸੀ। ਉਹ ਇਕ ਜ਼ਰੂਰਤ ਸੀ ਇਕ ਯੋਜਨਾ ਸੀ, ਜੋ ਸਾਡੀ ਫੁੱਟ ਦੇ ਕਾਰਣ ਅਸਫਲ ਹੋਈ। ਉਸ ਦਾ ਕਾਰਣ ਸਿੱਖ, ਗੋਰਖੇ, ਕੁਮਾਉਂ ਤੇ ਗੜਵਾਲੀ ਰਹੇ ਹੋਣ ਜਾਂ ਦੱਖਣ ਭਾਰਤ ਦੀ ਨਿਰਲੇਪਤਾ ਅਥਵਾ ਸਿੰਧੀਆ, ਮਾਨ ਸਿੰਘ, ਜਗਨਨਾਥ ਤੇ ਮਿਰਜ਼ਾ ਇਲਾਹੀ ਬਖ਼ਸ਼ ਵਰਗਿਆਂ ਦੀ

ਦਗਾਬਾਜ਼ੀ ਤੇ ਗੱਦਾਰੀ, ਜਿਨ੍ਹਾਂ ਦੇ ਕਾਰਣ ਤਾਂਤੀਆ ਤੋਪੇ, ਮੌਲਵੀ ਅਹਿਮਦ ਸ਼ਾਹ ਤੇ ਰਾਣੀ ਝਾਂਸੀ ਮਾਰੀ ਗਈ ਤੇ ਬਹਾਦਰ ਸ਼ਾਹ ਬੰਦੀ ਬਣਿਆ। ਨਹੀਂ, ਸਬਕ ਏਨੇ ਮਹਿੰਗੇ ਨਹੀਂ ਹੁੰਦੇ।"

"ਪਰ ਤਾਇਆ ਜੀ ਉਸ ਹਾਲਤ ਵਿਚ ਇਕੱਲੇ ਮੋਹਨ ਸਿੰਘ ਕੀ ਕਰ ਸਕਦੇ ਸਨ ?" ਹਰੀਸ਼ ਨੇ ਹਾਰ ਮੰਨਦੇ ਹੋਏ ਕਿਹਾ।

"ਇਹ ਕਿਸੇ ਇਕ ਮੋਹਨ ਸਿੰਘ ਦਾ ਸਵਾਲ ਨਹੀਂ ਹੈ। ਮੈਂ ਤਾਂ ਪੂਰੇ ਦੇਸ਼ ਦੀ ਗੱਲ ਕਰ ਰਿਹਾ ਹਾਂ। ਮੈਂ ਨਹੀਂ ਜਾਣਦਾ ਮੋਹਨ ਸਿੰਘ ਕੀ ਕਰ ਸਕਦੇ ਸਨ ਪਰ ਮੈਂ ਮਹਿਸੂਸ ਕਰਦਾ ਹਾਂ ਕਿ ਡਰ ਕੇ ਚੁੱਪ ਰਹਿਣ ਤੇ ਆਪਣੇ ਭਰਾ ਨੂੰ ਭਰਾ ਕਹਿ ਸਕਣ ਦੀ ਹਿੰਮਤ ਨਾ ਹੋਣ ਤੋਂ ਬਿਹਤਰ ਵੀ ਕੋਈ ਰਸਤਾ ਜ਼ਰੂਰ ਹੋਵੇਗਾ।

"ਮੈਂ ਤੁਹਾਡੀ ਗੱਲ ਨਾਲ ਸਹਿਮਤ ਨਹੀਂ ਹਾਂ।" ਹਰੀਸ਼ ਨੇ ਕੁਝ ਜ਼ੋਰ ਦੇ ਕੇ ਕਿਹਾ।

"ਇਸ ਤਰ੍ਹਾਂ ਦੀ ਮੂਰਖਤਾ ਦਾ ਮਤਲਬ ਇਹ ਹੁੰਦਾ ਕਿ ਆਦਿੱਤਯਨੰਦ ਬਣੇ ਰੂਪ ਸਿੰਘ ਨੂੰ ਆਪਣੇ ਪ੍ਰਾਣਾਂ ਤੋਂ ਹੱਥ ਧੋਣੇ ਪੈਂਦੇ।"

"ਤੇ ਸ਼ਾਇਦ ਮੋਹਨ ਸਿੰਘ ਨੂੰ ਵੀ।" ਖਿਮਾਨੰਦ ਜੀ ਨੇ ਇਕਦਮ ਕਿਹਾ।

ਹਰੀਸ ਹੈਰਾਨ ਰਹਿ ਗਿਆ। ਉਹ ਕੁਝ ਨਾ ਕਹਿ ਸਕਿਆ।

"ਹੁਣ ਚਲਦਾ ਹਾਂ।" ਕਹਿ ਕੇ ਖਿਮਾਨੰਦ ਜੀ ਉੱਠੇ ਤੇ ਹੌਲੀ ਹੌਲੀ ਬਾਹਰ ਨਿਕਲ ਗਏ। ਰਮਾ ਉਠ ਕੇ ਦਰਵਾਜ਼ੇ ਤੱਕ ਉਨ੍ਹਾਂ ਨੂੰ ਛੱਡਣ ਵੀ ਗਈ। ਉਨ੍ਹਾਂ ਦੀ ਟਾਰਚ ਦੀ ਰੌਸ਼ਨੀ ਹੌਲੀ ਹੌਲੀ ਦੂਰ ਹੋਣ ਲੱਗ ਪਈ ਤੇ ਅਗਲੇ ਹੀ ਮੋੜ ਤੇ ਗੁੰਮ ਗਈ।

ਰਮਾ ਮੁੜ ਕੇ ਫਿਰ ਉਥੇ ਹੀ ਆ ਬੈਠੀ।

"ਡਿਸਗਸਟਿੰਗ !" ਹਰੀਸ਼ ਬੁੜਬੁੜਾਇਆ।

"ਕੀ ?" ਰਮਾ ਸਮਝ ਨਹੀਂ ਸਕੀ।

"ਤਾਇਆ ਜੀ ਉਸ ਨੂੰ ਕਾਇਰ ਸਿੱਧ ਕਰਨ ਤੇ ਤੁਲੇ ਹੋਏ ਹਨ।

"ਕਿਸ ਨੂੰ ?" ਰਮਾ ਅਜੇ ਵੀ ਨਾ ਸਮਝੀ।

"ਮੋਹਨ ਸਿੰਘ ਮਾਇਟ ਬੀ ਹੈਵਿੰਗ ਅਦਰ ਕਨਸਿਡਰੇਸ਼ਨ ਦੈਨ ਹਿਜ ਆਨ ਲਾਈਫ—ਉਸਦੇ ਬੱਚੇ ਸਨ, ਪਤਨੀ ਸੀ ਤੇ ਬੁੱਢੇ ਮਾਤਾ-ਪਿਤਾ ਸਨ।"

"ਭਰਾ ਜੀ, ਲੱਗਦਾ ਹੈ ਸੂਰਜ ਬੰਸ ਬੋਲਣ ਲੱਗਾ ਹੈ।" ਰਮਾ ਨੇ ਮਜ਼ਾਕ ਕੀਤਾ।

"ਕੀ ਮਤਲਬ ?" ਹਰੀਸ਼ ਨੇ ਅੱਖਾਂ ਲਾਲ ਕਰਕੇ ਪੁੱਛਿਆ।

"ਤੈਨੂੰ ਲੱਗਦਾ ਹੈ ਭਲਾ ਸਾਡੇ ਪੁਰਖੇ ਕਾਇਰ ਕਿਵੇਂ ਹੋ ਸਕਦੇ ਹਨ।" ਉਹ ਹੱਸੀ। ਹਰੀਸ਼ ਤਿਲਮਿਲਾਇਆ, "ਨਹੀਂ, ਇਹ ਗੱਲ ਨਹੀਂ ਹੈ। ਇਹ ਵੀਰਤਾ ਨਹੀਂ ਸਮਝਦਾਰੀ ਜਾ ਕਹਿ ਲਵੋ ਜ਼ਿੰਮੇਵਾਰੀ ਦਾ ਸਵਾਲ ਹੈ।"

"ਕਾਇਰਤਾ ਤੇ ਸਮਝਦਾਰੀ ਜਾਂ ਜ਼ਿੰਮੇਵਾਰੀ ਵਿਚ ਕੋਈ ਬਹੁਤ ਫ਼ਰਕ ਨਹੀਂ ਹੁੰਦਾ।"

"ਯੂ ਆਰ ਟਾਕਿੰਗ ਲਾਈਕ ਏ ਫੂਲ !" ਹਰੀਸ਼ ਖਿਝ ਗਿਆ, "ਵੀਰਤਾ ਤੇ ਮੂਰਖਤਾ ਵਿਚ ਅੰਤਰ ਹੈ।"

"ਹਾਂ ਬਹੁਤ ਥੋੜ੍ਹਾ ਪਰ ਬੜਾ ਮਹੱਤਵਪੂਰਣ !" ਰਮਾ ਨੇ ਵੀ ਉਸੇ ਟੋਨ ਵਿਚ ਕਿਹਾ ਤੇ ਦੋਵੇਂ ਚੁੱਪ ਹੋ ਗਏ।

"ਜਾਓ ਜਾ ਕੇ ਸੌਂ ਜਾਓ। ਤਾਈ ਉਨ੍ਹਾਂ ਦੇ ਵਿਚਕਾਰ ਹੋਣ ਵਾਲੇ ਝਗੜੇ ਤੋਂ ਘਬਰਾ ਗਈ।" ਅੱਜ ਨਣਦ ਉੱਠ ਹੀ ਨਹੀਂ ਰਹੀ ਹੈ, ਰੋਟੀ ਵੀ ਨਹੀਂ ਖਾਧੀ।" ਉਸਨੇ ਉਠਦਿਆਂ ਕਿਹਾ।

"ਕੀ ਹੋਇਆ ?" ਰਮਾ ਨੇ ਪੁੱਛਿਆ, "ਕੀ ਭੂਆ ਨੇ ਰੋਟੀ ਵੀ ਨਹੀਂ ਖਾਧੀ ?"

"ਤੂੰ ਕਿਹੜੀ ਦਵਾਈ ਦਿੱਤੀ ਹੈ ਰਮਾ। ਤੇਰੀ ਭੂਆ ਤਾਂ ਕੁੰਭਕਰਨ ਵਾਂਗ ਸੌਂ ਗਈ ਹੈ। ਇਸ ਤਰ੍ਹਾਂ ਤਾਂ ਉਹ ਕਦੇ ਵੀ ਨਹੀਂ ਸੁੱਤੀ।" ਤਾਈ ਦੀ ਆਵਾਜ਼ ਵਿਚੋਂ ਚਿੰਤਾ ਝਲਕ ਰਹੀ ਸੀ।

ਰਮਾ ਨੂੰ ਬੜੀ ਹੈਰਾਨੀ ਹੋਈ। ਦਿਨੇ ਇਹੀ ਭੂਆ ਸਿਰਫ ਹਰੀਸ਼ ਦੀ ਆਵਾਜ਼ ਸੁਣ ਕੇ ਕਿਵੇਂ ਉਠ ਗਈ ਸੀ !

## 13. ਸੱਤਵਾਂ ਦਿਨ

ਦਿਨ ਹਮੇਸ਼ਾ ਵਾਂਗ ਏਨਾ ਅਕਾਊ ਤੇ ਥਕਾ ਦੇਣ ਵਾਲਾ ਸੀ ਕਿ ਬੀਤਣ ਦਾ ਨਾਂ ਹੀ ਨਹੀਂ ਸੀ ਲੈ ਰਿਹਾ, ਜਾਂ ਸ਼ਾਇਦ ਸਮੇਂ ਦੇ ਨਾਲ ਨਾਲ ਰਮਾ ਦਾ ਅਕੇਵਾਂ ਵੀ ਵੱਧਦਾ ਜਾ ਰਿਹਾ ਸੀ। ਜੰਗਲ ਪਾਣੀ ਕਰਕੇ ਉਹ ਲੋਕ ਪਤਾ ਨਹੀਂ ਕਦੋਂ ਦੇ ਮੁੜ ਆਏ ਸਨ ਤਾਂ ਵੀ ਅਜੇ ਦੁਪਹਿਰ ਨਹੀਂ ਹੋਈ ਸੀ। ਉਸਨੇ ਕਈ ਵਾਰ ਪੜ੍ਹਨ ਦਾ ਯਤਨ ਵੀ ਕੀਤਾ ਪਰ ਦਿਲ ਨਾ ਲੱਗਾ। ਇਸ ਲਈ ਹੁਣ ਇਕੋ-ਇਕ ਕੰਮ ਸ਼ਾਮ ਦੀ ਉਡੀਕ ਕਰਨਾ ਰਹਿ ਗਿਆ ਸੀ, ਜਦੋਂ ਲੋਕ ਇਕੱਠੇ ਹੋ ਕੇ ਇਧਰ-ਉਧਰ ਦੀਆਂ ਗੱਲਾਂ ਸੁਣਾਉਂਦੇ ਸਨ। ਏਨੇ ਹੀ ਲੰਮੇ-ਲੰਮੇ ਅਜੇ ਅੱਠ ਦਿਨ ਹੋਰ ਕੱਟਣੇ ਸਨ ਤਾਂ ਜਾ ਕੇ ਛੁਟਕਾਰਾ ਹੋਣਾ ਸੀ। ਡਾਕਟਰ ਨਾਇਡੂ ਵੀ ਕਿਧਰੇ ਉਸਦੇ ਦਿਮਾਗ ਵਿਚ ਸੀ, ਜਿਸ ਕ਼ਰਕੇ ਵੀ ਇਕੱਲਤਾ ਤੇ ਉਦਾਸੀ ਹੋਰ ਵੱਧ ਜਾਂਦੀ ਸੀ। ਰੋਜ਼ ਦੀ ਤਰ੍ਹਾਂ ਹਰੀਸ਼ ਗ਼ਾਇਬ ਸੀ। ਉਨ੍ਹਾਂ ਦੋਹਾਂ ਦੀਆਂ ਰੁਚੀਆਂ ਵਿਚ ਉਂਝ ਹੀ ਅੰਤਰ ਸੀ। ਹਰੀਸ਼ ਨੂੰ ਮੁੰਡਾ ਹੋਣ ਦਾ ਇਕ ਸੁਭਾਵਕ ਲਾਭ ਸੀ ਜਿਸਦਾ ਉਹ ਪੂਰਾ ਫ਼ਾਇਦਾ ਉਠਾਉਂਦਾ ਸੀ, ਜਦ ਕਿ ਰਮਾ ਦੇ ਲਈ ਇਸ ਤਰ੍ਹਾਂ ਜੰਗਲਾਂ ਵਿਚ ਇਕੱਲੇ ਭਟਕਣਾ ਸੰਭਵ ਨਹੀਂ ਸੀ। ਹਰ ਜਗ੍ਹਾ ਜਾਣ ਲਈ ਉਸ ਨੂੰ ਇਕ ਸਾਥੀ ਦੀ ਲੋੜ ਸੀ। ਇਸ ਤਰ੍ਹਾਂ ਨਹੀਂ ਸੀ ਕਿ ਹਰ ਜਗ੍ਹਾ ਖਤਰਾ ਹੀ ਹੋਵੇ ਪਰ ਡਰ ਜਿਵੇਂ ਸੁਭਾਅ ਵਿਚ ਸਮਾਅ ਗਿਆ ਸੀ। ਸਭ ਤੋਂ ਜ਼ਿਆਦਾ ਡਰਾਉਣਾ ਉਸ ਨੂੰ ਇਥੋਂ ਦਾ ਬੀਆਬਾਨ ਲੱਗਦਾ ਸੀ। ਉਂਝ ਜੰਗਲਾਂ ਵਿਚ ਉਸਦੀ ਰੁਚੀ ਕਦੀ ਨਹੀਂ ਰਹੀ ਸੀ।

ਉਹ ਨੌਕੁਡ ਤੋਂ ਉਠ ਕੇ ਪਿੰਡ ਆ ਗਈ। ਉਨ੍ਹਾਂ ਦੇ ਵਿਚ ਵਾਲੇ ਥਾਂ ਦੇ ਵਿਚਕਾਰ ਵਿਹੜੇ ਵਿਚ ਪਿੰਡ ਦੇ ਸਾਰੇ ਬੱਚੇ ਜਮ੍ਹਾ ਸਨ। ਔਰਤਾਂ ਖੇਤਾਂ ਤੋਂ ਆਪਣਾ

ਸਵੇਰ ਦਾ ਕੰਮ ਨਿਬੇੜ ਕੇ ਲੱਗੇ ਹੱਥ ਪਾਣੀ ਦੇ ਭਰੇ ਬਰਤਨ ਲੈ ਕੇ ਵਾਪਸ ਆ ਰਹੀਆਂ ਸਨ ਅਤੇ ਚੜ੍ਹਾਈ ਕਾਰਣ ਚੜ੍ਹੇ ਸਾਹ ਦੇ ਬਾਵਜੂਦ ਗੱਲਾਂ ਵੀ ਕਰਦੀਆਂ ਜਾ ਰਹੀਆਂ ਸਨ। ਉਹ ਉਥੇ ਬੈਠ ਕੇ ਬੱਚਿਆਂ ਨੂੰ ਦੇਖਣ ਲੱਗੀ।

ਉਦੋਂ ਹੀ ਤਾਈ ਮਲਬਖਈ ਦੇ ਹਰੀਦੱਤ ਜੀ ਦੇ ਮੁੰਡੇ ਦੀ ਵਹੁਟੀ ਖਿਮੁਲੀ ਨੂੰ ਇਹ ਕਹਿ ਕੇ ਕਿ ਜ਼ਰਾ ਰਮਾ ਨੂੰ ਦਿਖਾ ਤਾਂ ਸਹੀ, ਇਸ ਵਿਚ ਸ਼ਰਮਾਉਣ ਦੀ ਕੀ ਗੱਲ ਹੈ, ਖਿੱਚਦੀ ਹੋਈ ਪਤਾ ਨਹੀਂ ਕਿਥੋਂ ਲੈ ਆਈ।

"ਕੀ ਹੋ ਗਿਆ ?" ਰਮਾ ਨੇ ਮੁਸਕਰਾ ਕੇ ਪੁੱਛਿਆ।

"ਰਮਾ ਜ਼ਰਾ ਦੇਖ ਤਾਂ ਇਸਦੇ ਪੈਰ ਕਿਸ ਤਰ੍ਹਾਂ ਫਟ ਗਏ ਹਨ। ਕੋਈ ਦਵਾਈ ਤਾਂ ਦੱਸ ਇਸ ਖਿਯੁਣੀ ਨੂੰ।" ਤਾਈ ਨੇ ਪਿਆਰ ਨਾਲ ਗਾਲ੍ਹੀ ਦੇਂਦੇ ਹੋਏ ਖਿਮੁਲੀ ਨੂੰ ਉਸਦੇ ਸਾਮ੍ਹਣੇ ਬੈਠਾ ਦਿੱਤਾ।

"ਦਿਖਾਈਂ।" ਰਮਾ ਦੇ ਕਹਿਣ ਤੇ ਉਸਨੇ ਆਪਣਾ ਸੱਜਾ ਪੈਰ ਸਾਮ੍ਹਣੇ ਕਰ ਦਿੱਤਾ।

"ਮਾਈ ਗਾਡ ਇਹ ਚੱਲ ਕਿਵੇਂ ਰਹੀ ਹੈ ?" ਰਮਾ ਨੇ ਹੈਰਾਨੀ ਨਾਲ ਉਸ ਨੂੰ ਦੇਖਿਆ।

ਖਿਮੁਲੀ ਹੱਸਣ ਲੱਗ ਪਈ।

"ਇਸ ਵਿਚ ਹੱਸਣ ਦੀ ਕੀ ਗੱਲ ਹੈ।" ਰਮਾ ਦੀ ਸਮਝ ਵਿਚ ਨਹੀਂ ਆਇਆ, "ਕੀ ਤੈਨੂੰ ਦਰਦ ਨਹੀਂ ਹੁੰਦਾ ?"

ਖਿਮੁਲੀ ਨੇ 'ਹਾਂ' ਵਿਚ ਇੰਝ ਸਿਰ ਹਿਲਾਇਆ ਜਿਵੇਂ ਮਾਮੂਲੀ ਜਿਹੀ ਕੋਈ ਗੱਲ ਹੋਵੇ।

"ਤਾਂ ਫਿਰ।" ਰਮਾ ਨੇ ਪੁੱਛਿਆ, "ਤੂੰ ਇਧਰ-ਉਧਰ ਆ-ਜਾ ਕਿਵੇਂ ਰਹੀ ਹੈਂ ? ਕੀ ਲਾਇਆ ਇਸ ਉਤੇ ?" ਅੱਡੀਆਂ ਦੀਆਂ ਬਿਆਈਆਂ ਇਸ ਤਰ੍ਹਾਂ ਨਜ਼ਰ ਆ ਰਹੀਆਂ ਸਨ ਜਿਵੇਂ ਕਿਸੇ ਨੇ ਸੇਬ 'ਚੋਂ ਜਗ੍ਹਾ-ਜਗ੍ਹਾ ਤੋਂ ਛੋਟੀਆਂ ਛੋਟੀਆਂ ਫਾੜੀਆਂ ਕੱਟ ਦਿੱਤੀਆਂ ਹੋਣ। ਅੰਦਰੋਂ ਲਾਲ ਮਾਸ ਚਮਕ ਰਿਹਾ ਸੀ।

"ਦਰਦ ਹੋ ਰਿਹਾ ਹੈ ?" ਉਸਨੇ ਉਪਰ ਤੋਂ ਪੰਜੇ ਨੂੰ ਦਬਾਇਆ। ਰਮਾ ਨੂੰ ਉੱਤਰ ਦੀ ਜ਼ਰੂਰਤ ਨਹੀਂ ਪਈ। ਉਂਗਲਾਂ ਦੇ ਸਿਰਫ ਛੂਹਣ ਨਾਲ ਹੀ ਉਸ ਨੇ ਦਰਦ ਮਹਿਸੂਸ ਕੀਤਾ।

"ਖਾਜ ਹੁੰਦੀ ਹੈ ?" ਰਮਾ ਨੇ ਪੁੱਛਿਆ।

"ਹਾਂ ਬਹੁਤ।" ਵਹੁਟੀ ਨੇ ਸਿਰ ਹਿਲਾਉਂਦੇ ਹੋਏ ਕਿਹਾ।

"ਚਿਲਬਲੇਨ" ਰਮਾ ਨਿਸ਼ਚਿੰਤ ਹੋ ਗਈ, "ਤੂੰ ਜੁੱਤੀ ਕਿਉਂ ਨਹੀਂ ਪਾਉਂਦੀ ?"

ਉਹ ਹੱਸਣ ਲੱਗ ਪਈ। ਉਸਦੇ ਨਾਲ ਉਨ੍ਹਾਂ ਦੋਵਾਂ ਨੂੰ ਘੇਰ ਕੇ ਬਾਕੀ ਔਰਤਾਂ ਵੀ ਹੱਸਣ ਲੱਗ ਪਈਆਂ।

"ਭਲਾ ਪਿੰਡ ਵਿਚ ਜੁੱਤੀ ਕੌਣ ਪਾਉਂਦਾ ਹੈ ?" ਤਾਈ ਨੇ ਰਮਾ ਨੂੰ ਸਮਝਾਣ ਵਾਲੇ ਅੰਦਾਜ਼ ਵਿਚ ਕਿਹਾ, "ਖੇਤਾਂ ਵਿਚ ਭਲਾ ਜੁੱਤੀ ਪਾ ਕੇ ਕੌਣ ਜਾ ਸਕਦਾ ਹੈ !"

ਭਾਵੇਂ ਬੇਵਕੂਫਾਂ ਵਾਂਗ ਦਿੱਤਾ ਉੱਤਰ ਰਮਾ ਸਮਝ ਰਹੀ ਸੀ ਪਰ ਉਸਨੇ ਕੁਝ ਕਹਿਣਾ ਉਚਿਤ ਨਾ ਸਮਝਿਆ। ਬੋਲੀ, "ਅੱਛਾ ਤਾਂ ਥੋੜ੍ਹੇ ਦਿਨ ਇਧਰ-ਉਧਰ ਆਣ-ਜਾਣ ਦਾ ਕੰਮ ਨਾ ਕਰੀਂ।"

ਖਿਮੁਲੀ ਫਿਰ ਮੁਸਕਰਾਈ ਪਰ ਰਮਾ ਬੋਲਦੀ ਗਈ, "ਪੈਰਾਂ ਦੀ ਗਰਮ ਪਾਣੀ ਨਾਲ ਸਫਾਈ ਕਰ ਤੇ ਜੁਰਾਬਾਂ ਪਾ ਕੇ ਰੱਖ। ਮੈਂ ਦਵਾਈ ਦੇ ਦੇਵਾਂਗੀ, ਦਰਦ ਤੇ ਖਾਜ ਦੇ ਲਈ।" ਖਿਮੁਲੀ ਉੱਠੀ ਤੇ ਲੰਗੜਾਉਂਦੀ ਹੋਈ ਜਾਣ ਲੱਗੀ ਤਾਂ ਰਮਾ ਨੇ ਕਿਹਾ, "ਸੁਣ। ਉਦੋਂ ਤਕ ਪੈਰ ਵਿਚ ਗਰੀਸ ਨਾ ਲਗਾਈਂ ਤੇ ਨਾ ਹੀ ਲੂਣ-ਤੇਲ। ਸ਼ਾਮ ਨੂੰ ਦਵਾਈ ਲੈ ਲਈਂ।"

ਜਦੋਂ ਉਹ ਚਲੀ ਗਈ ਤਾਂ ਤਾਈ ਬੋਲੀ, "ਤੂੰ ਵੀ ਕਿਹੋ ਜਿਹੀ ਗੱਲ ਕਰਦੀ ਹੈਂ, ਭਲਾ ਰਮਾ। ਇਥੇ ਬਿਸਤਰੇ 'ਤੇ ਪੈ ਕੇ ਕੋਈ ਆਰਾਮ ਤਾਂ ਕਰ ਹੀ ਨਹੀਂ ਸਕਦਾ।"

"ਕੀ ਮਤਲਬ ?"

"ਇਹ ਪਿੰਡ ਹੈ ਕੰਮ ਤਾਂ ਕਰਨਾ ਹੀ ਪਵੇਗਾ !"

"ਨਹੀਂ ਤਾਂ ਮਰ ਜਾਓ !" ਰਮਾ ਨੇ ਥੋੜ੍ਹਾ ਉੱਚੀ ਆਵਾਜ਼ ਵਿਚ ਪੁੱਛਿਆ।

ਤਾਈ ਨੇ ਉਸਦੀ ਗੱਲ ਦਾ ਜਵਾਬ ਦੇਣ ਦੀ ਥਾਂ ਤੇ ਦੱਸਣਾ ਸ਼ੁਰੂ ਕੀਤਾ, "ਹੁਣ ਘਰ ਵਿਚ ਇਹ ਤੇ ਇਸਦੀ ਸੱਸ ਹੈ। ਪਤੀ ਤੇ ਜੇਠ ਨੌਕਰੀ ਕਰਨ ਦਿੱਲੀ ਗਏ ਹੋਏ ਹਨ। ਜੇਠਾਣੀ ਵੀ ਉਥੇ ਹੈ। ਇਥੇ ਖੇਤੀ ਹੈ, ਹੱਲ, ਬੈਲ, ਤੇ ਇਕ ਮੱਝ ਵੀ ਹੈ। ਉਨ੍ਹਾਂ ਨੂੰ ਕੌਣ ਦੇਖੇਗਾ। ਬੁੱਢੀ ਦੇ ਵਸ ਦੀ ਤਾਂ ਗੱਲ ਨਹੀਂ ਇਹ ਸਭ ਕੁਝ ਕਰਨਾ। ਜੰਗਲ ਤੋਂ ਬਾਲਣ ਲਿਆਉਣਾ, ਘਾਹ ਲਿਆਉਣਾ, ਜਾਨਵਰਾਂ ਨੂੰ ਪਾਣੀ ਪਿਲਾਉਣਾ ਹੁੰਦਾ ਹੈ। ਹੁਣ ਤੁਸੀਂ ਆਪ ਤਾਂ ਭੁੱਖੇ ਵੀ ਰਹਿ ਲਓ ਜਾਨਵਰਾਂ ਦਾ ਤਾਂ ਢਿੱਡ ਭਰਨਾ ਹੀ ਹੋਇਆ ਨਾ। ਫਿਰ ਇਸਦੇ ਦੋ ਛੋਟੇ ਛੋਟੇ ਬੱਚੇ ਵੀ ਹਨ। ਵਿਹਲੇ ਬੈਠਣ ਨਾਲ ਕਿਵੇਂ ਕੰਮ ਚਲੇਗਾ। ਇਹ ਪਹਾੜਾਂ ਦੀ ਜ਼ਿੰਦਗੀ ਹੈ। ਇਥੇ ਔਰਤ ਤੇ ਬੈਲ ਦੇ ਬਗੈਰ ਕਾਰੋਬਾਰ ਨਹੀਂ ਚਲਦਾ।"

ਰਮਾ ਨੂੰ ਉੱਤਰ ਮਿਲ ਗਿਆ। ਬੈਲ ਜਦੋਂ ਤਕ ਹੈ ਉਸ ਨਾਲ ਖੇਤ ਵਾਹੇ ਜਾਣਗੇ। ਮਰ ਗਿਆ ਤਾਂ ਦੂਜਾ ਲਿਆ ਦਿੱਤਾ ਜਾਵੇਗਾ ਤੇ ...। ਉਸਨੂੰ ਸੋਚ ਕੇ ਹੀ ਹੈਰਾਨੀ ਤੇ ਘਬਰਾਹਟ ਹੋਣ ਲੱਗ ਪਈ।

"ਤਾਈ।" ਰਮਾ ਨੇ ਕਿਹਾ, "ਮੈਂ ਮਾਸੀ ਬਾਜ਼ਾਰ ਤਕ ਜਾ ਰਹੀ ਹਾਂ ?"

"ਕਿਉਂ ? ਕੋਈ ਕੰਮ ਹੈ?"

"ਹਾਂ ਕੁਝ ਦਵਾਈਆਂ ਵੀ ਲੈ ਆਵਾਂਗੀ। ਬੱਸ ਮਿਲੇਗੀ ਕੋਈ ?"

"ਠੀਕ ਹੈ ਜਾਹ ਪੁੱਤਰ। ਹੁਣੇ ਥੱਲੇ ਤੋਂ ਬਾਹਰ ਦਾ ਗੇਟ (ਇਕਤਰਫ਼ਾ ਆਵਾਜਾਈ) ਆਏਗਾ ਉਸ ਵਿਚ ਚਲੀ ਜਾਈਂ। ਪਰ ਸ਼ਾਮ ਨੂੰ ਪੈਦਲ ਆਉਣਾ ਪਵੇਗਾ। ਪਤਾ ਹੈ ਨਾ ਦੋ-ਢਾਈ ਦੇ ਬਾਅਦ ਕੋਈ ਮੋਟਰ ਨਹੀਂ ਮਿਲਦੀ।"

"ਕੋਈ ਗੱਲ ਨਹੀਂ ਆਉਂਦੇ ਵੇਲੇ ਘੁੰਮਦੇ ਹੋਏ ਆ ਜਾਵਾਂਗੀ। ਕਿਸੇ ਨੂੰ ਨਾਲ ਲੈ ਜਾਂਦੀ ਹਾਂ।

ਹਰੀਸ਼ ਉਸ ਦਿਨ ਵੀ ਦੁਪਹਿਰੇ ਹੀ ਵਾਪਸ ਆ ਗਿਆ ਪਰ ਰਮਾ ਉਦੋਂ ਤਕ ਜਾ ਚੁੱਕੀ ਸੀ। ਰੋਟੀ ਖਾ ਕੇ ਉਸਨੇ ਥੋੜ੍ਹੀ ਦੇਰ ਸੁਰਿੰਦਰ ਨਾਲ ਗੱਪਾਂ ਮਾਰਨ ਦੀ ਕੋਸ਼ਿਸ਼ ਕੀਤੀ ਪਰ ਉਹ ਊਂਘ ਰਿਹਾ ਸੀ। ਹਰੀਸ਼ ਉਠਿਆ ਤੇ ਉਵੇਂ ਹੀ ਕੁਝ ਪੜ੍ਹਨ ਲਈ ਪਿਤਾ ਜੀ ਦੀਆਂ ਪੁਸਤਕਾਂ ਫੋਲਣ ਲੱਗ ਪਿਆ। ਰੈਕ ਵਿਚ ਪੁਸਤਕਾਂ

ਦੇ ਨਾਲ ਇਕ ਕਿਨਾਰੇ ਤੇ ਬਹੁਤ ਸਾਰੀਆਂ ਨੰਬਰ ਪਾ ਕੇ ਕਾਪੀਆਂ ਢੰਗ ਨਾਲ ਲੱਗੀਆਂ ਹੋਈਆਂ ਸਨ। ਉਸਨੇ ਪਹਿਲੀ ਹੀ ਕਾਪੀ ਕੱਢੀ ਤੇ ਦੇਖਣ ਲੱਗ ਪਿਆ। ਜ਼ਿਆਦਾਤਰ ਨੋਟਸ ਲਏ ਹੋਏ ਸਨ। ਜੋਤਿਸ਼ ਵੈਦਕ ਆਦਿ ਦੇ ਬਾਰੇ ਵਿਚ ਇਕ ਥਾਂ ਤੇ ਟਿੱਪਣੀ ਬੜੀ ਲੰਬੀ ਸੀ। ਉਹ ਉਵੇਂ ਹੀ ਪੜ੍ਹਨ ਲੱਗ ਪਿਆ।

"ਜ਼ਿੰਦਗੀ ਭਰ ਸੋਚਿਆ ਸੀ ਕਿ ਸੇਵਾ-ਨਿਵਿਰਤ ਹੋਣ ਤੋਂ ਬਾਅਦ ਸਾਰਾ ਸਮਾਂ ਈਸ਼ਵਰ ਦੇ ਧਿਆਨ ਤੇ ਪੜ੍ਹਨ-ਲਿਖਣ ਵਿਚ ਲਗਾਵਾਂਗਾ। ਹੁਣ ਮਨ ਜਿਵੇਂ ਕਿਧਰੇ ਠਹਿਰਦਾ ਹੀ ਨਹੀਂ। ਕਿੰਨਾ ਬੇਕਾਰ ਹੈ ਸਭ ਕੁਝ ? ਇਕ ਅਸੀਮ ਖਲਾਅ। ਕੁਝ ਹੈ ਹੀ ਨਹੀਂ। ਕਰਾਂ ਵੀ ਤਾਂ ਕਿਸ ਦੇ ਲਈ।"

ਅਕਸਰ ਇਕ ਸੁਪਨਾ ਦਿਖਾਈ ਦੇਂਦਾ ਹੈ। ਹੌਲੀ ਹੌਲੀ ਥੱਲੇ ਨਦੀ ਵੱਲ ਜਾ ਰਿਹਾ ਹਾਂ। ਸਾਰਾ ਪਹਾੜ ਸੁੱਕ ਗਿਆ ਹੈ ਪਤਾ ਨਹੀਂ ਕਿਵੇਂ ? ਕਿਸੇ ਵੀ ਖੇਤ ਵਿਚ ਤਾਂ ਕੀ ਕਿਧਰੇ ਵੀ ਕੋਈ ਇਕ ਹਰੀ ਪੱਤੀ ਨਹੀਂ ਹੈ। ਨਦੀ ਦੇ ਕਿਨਾਰੇ ਪਹੁੰਚ ਕੇ ਮੈਂ ਬੰਜਰ ਭੂਮੀ ਤੇ ਘੁੰਮਣ ਲੱਗਦਾ ਹਾਂ। ਅਚਾਨਕ ਮਹਿਸੂਸ ਹੁੰਦਾ ਹੈ ਕਿ ਮੇਰੀ ਸੋਟੀ ਨਾਲ ਅਜੀਬ ਕਿਸਮ ਦੀ ਖੱਟਖੱਟ ਹੋ ਰਹੀ ਹੈ। ਥੱਲੇ ਦੇਖਦਾ ਹਾਂ ਤਾਂ ਹੈਰਾਨ ਰਹਿ ਜਾਂਦਾ ਹਾਂ। ਜਿਨ੍ਹਾਂ ਉਤੇ ਪੱਥਰ ਸਮਝ ਕੇ ਚਲ ਰਿਹਾ ਸੀ ਉਹ ਪੱਥਰ ਨਹੀਂ ਹੱਡੀਆਂ ਹਨ। ਮਨੁੱਖਾਂ ਦੀਆਂ ਖੋਪੜੀਆਂ ਇਥੇ-ਉਥੇ ਨਜ਼ਰ ਆ ਰਹੀਆਂ ਸਨ ਤੇ ਹੋਰ ਵੀ ਵਿਭਿੰਨ ਕਿਸਮ ਦੀਆਂ ਹੱਡੀਆਂ। ਮੈਂ ਡਰਿਆ ਹੋਇਆ ਉਲਟੇ ਪੈਰੀਂ ਉਪਰ ਨੂੰ ਦੌੜਦਾ ਹਾਂ। ਅਜੇ ਅੱਧਾ ਰਸਤਾ ਵੀ ਤੈਅ ਨਹੀਂ ਕਰਦਾ ਕਿ ਫਿਸਲ ਜਾਂਦਾ ਹਾਂ ਤੇ ਵਾਪਸ ਨਦੀ ਕੰਢੇ ਉਨ੍ਹਾਂ ਹੱਡੀਆਂ ਵਿਚ ਜਾ ਪਹੁੰਚਦਾ ਹਾਂ।

"ਇਹ ਕਿਹੋ ਜਿਹੀਆਂ ਹੱਡੀਆਂ ਹਨ ? ਕਿਸ ਦੀਆਂ ਹੋ ਸਕਦੀਆਂ ਹਨ ?

"ਕੀ ਸਾਡੇ ਵੱਡੇ-ਵਡੇਰਿਆਂ ਦਾ ਸੰਸਕਾਰ ਸਹੀ ਤਰੀਕੇ ਨਾਲ ਨਹੀਂ ਹੋਇਆ ਹੋਣਾ ?"

"ਕੀ ਇਥੇ ਕੋਈ ਯੁੱਧ ਹੋਇਆ ਹੋਵੇਗਾ ਕਦੀ ? ਏਨਾ ਖ਼ਤਰਨਾਕ।"

ਕੁਝ ਵਕਫ਼ੇ ਤੋਂ ਬਾਅਦ ਇਕ ਹੋਰ ਟਿੱਪਣੀ ਸੀ :

"ਪਹਿਲਾਂ ਕਦੀ ਮੈਂ ਇਸ ਤਰ੍ਹਾਂ ਨਹੀਂ ਸੋਚਿਆ ਸੀ। ਕੁਝ ਦਿਨ ਹੋਏ ਮਾਮੀ ਆਈ ਹੋਈ ਸੀ। ਕਹਿਣ ਲੱਗੀ—"ਓਏ, ਤੂੰ ਕਿੰਨਾ ਬਦਲ ਗਿਆ ਹੈਂ ?"

"ਤੇਰੇ ਜਿੰਨਾ ਤਾਂ ਨਹੀਂ ਬਦਲਿਆ। ਮੈਂ ਮਜ਼ਾਕ ਵਿਚ ਕਿਹਾ ਸੀ। ਇਹ ਸੱਚ ਵੀ ਸੀ ਕਿ ਉਹ ਬਹੁਤ ਬਦਲ ਗਈ ਹੈ। ਅੱਖਾਂ ਦੀ ਨਜ਼ਰ ਤਾਂ ਘਟ ਹੀ ਗਈ ਹੈ, ਸੁਣਾਈ ਵੀ ਘਟ ਹੀ ਦਿੰਦਾ ਹੈ। ਉਮਰ ਦੀ ਮਕੜੀ ਨੇ ਉਸਦੇ ਚਿਹਰੇ ਉਤੇ ਇਕ ਮਜ਼ਬੂਤ ਜਾਲਾ ਬੁਣ ਦਿੱਤਾ ਹੈ, ਜਿਸਦੀ ਜਕੜ ਹੌਲੀ ਹੌਲੀ ਮਜ਼ਬੂਤ ਹੁੰਦੀ ਜਾ ਰਹੀ ਹੈ। ਸਮੇਂ ਨੇ ਆਪਣੀ ਯਾਤਰਾ ਦੇ ਪੜਾਅ ਉਸਦੇ ਚਿਹਰੇ ਉਤੇ ਲਿਖ ਦਿੱਤੇ ਹਨ। ਨੱਕ ਲੰਬੀ ਹੋ ਕੇ ਲਟਕ ਜਿਹੀ ਗਈ ਹੈ ਤੇ ਠੋਡੀ ਮੁੜ ਗਈ ਹੈ। ਮੈਂ ਜਦੋਂ ਉਸਨੂੰ ਪਹਿਲੀ ਵਾਰ ਦੇਖਿਆ ਸੀ—45-50 ਸਾਲ ਪਹਿਲਾਂ, ਉਹ ਬਹੁਤ ਹੀ ਸੁੰਦਰ ਸੀ। ਹੁਣ ਵੀ ਜਦੋਂ ਮੈਂ ਅੱਖਾਂ ਬੰਦ ਕਰਦਾ ਹਾਂ ਤਾਂ ਉਹ ਸਭ ਮੈਨੂੰ ਯਾਦ ਆਉਂਦਾ ਹੈ—ਗੋਰੀ, ਭਰੇ ਚਿਹਰੇ ਤੇ ਚਮਕਦੀਆਂ ਅੱਖਾਂ ਵਾਲੀ। ਕੀ ਕੋਈ ਉਦੋਂ ਅਨੁਮਾਨ ਲਾ ਸਕਦਾ ਸੀ ਕਿ ਇਸ ਮਾਮੀ ਦੀ ਆਖਰੀ ਦਿਨਾਂ ਵਿਚ ਇਹ ਹਾਲਤ ਹੋਵੇਗੀ।

"ਹਾਂ, ਮੇਰੇ ਬਰਾਬਰ ਤੂੰ ਅਜੇ ਨਹੀਂ ਬਦਲਿਆ ਹੈਂ। ਪਰ ਬਦਲੇਂਗਾ ਵੀ ਕਿਵੇਂ। ਤੂੰ ਤਾਂ ਘਟੋ ਘੱਟ ਦਸ ਸਾਲ ਛੋਟਾ ਹੈ ਹੀ।" ... ਮਾਮੀ ਦਾ ਜਵਾਬ ਸੀ।

"ਪਰ ਬਦਲਿਆ ਹਾਂ।"

"ਹਾਂ ਥੋੜ੍ਹਾ ਬਦਲਿਆ ਤਾਂ ਹਾਂ। ਤੇ ਬਦਲਦਾ ਕੌਣ ਨਹੀਂ ਹੈ ਪੁੱਤਰ, ਬਸ ਤੇਰੇ ਤਾਂ ਸਿਰਫ਼ ਵਾਲ ਚਿੱਟੇ ਹੋਏ ਹਨ।

"ਰਾਤ ਇਕ ਹੋਰ ਅਨੋਖਾ ਸੁਪਨਾ ਦੇਖਿਆ :

"ਇਕ ਬਰਫ਼ੀਲੇ ਪਹਾੜ ਉੱਤੇ ਮੈਂ ਫੌੜੀਆਂ ਦੇ ਸਹਾਰੇ ਚੜ੍ਹ ਰਿਹਾ ਹਾਂ। ਲਗਾਤਾਰ ਬਰਫ਼ ਪੈ ਰਹੀ ਹੈ। ਚੁਫੇਰੇ ਸਫ਼ੈਦੀ ਹੈ—ਨੀਰਸ ਤੇ ਉਦਾਸ ਕਰ ਦੇਣ ਵਾਲੀ। ਮੈਂ ਕਿਸੇ ਤਰ੍ਹਾਂ ਚੋਟੀ ਉਤੇ ਪਹੁੰਚਿਆ। ਦੂਜੇ ਪਾਸੇ ਤੇਜ਼ ਢਲਾਨ ਤੋਂ ਬਾਅਦ ਚੌਂਹੀਂ ਪਾਸੀਂ ਪਹਾੜਾਂ ਨਾਲ ਘਿਰਿਆ ਇਕ ਤਲਾਬ ਸੀ। ਨੀਲਾ ਜਿਵੇਂ ਆਕਾਸ਼ ਦਾ ਇਕ ਟੁਕੜਾ ਪਿਆ ਹੋਵੇ। ਕਿਧਰੇ ਕੋਈ ਦਰਖ਼ਤ-ਬੂਟਾ ਨਜ਼ਰ ਨਹੀਂ ਆ ਰਿਹਾ ਸੀ, ਚੁਫੇਰੇ ਸਿਰਫ਼ ਸਫ਼ੈਦ ਬਰਫ਼ ਸੀ।

"ਤਲਾਬ ਦੇ ਕਿਨਾਰੇ ਇਕ ਗਿਰਜਾ ਘਰ ਸੀ ਅੱਧਾ ਬਰਫ਼ ਨਾਲ ਢੱਕਿਆ। ਛੱਤ ਉਤੇ ਵੀ ਬਰਫ਼ ਦੀ ਬਹੁਤ ਮੋਟੀ ਤਹਿ ਸੀ। ਪਰ ਗਿਰਜੇ ਦਾ ਕਰਾਸ ਇੰਝ ਚਮਕ ਰਿਹਾ ਸੀ ਜਿਵੇਂ 'ਨਿਯੌਨ ਲਾਈਟ' ਲੱਗੀ ਹੋਵੇ। ਸ਼ਾਇਦ ਉਸ ਉਤੇ ਬਰਫ਼ ਟਿਕ ਨਹੀਂ ਰਹੀ ਸੀ।

"ਮੈਂ ਆਵਾਜ਼ ਮਾਰੀ—ਕੋਈ ਹੈ ?"

"ਆਵਾਜ਼ ਦੇਰ ਤਕ ਗੂੰਜਦੀ ਰਹੀ।"

"ਮੈਂ ਫਿਰ ਆਵਾਜ਼ ਮਾਰੀ। ਆਵਾਜ਼ ਫਿਰ ਗੂੰਜੀ।

ਇਸ ਵਾਰ ਲਗਭਗ ਨਿਰਾਸ਼ਾ ਤੇ ਘਬਰਾਹਟ ਵਿਚ ਮੈਂ ਜਿੰਨੀ ਜ਼ੋਰ ਨਾਲ ਹੋ ਸਕਦਾ ਸੀ—ਚੀਕਿਆ। ਆਵਾਜ਼ ਹੁਣ ਗੂੰਜੀ ਹੀ ਨਹੀਂ, ਮੈਂ ਮਹਿਸੂਸ ਕੀਤਾ ਕਿ ਕੋਈ ਹੱਸ ਵੀ ਰਿਹਾ ਹੈ—ਖਿੜਖਿੜਾ ਕੇ।

"ਕੌਣ ਹੋ ਸਕਦਾ ਹੈ ਤੇ ਕਿੱਥੇ ਹੱਸ ਰਿਹਾ ਹੈ ਮੇਰੀ ਸਮਝ ਵਿਚ ਨਹੀਂ ਆਇਆ। ਕੀ ਇਹ ਮੇਰਾ ਭਰਮ ਹੈ ? ਮੈਨੂੰ ਆਪਣੀ ਆਵਾਜ਼ ਦੀ ਮੋੜਵੀਂ ਆਵਾਜ਼ ਹੀ ਕਿਤੇ ਹਾਸਾ ਨਾ ਲੱਗ ਰਿਹਾ ਹੋਵੇ। ਪਰ ਨਹੀਂ ਇਸ ਤਰ੍ਹਾਂ ਨਹੀਂ ਸੀ। ਹੱਸਣ ਵਾਲੀ ਕੋਈ ਔਰਤ ਸੀ।

"ਅਰੇ ਬਈ ਕੌਣ ?" —ਆਤੰਕ ਤੇ ਖਿਝ ਨਾਲ ਮੇਰੀ ਆਵਾਜ਼ ਡੋਲ ਰਹੀ ਸੀ। ਆਵਾਜ਼ ਇਸ ਵਾਰ ਗੂੰਜੀ ਨਹੀਂ ਸਗੋਂ ਲੱਗਿਆ ਅੰਦਰ ਉਹ ਇਸਤਰੀ ਬਾਈਬਲ ਪੜ੍ਹ ਰਹੀ ਹੈ। ਹੌਲੀ ਹੌਲੀ ਆਵਾਜ਼ ਸਪਸ਼ਟ ਹੁੰਦੀ ਗਈ ਤੇ ਇਕ ਇਕ ਸ਼ਬਦ ਸਾਫ਼ ਸਮਝ ਵਿਚ ਆਉਣ ਲੱਗ ਪਿਆ। ਪਛਾਣੀ ਹੋਈ ਆਵਾਜ਼ ਸੀ। ਉਸਨੇ ਜੋ ਕਿਹਾ ਉਸਦਾ ਕੁਝ ਅੰਸ਼ ਮੈਨੂੰ ਯਾਦ ਰਿਹਾ। ਉਹ ਪੜ੍ਹ ਰਹੀ ਸੀ ... ਐਂਡ ਦਿ ਲਾਰਡ ਗਾਡ ਸੈਡ, ਇਟ ਇਜ਼ ਨਾਟ ਗੁਡ ਦੈਟ ਦਿ ਮੈਨ ਸ਼ੁਡ ਬੀ ਅਲੋਨ, ਆਈ ਵਿਲ ਮੇਕ ਹਿਮ ਐਨ ਹੈਲਪ ਮੀਟ ਫਾਰ ਹਿਮ !'

ਉਦੋਂ ਹੀ ਮੇਰੀ ਨਜ਼ਰ ਉਸ ਤਲਾਬ ਉਤੇ ਪਈ। ਉਹ ਪਾਣੀ ਨਹੀਂ ਨੀਲਾ ਸਫਟਿਕ ਸੀ—ਕੱਚ ਦੀ ਤਰ੍ਹਾਂ ਚਿਕਨਾ ਤੇ ਇਕਸਾਰ। ਮੈਂ ਉਸ ਨੂੰ ਛੂਹਿਆ। ਉਹ

ਪਾਰਦਰਸ਼ੀ ਸੀ। ਥੋੜ੍ਹਾ ਧਿਆਨ ਨਾਲ ਦੇਖਿਆ, ਥੱਲੇ ਕੋਈ ਲੰਮਾ ਪਿਆ ਹੋਇਆ ਸੀ। ਪਿਰਾਮਿਡ ਤੋਂ ਨਿਕਲੀ ਕਿਸੇ ਮਮੀ ਦੀ ਤਰ੍ਹਾਂ, ਨਿਸਤੇਜ਼ ਦੋਵੇਂ ਹੱਥ ਆਪਣੇ ਸੀਨੇ ਨਾਲ ਲਾਈ—ਇਕ ਔਰਤ।

ਪਰ ਉਹ ਇਕੱਲੀ ਨਹੀਂ ਸੀ ਉਸਦੇ ਨਾਲ ਹੀ ਇਕ ਹੋਰ ਲਾਸ਼ ਸੀ, ਉਸੇ ਤਰ੍ਹਾਂ ਲੰਮੀ ਪਈ ਸੀ।

ਗਿਰਜਾ ਘਰ 'ਚੋਂ ਫਿਰ ਆਵਾਜ਼ ਆਉਣ ਲੱਗ ਪਈ ਸੀ। ਇਸ ਵਾਰ ਆਦਮੀ ਸੀ। ਆਪਣੀ ਗੰਭੀਰ ਆਵਾਜ਼ ਵਿਚ ਉਹ ਕਹਿ ਰਿਹਾ ਸੀ—ਇਕ ਆਦਮੀ ਦੇ ਮਾਧਿਅਮ ਨਾਲ ਪਾਪ ਨੇ ਸੰਸਾਰ ਵਿਚ ਪ੍ਰਵੇਸ਼ ਕੀਤਾ ਤੇ ਪਾਪ ਦੇ ਨਾਲ ਮੌਤ ਨੇ ਤੇ ਇਸ ਤਰ੍ਹਾਂ ਮੌਤ ਸਾਰੀ ਮਾਨਵ ਜਾਤੀ ਉਤੇ ਛਾ ਗਈ, ਕਿਉਂਕਿ ਦੁਨੀਆ ਦੇ ਹੀ ਆਦਮੀ ਨੇ ਪਾਪ ਕੀਤਾ ਸੀ।

ਉਸ ਆਵਾਜ਼ ਦੀ ਮੋੜਵੀਂ ਆਵਾਜ਼ ਅਜੇ ਪੂਰੀ ਤਰ੍ਹਾਂ ਰੁਕੀ ਵੀ ਨਹੀਂ ਸੀ ਕਿ ਔਰਤ ਦੇ ਰੋਣ ਨਾਲ ਸਾਰਾ ਬਰਫ਼ੀਲਾ ਵਾਤਾਵਰਣ ਕੰਬਣ ਲੱਗ ਪਿਆ। ਮੈਂ ਮਹਿਸੂਸ ਕੀਤਾ ਜ਼ਹਿਰ ਦੀ ਤਰ੍ਹਾਂ ਠੰਢ ਮੇਰੇ ਸਰੀਰ ਵਿਚ ਫੈਲਦੀ ਜਾ ਰਹੀ ਹੈ। ਮੇਰੇ ਹੱਥ ਪੈਰ, ਮੇਰੀਆਂ ਮਾਸ-ਪੇਸ਼ੀਆਂ, ਮੇਰੀ ਹੱਡੀਆਂ ਤੇ ਮੇਰੀ ਚਮੜੀ ਹੀ ਨਹੀਂ, ਮੇਰੀ ਆਤਮਾ ਵੀ ਜੰਮਣ ਲੱਗ ਪਈ ਸੀ।

"ਸਫਟਿਕ ਦਾ ਨੀਲਾਪਨ ਹੇਠਾਂ ਗਹਿਰਾ ਸੀ। ਔਰਤ ਕੌਣ ਸੀ ਚੰਗੀ ਤਰ੍ਹਾਂ ਪਛਾਣ ਵਿਚ ਨਹੀਂ ਆ ਸਕੀ, ਪਰ ਆਦਮੀ ਦੇ ਬਾਰੇ ਵਿਚ ਮੈਨੂੰ ਨਿਸ਼ਚਿਤ ਸੀ। ਘੱਟੋ ਘੱਟ ਆਪਣੇ ਆਪ ਨੂੰ ਫਿਰ ਭਾਵੇਂ ਕਿਸੇ ਵੀ ਰੂਪ ਵਿਚ ਹੋਵੇ, ਕੋਈ ਪਛਾਣਨ ਦੀ ਗ਼ਲਤੀ ਨਹੀਂ ਕਰਦਾ। ਮੈਂ ਡਰ ਕੇ ਕੰਬਣ ਲੱਗ ਪਿਆ ਸੀ।

"ਔਰਤ ਦਾ ਰੋਣਾ ਰੁਕਦੇ ਹੀ ਉਸੇ ਗੰਭੀਰ ਆਵਾਜ਼ ਨੇ ਕਿਹਾ—"ਇਲਾਯ, ਇਲਾਯ, ਲਾਮਾ ਸਬਸ਼ਚਤਾਨੀ" (ਹੇ ਪਰਮਾਤਮਾ, ਹੇ ਪਰਮਾਤਮਾ, ਤੂੰ ਮੈਨੂੰ ਮੰਝਧਾਰ ਵਿਚ ਕਿਉਂ ਛੱਡ ਦਿੱਤਾ)।

ਤੇ ਉਹ ਚੁੱਪ ਹੋ ਗਿਆ ਇਸ ਤਰ੍ਹਾਂ ਜਿਵੇਂ ਉਥੇ ਕਦੀ ਕੋਈ ਸ਼ਬਦ ਹੀ ਨਾ ਬੋਲਿਆ ਹੋਵੇ। ਸਫ਼ਟਿਕ ਦਾ ਤਲਾਬ ਵਰਗਾ ਵੱਡਾ ਟੋਆ, ਮਾਨਵ-ਵਿਹੀਨ ਜਿਵੇਂ ਅਨੰਤਕਾਲ ਤੋਂ ਬੰਦ ਗਿਰਜਾਘਰ ਅਤੇ ਬਰਫ਼ ਨਾਲ ਢੱਕੇ ਪਹਾੜ, ਸਭ ਉਤੇ ਪਾਲੇ ਦੀ ਤਰ੍ਹਾਂ ਜੰਮਿਆ ਸੰਨਾਟਾ, ਸਾਫ ਨਜ਼ਰ ਆਉਣ ਲੱਗ ਪਿਆ।

"ਇਸਦੇ ਨਾਲ ਹੀ ਮੇਰੀ ਨੀਂਦ ਖੁੱਲ੍ਹ ਗਈ। ਮੈਨੂੰ ਸਖਤ ਠੰਢ ਲੱਗ ਰਹੀ ਸੀ। ਗ਼ਲਤੀ ਨਾਲ ਸਾਮ੍ਹਣੇ ਦੀ ਬਾਰੀ ਖੁੱਲ੍ਹੀ ਰਹਿ ਗਈ ਸੀ। ਮੈਂ ਬਾਰੀ ਬੰਦ ਕੀਤੀ ਤੇ ਹੀਟਰ ਜਲਾਇਆ। ਠੰਢ ਤਾਂ ਦੂਰ ਹੋ ਗਈ ਪਰ ਫਿਰ ਨੀਂਦ ਨਹੀਂ ਆਈ। ਰਹਿ-ਰਹਿ ਕੇ ਪਤਾ ਨਹੀਂ ਕਿਉਂ ਈਸਾ ਮਸੀਹ ਦੇ ਉਹ ਸ਼ਬਦ ਯਾਦ ਆਉਣ ਲੱਗ ਪਏ ਜੋ ਉਨ੍ਹਾਂ ਨੇ ਮਰਦੇ ਵੇਲੇ ਕਹੇ ਸਨ—"ਫਾਦਰ ਇਨਟੂ ਯੂਅਰ ਹੈਂਡਜ਼ ਆਈ ਕਮਿਟ ਮਾਈ ਸਪਿਰਟ।

"ਪਾਚਨ-ਸ਼ਕਤੀ ਬਹੁਤ ਕਮਜ਼ੋਰ ਹੋ ਗਈ ਹੈ। ਇਸ ਲਈ ਇਹੋ ਜਿਹੇ ਸੁਪਨੇ ਆਉਂਦੇ ਹਨ ਸ਼ਾਇਦ। ਰਾਤ ਨੂੰ ਕੁਝ ਜ਼ਿਆਦਾ ਹੀ ਖਾ ਲਿਆ ਸੀ। ਖਾਣਾ ਤਾਂ ਜਿਵੇਂ ਉਝ ਦਾ ਉਝ ਹੀ ਢਿੱਡ ਵਿਚ ਧਰਿਆ ਰਹਿ ਜਾਂਦਾ ਹੈ। ਮੈਨੂੰ ਮਾਮੀ ਦੀ

ਗੱਲ ਯਾਦ ਆ ਗਈ ਕਿ ਮੇਰੇ ਬਰਾਬਰ ਤੂੰ ਅਜੇ ਨਹੀਂ ਬਦਲਿਆ। ਉਹ 75-80 ਸਾਲ ਦੀ ਹੋਵੇਗੀ। ਗੱਲ ਸਹੀ ਹੈ ਓਨਾ ਬਦਲਣ ਵਿਚ ਮੈਨੂੰ ਦਸ-ਬਾਰ੍ਹਾਂ ਸਾਲ ਹੋਰ ਲੱਗਣਗੇ। ਹੇ ਈਸ਼ਵਰ ਪਰ ਕੀ ਬਦਲਣ ਦਾ ਅਰਥ ਹੈ—ਮੋਤੀਆਬਿੰਦ, ਝੁਰੜੀਆਂ ਵਾਲਾ ਸੁੱਕਿਆ ਚਿਹਰਾ, ਬਿਨਾਂ ਦੰਦਾਂ ਵਾਲਾ, ਕੰਨਾਂ ਤੋਂ ਕਮਜ਼ੋਰ ਤੇ ਸਰੀਰ ਦੇ ਲਗਭਗ ਹਰ ਅੰਗ ਤੋਂ ਬੇਵਸ ਹੋ ਜਾਣਾ।

ਕਦੀ ਸੋਚਿਆ ਹੀ ਨਹੀਂ ਸੀ ਕਿ ਸਮਾਂ ਹੌਲੀ ਹੌਲੀ ਮੈਨੂੰ ਇਕ ਅਪਾਹਜ, ਨਿਆਸਰਾ ਤੇ ਅਰਥਹੀਨ ਪ੍ਰਾਣੀ ਵਿਚ ਬਦਲਦਾ ਜਾ ਰਿਹਾ ਹੈ। ਪਿਛਲੇ ਵੀਹ-ਪੰਝੀ ਸਾਲਾਂ ਵਿਚ ਕੀ ਦਾ ਕੀ ਹੋ ਗਿਆ ਹੈ ? ਰਿਟਾਇਰਮੈਂਟ ਨੇ ਉਦੋਂ ਮੈਨੂੰ ਏਨਾ ਅਹਿਸਾਸ ਨਹੀਂ ਕਰਵਾਇਆ ਸੀ। ਲੋਕ ਕਹਿੰਦੇ, ਤੁਸੀਂ 58 ਵਰ੍ਹੇ ਦੇ ਹੋ ਗਏ ਹੋ ਪਰ 40-45 ਤੋਂ ਵੱਧ ਦੇ ਨਹੀਂ ਲੱਗਦੇ। ਮੈਨੂੰ ਵਿਸ਼ਵਾਸ ਸੀ ਕਿ ਮੈਂ ਬੁੱਢਾ ਹੋਵਾਂਗਾ ਹੀ ਨਹੀਂ। ਰਿਟਾਇਰਮੈਂਟ ਦੀ ਮੈਂ ਛੁੱਟੀਆਂ ਦੀ ਤਰ੍ਹਾਂ ਉਡੀਕ ਕਰ ਰਿਹਾ ਸੀ। ਇਹ ਸੰਸਾਰ ਕਿੰਨਾ ਅਨੋਖਾ ਹੈ। ਸ਼ਾਇਦ ਇਹ ਹੀ ਉਹ ਮਾਇਆ ਹੈ ਜਿਸਨੂੰ ਸਮਝਣ ਦੇ ਲਈ ਰਿਸ਼ੀ-ਮੁਨੀ ਇਹ ਦੁਨੀਆ ਛੱਡ ਦਿੰਦੇ ਹਨ। ਮੈਂ ਦੂਜਿਆਂ ਨੂੰ ਬੁੱਢਾ ਹੁੰਦਾ ਦੇਖਦਾ ਰਿਹਾ ਸੀ ਪਰ ਆਪਣੇ ਆਪ ਨੂੰ ਇਸ ਤੋਂ ਅਲਗ ਮੰਨ ਰਿਹਾ ਸੀ। ਮੈਂ ਆਪਣੀਆਂ ਹੀ ਨਜ਼ਰਾਂ ਵਿਚ ਅਜਿੱਤ ਸੀ। ਪਰ ਤਾਂ ਕੀ ਇਸ ਵਿਚ ਮੇਰਾ ਦੋਸ਼ ਹੈ ? ਯਕਸ਼ ਨੇ ਪ੍ਰਸ਼ਨ ਕੀਤਾ ਸੀ—ਇਸ ਧਰਤੀ ਉਤੇ ਹੈਰਾਨ ਕਰਨ ਵਾਲਾ ਕੀ ਹੈ ?

"ਯੁਧਿਸ਼ਟਰ ਦਾ ਜਵਾਬ ਸੀ—ਰੋਜ਼-ਰੋਜ਼ ਪ੍ਰਾਣੀ ਜਮਰਾਜ ਦੇ ਘਰ ਜਾ ਰਹੇ ਹਨ, ਪਰ ਜੋ ਬਚੇ ਹੋਏ ਹਨ ਉਹ ਹਮੇਸ਼ਾ ਜਿਉਂਦੇ ਰਹਿਣ ਦੀ ਇੱਛਾ ਕਰਦੇ ਹਨ, ਇਸ ਤੋਂ ਵੱਧ ਕੇ ਹੋਰ ਹੈਰਾਨੀ ਵਾਲੀ ਗੱਲ ਕੀ ਹੋਵੇਗੀ !

"ਹੁਣ ਮੈਂ ਸਮਝ ਰਿਹਾ ਹਾਂ ਰਾਜਕੁਮਾਰ ਸਿਧਾਰਥ ਨੇ ਇਹ ਦੁਨੀਆ ਕਿਉਂ ਛੱਡੀ। ਜੇ ਸੱਚ ਸਮਝ ਵਿਚ ਆ ਜਾਏ ਤਾਂ ਫਿਰ ਜੀਵਨ ਦਾ ਕੀ ਅਰਥ ਰਹਿ ਜਾਵੇਗਾ। ਜੇ ਅਸੀਂ ਸਿਧਾਰਥ ਦੀ ਤਰ੍ਹਾਂ ਦੁਨੀਆ ਨਹੀਂ ਵੀ ਛੱਡਾਂਗੇ ਤਾਂ ਵੀ ਆਪਣੇ ਅੰਤ ਦੇ ਭੈ ਨਾਲ ਜੀ ਨਹੀਂ ਸਕਾਂਗੇ।

ਤਾਂ ਮੈਂ ਬੁੱਢਾ ਹੋ ਰਿਹਾ ਹਾਂ। ਨਹੀਂ ਸ਼ਾਇਦ ਸੱਚ ਇਹ ਹੀ ਹੈ ਕਿ ਮੈਂ ਬੁੱਢਾ ਹੋ ਚੁੱਕਾ ਹਾਂ। ਰਿਟਾਇਰਡ ! ਹੁਣ ਸਮਾਜ ਵਿਚ ਮੇਰੀ ਕੋਈ ਉਪਯੋਗਤਾ ਨਹੀਂ ਹੈ। ਜੇ ਮੇਰੇ ਸਰੀਰ ਦੇ ਬਾਹਰੀ ਭਾਗ ਮੇਰੀ ਚਮੜੀ, ਮੇਰੇ ਪਿੰਜਰ ਵਿਚ ਜ਼ਿਆਦਾ ਪਰਿਵਰਤਨ ਨਹੀਂ ਹੋਇਆ ਤਾਂ ਇਸਦਾ ਅਰਥ ਇਹ ਤਾਂ ਨਹੀਂ ਹੈ ਕਿ ਮੈਂ ਅੰਦਰ ਤੋਂ ਵੀ ਓਨਾ ਹੀ ਸਮਰਥ ਹਾਂ ਜਿੰਨਾ ਅੱਜ ਤੋਂ ਦਸ ਸਾਲ ਪਹਿਲਾਂ ਸੀ। ਠੀਕ ਤਰ੍ਹਾਂ ਹੁਣ ਪਚਾ ਨਹੀਂ ਸਕਦਾ। ਲੱਕ ਤੇ ਹੱਥਾਂ-ਪੈਰਾਂ ਵਿਚ ਦਰਦ ਰਹਿੰਦਾ ਹੈ। ਐਨਕ ਦਾ ਨੰਬਰ ਫਿਰ ਬਦਲ ਗਿਆ ਹੈ। ਹੁਣ ਤਹਾ ਤੋਂ ਪਿੰਡ ਤੱਕ ਆਉਣਾ ਐਵਰੈਸਟ ਦੀ ਚੜ੍ਹਾਈ ਵਰਗਾ ਹੋ ਗਿਆ ਹੈ। ਤਹਾ ਤੋਂ ਪਿੰਡ ਦੀ ਗੱਲ ਛੱਡੋ ਹੁਣ ਤਾਂ ਇਥੋਂ ਚਾਰ ਕਦਮ ਉਪਰ ਪਿੰਡ ਤੱਕ ਜਾਣ ਦੀ ਹਿੰਮਤ ਨਹੀਂ ਹੁੰਦੀ।

"ਦੰਦ ਕੁਝ ਜ਼ਿਆਦਾ ਹੀ ਖ਼ਰਾਬ ਰਹਿਣ ਲੱਗ ਪਏ ਹਨ। ਦੁਰਗਾ ਦਾ ਅਸਰ ਆਖਿਰ ਹੋ ਹੀ ਗਿਆ ਲੱਗਦਾ ਹੈ। ਸੰਭਵ ਹੈ, ਪਾਏਰਿਆ ਨਾ ਵੀ ਹੋਵੇ ਤਾਂ ਵੀ

ਦੰਦ ਸੜ ਤਾਂ ਰਹੇ ਹੀ ਹਨ। ਜੋ ਗੰਧ ਦਿਮਾਗ ਵਿਚ ਕਿਧਰੇ ਦੱਬ ਗਈ ਸੀ ਫਿਰ ਉਭਰ ਆਈ ਹੈ। ਫਿਰ ਓਨੀ ਹੀ ਤੇਜ਼ ਜਿੰਨੀ ਕੁਝ ਸਾਲ ਪਹਿਲਾਂ ਸੀ।

ਸਮਾ ਆ ਗਿਆ ਹੈ। ਉੱਤਰ ਦੇਣਾ ਹੈ ਕਿ ਜ਼ਿੰਦਗੀ ਦਾ ਅਰਥ ਕੀ ਹੈ। ਅਜੇ ਮੈਂ ਜੇ ਕੁਝ ਅਸਾਧਾਰਣ ਨਾ ਵਾਪਰੇ ਤਾਂ ਦਸ-ਪੰਦਰਾਂ ਵਰ੍ਹੇ ਜੀ ਸਕਦਾ ਹਾਂ। ਮੈਂ ਨਹੀਂ ਜਾਣਦਾ, ਵੇਦਾਂ ਦੇ ਇਨ੍ਹਾਂ ਸਲੋਕਾਂ ਦਾ ਕੀ ਅਰਥ ਰਿਹਾ ਹੋਵੇਗਾ—ਜੀਵੇਮ ਸ਼ਰਦ: ਸ਼ਤਮ। ਇਸ ਹਾਲਤ ਵਿਚ ਕੋਈ ਕਿਉਂ ਜੀਵੇ। ਐਸੀ ਹਾਲਤ ਵਿਚ ਪਹੁੰਚਣ ਵਿਚ ਮੈਨੂੰ ਦੇਰ ਨਹੀਂ ਹੈ, ਜਿਥੇ ਕੋਈ ਵੀ ਦਵਾਈ, ਕੋਈ ਵੀ ਵਰਜ਼ਸ਼ ਬੇਕਾਰ ਹੋ ਜਾਵੇਗੀ। ਮੈਂ ਬਿਨਾਂ ਸਹਾਰੇ ਕੁਝ ਵੀ ਕਰਨ ਦੀ ਹਾਲਤ ਵਿਚ ਨਹੀਂ ਰਹਾਂਗਾ। ਇਹੋ ਜਿਹੇ ਸੌ ਵਰ੍ਹਿਆਂ ਦਾ ਕੀ ਫ਼ਾਇਦਾ ?

"ਪਰ ਨਹੀਂ ਮੈਂ ਹੀ ਗ਼ਲਤ ਹਾਂ। ਵੇਦਾਂ ਨੇ ਇਹੋ ਜਿਹੀ ਸੌ ਵਰ੍ਹਿਆਂ ਦੀ ਕਾਮਨਾ ਨਹੀਂ ਕੀਤੀ ਹੈ। ਉਨ੍ਹਾਂ ਵਿਚ ਕਿਹਾ ਗਿਆ ਹੈ—ਭੂਯੇਮ ਸ਼ਰਦ : ਸ਼ਤਮ (ਤੁਸੀਂ ਸੌ ਵਰ੍ਹੇ ਤੱਕ ਜੀਵੋ) .. ਇਸ ਨੂੰ ਹੋਰ ਵੀ ਵਧੇਰੇ ਸਪਸ਼ਟ ਕਿਹਾ ਗਿਆ ਹੈ—ਵਾਙਮ ਆਸਨ। ਨਸੋ : ਪ੍ਰਾਣ : । ਚਕਸ਼ੁਕਸ਼ਣੋ :। ਸ੍ਰੋਤਰ ਕਰਣਯੀ। ਅਪਲਿਤਾ : ਕੇਸ਼ਾ:। ਅਸ਼ੋਣਾ ਦੰਤਾ :। ਬਹੁ ਬਾਹਵੋਬਰਲਮ। ਉਰਵੋਰੋਜੋ ਜਙਘਯੋਰਜਵ : । ਪਦਯੋ ਪ੍ਰਤਿਸਠਾ। ਅਰਿਸਟਾਨਿ ਸੇ ਸਰਵਾ (ਸਰੀਰ ਦੇ ਸਾਰੇ—ਨੱਕ, ਅੱਖ, ਕੰਨ, ਦੰਦ ਠੀਕ ਤਰ੍ਹਾਂ ਕੰਮ ਕਰਦੇ ਰਹਿਣ, ਬਾਹਾਂ ਵਿੱਚ ਦਮ ਰਹੇ ਅਤੇ ਪਦ 'ਚ ਪ੍ਰਤਿਸਠਾ ਰਹੇ)—ਪਰ ਇਹ ਵੇਦਾਂ ਨੂੰ ਯਾਦ ਕਰਨ ਦਾ ਸਮਾਂ ਨਹੀਂ ਹੈ। ਜੋ ਜਦੋਂ ਤਕ ਸਮਾਸਥ ਜੀ ਰਿਹਾ ਹੈ ਉਹੀ ਉਸਦੀ ਪੂਰਣ ਉਮਰ ਹੈ। ਸੌ ਸਾਲ ਸਮੇਂ ਦਾ ਨਾਮ ਨਹੀਂ ਇਕ ਆਦਰਸ਼ ਸਥਿਤੀ ਹੈ।"

"ਪਰ ਮੈਨੂੰ ਇਹ ਸੁਪਨੇ ਕਿਉਂ ਆ ਰਹੇ ਹਨ, ਇਕ ਤੋਂ ਇਕ ਡਰਾਉਣਾ ਸੁਪਨਾ। ਭੂਤ-ਪ੍ਰੇਤ ਹੋ ਸਕਦਾ ਹੈ ? ਪਰ ਮਕਾਨ ਦੀ ਉਸਾਰੀ ਸਮੇਂ ਤਾਂ ਮੈਂ ਕੋਈ ਵੀ ਨੀਤੀ-ਵਿਰੁੱਧ ਕੰਮ ਨਹੀਂ ਕੀਤਾ ਸੀ। ਸਾਰੇ ਵਿਧਾਨਾਂ ਦੀ ਬਕਾਇਦਾ ਪੂਜਾ ਕੀਤੀ ਸੀ। ਕਿਧਰੇ ਭੂਮੀ ਪੂਜਨ ਤਾਂ ਨਹੀਂ ਰਹਿ ਗਿਆ ? ਪੰਡਤ ਜੀ ਤੋਂ ਪੁੱਛਾਂਗਾ। ਇਹ ਜ਼ਮੀਨ ਹੀ ਦੂਸ਼ਿਤ ਹੋ ਸਕਦੀ ਹੈ ?

"ਮੈਨੂੰ ਇਕ ਹੋਰ ਸ਼ੱਕ ਵੀ ਹੈ। ਕਿਤੇ ਗਾਵਲ ਦੇਵਤਾ ਤਾਂ ਨਹੀਂ ਹੈ। ਘਾਤ ਦਾ ਅਸਰ ਹੋ ਸਕਦਾ ਹੈ। ਏਨ ਦਾਰੂ ਬਾਅਦ ? ਪਰ ਮੈਂ ਜੋ ਵਾਅਦਾ ਦੇਵਤਾ ਨਾਲ ਕੀਤਾ ਸੀ ਉਹ ਤਾਂ ਨਹੀਂ ਤੋੜਿਆ। ਈਸ਼ਵਰ ਜਾਣਦਾ ਹੈ ਮੈਂ ਦੁਰਗਾ ਦੇ ਖਿਲਾਫ਼ ਕਝ ਨਹੀਂ ਕੀਤਾ। ਕੀ ਉਹ ਹੁਣ ਵੀ ਮੇਰੇ ਤੋਂ ਬਦਲਾ ਲੈਣਾ ਚਾਹੁੰਦੀ ਹੈ ? ਮੈਂ ਆਪਣਾ ਸਾਰਾ ਜੀਵਨ ਹੋਮ ਕਰ ਦਿੱਤਾ ਹੈ। ਹੁਣ ਮੇਰੇ ਕੋਲ ਕੁਝ ਵੀ ਬਾਕੀ ਨਹੀਂ ਹੈ। ਮੈਂ ਇਕੱਲਾ ਹਾਂ—ਬਿਲਕੁਲ ਇਕੱਲਾ ਤੇ ਨਿਤਾਣਾ। ਜਾਣ ਬੁਝ ਕੇ ਮੈਂ ਕਿਸੇ ਦਾ ਬੁਰਾ ਨਹੀਂ ਚਾਹਿਆ। ਅਣਜਾਣੇ ਵਿਚ ਜੋ ਹੋਇਆ ਉਸ ਦੀ ਵੀ ਮੈਂ ਅੱਜ 25 ਸਾਲ ਤੋਂ ਸਜ਼ਾ ਭੋਗ ਰਿਹਾ ਹਾਂ। ਬਸ ਹੁਣ ਸ਼ਾਂਤੀ ਚਾਹੁੰਦਾ ਹਾਂ—ਮਰਨ ਤਕ। ਦੁਰਗਾ ਤੂੰ ਦੇਵੀ ਸੀ—ਤੂੰ ਇਸ ਤਰ੍ਹਾਂ ਕਿਉ ਕੀਤਾ ? ਜੇ ਨਹੀਂ ਕੀਤਾ ਤਾਂ ਫਿਰ ਉਹ ਚੌਲ, ਉਹ ਉੜਦ ਦੇ ਦਾਣੇ ਕੀ ਸਨ। ਕੀ ਗਣਤੁਵਾ ਗ਼ਲਤ ਕਹਿ ਰਿਹਾ ਸੀ। ਉਹ ਕੌਣ ਸੀ ਜੋ ਮੇਰੇ ਸਾਮ੍ਹਣੇ ਆਇਆ ਸੀ ? ਕਿਸ ਨੇ ਕਿਹਾ

ਸੀ ਕਿ ਮੇਰੇ ਬੱਚਿਆਂ ਦੀ ਜ਼ਿੰਮੇਵਾਰੀ ਕੌਣ ਲਵੇਗਾ ? ਕੀ ਮੈਂ ਉਹ ਸਭ ਨਹੀਂ ਨਿਭਾਇਆ ? ਬਸ ਰਮਾ ਦਾ ਵਿਆਹ ਕਰਨਾ ਬਾਕੀ ਹੈ। ਉਸ ਤੋਂ ਬਾਅਦ ਮੈਂ ਆਪਣੇ ਵਚਨ ਤੋਂ ਮੁਕਤ ਹੋ ਜਾਵਾਂਗਾ। ਬੱਚਿਆਂ ਦੇ ਨਾਲ ਤੇਰੀ ਪੂਜਾ ਕਰਨ ਜਾਵਾਂਗਾ

*ਉਂ ਜਯੰਤੀ ਮੰਗਲਾ ਕਾਲੀ ਭਦਰਕਾਲੀ ਕਪਾਲਿਨੀ।*
*ਦੁਰਗਾ ਕਸ਼ਮਾ ਸ਼ਿਵਾ ਧਾਤਰੀ ਸਵਾਹਾ ਸਵਧਾ ਨਮੋਸਤੁਤੇ॥*
*ਵਿਧੇਹ ਦ੍ਰਿਸ਼ਤਾਂ ਨਾਸ਼ ਵਿਧੇਹ ਬਲ ਮੁਚੱਕੇ :।*
*ਰੂਪ ਦੇਹਿ ਜਯ ਦੇਹਿ ਯਸ਼ੋ ਦੇਹਿ ਦਿਸ਼ੋ ਜਹਿ॥'*

(ਜੋ ਜਯੰਤੀ ਮੰਗਲਾ ਕਾਲੀ ਭਦਰਕਾਲੀ ਕਪਾਲਿਨੀ ਤੇਰੀ ਜੈ ਹੋਵੇ। ਦੁਰਗਾ ਕਸ਼ਾਮ, ਸ਼ਿਵਾ ਯਾਤਰੀ ਅਸੀਂ ਤੈਨੂੰ ਨਮਸਕਾਰ ਕਰਦੇ ਹਾਂ। ਤੂੰ ਦੁਸ਼ਮਣਾਂ ਦਾ ਨਾਸ਼ ਕਰਨ ਵਾਲੀ ਹੈ ਤੇ ਮੈਨੂੰ ਬਲ ਦੇਣ ਵਾਲੀ ਹੈ। ਤੂੰ ਮੈਨੂੰ ਰੂਪ ਦੇ, ਵਿਜੇ ਦੇ ਤੇ ਦੁਸ਼ਮਣਾਂ ਦਾ ਨਾਸ਼ ਕਰ)।

ਉਹ ਦੇਵੀ ਦੇ ਪਰਮ ਭਗਤ ਸਨ ਪਰ ਡਾਇਰੀ ਵਿਚ ਇਸ ਤਰ੍ਹਾਂ ਨਾਲ ਅਰਗਲਾ ਮੰਤਰ ਨੂੰ ਲਿਖ ਕੇ ਰਖਣਾ, ਜੋ ਉਨ੍ਹਾਂ ਦਾ ਵਰ੍ਹਿਆਂ ਦਾ ਰਟਿਆ-ਰਟਾਇਆ ਸੀ, ਕਿਤੇ ਉਨ੍ਹਾਂ ਦੇ ਅੰਦਰ ਦੇ ਭਿਆਨਕ ਕਿਸਮ ਦੇ ਡਰ ਤੇ ਅਸੁਰੱਖਿਆ ਦਾ ਪ੍ਰਗਟਾ ਸੀ। ਉਹ ਡਰ ਜੋ ਉਨ੍ਹਾਂ ਦਾ 25 ਵਰ੍ਹਿਆਂ ਤੋਂ ਪਿੱਛਾ ਕਰਦਾ ਰਿਹਾ ਸੀ। ਹਰੀਸ਼ ਨੂੰ ਟਿੱਪਣੀ ਨੇ ਹੈਰਾਨ ਕਰ ਦਿੱਤਾ। ਉਹ ਇਕ ਤਰ੍ਹਾਂ ਦਾ ਆਤਮ-ਸਵੀਕਾਰ ਸੀ। ਪਰ ਉਸਨੂੰ ਯਕੀਨ ਨਹੀਂ ਹੋਇਆ ਕਿ ਮਾਂ ਨੇ ਸਚਮੁੱਚ ਘਾਤ ਕੀਤਾ ਹੋਵੇਗਾ ਤੇ ਉਹ ਵੀ ਪਿਤਾ ਜੀ ਦੇ ਖਿਲਾਫ਼। ਆਖਿਰ ਬੱਚੇ ਕਿਸ ਦੇ ਸਨ ? ਕੀ ਉਹ ਉਨ੍ਹਾਂ ਨੂੰ ਅਨਾਥ ਕਰਨਾ ਚਾਹੁੰਦੀ ?

ਸੰਭਵ ਹੈ ਬ੍ਰਿਯੇਨੀ ਦੇ ਖਿਲਾਫ਼ ਕੀਤੀ ਹੋਵੇ। ਉਂਝ ਇਹ ਗੱਲ ਭਵਾਲੀ ਵਿਚ ਔਰਤਾਂ ਕਿਹਾ ਵੀ ਕਰਦੀਆਂ ਸਨ। ਹੋ ਸਕਦਾ ਹੈ ਮਾਂ ਨੂੰ ਕਿਸੇ ਨੇ ਸਲਾਹ ਦਿੱਤੀ ਹੋਵੇ ਕਿ ਤੂੰ ਅਲਮੋੜਾ ਜਾ ਕੇ ਚਿਤਈ ਦੇ ਮੰਦਰ ਵਿਚ ਫ਼ਰਿਆਦ ਕਰ। ਹੁਣ ਗਵਲ ਦੇਵਤਾ ਹੀ ਤੇਰੇ ਨਾਲ ਨਿਆਂ ਕਰੇਗਾ। ਮਾਂ ਨੇ ਇਹ ਕੀਤਾ ਹੋਵੇ ਜਾਂ ਨਾ ਕੀਤਾ ਹੋਵੇ ਪਰ ਉਥੇ ਇਹ ਗੱਲ ਖੂਬ ਫੈਲੀ ਤੇ ਪਿਤਾ ਜੀ ਦੇ ਕੰਨਾਂ ਵਿਚ ਵੀ ਪਈ ਹੋਵੇਗੀ। ਬਾਅਦ ਵਿਚ ਲੋਕ ਕਹਿਣ ਲੱਗੇ, ਦੇਵਤਾ ਤੋਂ ਵੱਡਾ ਆਖਿਰ ਕੌਣ ਹੈ। ਉਹ ਕੀ ਦੇਖ ਨਹੀਂ ਰਿਹਾ ਹੋਵੇਗਾ। ਐਵੇਂ ਤਾਂ ਨਹੀਂ ਉਸ ਫਿਰੰਗੀ-ਰਾਂਡ ਨੂੰ ਦੇਸ਼ ਨਿਕਾਲਾ ਹੋਇਆ ! ਪਰ ਉਹ ਜਾਣਦਾ ਸੀ ਕਿ ਉਹ ਲੋਕਾਂ ਦੀ ਸਿਰਫ ਸ਼ੁਭਚਿੰਤਕ ਸੀ, ਦੋਖੀ ਲੋਕਾਂ ਦੇ ਪ੍ਰਤੀ ਇਕ ਸੁਭਾਵਿਕ ਕਿਸਮ ਦੀ ਸੰਵੇਦਨਾ ਮਾਤਰ। ਕੋਈ ਆਪਣੀ ਭਾਵਕਤਾ ਵਿਚ ਇਹ ਨਹੀਂ ਪੁੱਛਦਾ ਸੀ ਕਿ ਆਖਿਰ ਦੇਸ਼ ਨਿਕਾਲਾ ਹੋਇਆ ਕਦੋਂ ? ਜਦੋਂ ਮਾਂ ਨੂੰ ਮਰੇ ਹੋਏ ਸਾਲ ਹੋ ਗਿਆ ਸੀ। ਇਹ ਗਵਲ ਦੇਵਤਾ ਦਾ ਕਿਹੋ ਜਿਹਾ ਨਿਆਂ ਸੀ ?

ਕੀ ਇਹ ਨਹੀਂ ਹੋ ਸਕਦਾ ਕਿ ਇਹ ਪਿਤਾ ਜੀ ਦਾ ਅਪਰਾਧ-ਬੋਧ ਹੋਵੇ ਜੋ ਉਨ੍ਹਾਂ ਨੂੰ ਇਸ ਤਰ੍ਹਾਂ ਸੋਚਣ ਉਤੇ ਮਜਬੂਰ ਕਰ ਰਿਹਾ ਹੋਵੇ। ਨਿਸ਼ਚਿਤ ਰੂਪ ਵਿਚ ਪਿਤਾ ਜੀ ਤੇ ਮਾਂ ਦੇ ਸੰਬੰਧਾਂ ਦੇ ਖ਼ਰਾਬ ਹੋਣ ਦਾ ਮਲ ਕਾਰਣ ਉਹ ਬਿਮਾਰੀ ਹੀ

ਸੀ ਜੋ ਮਾਂ ਨੂੰ ਸ਼ਾਇਦ ਬਚਪਨ ਤੋਂ ਸੀ। ਵੱਡੇ ਘਰ ਦੇ ਚੱਕਰ ਵਿਚ ਪਿਤਾ ਜੀ ਨੇ ਵਿਆਹ ਕੀਤਾ ਸੀ ਇਸ ਵਿਚ ਸ਼ਕ ਸੀ ਵੀ ਨਹੀਂ। ਨਾਨਕੇ ਚੰਦੋਂ ਦੇ ਖ਼ਾਨਦਾਨ ਤੋਂ ਤੇ ਅਮੀਰ ਲੋਕ ਸਨ। ਜੇ ਮਾਂ ਨੂੰ ਇਹ ਬਿਮਾਰੀ ਨਾ ਹੁੰਦੀ ਤਾਂ ਉਸਦਾ ਵਿਆਹ ਨਿਸ਼ਚਿਤ ਰੂਪ ਵਿਚ ਕਿਸੇ ਵੱਡੇ ਖਾਂਦੇ-ਪੀਂਦੇ ਘਰ ਵਿਚ ਹੁੰਦਾ।

ਉਸਨੂੰ ਯਾਦ ਆਇਆ ਜੇ ਉਸਦਾ ਅਨੁਮਾਨ ਸਹੀ ਹੈ ਤਾਂ ਅਖ਼ੀਰਲੇ ਦਿਨਾਂ ਵਿਚ ਮਾਂ ਪਿਤਾ ਜੀ ਨਾਲ ਅਸੀਮ ਘਿਰਣਾ ਕਰਨ ਲੱਗ ਪਈ ਸੀ। ਉਹ ਉਨ੍ਹਾਂ ਦੇ ਸਾਮ੍ਹਣੇ ਵੀ ਨਹੀਂ ਆਉਂਦੀ ਸੀ। ਖਾਣਾ ਵੀ ਉਨ੍ਹਾਂ ਨੇ ਆਪਣੇ ਆਪ ਲੈਣਾ ਹੁੰਦਾ ਸੀ। ਇਸਦੇ ਬਾਵਜੂਦ ਉਹ 'ਡਿਲੀਵਰੀ' ਦੇ ਕਾਰਣ ਮਰੀ। ਤਾਈ ਵੀ ਦੱਸਦੀ ਸੀ ਕਿ ਹਰੀਸ਼ ਤੇ ਰਮਾ ਦੇ ਵਿਚਾਲੇ ਪੰਜ ਬੱਚੇ ਮਰੇ ਸਨ। ਦੋ ਪੈਦਾ ਹੋਣ ਦੇ ਬਾਅਦ ਤੇ ਤਿੰਨ ਗਰਭ ਵਿਚ ਹੀ—ਤਿੰਨ ਤੋਂ ਛੇ ਮਹੀਨੇ ਦੇ ਵਿਚ।

ਕੀ ਮਾਂ ਦੀ ਘਿਰਣਾ ਦੇ ਪਿੱਛੇ ਪਿਤਾ ਜੀ ਦੀ ਵਾਸਨਾ ਤੇ ਇਸਦੇ ਬਾਵਜੂਦ ਮਾਂ ਨੂੰ ਹਮੇਸ਼ਾ ਇਕ ਘਿਰਣਾਜਨਕ ਵਸਤੂ ਮੰਨਣਾ ਹੀ ਕਾਰਣ ਰਿਹਾ ਹੋਵੇਗਾ। ਹਰੀਸ਼ ਦਾ ਮੱਥਾ ਚੱਕਰਾ ਗਿਆ। ਇਹ ਆਦਮੀ ਜਿਸ ਨੇ ਅਭਿਮਾਨ ਤੇ ਅਜਿੱਤ ਹੋਣ ਦਾ ਸਾਰੀ ਉਮਰ ਪਰਦਾ ਪਾਈ ਰੱਖਿਆ ਏਨਾ ਡਰਪੋਕ ਰਿਹਾ ਹੋਵੇਗਾ ? ਏਨਾ ਬੇਸਹਾਰਾ ? ਏਨਾ ਇਕੱਲਾ ? ਉਸਨੂੰ ਦਇਆ ਆ ਗਈ।

ਉਸਨੇ ਸੋਚਿਆ, ਕਿਧਰੇ ਇਸ ਤਰ੍ਹਾਂ ਤਾਂ ਨਹੀਂ ਸੀ ਕਿ ਪਿਤਾ ਜੀ ਦੇ 'ਹਾਈ ਪ੍ਰੈਸ਼ਰ' ਦਾ ਕਾਰਣ ਉਨ੍ਹਾਂ ਦੀ ਬੁਢਾਪੇ ਨੂੰ ਲੈ ਕੇ ਇਹ ਹੀ ਚਿੰਤਾ ਰਹੀ ਹੋਵੇ ਤੇ ਇਕ ਵਹਿਮ ਬਣ ਗਿਆ ਹੋਵੇ ? ਉਸਨੂੰ ਲੱਗਾ ਉਨ੍ਹਾਂ ਦੇ ਸੁਪਨਿਆਂ ਦੇ ਪਿੱਛੇ ਮੌਤ ਦੇ ਆਤੰਕ ਤੋਂ ਇਲਾਵਾ ਕੁਝ ਵੀ ਨਹੀਂ ਹੈ। ਸ਼ਾਇਦ ਉਨ੍ਹਾਂ ਦੇ ਦਿਮਾਗ ਵਿਚ ਕਿਧਰੇ ਬ੍ਰਿਯੋਨੀ ਵੀ ਲਗਾਤਾਰ ਵਿਦਮਾਨ ਰਹੀ ਹੋਵੇਗੀ। ਭਾਵੇਂ ਉਹ ਉਸਦੇ ਨਾਂ ਦਾ ਉਲੇਖ ਕਰਨ ਤੋਂ ਬਚਦੇ ਰਹੇ ਸਨ ਪਰ ਗਿਰਜਾਘਰ ਦੇ ਅੰਦਰ 'ਬਾਈਬਲ' ਪੜ੍ਹਨ ਵਾਲੀ ਜਾਣੀ-ਪਛਾਣੀ ਜ਼ਨਾਨਾ ਆਵਾਜ਼ ਕਿਸ ਦੀ ਹੋ ਸਕਦੀ ਸੀ ? ਕੌਣ ਇਸਤਰੀ ਉਥੇ ਰੋ ਰਹੀ ਸੀ—ਬਾਈਬਲ ਸੁਣ ਕੇ 'ਕਿਉਂਕਿ ਦੁਨੀਆ ਦੇ ਆਦਮੀ ਨੇ ਪਾਪ ਕੀਤਾ ਸੀ।'

"ਇਕ ਹੋਰ ਪਾਪ ... ਹਰੀਸ਼ ਨੇ ਆਪਣੇ ਆਪ ਨੂੰ ਕਿਹਾ।

ਉਸਨੂੰ ਪਤਾ ਨਹੀਂ ਸੀ ਕਿ ਪਿਤਾ ਜੀ ਨੇ ਇਥੇ ਆ ਕੇ ਗਵਲ ਦੇਵਤਾ ਦੀ ਪੂਜਾ ਕਰਵਾਈ ਸੀ ਜਾਂ ਨਹੀਂ ? ਸ਼ਾਇਦ ਤਾਈ ਦੱਸ ਦੇਵੇ। ਕਈ ਵਾਰ ਉਸਦੀ ਇੱਛਾ ਹੋਈ ਹੈ ਕਿ ਉਹ ਭਵਾਲੀ ਜਾਵੇ ਤੇ ਮਾਂ ਦੀਆਂ ਸਹੇਲੀਆਂ ਤੋਂ ਉਹ ਸਭ ਗੱਲਾਂ ਪੁੱਛੇ ਜੋ ਹੁਣ ਕਿਸੇ ਗੁੰਝਲ ਦੀ ਤਰ੍ਹਾਂ ਉਸਦੇ ਰਸਤੇ ਵਿਚ ਆ ਰਹੀਆਂ ਸਨ। ਹੋ ਸਕਦਾ ਹੈ ਜੇ ਉਸ ਨੂੰ ਕੁਝ ਗੱਲਾਂ ਦੇ ਉੱਤਰ ਮਿਲ ਜਾਂਦੇ ਹਨ ਤਾਂ ਕਈ ਗੁੰਝਲਾ ਖੁੱਲ੍ਹ ਸਕਦੀਆਂ ਹਨ ਤੇ ਪਿਤਾ ਜੀ ਤੇ ਮਾਂ ਦਾ ਵਿਅਕਤਿਤਵ ਉਸਦੇ ਅੱਗੇ ਸਪਸ਼ਟ ਹੋ ਸਕਦਾ ਹੈ।

## 14

ਪੰਜ ਵਜੇ ਰਮਾ ਤਹਾ ਤੋਂ ਪਿੰਡ ਦੀ ਚੜ੍ਹਾਈ ਚੜ੍ਹ ਰਹੀ ਸੀ। ਸੂਰਜ ਦੂਰ ਜਾ ਚੁੱਕਾ ਸੀ, ਲਗਭਗ ਦਿਸਹੱਦੇ ਉੱਤੇ। ਇਨ੍ਹਾਂ ਦਿਨਾਂ ਵਿਚ ਉਸਦੀ ਰਫਤਾਰ ਹੀ ਕੁਝ ਤੇਜ਼ ਹੋ ਗਈ ਸੀ ਜਾਂ ਆਕਾਸ਼ ਕੁਝ ਛੋਟਾ ਹੋ ਗਿਆ ਸੀ—ਇਕ ਹੀ ਛਲਾਂਗ ਵਿਚ ਉਸ ਪਾਸੇ ਨਜ਼ਰ ਆਉਂਦਾ ਸੀ। ਇਧਰ ਘਾਟੀ ਵਿਚ ਤਿੰਨ-ਸਾਢੇ ਤਿੰਨ ਤੋਂ ਬਾਅਦ ਧੁੱਪ ਨਜ਼ਰ ਨਹੀਂ ਆਉਂਦੀ ਸੀ। ਨਦੀ ਦੇ ਉਸ ਪਾਸੇ ਕੁਝ ਅਸਥਾਈ ਘਰਾਂ ਦੇ ਬੱਚੇ ਰਹਿੰਦੇ ਸਨ ਪਰ ਪੰਜ ਵਜੇ ਤੋਂ ਬਾਅਦ ਉਹ ਵੀ ਦਿਖਾਈ ਨਾ ਦਿੰਦੇ। ਠੰਢ ਚੜ੍ਹਾਈ ਦੇ ਕਾਰਣ ਮਹਿਸੂਸ ਨਹੀਂ ਹੋ ਰਹੀ ਸੀ। ਉਸਦਾ ਵੀ ਨੱਕ ਵਗਣ ਲੱਗ ਪਿਆ ਸੀ। ਇਸ ਕਰਕੇ ਸਿਰ ਥੋੜ੍ਹਾ ਭਾਰੀ ਸੀ। ਜਿਵੇਂ ਹੀ ਉਹ ਗਧੇਰੇ ਦੇ ਨਾਲ ਦਾ ਆਖਰੀ ਮੋੜ ਮੁੜੀ ਉਸਨੇ ਦੇਖਿਆ ਹਰੀਸ਼ ਬਨੇਰੇ ਤੇ ਇਕ ਪੈਰ ਰੱਖ ਕੇ ਉਸੇ ਨੂੰ ਦੇਖ ਰਿਹਾ ਹੈ।

ਰਮਾ ਦੇ ਪਹੁੰਚਦਿਆਂ ਹੀ ਉਸ ਨੇ ਪੁੱਛਿਆ, "ਕੀ ਤੂੰ ਵੀ ਅੱਜ ਚਿੜੀਆਂ ਦੀ ਭਾਲ ਵਿਚ ਗਈ ਸੀ ?"

"ਜ਼ਰਾ ਮਾਸੀ ਤਕ ਗਈ ਸੀ." ਰਮਾ ਨੇ ਹਫਦੇ ਹੋਏ ਕਿਹਾ, "ਤੂੰ ਅੱਜ ਛੇਤੀ ਆ ਗਿਐਂ ?"

"ਨਹੀਂ ਮੈਂ ਉਸ ਪਾਸੇ ਗਿਆ ਹੀ ਨਹੀਂ। ਭੈਰਵਦੱਤ ਜੀ ਅੱਜ ਵਿਕਾਸ ਦੇ ਦਫਤਰ ਲੈ ਗਏ।"

"ਕਿਉਂ ?"

"ਉਵੇਂ ਹੀ।" ਉਸਨੇ ਟਾਲ ਦਿੱਤਾ।

"ਚੱਲ ਅੰਦਰ ਬੈਠਦੇ ਹਾਂ।" ਹਰੀਸ ਨੇ ਉਸ ਤੋਂ ਥੈਲੇ ਲੈਂਦੇ ਹੋਏ ਕਿਹਾ।

"ਨਹੀਂ ਇਥੇ ਠੀਕ ਹੈ। ਥੋੜ੍ਹੀ ਦੇਰ ਬਾਅਦ ਚਲਾਂਗੇ ਇਸ ਵੇਲੇ ਗਰਮੀ ਲੱਗ ਰਹੀ ਹੈ।"

ਕੁਝ ਦੇਰ ਉਹ ਸੁਸਤਾਂਦੀ ਰਹੀ। ਅਚਾਨਕ ਭਦਰੇਸ਼ਵਰ ਵੱਲ ਇਸ਼ਾਰਾ ਕਰਦੇ ਹੋਏ ਹਰੀਸ਼ ਨੇ ਕਿਹਾ, "ਡੁੱਬਦੇ ਸੂਰਜ ਦੇ ਪ੍ਰਕਾਸ਼ ਵਿਚ ਇਹ ਮੰਦਰ ਬੜਾ ਖ਼ੂਬਸੂਰਤ ਲੱਗਦਾ ਹੈ।"

ਮੰਦਰ ਸਚਮੁੱਚ ਸੋਨੇ ਵਾਂਗ ਚਮਕ ਰਿਹਾ ਸੀ। ਸੂਰਜ ਦੀਆਂ ਕਿਰਨਾਂ ਦ ਪਹਾੜਾਂ ਦੀਆ ਚੋਟੀਆਂ ਦੇ ਵਿਚੋਂ ਹੋ ਕੇ ਸਿੱਧਾ ਮੰਦਰ ਦੇ ਕਲਸ਼ ਤੇ ਛਤਰ ਉੱਤੇ ਪੈ ਰਹੀਆਂ ਸਨ। ਹਰੀਸ਼ ਆਪਣੀ ਜੈਕੇਟ ਦੀਆਂ ਜੇਬ੍ਹਾਂ ਵਿਚ ਹੱਥ ਪਾਈ ਲਗਾਤਾਰ ਉਸਨੂੰ ਦੇਖ ਰਿਹਾ ਸੀ।

"ਜਿਸ ਕਿਸੇ ਨੇ ਵੀ ਇਸ ਮੰਦਰ ਦੇ ਸਥਾਨ ਦੀ ਚੋਣ ਕੀਤੀ ਹੋਵੇਗੀ ਉਹ ਯਕੀਨਨ ਹੀ ਇਲਾਕੇ ਦੇ ਚੱਪੇ-ਚੱਪੇ ਤੋਂ ਜਾਣੂ ਹੋਵੇਗਾ।" ਹਰੀਸ਼ ਕਹਿ ਰਿਹਾ ਸੀ। ਰਮਾ ਮੰਦਰ ਵੱਲ ਦੇਖ ਜ਼ਰੂਰ ਰਹੀ ਸੀ ਪਰ ਉਸਦਾ ਧਿਆਨ ਉਸਦੀਆਂ ਗੱਲਾ ਵਿਚ ਨਹੀਂ ਸੀ। ਅਜੇ ਵੀ ਉਸਦਾ ਸਾਹ ਫੁਲਿਆ ਹੋਇਆ ਸੀ। ਹਵਾ ਕੁਝ ਜ਼ਿਆਦਾ ਹੀ ਠੰਢੀ ਸੀ ਜਿਵੇਂ ਬਰਫ਼ ਤੋਂ ਚਲ ਕੇ ਆ ਰਹੀ ਹੋਵੇ।

ਨਦੀ ਇਥੋਂ ਅਰਧ-ਚੰਦਰਾਕਾਰ ਮੁੜਦੀ ਸੀ, ਭਾਵੇਂ ਘਾਟੀ ਕਾਫੀ ਚੌੜੀ ਸੀ— ਇਕ-ਡੇਢ ਕਿਲੋਮੀਟਰ ਤਾਂ ਹੋਵੇਗੀ ਹੀ। ਨਦੀ ਦੀ ਧਾਰਾ ਦੋਵੇਂ ਪਾਸਿਆਂ ਤੋਂ ਚਟਾਨੀ ਕੰਢਿਆਂ ਤੇ ਬੰਨਾਂ ਨਾਲ ਨਿਯੰਤਰਿਤ ਹੋ ਕੇ ਇਕ ਪਾਸੇ, ਸੜਕ ਦੇ ਨਾਲ-ਨਾਲ ਹੀ ਵਹਿੰਦੀ ਸੀ। ਉੱਤਰ ਵੱਲ ਸੱਜੇ ਪਾਸੇ ਇਕ ਮੰਦਰ ਸੀ ਜੋ ਉਪਰੋਂ ਇਕ ਮੰਚ ਵਰਗਾ ਨਜ਼ਰ ਆਉਂਦਾ ਸੀ। ਇਸ ਪਠਾਰ ਨੂੰ ਅੰਗਰੇਜ਼ਾਂ ਦੇ ਜ਼ਮਾਨੇ ਦਾ ਇਕ ਜਰਜਰ ਝੂਲਾ-ਪੁਲ ਮੋਟਰ ਰੋਡ ਨਾਲ ਜੋੜਦਾ ਸੀ। ਸਾਰੀਆਂ ਪਹਾੜੀਆਂ ਨੂੰ ਰੌਸ਼ਨ ਕਰਦਾ ਹੋਇਆ ਸੂਰਜ ਸਭ ਤੋਂ ਪਹਿਲਾਂ ਆਪਣੀਆਂ ਕਿਰਨਾਂ ਨਾਲ ਮੰਦਰ ਨੂੰ ਰੌਸ਼ਨ ਕਰਦਾ ਸੀ ਤੇ ਸ਼ਾਮ ਨੂੰ ਵੀ ਸਭ ਤੋਂ ਬਾਅਦ ਤਕ ਕਿਰਨਾਂ ਮੰਦਰ ਨੂੰ ਹੀ ਦੁਲਾਰਦੀਆਂ ਰਹਿੰਦੀਆਂ ਸਨ।

"ਜਾਣਦੀ ਹੈਂ ਇਹ ਮੰਦਰ ਕਿੰਨਾ ਪੁਰਾਣਾ ਹੈ ?" ਤੇ ਹਰੀਸ਼ ਨੇ ਜਵਾਬ ਵੀ ਆਪ ਹੀ ਦੇ ਦਿੱਤਾ, "ਚਾਰ ਸੌ ਸਾਲ ਤੋਂ ਵੀ ਵਧ ਪੁਰਾਣਾ।"

"ਚਾਰ ਸੌ ਸਾਲ। ਕਿਸ ਨੇ ਬਣਵਾਇਆ ਸੀ ?" ਰਮਾ ਨੂੰ ਹੈਰਾਨੀ ਹੀ ਨਹੀਂ ਹੋਈ ਉਸਦੀ ਰੁਚੀ ਵੀ ਵਧ ਗਈ ਸੀ। ਚਾਰ ਸੌ ਸਾਲ ਪਹਿਲਾਂ ਵੀ ਇਥੇ ਇਹੋ ਜਿਹੇ ਮੰਦਰ ਬਣਾਉਣ ਵਾਲੇ ਹੋਣਗੇ ਉਹ ਸੋਚ ਵੀ ਨਹੀਂ ਸਕਦੀ ਸੀ। ਉਸਨੂੰ ਲੱਗਦਾ ਸੀ ਇਥੇ ਸਿਰਫ਼ ਜੰਗਲ ਹੁੰਦਾ ਹੋਵੇਗਾ।

"ਰਾਜਾ ਰੁਦ੍ਰਚੰਦ ਨੇ। ਉਹ ਕੁਮਾਊਂ ਦੀ ਗੱਦੀ ਉਤੇ 1565 ਵਿਚ ਬੈਠਾ। ਇਹ ਮੰਦਰ 1568 ਦੇ ਆਸਪਾਸ ਬਣਿਆ। ਇਹ ਨਮੂਨੇਦਾਰ ਕਤਯੂਰੀ ਸ਼ੈਲੀ ਦਾ ਮੰਦਰ ਹੈ। ਲਗਭਗ ਅੱਠਵੀਂ ਸਦੀ ਤੋਂ ਇਸ ਤਰ੍ਹਾਂ ਦੇ ਕਾਸ਼ਠ-ਛਤਰ ਵਾਲੇ ਮੰਦਰ ਕੁਮਾਊਂ ਵਿਚ ਬਣਨੇ ਸ਼ੁਰੂ ਹੋਏ ਸਨ।

"ਅੱਠਵੀਂ ਸ਼ਤਾਬਦੀ ? ਅਰਥਾਤ 12 ਸੌ ਸਾਲ ਪਹਿਲਾਂ।" ਉਸਦਾ ਮੂੰਹ ਹੈਰਾਨੀ ਨਾਲ ਖੁੱਲ੍ਹਾ ਰਹਿ ਗਿਆ।

"ਜੀ ਹਾਂ। ਤੇ ਤੈਨੂੰ ਪਤਾ ਹੈ" ਹਰੀਸ਼ ਨੇ ਕਿਹਾ, "ਸਾਡਾ ਪਿੰਡ 'ਗੂੰਠ' ਦਾ ਪਿੰਡ ਹੈ।"

"ਗੂੰਠ ਦਾ ਮਤਲਬ ?" ਐਸਾ ਪਿੰਡ ਜੋ ਮੰਦਰ ਨੂੰ ਚੜ੍ਹਾਇਆ ਗਿਆ ਹੋਵੇ। ਐਸੇ ਪਿੰਡ ਨੂੰ ਮਾਲਗੁਜ਼ਾਰੀ ਕਰ ਨਹੀਂ ਦੇਣਾ ਪੈਂਦਾ ਸੀ। ਉਸਦੀ ਜ਼ਿੰਮੇਵਾਰੀ ਮੰਦਰ ਦੇ ਚੜ੍ਹਾਵੇ ਦਾ ਪ੍ਰਬੰਧ ਕਰਨਾ ਹੁੰਦੀ ਸੀ।"

"ਇਹ ਤਾਂ ਬਹੁਤ ਪਹਿਲਾਂ ਹੁੰਦਾ ਹੋਵੇਗਾ ?" ਰਮਾ ਨੇ ਕਿਹਾ।

"ਨਹੀਂ ਆਜ਼ਾਦੀ ਦੇ ਬਾਅਦ ਤਕ ਇਸ ਤਰ੍ਹਾਂ ਚਲਦਾ ਰਿਹਾ। ਸਾਡੇ ਪਿੰਡ ਵਾਲਿਆਂ ਨੇ ਤਾਂ ਪਰੇਸ਼ਾਨ ਹੋ ਕੇ ਸਰਕਾਰ ਨੂੰ ਪ੍ਰਾਰਥਨਾ ਕੀਤੀ ਕਿ ਸਾਡੇ ਤੋਂ ਮਾਲਗੁਜ਼ਾਰੀ ਲਈ ਜਾਵੇ", ਹਰੀਸ਼ ਨੇ ਕਿਹਾ, "ਈਸ਼ਵਰ ਸਰਕਾਰ ਤੋਂ ਜ਼ਿਆਦਾ ਮਹਿੰਗਾ ਸਾਬਤ ਹੋ ਰਿਹਾ ਸੀ।"

"ਤੈਨੂੰ ਇਹ ਸਭ ਕਿਵੇਂ ਪਤਾ ਹੈ ?" ਰਮਾ ਨੇ ਉਸਦੇ ਮਜ਼ਾਕ ਵੱਲ ਧਿਆਨ ਨਹੀਂ ਦਿੱਤਾ।

ਪਿਤਾ ਜੀ ਨੇ ਦੱਸਿਆ ਸੀ। ਕੁਝ ਗੱਲਾਂ ਮੈਂ ਪੜ੍ਹੀਆਂ ਵੀ ਸਨ। ਆਪਣੇ ਇਤਿਹਾਸ ਦੇ ਪ੍ਰਤੀ ਖਿੱਚ ਤਾਂ ਹੁੰਦੀ ਹੀ ਹੈ। ਇਤਿਹਾਸ ਨੂੰ ਜਾਣਨਾ ਅਸਲ ਵਿਚ ਆਪਣੇ

ਆਪ ਨੂੰ ਪਛਾਣਨ ਦਾ ਹੀ ਇਕ ਤਰੀਕਾ ਹੈ। ਥੋੜ੍ਹਾ ਰੁਕ ਕੇ ਹਰੀਸ਼ ਨੇ ਫਿਰ ਕਿਹਾ, "ਤੈਨੂੰ ਪਤਾ ਹੈ ਸਾਡਾ ਪਿੰਡ ਕਿੰਨਾ ਪੁਰਾਣਾ ਹੈ ?"

"ਕਿੰਨਾ ?" ਰਮਾ ਨੂੰ ਅਨੰਦ ਆ ਰਿਹਾ ਸੀ।

"ਜ਼ਿਆਦਾ ਤੋਂ ਜ਼ਿਆਦਾ ਢਾਈ ਸੌ ਸਾਲ ਪੁਰਾਣਾ। ਸਾਡੇ ਪਿੰਡ ਨੂੰ ਜੇ ਮੇਰਾ ਅਨੁਮਾਨ ਸਹੀ ਹੈ ਤਾਂ ਰਾਜਾ ਕਲਿਆਣ ਚੰਦ ਨੇ 1731 ਵਿਚ ਗੂੰਠ ਵਿਚ ਦਿੱਤਾ। ਇਸਦਾ ਰੀਕਾਰਡ ਮਿਲਦਾ ਹੈ।"

"ਪਰ ਭਰਾਵਾ ਅਜਿਹਾ ਪਿੰਡ ਕੀ ਮੰਦਰ ਨੂੰ ਦਿੱਤਾ ਹੋਵੇਗਾ ਰਾਜਾ ਨੇ, ਜਿਸ ਵਿਚ ਕੁਝ ਹੁੰਦਾ ਹੀ ਨਹੀਂ।" ਰਮਾ ਨੇ ਹੱਸਦੇ ਹੋਏ ਕਿਹਾ। ਉਸਦੀ ਪਿੰਡ ਨਾਲ ਕਿਸੇ ਤਰ੍ਹਾਂ ਦੀ ਕੋਈ ਰੁਮਾਨੀ ਖਿੱਚ ਨਹੀਂ ਸੀ।

"ਨਹੀਂ ਇਹ ਗੱਲ ਨਹੀਂ ਹੈ," ਹਰੀਸ਼ ਹੱਸਦੇ ਹੋਏ ਸਮਝਾਉਣ ਲੱਗਾ, "ਅਸਲ ਵਿਚ ਪਹਿਲਾਂ ਸਾਡੀ ਅਰਥ-ਵਿਵਸਥਾ ਦਾ ਆਧਾਰ ਸਿਰਫ਼ ਖੇਤੀ ਹੀ ਨਹੀਂ ਸੀ। ਸਾਡੇ ਵੱਡੇ-ਵਡੇਰੇ ਚਾਰ ਭਰਾ ਸਨ ਜਦੋਂ ਉਹ ਇਸ ਪਿੰਡ ਵਿਚ ਵਸਣ ਆਏ ਸਨ। ਚੌਹਾਂ ਵਿਚੋਂ ਦੋ ਸਿਰਫ਼ ਜਾਨਵਰਾਂ ਦੀ ਹੀ ਟਹਿਲ ਕਰਦੇ ਸਨ। ਇਸ ਨਾਲ ਦੁੱਧ-ਘਿਉ ਤਾਂ ਕਾਫੀ ਮਾਤਰਾ ਵਿਚ ਹੁੰਦਾ ਸੀ ਬੱਕਰੀਆਂ ਆਦਿ ਨਾਲ ਮਾਸ ਤੇ ਉੱਨ ਦੀ ਵੀ ਕਮੀ ਨਹੀਂ ਰਹਿੰਦੀ ਸੀ। ਇਹ ਤਾਂ ਤੂੰ ਦੇਖ ਰਹੀ ਹੈਂ ਨਾ ਇਸ ਪਾਸੇ ਦਾ ਤਹਾ, ਜਿਥੇ ਅੱਜ ਨਦੀ ਦਾ ਵਹਿਣ ਹੈ," ਹਰੀਸ਼ ਨੇ ਥੱਲੇ ਘਾਟੀ ਵੱਲ ਇਸ਼ਾਰਾ ਕੀਤਾ, "ਪਹਿਲਾਂ ਸਿਰਫ਼ ਇਥੇ ਹੀ ਖੇਤੀ ਹੁੰਦੀ ਸੀ। ਬਹੁਤ ਉਪਜਾਊ ਸ਼ੇਰੇ ਅਰਥਾਤ ਪਾਣੀ ਵਾਲੇ ਖੇਤ ਸਨ। ਇਸ ਸਦੀ ਦੇ ਸ਼ੁਰੂ ਵਿਚ ਰਾਮਗੰਗਾ ਵਿਚ ਬੜੇ ਜ਼ੋਰ ਦਾ ਹੜ੍ਹ ਆਇਆ ਜੋ ਸਾਰੇ ਖੇਤਾਂ ਨੂੰ ਰੋੜ੍ਹ ਕੇ ਲੈ ਗਿਆ। ਉਦੋਂ ਤੱਕ ਇਹ ਪਿੰਡ ਆਲੇ-ਦੁਆਲੇ ਦੇ ਸਭ ਤੋਂ ਉਪਜਾਊ ਪਿੰਡਾਂ ਵਿਚੋਂ ਸੀ ਤੇ ਇਸੇ ਲਈ ਰਾਜਾ ਕਲਿਆਣ ਚੰਦ ਨੇ ਉਨ੍ਹਾਂ ਨੂੰ ਇਹ ਜ਼ਮੀਨ ਦਿੱਤੀ ਜਿਸ ਨਾਲ ਕਿ ਉਹ ਇਸ ਨੂੰ ਉਪਜਾ ਕੇ ਮੰਦਰ ਦੀ ਪੂਜਾ ਕਰੇ। ਇਸ ਕਾਰਣ ਉਨ੍ਹਾਂ ਨੂੰ ਇਥੋਂ ਦੇ ਕਤਯੂਰੀ ਸਰਦਾਰਾਂ ਦਾ ਜਿਨ੍ਹਾਂ ਨੂੰ ਸਿਆਣੇ ਜਾਂ ਥੋਕਦਾਰ ਕਹਿੰਦੇ ਹਨ, ਦੀ ਕਰੋਪੀ ਦਾ ਸ਼ਿਕਾਰ ਬਣਨਾ ਪਿਆ ਤੇ ਲਗਾਤਾਰ ਆਪਣੇ ਆਪ ਨੂੰ ਪੱਕੇ ਪੈਰੀਂ ਕਰਨ ਲਈ ਲੜਨਾ ਪਿਆ। ਪਹਿਲਾਂ ਲੋਕ ਇਥੇ ਨਹੀਂ ਉਪਰ ਅੰਦਰ ਵੱਲ ਰਹਿੰਦੇ ਸਨ। ਉਨ੍ਹਾਂ ਦੇ ਮਕਾਨ ਜ਼ਮੀਨ ਦੇ ਅੰਦਰ ਬਣੇ ਸਨ।"

"ਕਿਥੇ ?" ਰਮਾ ਨੇ ਪੁੱਛਿਆ।

"ਉਪਰ ਇਸ ਜਗ੍ਹਾ ਨੂੰ ਆਦਿਕੋਟ ਕਿਹਾ ਜਾਂਦਾ ਹੈ। ਇਕ ਵਾਰ ਤਾਂ ਕਹਿੰਦੇ ਹਨ ਸਾਡਾ ਬੰਸ ਕਤਯੂਰੀਆਂ ਨੇ ਲਗਭਗ ਖ਼ਤਮ ਕਰ ਦਿੱਤਾ ਸੀ, ਪਰ ਕਿਸੇ ਤਰ੍ਹਾਂ ਇਕ ਔਰਤ ਆਪਣੇ ਇਕ ਮੁੰਡੇ ਨੂੰ ਬਚਾਉਣ ਵਿਚ ਸਫ਼ਲ ਹੋ ਗਈ ਤੇ ਫਿਰ ਜਦੋਂ ਉਹ ਵੱਡਾ ਹੋ ਗਿਆ ਇਥੇ ਮੁੜ ਕੇ ਆਇਆ। ਅਸੀਂ ਸਾਰੇ ਉਸੇ ਦੀ ਹੀ ਔਲਾਦ ਹਾਂ।" ਵੀ ਮੈਨ ਹੈਵ ਆਲਵੇਜ਼ ਪਲੇਡ ਏ ਮੇਜਰ ਰੋਲ ਇਨ ਦੀ ਲਾਈਫ ਆਫ ਦਿਸ ਵਿਲੇਜ।"

"ਕਿਵੇਂ ਖਤਮ ਕਰ ਦਿੱਤਾ ਸੀ ?" ਰਮਾ ਨੇ ਪੁੱਛਿਆ।

"ਇਹ ਗੱਲ ਖਿਮਾਨੰਦ ਤਾਇਆ ਜੀ ਤੋਂ ਪੁੱਛੀ" ਹਰੀਸ਼ ਨੇ ਮੁਸਕਰਾ ਕੇ ਕਿਹਾ,

"ਕਹਾਣੀ ਉਹ ਸੁਣਾਂਦੇ ਹਨ।"

"ਕਹਾਣੀ ਤੇ ਇਤਿਹਾਸ ਵਿਚ ਫ਼ਰਕ ਹੁੰਦਾ ਹੈ ?" ਰਮਾ ਹੁਣ ਤਕ ਸੁਭਾਵਕ ਹੋ ਚੁੱਕੀ ਸੀ।

"ਹੁੰਦਾ ਵੀ ਹੈ ਤੇ ਨਹੀਂ ਵੀ। ਉਂਝ ਇਹ ਗੱਲ ਕਹਿਣ ਵਾਲੇ ਉਤੇ ਨਿਰਭਰ ਕਰਦੀ ਹੈ।"

"ਅੱਛਾ ਇਕ ਗੱਲ ਦੱਸ ਭਰਾਵਾ, ਇਥੋਂ ਦੇ ਲੋਕ ਏਨੇ ਮੂਰਖ ਕਿਉਂ ਹਨ ?" ਰਮਾ ਨੇ ਅਚਾਨਕ ਵਿਸ਼ਾ ਬਦਲ ਦਿੱਤਾ।

"ਹਰ ਮੂਰਖਤਾ ਦੀ ਜੜ੍ਹ ਵਿਚ ਕੱਟੜਤਾ ਹੁੰਦੀ ਹੈ। ਤੈਨੂੰ ਪਤਾ ਹੈ ਸਾਡੇ ਪਿੰਡ ਵਿਚ ਅਜੇ ਦਸ-ਪੰਦਰਾਂ ਵਰ੍ਹੇ ਪਹਿਲਾਂ ਤੱਕ ਲੋਕ ਪਲੰਘ ਉਤੇ ਨਹੀਂ ਸੌਂਦੇ ਸਨ।"

"ਕਿਉਂ ?"

"ਕਿਉਂਕਿ ਇਹ ਜ਼ਮੀਨ ਸ਼ਿਵਜੀ ਦੀ ਹੈ। ਅਰਥਾਤ ਮੰਦਰ ਨੂੰ ਗੁੰਠ ਦਿੱਤੀ ਹੋਈ ਹੈ। ਸੁੱਤੇ ਤਾਂ ਸ਼ਿਵ ਜੀ ਸਰਾਪ ਦੇ ਦੇਣਗੇ।"

"ਬਾਕੀ ਜ਼ਮੀਨ ਕਿਸ ਦੀ ਹੈ ? ਰਮਾ ਨੇ ਇਕਦਮ ਪੁੱਛਿਆ।

ਹਰੀਸ਼ ਦੇਰ ਤੱਕ ਹੱਸਦਾ ਰਿਹਾ, "ਇਹ ਕੀ ਮੂਰਖਤਾ ਹੈ ਜਿਸਦੇ ਬਾਰੇ ਤੂੰ ਪੁੱਛ ਰਹੀ ਸੀ। ਅਰੇ ਹਾਂ ਡਾਕਟਰ ਨਾਇਡੂ ਦੇ ਬਾਰੇ ਵਿਚ ਤਾਂ ਤੂੰ ਕੁਝ ਦੱਸਿਆ ਹੀ ਨਹੀਂ ਉਹ ਕਿਵੇਂ ਹੈ ?" ਹਰੀਸ਼ ਨੇ ਅਚਾਨਕ ਪੁੱਛਿਆ।

"ਠੀਕ ਹੈ।" ਰਮਾ ਇਕਦਮ ਸੁਚੇਤ ਹੋ ਗਈ।

"ਮਾਸੀ ਕੀ ਕਰਨ ਗਈ ਸੀ ?" ਹਰੀਸ਼ ਨੇ ਅਗਲਾ ਪ੍ਰਸ਼ਨ ਕੀਤਾ।

ਰਮਾ ਲਗਭਗ ਘਬਰਾ ਗਈ ਜਿਵੇਂ ਚੋਰੀ ਕਰਦੀ ਫੜੀ ਗਈ ਹੋਵੇ।

"ਕੁਝ ਨਹੀਂ, ਉਹ ਇਸ ਤਰ੍ਹਾਂ ਸੀ, "ਉਹ ਤੇਜ਼ੀ ਨਾਲ ਸਮਝਾਉਣ ਲੱਗੀ, "ਕਿ ਕੁਝ ਦਵਾਈਆਂ ਚਾਹੀਦੀਆਂ ਸਨ।" ਪਰ ਸੱਚ ਇਹ ਸੀ ਕਿ ਨਾਇਡੂ ਦੀ ਕੋਈ ਖ਼ਬਰ ਨਾ ਮਿਲੀ। ਸਿਵਾਏ ਇਕ ਆਮ ਜਿਹੇ ਸ਼ੋਕ-ਸੰਦੇਸ਼ ਦੇ। ਇਸ ਲਈ ਰਮਾ ਨੇ ਉਸ ਨੂੰ ਤਾਰ ਦੇਣ ਬਾਰੇ ਸੋਚਿਆ ਸੀ। ਦਵਾਈਆਂ ਖਰੀਦਣਾ ਤਾਂ ਨੰਬਰ ਦੋ ਕੰਮ ਸੀ।

ਹਰੀਸ਼ ਨੇ ਪੁੱਛਿਆ, "ਦਵਾਈਆਂ ਕਿਸ ਦੇ ਲਈ ?"

"ਉਹ ਖਿਮੁਲੀ ਹੈ ਨਾ ਮਲਬਖਈ ਦੀ, ਅੱਜ ਸਵੇਰੇ ਆਈ ਸੀ," ਹੁਣ ਰਮਾ ਸੰਭਲ ਚੁੱਕੀ ਸੀ, "ਉਸਦੇ ਪੈਰ ਦੇਖ ਕੇ ਤਾਂ ਮੈਂ ਦੰਗ ਰਹਿ ਗਈ। ਫਟ ਕੇ ਇਸ ਤਰ੍ਹਾਂ ਹੋ ਗਏ ਹਨ ਜਿਵੇਂ ਖ਼ਰਬੂਜ਼ਾ ਹੋ ਜਾਂਦਾ ਹੈ। ਇਹੋ ਜਿਹੀਆਂ ਬਿਆਈਆਂ ਮੈਂ ਅੱਜ ਤਕ ਨਹੀਂ ਦੇਖੀਆਂ। ਇਸ ਤੋਂ ਇਲਾਵਾ 'ਚਿਲਬਲੇਨ' ਵੀ ਹੈ। ਉਸ ਨੂੰ ਫੌਰਨ ਆਰਾਮ ਕਰਨਾ ਚਾਹੀਦਾ ਹੈ। ਪਰ ਤਾਈ ਦਾ ਕਹਿਣਾ ਹੈ ਕਿ ਉਹ ਆਰਾਮ ਨਹੀਂ ਕਰ ਸਕਦੀ ਕਿਉਂਕਿ ਘਰ ਵਿਚ ਕੰਮ ਕਰਨ ਵਾਲਾ ਕੋਈ ਨਹੀਂ ਹੈ। ਇਸ ਲਈ ਮੈਂ ਸੋਚਿਆ ਕੁਝ ਦਵਾਈਆਂ ਲੈ ਆਵਾਂ।"

"ਮਿਲੀ ਕੋਈ ਦਵਾਈ ?" ਹਰੀਸ਼ ਨੇ ਪੁੱਛਿਆ।

"ਕੁਝ ਪੇਨਕਿਲਰ ਤੇ ਐਂਟੀ ਇਲਰਜਿਕ ਦੇ ਇਲਾਵਾ ਕੁਝ ਨਹੀਂ ਮਿਲਿਆ। ਉਂਝ ਵੀ ਉਥੇ ਕੋਈ ਕੈਮਿਸਟ ਤਾਂ ਹੈ ਹੀ ਨਹੀਂ। ਇਹ ਦਵਾਈਆਂ ਵੀ ਇਕ ਆਰ. ਐਮ. ਪੀ. ਤੋਂ ਲਈਆਂ। ਜਦੋਂ ਮੈਂ ਪੁੱਛਿਆ 'ਪੇਰੀਫੈਰਲ ਵਾਸੋਡਾਈਲੇਟਰ' ਹੈ

ਤਾਂ ਉਹ ਮੇਰਾ ਮੂੰਹ ਦੇਖਣ ਲੱਗ ਪਿਆ। ਮੈਨੂੰ ਹੈਰਾਨੀ ਹੋਈ ਕਿ ਇਥੇ ਕੋਈ 'ਸਾਈਕਲੈਂਡੀਲੇਟ' ਦੀ ਵਰਤੋਂ ਹੀ ਨਹੀਂ ਕਰਦਾ ਜਦ ਕਿ ਇਹ ਠੰਢ-ਪੀੜਤਾਂ ਦੇ ਲਈ ਜ਼ਰੂਰੀ ਦਵਾਈਆਂ ਹਨ।"

"ਕੀ ਹੁੰਦੀਆਂ ਹਨ ਇਹ ਦਵਾਈਆਂ ?" ਹਰੀਸ਼ ਦੀ ਵੀ ਸਮਝ ਵਿਚ ਨਹੀਂ ਆਇਆ।

ਅਸਲ ਵਿਚ ਠੰਢ ਨਾਲ ਸਰੀਰ ਦੇ ਕੁਝ ਅੰਗਾਂ ਵਿਚ ਜਿਵੇਂ ਹੱਥਾਂ ਤੇ ਪੈਰਾਂ ਦੀਆਂ ਉਂਗਲੀਆਂ ਵਿਚ ਬਲੱਡ-ਸਰਕੁਲੇਸ਼ਨ ਘੱਟ ਹੋ ਜਾਂਦਾ ਹੈ, ਪੈਰੀਫੈਰਲ ਵਾਸੋਡਾਈਲੇਟਰ ਖ਼ੂਨ ਦੀਆਂ ਨਾੜੀਆਂ ਨੂੰ ਖੋਲ੍ਹ ਦੇਂਦੀ ਹੈ।"

"ਇਥੇ ਚਿਲਬਲੇਨ ਦਾ ਇਲਾਜ ਕਰਵਾਉਣ ਕੋਈ ਡਾਕਟਰ ਦੇ ਕੋਲ ਜਾਂਦਾ ਹੀ ਨਹੀਂ ਹੋਣਾ, ਹਰੀਸ਼ ਨੇ ਰਮਾ ਨੂੰ ਸਮਝਾਇਆ, "ਪਰ ਹੁਣ ਤੂੰ ਉਸਨੂੰ ਕੀ ਦੇਵੇਂਗੀ ?"

"ਫਿਲਹਾਲ ਤਾਂ ਵਿਟਾਮਿਨ 'ਸੀ' ਦੇਂਦੀ ਹਾਂ, ਪਰ ਉਸ ਨਾਲ ਇਕਦਮ ਅਸਰ ਨਹੀਂ ਹੋਵੇਗਾ। ਕਾਫ਼ੀ ਸਮਾਂ ਖਾਣੀ ਪਵੇਗੀ। ਕੱਲ੍ਹ ਦੇਖਾਂਗੇ ਜੇ ਕੋਈ ਚੌਖੁਟੀਆ ਜਾਂ ਰਾਮਨਗਰ ਜਾ ਰਿਹਾ ਹੋਵੇਗਾ ਤਾਂ ਉਥੋਂ ਕੁਝ ਮੰਗਵਾ ਲਵਾਂਗੀ।"

"ਇਸ ਵਿਚ ਮੂਰਖਤਾ ਵਾਲੀ ਕਿਹੜੀ ਗੱਲ ਹੋਈ ?"

"ਮੈਂ ਕਿਹਾ ਜੁੱਤੀ-ਚੱਪਲ ਕਿਉਂ ਨਹੀਂ ਪਾਉਂਦੇ," ਰਮਾ ਦੱਸਣ ਲੱਗੀ, "ਤਾਂ ਤਾਈ ਬੋਲੀ, ਜੁੱਤੀ ਪਾ ਕੇ ਕੋਈ ਖੇਤਾਂ ਵਿਚ ਕੰਮ ਹੋ ਸਕਦਾ ਹੈ। ਕੀ ਸਚਮੁੱਚ ਭਰਾਵਾ ਜੁੱਤੀਆਂ ਪਾ ਕੇ ਖੇਤਾਂ ਵਿਚ ਕੰਮ ਕਰਨ ਵਿਚ ਦਿੱਕਤ ਹੁੰਦੀ ਹੈ ?"

"ਸੰਭਵ ਹੈ ਚੱਪਲ ਨਾਲ ਦਿੱਕਤ ਹੁੰਦੀ ਹੋਵੇ ਪਰ ਜੁੱਤੀ ਤਾਂ ਪਾਈ ਜਾ ਸਕਦੀ ਹੈ,"

"ਤਾਂ ਜੁੱਤੀਆਂ ਹੀ ਪਾਉਣ।" ਰਮਾ ਬੋਲੀ।

"ਪਾਉਣੀਆਂ ਤਾਂ ਚਾਹੀਦੀਆਂ ਹਨ ਪਰ ਪਤਾ ਨਹੀਂ ਕਿਉਂ ਨਹੀਂ ਪਾਉਂਦੇ। ਆਦਮੀ ਤਾਂ ਇਥੇ ਖ਼ੂਬ ਜੁੱਤੀਆਂ-ਚੱਪਲਾਂ ਪਾਉਂਦੇ ਹਨ। ਉਂਝ ਵੀ ਪਹਾੜਾਂ ਦੀ ਠੰਢ ਨੂੰ ਦੇਖਦੇ ਹੋਏ ਜੁੱਤੀਆਂ ਨਾ ਪਾਉਣਾ ਅਜੀਬ ਹੈ। ਤੈਨੂੰ ਪਤਾ ਹੈ ਇਹ ਔਰਤਾਂ ਬਰਫ਼ ਵਿਚ ਵੀ ਨੰਗੇ ਪੈਰ ਚਲਦੀਆਂ ਫਿਰਦੀਆਂ ਹਨ।"

"ਇਸ ਤਰ੍ਹਾਂ ਕਿਉਂ ?" ਰਮਾ ਦੀ ਸਮਝ ਵਿਚ ਨਹੀਂ ਆ ਰਿਹਾ ਸੀ।

"ਮੇਰੀ ਆਪਣੀ ਸਮਝ ਵਿਚ ਕਦੀ ਨਹੀਂ ਆ ਸਕਿਆ। ਆਖਿਰ ਅਸੀਂ ਲੋਕ ਏਨੇ ਮਰਨ ਦੇ ਕਰੀਬ ਕਿਉਂ ਹੁੰਦੇ ਹਾਂ ? ਕਿਉਂ ਅਸੀਂ ਲੀਕ ਤੋਂ ਹਟਣ ਦਾ ਯਤਨ ਨਹੀਂ ਕਰਦੇ ? "ਦੇਅਰ ਇਜ਼ ਸਮਥਿੰਗ ਫੰਡਾਮੈਂਟਲੀ ਰਾਂਗ ਵਿਦ ਅਸ ਵਿਚ ਇਜ਼ ਵੈਰੀ ਸੀਰੀਅਸ" ਇਸ ਤਰ੍ਹਾਂ ਕਰਨਾ ਕਿਸੇ ਵੀ ਜ਼ਿੰਦਾ ਸਮਾਜ ਦਾ ਪ੍ਰਤੀਕ ਨਹੀਂ ਹੈ।" ਦੀ ਮੈਲਿਸ ਇਜ਼ ਟੂ ਡੀਪ।"

"ਤਾਈ ਕਹਿ ਰਹੀ ਸੀ ਔਰਤ ਤੇ ਬੈਲ ਦੇ ਬਿਨਾਂ ਇਥੇ ਖੇਤੀ ਨਹੀਂ ਹੁੰਦੀ। ਅਜੀਬ ਗੱਲ ਹੈ ਔਰਤ ਨੂੰ ਬੈਲ ਦੇ ਬਰਾਬਰ ਰੱਖਣਾ ?"

"ਗਲਤ, ਬੈਲ ਜ਼ਿਆਦਾ ਮਹੱਤਵਪੂਰਣ ਹੈ। ਅਸਲ ਵਿਚ ਬੈਲ ਇਥੇ ਸਿਰਫ਼ ਹਲ ਚਲਾਉਣ ਦਾ ਕੰਮ ਕਰਦਾ ਹੈ, ਉਸ ਤੋਂ ਬਾਅਦ ਉਸਨੂੰ ਸਾਰਾ ਸਾਲ ਖਾਣ ਨੂੰ ਦੇਣਾ ਪੈਂਦਾ ਹੈ। ਇਥੇ ਨਾ ਹਰਟ ਹੈ, ਨਾ ਬੈਲ-ਗੱਡੀ। ਪਰ ਔਰਤ ਦਾ ਕੰਮ ਕਦੀ

ਖ਼ਤਮ ਨਹੀਂ ਹੁੰਦਾ। ਉਲਟਾ ਉਸਨੂੰ ਬੈਲ ਦੀ ਵੀ ਸੇਵਾ ਕਰਨੀ ਪੈਂਦੀ ਹੈ। ਸ਼ਾਇਦ ਤੈਨੂੰ ਪਤਾ ਹੋਵੇ, ਇਥੇ ਦੁਲਹਨ ਦੀ ਕੀਮਤ ਦੇਣ ਦੀ ਪ੍ਰਥਾ ਸੀ। ਕੁੱਲ ਮਿਲਾ ਕੇ ਔਰਤ ਇਕ ਉਪਯੋਗੀ ਜਾਨਵਰ ਹੈ ਜਿਸਨੂੰ ਜਦੋਂ ਚਾਹੇ ਖਰੀਦਿਆ ਜਾ ਸਕਦਾ ਸੀ।" ਉਹ ਸਾਹ ਲੈਣ ਲਈ ਕੁਝ ਰੁੱਕਿਆ, ਫਿਰ ਜਿਵੇਂ ਆਪਣੇ ਆਪ 'ਚ ਬੋਲਦਾ ਗਿਆ, "ਜੋ ਤਬਦੀਲੀ ਆ ਰਹੀ ਹੈ ਉਹ ਹੋਰ ਵੀ ਖ਼ਰਾਬ ਹੈ। ਇਹ ਬਹੁਤ ਹੀ ਉਪਯੋਗੀ ਤੇ ਬਹੁ-ਧੰਦੇ ਵਾਲਾ ਜਾਨਵਰ ਹੁਣ ਦਾਨ ਵਿਚ ਮਿਲਣ ਲੱਗ ਪਿਆ ਹੈ, ਨਾਲ ਦਹੇਜ ਦੀ ਦਖਸ਼ਣਾ ਵੀ ਮਿਲਦੀ ਹੈ। "ਸਟ੍ਰੇਂਜ ਹਾਉ ਕੁਇਕਲੀ ਏ ਬੈਕਵਰਡ ਸੋਸਾਇਟੀ ਕਾਪੀਜ਼ ਈਵਿਲਸ ਆਫ ਇਡਵਾਂਸ ਸੋਸਾਇਟੀਜ਼।" ਇਨ੍ਹਾਂ ਬੁਰਾਈਆਂ ਤੋਂ ਬਚਣ ਦੀ ਥਾਂ ਇਨ੍ਹਾਂ ਨੂੰ ਅਪਣਾਉਣ ਵਿਚ ਅਸੀਂ ਆਪਣੀ ਵਡਿਆਈ ਸਮਝ ਰਹੇ ਹਾਂ।

"ਜੇ ਤੂੰ ਖਾਸ ਫੈਮਿਲੀ ਲਾਅ ਦੇਖੇਂ ਤਾਂ ਹੈਰਾਨੀ ਹੋਵੇਗੀ ਕਿ ਉਹ ਕਿੰਨੇ ਐਡਵਾਂਸ ਸਨ। ਅੰਗਰੇਜ਼ਾਂ ਦੇ ਆਉਣ ਤੋਂ ਬਾਅਦ ਤਕ ਸਾਡੇ ਇਥੇ ਖਾਸ ਕਾਨੂੰਨ ਹੀ ਚਲਦਾ ਸੀ। ਉਸ ਵਿਚ ਵਿਆਹ ਜਨਮ-ਜਨਮਾਂਤਰਾਂ ਦਾ ਸੰਬੰਧ ਨਹੀਂ ਸੀ। ਜਦੋਂ ਚਾਹੇ ਔਰਤ ਆਪਣੇ ਪਤੀ ਨੂੰ ਛੱਡ ਸਕਦੀ ਸੀ ਤੇ ਦੂਜੇ ਘਰ ਜਾ ਸਕਦੀ ਸੀ। ਵਿਧਵਾ-ਵਿਆਹ ਦਾ ਹੀ ਰਿਵਾਜ ਨਹੀਂ ਸੀ, ਸਗੋਂ ਔਰਤ ਨੂੰ ਵੀ ਅਧਿਕਾਰ ਸੀ ਕਿ ਜੇ ਉਸਦਾ ਪਤੀ ਨਹੀਂ ਹੈ ਤਾਂ ਉਹ ਕੋਈ ਆਦਮੀ ਰੱਖ ਸਕਦੀ ਹੈ, ਜਿਸਨੂੰ 'ਟੇਕੂਵਾ' ਕਿਹਾ ਜਾਂਦਾ ਸੀ। ਵਿਆਹ ਦੇ ਲਈ ਧਾਰਮਿਕ ਰਹੁ-ਰੀਤ ਜ਼ਰੂਰੀ ਨਹੀਂ ਸੀ। ਘਰ-ਜਵਾਈ ਦੀ ਪ੍ਰਥਾ ਸੀ ਤੇ ਇਸ ਵਿਚ ਔਰਤ ਹੀ ਜਾਇਦਾਦ ਦੀ ਵਾਰਸ ਹੁੰਦੀ ਸੀ। ਇਕ ਹੋਰ ਮਜ਼ੇ ਦੀ ਪ੍ਰਥਾ ਸੀ ਸੌਂਕਣ ਵੰਡਣ ਦੀ। ਜੇ ਕਿਸੇ ਆਦਮੀ ਦੀਆਂ ਇਕ ਤੋਂ ਜ਼ਿਆਦਾ ਪਤਨੀਆ ਹੁੰਦੀਆਂ ਤਾਂ ਪੁੱਤਰਾਂ ਦੀ ਥਾਂ ਤੇ ਪਤਨੀਆਂ ਨੂੰ ਹਿੱਸਾ ਮਿਲਦਾ ਸੀ। ਇਸ ਕਰਕੇ ਜੇ ਇਸਤਰੀ ਦੀ ਕੀਮਤ ਦੇਣ ਦੀ ਵੀ ਪ੍ਰਥਾ ਰਹੀ ਹੋਵੇ, ਤਾਂ ਇਸ ਵਿਵਸਥਾ ਵਿਚ ਉਸਦੇ ਮਹੱਤਵ ਨੂੰ ਦੇਖਦੇ ਹੋਏ, ਇਸ ਨੂੰ ਬਹੁਤ ਬੁਰਾ ਵੀ ਨਹੀਂ ਕਿਹਾ ਜਾ ਸਕਦਾ। ਨਹੀਂ, ਮੈਂ ਇਸ ਪ੍ਰਥਾ ਨੂੰ ਠੀਕ ਸਾਬਤ ਨਹੀਂ ਕਰ ਰਿਹਾ ਹਾਂ ਪਰ ਜੋ ਤਥਾ-ਕਥਿਤ ਕੰਨਿਆ ਦਾਨ ਦੀ ਪ੍ਰਥਾ ਅਸੀਂ ਅਪਣਾਉਂਦੇ ਜਾ ਰਹੇ ਹਾਂ ਉਹ ਬਹੁਤ ਜ਼ਿਆਦਾ ਭਿਆਨਕ ਹੈ। ਭਾਵੇਂ ਕੰਨਿਆ ਦਾਨ ਹੋਵੇ ਜਾਂ ਦੁਲਹਨ ਦੀ ਕੀਮਤ, ਦੋਹਾਂ ਪ੍ਰਸਥਿਤੀਆਂ ਵਿਚ ਲੜਕੀਆਂ ਨੂੰ ਸੰਪਤੀ ਤੋਂ ਵੱਧ ਕੁਝ ਨਹੀਂ ਮੰਨਿਆਂ ਜਾਂਦਾ ਹੈ।"

"ਇਸ ਨਾਲ ਤਾਂ ਅਨਾਰਕੀ (ਅਰਾਜਕਤਾ) ਰਹਿੰਦੀ ਹੋਵੇਗੀ।"

"ਨਹੀਂ ਇਹ ਸੰਭਵ ਨਹੀਂ ਸੀ। ਕਿਉਂਕਿ ਆਖਿਰ ਤੁਸੀਂ ਸਮਾਜਕ ਨਿਯਮਾਂ ਨਾਲ ਬੱਝੇ ਹੋਏ ਹੋ। ਹਾਂ ਇਕ ਗੱਲ ਯਾਦ ਆਈ, ਜੇ ਕੋਈ ਔਰਤ ਆਪਣੇ ਪਹਿਲੇ ਪਤੀ ਦੇ ਬੱਚੇ ਦੇ ਨਾਲ ਦੂਜੇ ਘਰ ਚਲੀ ਜਾਂਦੀ ਸੀ ਤਾਂ ਉਹ ਬੱਚਾ ਆਪਣੇ ਮੌਤੇਲੇ ਪਿਤਾ ਦੀ ਸੰਪਤੀ ਦਾ ਪੂਰਾ ਅਧਿਕਾਰੀ ਹੁੰਦਾ ਸੀ। ਇਹ ਇਸ ਗੱਲ ਦਾ ਸੰਕੇਤ ਹੈ ਕਿ ਇਹ ਸਾਰੇ ਨਿਯਮ ਰੇਗੂਲੇਟਿਡ ਸਨ।"

"ਭਰਾਵਾ ਇਹ 'ਢਾਟੀ' ਕੀ ਹੁੰਦਾ ਹੈ ?" ਰਮਾ ਨੇ ਪੁੱਛਿਆ।

"ਢਾਟੀ ਨਹੀਂ ਜਾਣਦੀ ? ਸਾਡੀ ਦੂਸਰੀ ਅੰਮਾ (ਦਾਦੀ) ਢਾਟੀ ਹੀ ਤਾਂ ਸੀ ਜਿਸ ਦੇ ਕਾਰਣ ਪਿਤਾ ਜੀ ਦਾਦਾ ਜੀ ਨਾਲ ਬੋਲਦੇ ਨਹੀਂ ਸਨ। ਇਸਦਾ ਸਿੱਧਾ ਜਿਹਾ ਅਰਥ ਹੈ ਦੂਸਰਾ ਵਿਆਹ ਕਰਨ ਵਾਲੀ ਔਰਤ।"

ਰਮਾ ਨੂੰ ਯਾਦ ਆਇਆ। ਕਿਹਾ ਜਾਂਦਾ ਸੀ ਕਿ ਦਾਦਾ ਜੀ ਨੇ ਪੰਜਾਹ ਸਾਲ ਦੀ ਉਮਰ ਵਿਚ ਇਕ ਔਰਤ ਰੱਖ ਲਈ ਸੀ ਜੋ ਇਕ ਬੱਚੇ ਨੂੰ ਵੀ ਨਾਲ ਲਿਆਈ ਸੀ। ਰਮਾ ਨੇ ਨਾ ਉਸ ਦਾਦੀ ਨੂੰ ਦੇਖਿਆ ਸੀ ਤੇ ਨਾ ਹੀ ਉਸਦੇ ਪੁੱਤਰ ਨੂੰ।

"ਦਾਦੀ ਬੜੀ ਚੰਗੀ ਸੀ। ਵਿਚਾਰੀ ਆਖਰੀ ਸਮੇਂ ਤਕ ਪਿਤਾ ਜੀ ਤੋਂ ਬਹੁਤ ਡਰਦੀ ਰਹੀ। ਉਹ ਦਾਦਾ ਜੀ ਤੋਂ ਕਾਫੀ ਪਹਿਲਾਂ ਮਰ ਗਈ ਸੀ।"

"ਉਸ ਦਾਦੇ ਦਾ ਕੀ ਨਾਂ ਸੀ ? ਹਾਂ ਤ੍ਰਿਲੋਕ ਸਿੰਘ। ਉਨ੍ਹਾਂ ਦਾ ਕੀ ਹੋਇਆ ? ਉਹ ਕਿਥੇ ਚਲੇ ਗਏ ?"

"ਅਸਲ ਵਿਚ ਦਾਦੀ ਜਿਸ ਘਰੋਂ ਆਈ ਸੀ ਉਹ ਬਹੁਤ ਅਮੀਰ ਸੀ, ਕਿਤੇ ਚੌਕੋਟ ਵਾਲੇ ਪਾਸੇ। ਪਰ ਉਸ ਦਾ ਆਦਮੀ ਠੀਕ ਨਹੀਂ ਸੀ। ਬਾਅਦ ਵਿਚ ਉਨ੍ਹਾਂ ਲੋਕਾਂ ਨੇ ਤਰਾਈ ਵਿਚ ਹਲਦੂ ਦੇ ਕੋਲ ਜ਼ਮੀਨ ਲੈ ਲਈ ਸੀ। ਦਾਦੀ ਦੇ ਆਉਣ ਤੋਂ ਬਾਅਦ ਉਨ੍ਹਾਂ ਦੇ ਪਹਿਲੇ ਆਦਮੀ ਨੇ ਵਿਆਹ ਕੀਤਾ, ਪਰ ਉਸਦਾ ਕੋਈ ਮੁੰਡਾ ਨਹੀਂ ਹੋਇਆ। ਅਖੀਰ ਉਹ ਤ੍ਰਿਲੋਕ ਦਾਦਾ ਨੂੰ ਲੈ ਗਏ। ਜਦੋਂ ਉਹ ਲੋਕ ਉਨ੍ਹਾਂ ਨੂੰ ਲੈ ਕੇ ਗਏ ਤਾਂ ਤ੍ਰਿਲੋਕ ਦਾਦਾ ਦੇਹਰਾਦੂਨ ਫਾਰੇਸਟ ਰਿਸਰਚ ਇੰਸਟੀਚਿਊਟ ਵਿਚ ਕੰਮ ਕਰਦੇ ਸਨ। ਉਹ ਬਹੁਤ ਬੁੱਧੀਮਾਨ ਆਦਮੀ ਸੀ, ਪਰ ਦੁਰਭਾਗ ਕਾਰਣ ਉਹ ਜ਼ਿਆਦਾ ਪੜ੍ਹ ਨਹੀਂ ਸਕੇ।"

"ਕਿਉਂ ?"

"ਪਤਾ ਨਹੀਂ। ਸ਼ਾਇਦ ਕਿਸੇ ਨੇ ਉਨ੍ਹਾਂ ਦੀ ਮਦਦ ਨਹੀਂ ਕੀਤੀ। ਇਸ ਸਭ ਦੇ ਬਾਵਜੂਦ ਉਨ੍ਹਾਂ ਨੇ ਕਦੀ ਕਿਸੇ ਦੇ ਖਿਲਾਫ਼ ਇਕ ਸ਼ਬਦ ਵੀ ਨਹੀਂ ਕਿਹਾ।"

"ਤੇਰਾ ਮਤਲਬ ਪਿਤਾ ਜੀ ਤੋਂ ਹੈ ?" ਰਮਾ ਨੇ ਸਿੱਧਾ ਪ੍ਰਸ਼ਨ ਕੀਤਾ।

"ਹਾਂ ਜ਼ਿਆਦਾ ਵੀ ਤੇ ਥੋੜ੍ਹਾ ਵੀ। ਜੇ ਕੋਸ਼ਿਸ਼ ਕੀਤੀ ਜਾਂਦੀ ਤਾਂ ਉਹ ਵੀ ਪੜ੍ਹ ਸਕਦੇ ਸਨ। ਪਰ ਉਹ ਵਿਚਾਰੇ ਸਾਡੇ ਜਾਨਵਰ ਹੀ ਚਰਾਉਂਦੇ ਰਹਿ ਗਏ।" ਹਰੀਸ਼ ਥੋੜ੍ਹੀ ਦੇਰ ਲਈ ਚੁੱਪ ਹੋ ਗਿਆ।

"ਇਕ ਵਾਰ ਜਦੋਂ ਮੈਂ ਜਵਾਹਰ ਲਾਲ ਨਹਿਰੂ ਵਿਸ਼ਵਵਿਦਿਆਲੇ ਵਿਚ ਸੀ, ਪਿਤਾ ਜੀ ਨੇ ਮੈਨੂੰ ਪੈਸੇ ਭੇਜਣੇ ਬੰਦ ਕਰ ਦਿੱਤੇ ਸਨ। ਤੈਨੂੰ ਯਾਦ ਹੈ?" ਹਰੀਸ਼ ਫਿਰ ਕਹਿਣ ਲੱਗਾ।

ਰਮਾ ਚੁੱਪ ਰਹੀ।

"ਮੈਂ ਬੜੇ ਸੰਕਟ ਵਿਚ ਸੀ। ਸਮਝ ਵਿਚ ਨਹੀਂ ਆ ਰਿਹਾ ਸੀ ਕਿਥੇ ਜਾਵਾਂ ਤਾਂ ਮੈਨੂੰ ਤ੍ਰਿਲੋਕ ਚਾਚਾ ਦੀ ਯਾਦ ਆਈ। ਉਨ੍ਹਾਂ ਨੂੰ ਉਦੋਂ ਮੈਂ ਸਿਰਫ਼ ਇਕ ਵਾਰ ਬਚਪਨ ਵਿਚ ਮਿਲਿਆ ਸੀ। ਉਹ ਭਵਾਲੀ ਆਏ ਸਨ। ਅਸਲ ਵਿਚ ਮਾਂ ਵੀ ਉਨ੍ਹਾਂ ਦੀ ਸਿਫ਼ਤ ਕਰਦੀ ਸੀ। ਉਂਝ ਮਾਂ ਦਾਦਾ ਜੀ ਦਾ ਖ਼ੂਬ ਮਜ਼ਾਕ ਉਡਾਉਂਦੀ ਸੀ ਉਨ੍ਹਾਂ ਦੇ ਦੂਜਾ ਵਿਆਹ ਕਰਨ ਕਾਰਣ, ਪਰ ਮੈਨੂੰ ਯਾਦ ਨਹੀਂ ਮਾਂ ਨੇ ਦਾਦੀ ਦੇ ਖ਼ਿਲਾਫ਼ ਇਕ ਵੀ ਸ਼ਬਦ ਕਦੇ ਕਿਹਾ ਹੋਵੇ। ਇਕ ਅੱਧ ਵਾਰ ਉਹ ਭਵਾਲੀ ਵੀ ਆਈ ਸੀ। ਮਾਂ ਨੂੰ ਬੜਾ ਪਿਆਰ ਕਰਦੀ ਸੀ। ਪਿਤਾ ਜੀ ਉਸ ਦੇ ਨਾਲ ਬਹੁਤ ਘੱਟ ਬੋਲਦੇ ਸਨ—ਲਗਭਗ ਨਾ ਦੇ ਬਰਾਬਰ। ਖ਼ੈਰ ਦਾਦਾ ਜੀ ਨਾਲ ਤਾਂ ਪਿਤਾ ਜੀ ਤੀਹ ਸਾਲ ਜਦੋਂ ਤੱਕ ਦਾਦਾ ਜੀ ਜ਼ਿੰਦਾ ਰਹੇ ਨਹੀਂ ਬੋਲੇ।"

"ਤਾਂ ਤੂੰ ਤ੍ਰਿਲੋਕ ਚਾਚਾ ਦੇ ਕੋਲ ਗਿਆ ਸੀ।" ਰਮਾ ਨੇ ਉਸਨੂੰ ਵਾਪਸ ਸਹੀ ਜਗ੍ਹਾ ਤੇ ਲੈ ਆਂਦਾ।

"ਹਾਂ ਆਪਣੇ ਪਿੰਡ ਦੇ ਹਰਦੱਤ ਜੀ ਸਨ ਨਾ ਦਿੱਲੀ ਵਿਚ, ਜਿਨ੍ਹਾਂ ਦੀ ਚਾਹ ਦੀ ਦੁਕਾਨ ਸੀ, ਉਨ੍ਹਾਂ ਤੋਂ ਮੈਂ ਤ੍ਰਿਲੋਕ ਚਾਚਾ ਦਾ ਪਤਾ ਲਿਆ ਤੇ ਤਰਾਈ ਆਇਆ। ਮੈਂ ਉਨ੍ਹਾਂ ਨੂੰ ਆਪਣੀ ਹਾਲਤ ਦੱਸਦੇ ਹੋਏ ਪਿਤਾ ਜੀ ਦੇ ਖ਼ਿਲਾਫ਼ ਜੋ ਜੀ ਵਿਚ ਆਇਆ ਬੋਲਿਆ। ਪਰ ਉਨ੍ਹਾਂ ਨੇ ਮੈਨੂੰ ਜ਼ਰਾ ਵੀ ਹਲਾ-ਸ਼ੇਰੀ ਨਾ ਦਿੱਤੀ। ਕਹਿਣ ਲੱਗੇ, "ਉਹ ਸੰਤ ਆਦਮੀ ਹੈ। ਉਨ੍ਹਾਂ ਦੇ ਲਈ ਆਪਣੇ ਪਰਾਏ ਵਿਚ ਕੋਈ ਅੰਤਰ ਨਹੀਂ ਹੈ। ਉਨ੍ਹਾਂ ਦੇ ਆਪਣੇ ਸਿਧਾਂਤ ਹਨ ਤੇ ਉਹ ਸਿਧਾਂਤਾਂ ਨਾਲ ਸਮਝੌਤਾ ਨਹੀਂ ਕਰਦੇ।" ਮੈਨੂੰ ਹੈਰਾਨੀ ਹੋਈ ਸੀ ਤੇ ਅੱਜ ਵੀ ਹੈ, ਸਾਧਾਰਣ ਆਦਮੀ ਕਿਸ ਤਰ੍ਹਾਂ ਚੀਜ਼ਾਂ ਨੂੰ 'ਰੈਸ਼ਨਲਾਈਜ਼' ਕਰਦਾ ਹੈ।"

"ਨਹੀਂ ਤਾਂ ਜ਼ਿੰਦਗੀ ਨਰਕ ਨਾ ਬਣ ਜਾਏ।" ਰਮਾ ਨੇ ਕਿਹਾ।

"ਹਾਂ ਤੂੰ ਠੀਕ ਕਿਹਾ। ਖੈਰ ਉਨ੍ਹਾਂ ਨੇ ਉਸ ਤੋਂ ਬਾਅਦ ਲਗਾਤਾਰ ਮੈਨੂੰ ਪੈਸੇ ਭੇਜੇ। ਇਥੋਂ ਤਕ ਕਿ ਜਦੋਂ ਮੈਂ ਨੌਕਰੀ ਕਰ ਲਈ ਉਦੋਂ ਵੀ। ਇਕ ਵਾਰ ਉਨ੍ਹਾਂ ਨੇ ਲਿਖਿਆ, "ਤੇਰੇ ਖ਼ਾਨਦਾਨ ਦਾ ਮੇਰੇ ਉਪਰ ਜੋ ਉਪਕਾਰ ਹੈ ਉਹ ਮੈਂ ਅਗਲੇ ਜਨਮ ਵਿਚ ਵੀ ਨਹੀਂ ਉਤਾਰ ਸਕਦਾ।" ਅਜੀਬ ਗੱਲ ਹੈ। ਆਦਮੀ ਏਨਾ ਭਲਾ ਵੀ ਕਿਵੇਂ ਹੋ ਸਕਦਾ ਹੈ। ਤੈਨੂੰ ਜਾਣ ਕੇ ਹੈਰਾਨੀ ਹੋਵੇਗੀ ਕਿ ਮੈਂ ਤ੍ਰਿਲੋਕ ਚਾਚਾ ਨੂੰ ਵਿਆਹ ਤੇ ਬੰਬਈ ਬੁਲਾਉਣਾ ਚਾਹੁੰਦਾ ਸੀ ਤੇ ਉਹ ਆਉਣ ਨੂੰ ਤਿਆਰ ਵੀ ਸਨ। ਪਰ ਗ਼ਲਤੀ ਨਾਲ ਮੈਂ ਇਕ ਚਿੱਠੀ ਵਿਚ ਪਿਤਾ ਜੀ ਦੇ ਖ਼ਿਲਾਫ਼ ਲਿਖਦੇ ਹੋਏ ਇਹ ਵੀ ਲਿਖ ਦਿੱਤਾ ਕਿ ਉਹ ਇਸ ਵਿਆਹ ਦੇ ਖ਼ਿਲਾਫ਼ ਹਨ ਤੇ ਉਨ੍ਹਾਂ ਨੇ ਸਭ ਨੂੰ ਆਉਣ ਲਈ ਮਨ੍ਹਾ ਕਰ ਦਿੱਤਾ ਹੈ ਤਾਂ ਤ੍ਰਿਲੋਕ ਚਾਚਾ ਵੀ ਨਹੀਂ ਆਏ। ਵਿਆਹ ਤੋਂ ਬਾਅਦ ਉਨ੍ਹਾਂ ਨੇ ਮੈਨੂੰ ਲਿਖਿਆ, "ਪੁੱਤਰ ਮੈਨੂੰ ਮਾਫ਼ ਕਰੀਂ, ਭਾਈ ਸਾਹਿਬ ਦੇ ਖ਼ਿਲਾਫ਼ ਜਾਣ ਦੀ ਹਿੰਮਤ ਮੇਰੇ ਵਿਚ ਨਹੀਂ ਹੈ। ਮੈਂ ਡਰਨ ਵਾਲਾ ਹਾਂ ਤੇ ਭਾਈ ਸਾਹਿਬ ਮੇਰੇ ਲਈ ਭਗਵਾਨ ਦਾ ਰੂਪ ਹੀ ਹਨ ਜਿਨ੍ਹਾਂ ਤੋਂ ਮੈਂ ਜ਼ਿੰਦਗੀ ਦੀਆਂ ਕਈ ਚੰਗੀਆਂ ਚੀਜ਼ਾਂ ਸਿੱਖੀਆਂ ਹਨ। ਉਹ ਬੜੇ ਧਾਰਮਿਕ ਸੁਭਾਅ ਦੇ ਆਦਮੀ ਹਨ, ਪਾਨ-ਸਿਗਰੇਟ ਨੂੰ ਵੀ ਹੱਥ ਨਹੀਂ ਲਾਉਂਦੇ।

"ਕੀ ਉਨ੍ਹਾਂ ਨੂੰ ਪਿਤਾ ਜੀ ਦੀ ਮੌਤ ਦੀ ਖ਼ਬਰ ਨਹੀਂ ਮਿਲੀ ਹੋਵੇਗੀ ?" ਰਮਾ ਨੇ ਲਗਭਗ ਹੈਰਾਨ ਹੋ ਕੇ ਪੁੱਛਿਆ।

"ਨਹੀਂ, ਮੈਂ ਇਹ ਜਾਣਦਾ ਹਾਂ ਕਿਉਂ ਨਹੀਂ ਮਿਲੀ ਹੋਵੇਗੀ।"

ਰਮਾ ਚੁੱਪ ਰਹੀ।

"ਜੇ ਤੂੰ ਉਨ੍ਹਾਂ ਦੀ ਥਾਂ ਹੁੰਦੀ ਤਾਂ ਕੀ ਕਰਦੀ ?" ਹਰੀਸ਼ ਨੇ ਪੁੱਛਿਆ।

ਰਮਾ ਹੁਣ ਵੀ ਚੁੱਪ ਰਹੀ।

"ਵਿਅਕਤੀਗਤ ਰੂਪ ਵਿਚ ਮੈਂ ਇਹੋ ਜਿਹੇ ਲੋਕਾਂ ਨੂੰ ਕਦੇ ਮਾਫ਼ ਨਹੀਂ ਕਰ ਸਕਦਾ। ਇਨ੍ਹਾਂ ਲੋਕਾਂ ਨੇ ਦਾਦਾ ਜੀ ਦੇ ਮਰਨ ਦੀ ਖ਼ਬਰ ਵੀ ਉਨ੍ਹਾਂ ਨੂੰ ਨਹੀਂ ਦਿੱਤੀ ਸੀ। ਇੰਝ ਲੱਗਦਾ ਹੈ ਜਿਵੇਂ ਅੱਜ ਵੀ ਪਿਤਾ ਜੀ ਦਾ ਸਹਿਮ ਬਰਕਰਾਰ ਹੈ।"

"ਅਸਲ ਵਿਚ", ਹਰੀਸ਼ ਫਿਰ ਕਹਿਣ ਲੱਗਾ, "ਦੂਜਾ ਵਿਆਹ ਕਰਨ ਲਈ

ਦਾਦਾ ਜੀ ਨੂੰ ਦੋਸ਼ ਨਹੀਂ ਦਿੱਤਾ ਜਾ ਸਕਦਾ। ਇਥੇ ਖੇਤੀ ਦੀ ਹਾਲਤ ਹੀ ਇਹੋ ਜਿਹੀ ਹੈ। ਉਨ੍ਹਾਂ ਦਿਨਾਂ ਵਿਚ ਤਾਈ ਵੀ ਤਾਇਆ ਜੀ ਦੇ ਨਾਲ ਸੀ ਕਿਧਰੇ ਅਲਾਹਾਬਾਦ ਜਾਂ ਆਗਰਾ। ਉਸ ਦੇ ਫੌਰਨ ਬਾਅਦ ਦੂਸਰਾ ਮਹਾ ਯੁੱਧ ਛਿੜ ਪਿਆ ਤੇ ਤਾਈ ਪਿੰਡ ਆ ਗਈ। ਪਰ ਇਹ ਬਾਅਦ ਦੀ ਗੱਲ ਹੈ। ਇਹੋ ਜਿਹੀ ਹਾਲਤ ਵਿਚ ਇਕੱਲੇ ਦਾਦਾ ਜੀ ਲਈ ਘਰ ਚਲਾਉਣਾ ਮੁਸ਼ਕਲ ਹੋ ਰਿਹਾ ਸੀ। ਇਕ ਕਹਾਵਤ ਵੀ ਹੈ ਨਾ ਕਿ "ਜੇਕੋ ਜਵੇ ਨੈ ਤੈ ਕੇ ਕਵੇ ਨੈ' ਅਰਥਾਤ ਜਿਸਦੀ ਪਤਨੀ ਨਹੀਂ ਉਸਦਾ ਕੋਈ ਨਹੀਂ। ਸਾਡੀ ਦਾਦੀ ਅਰਥਾਤ ਪਿਤਾ ਜੀ ਦੀ ਮਾਂ ਦੀ ਮੌਤ ਵੀ ਕਈ ਵਰ੍ਹੇ ਪਹਿਲਾਂ ਹੋ ਚੁੱਕੀ ਸੀ। ਪਿਤਾ ਜੀ ਨੇ ਪਤਾ ਨਹੀਂ ਏਨਾ ਭਿਆਨਕ 'ਮਾਰਲਿਸਟ ਸਟੈਂਡ' ਕਿਉਂ ਲਿਆ ਹੋਵੇਗਾ।"

"ਹੀ ਵਾਜ ਦਿ ਗ੍ਰੇਟੇਸਟ ਮਾਰਲਿਸਟ" ਰਮਾ ਨੇ ਕਿਹਾ।

ਇਸ ਵਿਚ ਕੀ ਸ਼ੱਕ ਹੈ," ਹਰੀਸ਼ ਨੇ ਓਨੇ ਹੀ ਵਿਅੰਗ ਨਾਲ ਕਿਹਾ, "ਪਰ ਸ਼ਾਇਦ ਤੈਨੂੰ ਪਤਾ ਨਹੀਂ ਉਹ ਨੈਤਿਕਤਾ ਉਨ੍ਹਾਂ ਨੂੰ ਸਿਖਾਈ ਕਿਸ ਨੇ ਸੀ ?"

ਰਮਾ ਚੁੱਪ ਰਹੀ।

ਉਸਨੇ ਸਿਗਰੇਟ ਲਾਈ ਤੇ ਹੌਲੀ ਹੌਲੀ ਕਸ਼ ਲਾਉਂਦੇ ਹੋਏ ਕਹਿਣ ਲੱਗਾ, "ਜਦੋਂ ਉਨ੍ਹਾਂ ਨੂੰ ਪਤਾ ਲੱਗਾ ਕਿ ਮੈਂ ਸਿਗਰੇਟ ਪੀਣ ਲੱਗ ਪਿਆ ਹਾਂ ਤਾਂ ਉਨ੍ਹਾਂ ਨੇ ਮੈਨੂੰ ਆਪਣਾ ਕਿੱਸਾ ਸੁਣਾਇਆ। ਉਹ ਛੇਵੀਂ ਜਾਂ ਸੱਤਵੀਂ ਵਿਚ ਪੜ੍ਹਦੇ ਸਨ। ਇਕ ਦਿਨ ਦੇਖਾ-ਦੇਖੀ ਉਨ੍ਹਾਂ ਨੇ ਵੀ ਸਿਗਰੇਟ ਪੀ ਲਈ। ਪਰ ਖ਼ੁਸ਼ਕਿਸਮਤੀ ਜਾਂ ਬਦਕਿਸਮਤੀ ਨਾਲ ਕਿਸੇ ਪਿੰਡ ਵਾਲੇ ਨੇ ਦੇਖ ਲਿਆ। ਉਹ ਵੀ ਕੋਈ ਨੈਤਿਕਤਾਵਾਦੀ ਹੋਵੇਗਾ। ਉਸਨੇ ਦਾਦਾ ਜੀ ਨੂੰ ਸ਼ਿਕਾਇਤ ਕਰ ਦਿੱਤੀ। ਪਹਿਲਾਂ ਤਾਂ ਦਾਦਾ ਜੀ ਨੇ ਉਨ੍ਹਾਂ ਨੂੰ ਆਪਣੇ ਹੁੱਕੇ ਦੀ ਨਲੀ ਨਾਲ ਖ਼ੂਬ ਕੁੱਟਿਆ ਤੇ ਫਿਰ ਕਿਹਾ, "ਮੈਂ ਕੱਲ੍ਹ ਤੇਰੇ ਸਕੂਲ ਆਵਾਂਗਾ। ਮਾਸਟਰ ਨੂੰ ਪੁੱਛਾਂਗਾ ਉਹ ਤੈਨੂੰ ਕੀ ਸਿਖਾਉਂਦਾ ਹੈ ? ਕੀ ਮੈਂ ਤੈਨੂੰ ਸਕੂਲ ਇਸ ਲਈ ਭੇਜਿਆ ਹੈ ਕਿ ਤੂੰ ਉਥੇ ਜਾ ਕੇ ਸਿਗਰੇਟ-ਸੁਲਫ਼ਾ ਪੀਣਾ ਸਿਖੇਂ। ਪਿਤਾ ਜੀ ਨੇ ਸੋਚਿਆ ਜਿੰਨਾ ਮਾਰਨਾ ਸੀ ਮਾਰ ਤਾਂ ਲਿਆ ਹੀ ਹੈ, ਹੁਣ ਸਕੂਲ-ਵਕੂਲ ਕੀ ਆਉਣਗੇ। ਪਰ ਦਾਦਾ ਜੀ ਵੀ ਦਾਦਾ ਜੀ ਹੀ ਸਨ। ਉਹ ਅਗਲੇ ਦਿਨ ਇਕ ਪੁਲਿਸ ਦੇ ਸਿਪਾਹੀ ਨੂੰ ਨਾਲ ਲੈ ਕੇ ਸਕੂਲ ਪਹੁੰਚੇ ਤੇ ਪਹਿਲਾਂ ਤਾਂ ਉਥੇ ਮਾਸਟਰ ਨਾਲ ਝਗੜੇ। ਉਸਨੇ ਵੀ ਬਦਲੇ ਵਿਚ ਪਿਤਾ ਜੀ ਨੂੰ ਕੁੱਟਿਆ। ਉਸ ਤੋਂ ਬਾਅਦ ਦਾਦਾ ਜੀ ਨੇ ਪੁਲਿਸ ਵਾਲੇ ਨੂੰ ਕਿਹਾ ਕਿ ਇਸ ਮੁੰਡੇ ਨੂੰ ਜੇਲ੍ਹ ਵਿਚ ਬੰਦ ਕਰ ਦਿਉ। ਘੱਟੋ ਘੱਟ ਇਕ ਦਿਨ ਲਈ ਤਾਂ ਕਰ ਹੀ ਦਿਉ। ਪੁਲਿਸ ਵਾਲੇ ਨੇ ਪਿਤਾ ਜੀ ਨੂੰ ਉਥੇ ਹੀ ਸਭ ਮੁੰਡਿਆਂ ਦੇ ਸਾਹਮਣੇ ਮੁਰਗਾ ਬਣਾਇਆ। ਫਿਰ ਜ਼ਮੀਨ 'ਤੇ ਨੱਕ ਰਗੜਵਾ ਕੇ ਦਸ ਵਾਰ ਅਖਵਾਇਆ ਕਿ "ਹੁਣ ਮੈਂ ਸਿਗਰੇਟ ਨਹੀਂ ਪੀਵਾਂਗਾ।" ਤਾਂ ਜਾ ਕੇ ਉਨ੍ਹਾਂ ਦੀ ਛੁੱਟੀ ਹੋਈ।

"ਆਈ ਸਿੰਪਲੀ ਰਿਫਯੂਜ਼ ਟੂ ਬਿਲੀਵ ਇਟ।" ਰਮਾ ਨੇ ਹੈਰਾਨੀ ਨਾਲ ਕਿਹਾ, "ਇਹ ਝੂਠਾ ਕਿੱਸਾ ਹੈ। ਪੁਲਿਸ ਨੂੰ ਹੋਰ ਕੋਈ ਕੰਮ ਨਹੀਂ ਸੀ।"

"ਮੈਨੂੰ ਇਹ ਕਿੱਸਾ ਪਿਤਾ ਜੀ ਨੇ ਆਪ ਦੱਸਿਆ ਸੀ। ਯਕੀਨ ਨਾ ਹੋਵੇ ਤਾਂ ਖਿਮਾਨੰਦ ਜੀ ਤੋਂ ਪੁੱਛ ਲਵੀਂ। ਉਹ ਵੀ ਉਨ੍ਹਾਂ ਦਿਨਾਂ ਵਿਚ ਮੇਰਠ ਵਿਚ ਹੀ ਸਨ।

ਅਸਲ ਵਿਚ ਪੁਲਿਸ ਵਾਲਾ ਦਾਦਾ ਜੀ ਨੂੰ ਬੈਂਕ ਦੇ ਕਾਰਣ ਜਾਣਦਾ ਸੀ, ਇਸ ਲਈ ਆ ਗਿਆ। ਉਂਜ ਇਹ ਜਗਤ ਪ੍ਰਸਿੱਧ ਕਿੱਸਾ ਹੈ। ਸਾਡੇ ਪਿੰਡ ਦਾ ਹਰ ਪਿਉ ਜੇ ਉਹ ਅਸਲੀ ਪਿਉ ਹੈ ਤਾਂ ਆਪਣੇ ਪੁੱਤਰ ਨੂੰ ਸੁਣਾਉਂਦਾ ਹੈ। ਇਹ ਗੱਲ ਵੱਖਰੀ ਹੈ ਕਿ ਤਾਂ ਵੀ ਇਸ ਪਿੰਡ ਦਾ ਹਰ ਮੁੰਡਾ ਅੱਜ 'ਸਮੈਕਰ' ਹੈ।

ਹਰੀਸ਼ ਦੀ ਟਿੱਪਣੀ ਨਾਲ ਵੀ ਰਮਾ ਦਾ ਮਨੋਰੰਜਨ ਨਹੀਂ ਹੋਇਆ। ਸਗੋਂ ਉਸਨੇ ਪੂਰੀ ਕੁੜੱਤਣ ਨਾਲ ਕਿਹਾ, "ਏ ਕੰਟਾਇਵਡ ਵਿਊ ਆਵ ਮਾਰੇਲਿਟ।"

ਹਰੀਸ਼ ਥੋੜ੍ਹਾ ਮੁਸਕਰਾਇਆ ਫਿਰ ਕਹਿਣ ਲੱਗਾ, "ਸ਼ਾਇਦ ਤੇਰੀ ਗੱਲ ਠੀਕ ਹੋਵੇ, ਪਰ ਇਕ ਫ਼ਰਕ ਹੈ। ਦਾਦਾ ਜੀ ਦੀ ਚਿੰਤਾ ਇਕ ਅਨਪੜ੍ਹ ਜਾਂ ਘੱਟ ਪੜ੍ਹੇ ਲਿਖੇ ਆਪਣੇ ਘਰ-ਸਮਾਜ ਤੋਂ ਸੈਂਕੜੇ ਮੀਲ ਦੂਰ ਛੋਟੀ ਮੋਟੀ ਨੌਕਰੀ ਕਰਕੇ ਪੇਟ ਪਾਲਣ ਵਾਲੇ, ਇਕ ਅਸੁਰੱਖਿਅਤ ਪਿਤਾ ਦੀ ਚਿੰਤਾ ਸੀ। ਉਹ ਆਦਮੀ ਭਾਵੇਂ ਆਪ ਜਿਹੋ ਜਿਹਾ ਵੀ ਰਿਹਾ ਹੋਵੇ ਉੱਚੀਆਂ ਉਡਾਰੀਆਂ ਮਾਰਨ ਵਾਲਾ ਤੇ ਦੂਰ-ਦ੍ਰਿਸ਼ਟੀ ਵਾਲਾ ਸੀ। ਉਹ ਸਮਝ ਗਿਆ ਕਿ ਭਵਿੱਖ ਅਨਪੜ੍ਹਾਂ ਦਾ ਨਹੀਂ ਹੈ, ਪਰ ਆਪਣੀ ਲਾਚਾਰੀ ਕਾਰਣ ਉਹ ਜਿਨ੍ਹਾਂ ਲੋਕਾਂ ਵਿਚ ਘਿਰਿਆ ਹੋਇਆ ਸੀ, ਉਹ ਮੂਰਖ, ਜ਼ਾਹਲ, ਨਸ਼ੇਬਾਜ ਤੇ ਉਨ੍ਹਾਂ ਵਿਚੋਂ ਕੁਝ ਆਪਣੇ ਪਰਿਵਾਰ ਦੀਆਂ ਕੁੜੀਆਂ ਤੋਂ ਪੇਸ਼ਾ ਕਰਵਾਉਣ ਵਾਲੇ ਸਨ। ਇਸ ਲਈ ਉਸ ਆਦਮੀ ਦੇ ਸਾਮ੍ਹਣੇ ਆਪਣੇ ਮੁੰਡੇ ਨੂੰ ਕਠੋਰ ਅਨੁਸ਼ਾਸਨ ਵਿਚ ਰਖਣ ਤੋਂ ਇਲਾਵਾ ਹੋਰ ਕੋਈ ਰਸਤਾ ਨਹੀਂ ਸੀ। ਤੈਨੂੰ ਸ਼ਾਇਦ ਪਤਾ ਹੋਵੇ ਕਿ ਉਸ ਜ਼ਮਾਨੇ ਵਿਚ ਸਾਡੇ ਇਥੋਂ ਦੇ ਸਾਰੇ ਲੋਕ ਦਿੱਲੀ ਦੀ ਜਗ੍ਹਾ ਮੇਰਠ ਜਾਂਦੇ ਸਨ ਤੇ ਦਾਦਾ ਜੀ ਦੇ ਡੇਰੇ ਤੇ ਹੀ ਠਹਿਰਦੇ ਸਨ। ਦਾਦਾ ਜੀ ਦੇ ਇਧਰ-ਉਧਰ ਚਲੇ ਜਾਣ ਤੇ ਇਹ ਲੋਕ ਉਥੇ ਬਹੁਤ ਸ਼ੋਰ ਮਚਾਉਂਦੇ ਸਨ, ਪਰ ਦਾਦਾ ਜੀ ਦੇ ਆਉਂਦੇ ਹੀ ਸਾਰੇ ਦੇ ਸਾਰੇ ਪ੍ਰਾਇਮਰੀ ਸਕੂਲ ਦੇ ਬੱਚਿਆਂ ਵਾਂਗ ਚੁੱਪ ਬੈਠ ਜਾਂਦੇ ਸਨ। ਸ਼ਾਇਦ ਮੈਂ ਹੁਣ ਸੋਚਦਾ ਹਾਂ ਪਿਤਾ ਜੀ ਨੂੰ ਇਸ ਤਰ੍ਹਾਂ ਦੰਡਿਤ ਕਰਨ ਦੇ ਪਿੱਛੇ ਦਾਦਾ ਜੀ ਦੇ ਦਿਮਾਗ ਵਿਚ ਕਿਧਰੇ ਉਨ੍ਹਾਂ ਲੋਕਾ ਦੇ ਲਈ ਵੀ ਇਕ ਨਮੂਨਾ ਪੇਸ਼ ਕਰਨਾ ਸੀ ਕਿ ਉਹ ਕਿਸ ਹੱਦ ਤੱਕ ਖ਼ਤਰਨਾਕ ਹੋ ਸਕਦੇ ਹਨ।"

ਰਮਾ ਚੁੱਪ ਰਹੀ। ਬਿਲਕੁਲ ਚੁੱਪ। ਉਸਨੂੰ ਲੱਗਿਆ ਕਿ ਹਰੀਸ਼ ਉਸ ਦਾ ਵੀ ਦਿਮਾਗ ਖ਼ਰਾਬ ਕਰਕੇ ਛੱਡੇਗਾ।

ਹਲਕੀ ਧੁੰਦ ਫੈਲਣ ਲੱਗ ਪਈ ਸੀ। ਰੌਸ਼ਨੀ ਅਚਾਨਕ ਧੁੰਦਲਾ ਗਈ ਸੀ। ਨਾ ਕਿਧਰੇ ਹੁਣ ਮੰਦਰ ਸੀ ਤੇ ਨਾ ਘਾਟੀ। ਫਿਰ ਵੀ ਆਕਾਸ਼ ਕਿਸੇ ਗਲਾਸੀ ਕਾਗਜ਼ ਉਤੇ ਛਪੇ ਅਦਭੁਤ ਚਿੱਤਰ ਵਾਂਗ ਲੱਗ ਰਿਹਾ ਸੀ--ਗਹਿਰੀ ਪਿੱਠ-ਭੂਮੀ ਉਤੇ ਇਕ-ਇਕ ਤਾਰਾ ਗਿਣਿਆ ਜਾ ਸਕਦਾ ਸੀ।

ਬਾਹਰ ਬੈਠਣਾ ਹੁਣ ਸੰਭਵ ਨਹੀਂ ਸੀ।

## 15

ਹਰ ਸ਼ਾਮ ਰੋਟੀ ਤੋਂ ਬਾਅਦ ਬਿਨਾਂ ਨਾਗਾ ਉਹ ਲੋਕ ਨੌਕੁਡ ਇਕੱਠੇ ਹੁੰਦੇ ਤੇ ਰਾਤ ਦੇਰ ਤਕ ਗੱਲਬਾਤ ਚਲਦੀ ਰਹਿੰਦੀ। ਖਿਮਾਨੰਦ ਜੀ ਦੇ ਬਿਨਾਂ ਗੱਲਬਾਤ ਜੰਮਦੀ ਨਹੀਂ ਸੀ ਤੇ ਉਸ ਦਿਨ ਉਹ ਕੁਝ ਦੇਰ ਨਾਲ ਪਹੁੰਚੇ।

ਆਉਂਦਿਆਂ ਹੀ ਹਰੀਸ਼ ਨੇ ਕਿਹਾ, "ਤਾਇਆ ਜੀ ਰਮਾ ਤੁਹਾਡੀ ਬੜੀ ਬੇਸਬਰੀ ਨਾਲ ਉਡੀਕ ਕਰ ਰਹੀ ਸੀ। ਅਸੀਂ ਹੁਣੇ ਤੁਹਾਨੂੰ ਬੁਲਾਣ ਆਉਣ ਵਾਲੇ ਸੀ।"

"ਕੀ ਗੱਲ ਸੀ ? ਖਿਮਾਨੰਦ ਜੀ ਨੇ ਉਤਸੁਕਤਾ ਨਾਲ ਪੁੱਛਿਆ।

"ਇਸ ਨੇ ਕਹਾਣੀ ਸੁਣਨੀ ਹੈ।" ਹਰੀਸ਼ ਮੁਸਕਰਾਇਆ।

"ਕਿਹੜੀ ਕਹਾਣੀ ?" ਉਹ ਵੀ ਮੁਸਕਰਾਏ ਬਿਨਾਂ ਨਾ ਰਹਿ ਸਕੇ।

"ਆਦਿਕੋਟ ਵਾਲੀ ! ਹਰੀਸ਼ ਕਹਿ ਰਿਹਾ ਸੀ ਕਿ ਇਸ ਪਿੰਡ ਦੇ ਇਤਿਹਾਸ ਵਿਚ ਔਰਤਾਂ ਨੇ ਬਹੁਤ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਔਰਤਾਂ ਨਾ ਹੁੰਦੀਆਂ ਤਾਂ ਸਾਡਾ ਬੰਸ ਚੌਪਟ ਹੋ ਗਿਆ ਹੁੰਦਾ।" ਰਮਾ ਕੁਝ ਰੁਕ ਕੇ ਹੱਸੀ ਫਿਰ ਬੋਲੀ, "ਪਰ ਔਰਤਾਂ ਦੀ ਭੂਮਿਕਾ ਤਾਂ ਇਥੇ ਹਮੇਸ਼ਾ ਹੀ ਮਹੱਤਵਪੂਰਣ ਰਹੀ ਹੈ। ਜੇ ਔਰਤਾਂ ਨਾ ਹੋਣ ਤਾਂ ਲੋਕ ਭੁੱਖੇ ਮਰ ਜਾਣ।"

"ਬਾਈ ਦਿ ਵੇ ਰਮਾ," ਹਰੀਸ਼ ਨੇ ਨਾਲ ਜੋੜਿਆ, "ਏਟਕਿਸਨ ਨੇ ਲਿਖਿਆ ਹੈ ਕਿ ਬਿਸ਼ਟ ਲੋਕ ਚਪੜਾਸੀ ਬਣਨ ਨੂੰ ਤਿਆਰ ਹਨ ਪਰ ਹਲ ਚਲਾਉਣ ਨੂੰ ਨਹੀਂ।"

"ਅੱਛਾ!" ਰਮਾ ਹੱਸ ਪਈ।

"ਹੁਣ ਇਸ ਤਰ੍ਹਾਂ ਕਿੱਥੇ ਹੈ, ਜਦੋਂ ਹੁੰਦਾ ਹੋਏਗਾ ਉਦੋਂ ਹੁੰਦਾ ਹੋਏਗਾ।" ਸੁਰਿੰਦਰ ਨੇ ਵਿਰੋਧ ਕਰਦਿਆਂ ਕਿਹਾ।

"ਉਸਨੇ ਆਪਣੇ 'ਗਜ਼ਟੀਅਰ' ਵਿਚ ਕੁਝ ਹੋਰ ਵੀ ਮਜ਼ੇਦਾਰ ਗੱਲਾਂ ਲਿਖੀਆਂ ਹਨ।"

ਹਰੀਸ਼ ਉਤੇ ਸੁਰਿੰਦਰ ਦੀਆਂ ਗੱਲਾਂ ਦਾ ਕੋਈ ਅਸਰ ਨਾ ਹੋਇਆ, "ਰਜਬਾਰ ਤੇ ਮਨਰਾਲ ਆਪਣੀਆਂ ਪਤਨੀਆਂ ਦੇ ਹੱਥਾਂ ਦਾ ਨਹੀਂ ਖਾਂਦੇ। ਔਰਤਾਂ ਮੋਟਾ ਅਨਾਜ ਖਾਂਦੀਆਂ ਹਨ ਪਰ ਆਦਮੀ ਕੁਝ ਨਹੀਂ ਖਾਂਦੇ।" ਫਿਰ ਉਹ ਜ਼ੋਰ ਦੀ ਹੱਸ ਪਿਆ ਹਾ ... ਹਾ ... ਹਾ ...।

"ਹੋ ਸਕਦਾ ਹੈ", ਖਿਮਾਨੰਦ ਜੀ ਨੇ ਵੀ ਹੱਸਦੇ ਹੋਏ ਕਿਹਾ, "ਔਰਤਾਂ ਦੀ ਭੂਮਿਕਾ ਰੋਜ਼ਾਨਾ ਦੀ ਜ਼ਿੰਦਗੀ ਵਿਚ ਮਹੱਤਵਪੂਰਣ ਹੋਵੇ, ਪਰ ਇਤਿਹਾਸ ਇਸ ਰੋਜ਼ਮਰਾ ਦੇ ਕੰਮਾਂ ਦਾ ਲੇਖਾ-ਜੋਖਾ ਨਹੀਂ ਰੱਖਦਾ। ਇਸ ਦੇ ਵਿਚ ਸਿਰਫ਼ ਮਹਾਨ ਕੰਮਾਂ ਨੂੰ ਹੀ ਥਾਂ ਮਿਲਦੀ ਹੈ—ਮੋਟਾ ਅਨਾਜ ਖਾਣ ਦਾ ਬਲੀਦਾਨ ਯਾਦ ਨਹੀਂ ਕੀਤਾ ਜਾਂਦਾ।"

"ਇਤਿਹਾਸ ਜਿਸ ਨੂੰ ਯਾਦ ਰਖਦਾ ਹੈ ਮੈਂ ਉਹ ਹੀ ਕਾਰਨਾਮੇ ਜਾਣਨਾ ਚਾਹੁੰਦੀ ਹਾਂ।" ਰਮਾ ਨੇ ਮਜ਼ਾਕ ਦਾ ਸਿਲਸਿਲਾ ਜਾਰੀ ਰੱਖਦਿਆਂ ਕਿਹਾ।

ਖਿਮਾਨੰਦ ਜੀ ਨੇ ਉਸਦੇ ਮੂੰਹ ਵੱਲ ਦੇਖਿਆ ਫਿਰ ਕਹਿਣਾ ਸ਼ੁਰੂ ਕੀਤਾ, "ਪਿਛੋਕੜ ਮੈਂ ਤੈਨੂੰ ਦੱਸ ਦੇਂਦਾ ਹਾਂ। ਬਾਕੀ ਇਹ ਦੱਸੇਗਾ।" ਉਨ੍ਹਾਂ ਨੇ ਹੁਣੇ ਹੁਣੇ ਆ ਰਹੇ ਧਿਆਨ ਸਿੰਘ ਚਾਚਾ ਵੱਲ ਇਸ਼ਾਰਾ ਕੀਤਾ। "ਇਹ ਅਸਲ ਵਿਚ ਸੱਚ ਹੈ ਕਿ ਇਸ ਪਿੰਡ ਦੇ ਇਤਿਹਾਸ ਵਿਚ ਔਰਤਾਂ ਨੇ ਬਹੁਤ ਮਹੱਤਵਪੂਰਣ ਭੂਮਿਕਾ ਨਿਭਾਈ ਹੈ। ਤੁਹਾਡਾ

ਪਰਿਵਾਰ ਅੱਜ ਜੋ ਹੈ ਉਹ ਨਾ ਹੁੰਦਾ ਜੇ ਔਰਤਾਂ ਨੇ ਹਿੰਮਤ ਤੇ ਸੂਝ-ਬੂਝ ਨਾ ਦਿਖਾਈ ਹੁੰਦੀ। ਇਹ ਤਾਂ ਪਤਾ ਹੀ ਹੋਵੇਗਾ ਕਿ ਭਦਰੇਸ਼ਵਰ ਦਾ ਇਹ ਮੰਦਰ ਮਹਾਰਾਜਾ ਰੁਦ੍ਰਦੇਵ ਚੰਦ ਨੇ ਆਪਣੀ ਗੜ੍ਹਵਾਲ ਜਿੱਤ ਤੋਂ ਬਾਅਦ ਬਣਵਾਇਆ ਸੀ। ਭਾਵੇਂ ਉਸਨੇ ਗੜ੍ਹਵਾਲ ਜਿੱਤ ਲਿਆ ਤੇ ਉਹ ਕੁਮਾਉਂ ਦਾ ਇਕ ਛਤਰ ਰਾਜਾ ਸੀ ਤਾਂ ਵੀ ਪਾਲੀ-ਪਛਾਊ (ਅਲਮੋੜਾ ਜ਼ਿਲ੍ਹੇ ਦਾ ਗੜ੍ਹਵਾਲ ਨਾਲ ਲਗਿਆ ਉਹ ਖੇਤਰ, ਜੋ ਪਾਲੀ ਨਾਮਕ ਪਿੰਡ ਤੋਂ ਪੱਛਮ ਵੱਲ ਪੈਂਦਾ ਹੈ) ਦੇ ਕਤਯੂਰੀ ਉਸਦੇ ਲਈ ਸਿਰਦਰਦ ਬਣੇ ਹੋਏ ਸਨ। ਉਹ ਵੇਲੇ-ਕੁਵੇਲੇ ਛਾਪੇ ਮਾਰਦੇ ਤੇ ਪਰੇਸ਼ਾਨੀ ਪੈਦਾ ਕਰਦੇ। ਗੜ੍ਹਵਾਲ ਵਿਚ ਬਧਨਗੜ੍ਹ ਦੇ ਕਿਲ੍ਹੇ ਨੂੰ ਜਿੱਤਣ ਲਈ ਭੇਜੇ ਗਏ ਸੈਨਾਪਤੀ ਦਾ ਸਿਰ ਕੱਟ ਕੇ ਉਨ੍ਹਾਂ ਨੇ ਗੜ੍ਹਵਾਲ ਦੇ ਰਾਜਾ ਨੂੰ ਹੀ ਪੇਸ਼ ਕਰ ਦਿੱਤਾ ਸੀ। ਇਹ ਸਮੱਸਿਆ ਕਲਿਆਣ ਚੰਦ ਦੇ ਰਾਜ ਤੱਕ ਸੁਲਝ ਨਹੀਂ ਸਕੀ।

"ਚੰਦੋਂ ਨੂੰ ਕੋਈ ਇਹੋ ਜਿਹਾ ਆਦਮੀ ਮਿਲ ਹੀ ਨਹੀਂ ਰਿਹਾ ਸੀ ਜੋ ਇਸ ਮੰਦਰ ਦੀ ਦੇਖ-ਭਾਲ ਕਰ ਸਕੇ। ਉਹ ਚਾਰ ਅਧਿਕਾਰੀ ਭਰਾ ਸਨ—ਬਹੁਤ ਹੀ ਬਹਾਦਰ ਤੇ ਨਿਡਰ। ਕਲਿਆਣ ਚੰਦ ਦੇ ਕਹਿਣ ਤੇ ਉਹ ਇਸ ਦੀ ਸੇਵਾ ਦਾ ਜ਼ਿੰਮਾ ਚੁੱਕਣ ਨੂੰ ਤਿਆਰ ਹੋ ਗਏ। ਇਹ ਤਾਂ ਹੈ ਪਿਛੋਕੜ। ਕਹਾਣੀ ਹੁਣ ਧਿਆਨੀ ਸੁਣਾਏਗਾ।" ਏਨਾ ਕਹਿ ਕੇ ਖਿਮਾਨੰਦ ਜੀ ਨੇ ਧਿਆਨ ਸਿੰਘ ਚਾਚਾ ਨੂੰ ਕਹਾਣੀ ਅੱਗੇ ਸੁਣਾਉਣ ਦਾ ਇਸ਼ਾਰਾ ਕੀਤਾ।

ਧਿਆਨ ਸਿੰਘ ਥੋੜ੍ਹਾ ਮੁਸਕਰਾਏ ਤੇ ਉਨ੍ਹਾਂ ਨੇ ਬਿਨਾਂ ਕਿਸੇ ਭੂਮਿਕਾ ਬੰਨ੍ਹਣ ਦੇ ਕਹਾਣੀ ਸ਼ੁਰੂ ਕਰ ਦਿੱਤੀ, "ਉਨ੍ਹਾਂ ਲੋਕਾਂ ਦਾ ਮੁੱਖ ਕੰਮ ਅਖੰਡ ਪੂਜਾ ਕਰਵਾਉਣਾ ਸੀ। ਕਤਯੂਰੀ ਵਾਜ ਆਉਣ ਵਾਲੇ ਨਹੀਂ ਸਨ। ਸਾਡੇ ਵੱਡੇ-ਵਡੇਰਿਆਂ ਤੇ ਕਤਯੂਰੀਆਂ ਦੇ ਵਿਚਕਾਰ ਲਗਾਤਾਰ ਲੜਾਈ ਹੋਣ ਲੱਗੀ। ਇਕ ਵਾਰ ਜਿਵੇਂ ਵੀ ਕਹੋ, ਛਲ-ਫਰੇਬ ਨਾਲ ਚਾਰੇ ਭਰਾ ਮਾਰ ਦਿੱਤੇ ਗਏ। ਹੁਣ ਔਰਤਾਂ ਕਿਥੇ ਜਾਣ ? ਇਥੋਂ ਤਕ ਕਿ ਆਸਪਾਸ ਦੇ ਕਿਸੇ ਪਿੰਡ ਦੀ ਇਹ ਹਿੰਮਤ ਨਾ ਹੋਈ ਕਿ ਕੋਈ ਆ ਕੇ ਉਨ੍ਹਾਂ ਦੇ ਦਾਹ-ਸੰਸਕਾਰ ਵਿਚ ਵੀ ਸ਼ਾਮਲ ਹੋ ਜਾਵੇ। ਕਹਿੰਦੇ ਹਨ ਤਾਂ ਉਨ੍ਹਾਂ ਚੌਹਾਂ ਵਿਧਵਾਵਾਂ ਨੇ ਫ਼ੈਸਲਾ ਕੀਤਾ ਕਿ ਬੱਚਿਆਂ ਨੂੰ ਪੇਕੇ ਵਾਲਿਆਂ ਦੇ ਸਪੁਰਦ ਕਰਕੇ ਉਹ ਆਪਣੇ ਪਤੀਆਂ ਦਾ ਦਾਹ-ਸੰਸਕਾਰ ਕਰਨਗੀਆਂ ਤੇ ਆਖਿਰ ਉਸੇ ਚਿਤਾ ਵਿਚ ਆਪ ਸਤੀ ਹੋ ਜਾਣਗੀਆਂ। ਪਰਿਵਾਰ ਦਾ ਸਭ ਤੋਂ ਵੱਡਾ ਆਦਮੀ 12 ਸਾਲ ਦਾ ਮੁੰਡਾ ਸੀ। ਬਾਕੀ ਸਾਰੇ ਬੱਚੇ ਸਨ। ਦੂਜੇ ਭਰਾ ਦੀ ਪਤਨੀ ਦਾ ਪੇਕਾ ਘਰ ਸਭ ਤੋਂ ਨੇੜੇ ਸੀ। ਉਸਨੇ ਨਾਲ ਦੇ ਪਿੰਡ ਵਾਲਿਆਂ ਨੂੰ ਆਪਣੇ ਪੇਕੇ ਸੁਨੇਹਾ ਭੇਜਣ ਲਈ ਕਿਹਾ। ਮੂੰਹ ਉਤੇ ਤਾਂ ਉਨ੍ਹਾਂ ਨੇ ਕਹਿ ਦਿੱਤਾ—ਅੱਛਾ ਅਸੀਂ ਜਵਾਬ ਪਹੁੰਚਾ ਦੇਂਦੇ ਹਾਂ ਪਰ ਡਰ ਦੇ ਮਾਰੇ ਗਿਆ ਕੋਈ ਵੀ ਨਾ। ਔਰਤਾਂ ਨੇ ਕਿਸੇ ਤਰ੍ਹਾ ਰਾਤੋ-ਰਾਤ ਦੇਵਲੀ ਤੇ ਰਾਮਗੰਗਾ ਦੇ ਸੰਗਮ ਉਤੇ ਚਿਤਾਵਾਂ ਸਜਾਈਆਂ ਤੇ ਸੂਰਜ ਨਿਕਲਦੇ ਹੀ ਚੌਹਾਂ ਨੇ ਸ਼ਿਵ ਜੀ ਅੱਗੇ ਪ੍ਰਾਰਥਨਾ ਕੀਤੀ ਕਿ "ਹੇ ਸ਼ਿਵ ਸਾਡੇ ਤੋਂ ਜੋ ਵੀ ਭੁੱਲ-ਚੁੱਕ ਹੋ ਗਈ ਹੋਵੇ ਮਾਫ਼ ਕਰ। ਕਹਿੰਦੇ ਹਨ ਜਦੋਂ ਉਨ੍ਹਾਂ ਨੇ ਅੱਖਾਂ ਖੋਲ੍ਹੀਆਂ ਤਾਂ ਦੇਖ ਕੇ ਦੰਗ ਰਹਿ ਗਈਆਂ ਕਿ ਚਿਤਾਵਾਂ ਆਪਣੇ ਆਪ ਬਲਣ ਲੱਗ ਪਈਆਂ ਸਨ।

"ਇਧਰ ਚਿਤਾਵਾਂ ਬਲਣ ਲੱਗ ਪਈਆਂ ਤੇ ਉਧਰੋਂ ਪੇਕਿਆਂ ਵਲੋਂ ਕੋਈ ਆਇਆ

ਨਾ। ਔਰਤਾਂ ਦੀ ਸਮਝ ਵਿਚ ਨਾ ਆਇਆ ਕਿ ਉਹ ਕੀ ਕਰਨ। ਔਰਤਾਂ ਜ ਹੋਈਆਂ। ਆਖਿਰ ਬੱਚਿਆਂ ਨੂੰ ਰੋਂਦਾ-ਚੀਕਦਾ ਕਿਵੇਂ ਛੱਡਣ। ਅੰਤ ਵਿਚ ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਬੱਚਿਆਂ ਨੂੰ ਇਸ ਤਰ੍ਹਾਂ ਅਨਾਥ ਤਾਂ ਨਹੀਂ ਛੋੜਿਆ ਜਾ ਸਕਦਾ। ਇਸ ਤਰ੍ਹਾਂ ਚਾਰੇ ਔਰਤਾਂ ਬੱਚਿਆਂ ਸਮੇਤ ਛੁਪਦੀਆਂ-ਛੁਪਦੀਆਂ ਆਦਿਕੋਟ ਪਹੁੰਚੀਆਂ। ਉਨ੍ਹਾਂ ਨੇ ਫ਼ੈਸਲਾ ਕੀਤਾ ਕਿ ਉਨ੍ਹਾਂ ਦਾ ਕੰਮ ਹਰ ਹਾਲਤ ਵਿਚ ਆਪਣੇ ਪਤੀਆਂ ਦੇ ਕੰਮ ਨੂੰ ਰੁਕਣ ਨਹੀਂ ਦੇਣਾ ਹੈ। ਉਂਝ ਵੀ ਉਹ ਜਾਣਦੀਆਂ ਸਨ ਕਿ ਕਤਯੂਰੀ ਉਨ੍ਹਾਂ ਨੂੰ ਛੱਡਣਗੇ ਨਹੀਂ। ਉਨ੍ਹਾਂ ਨੇ ਮਰਦਾਂ ਦਾ ਭੇਸ ਧਾਰਣ ਕੀਤਾ ਅਤੇ ਤਲਵਾਰਾਂ ਚੁੱਕ ਲਈਆਂ।

"ਇਧਰ ਕਤਯੂਰੀਆਂ ਨੇ ਸੋਚਿਆ- ਜਾ ਕੇ ਅਧਿਕਾਰੀਆਂ ਦੀਆਂ ਔਰਤਾਂ ਨੂੰ ਹੀ ਫੜ ਲਿਆਉਣ। ਪਰ ਜਿਵੇਂ ਹੀ ਉਹ ਆਦਿਕੋਟ ਵੱਲ ਵਧੇ ਚਾਰ ਨੌਜਵਾਨਾਂ ਦੇ ਉਨ੍ਹਾਂ ਨੇ ਛੱਕੇ ਛੁਡਾ ਦਿੱਤੇ। ਇਸ ਤਰ੍ਹਾਂ ਫਿਰ ਲੜਾਈ ਛਿੜ ਗਈ ਤੇ ਕਈ ਦਿਨ ਚਲਦੀ ਰਹੀ। ਔਰਤਾਂ ਰਾਤੋ-ਰਾਤ ਸਾਰਾ ਕੰਮ ਕਰਦੀਆਂ ਤੇ ਪੂਰਾ ਦਿਨ ਰਖਵਾਲੀ।

"ਇਕ ਦਿਨ ਕਤਯੂਰੀਆਂ ਦੇ ਇਕ ਦਲ ਨੇ ਹਮਲਾ ਕੀਤਾ। ਔਰਤਾਂ ਉਨ੍ਹਾਂ ਨੂੰ ਦੂਰ ਤੱਕ ਭਜਾ ਆਈਆਂ। ਵਾਪਸ ਆ ਕੇ ਪਿੰਡ ਜਾਣ ਤੋਂ ਪਹਿਲਾਂ ਉਨ੍ਹਾਂ ਨੇ ਸੋਚਿਆ ਰਾਮਗੰਗਾ ਵਿਚ ਨ੍ਹਾ-ਧੋ ਲੈਣ, ਇਕ ਕੰਮ ਹੋਰ ਨਿਬੜ ਜਾਏਗਾ। ਥੱਕੀਆਂ ਔਰਤਾਂ ਨੇ ਆਪਣੇ ਸਾਫ਼ੇ ਤੇ ਕੱਪੜੇ ਉਤਾਰੇ ਤੇ ਨਦੀ ਵਿਚ ਨ੍ਹਾਉਣ ਲੱਗ ਪਈਆਂ। ਬਦਕਿਸਮਤੀ ਨਾਲ ਜਦੋਂ ਉਹ ਦੁਸ਼ਮਣਾਂ ਨੂੰ ਭਜਾ ਰਹੀਆਂ ਸਨ ਤਾਂ ਇਕ ਕਾਣਾ ਕਤਯੂਰੀ ਜਿਸ ਤੋਂ ਦੌੜਿਆ ਨਹੀਂ ਜਾ ਰਿਹਾ ਸੀ ਡਰ ਕੇ ਨਾਲ ਦੀ ਹੀ ਇਕ ਖੱਡ ਵਿਚ ਛੁਪ ਗਿਆ। ਉਸਨੇ ਅਧਿਕਾਰੀਆਂ ਦੀਆਂ ਔਰਤਾਂ ਨੂੰ ਦੇਖ ਲਿਆ। ਉਹ ਦੌੜਦਾ ਹੋਇਆ ਆਪਣੇ ਸਾਥੀਆਂ ਕੋਲ ਪਹੁੰਚਿਆ ਤੇ ਸਾਰਾ ਕਿੱਸਾ ਕਹਿ ਸੁਣਾਇਆ। ਇਸ ਵਾਰ ਕਤਯੂਰੀਆਂ ਨੇ ਆਦਿਕੋਟ 'ਤੇ ਜ਼ਬਰਦਸਤ ਹਮਲਾ ਕੀਤਾ। ਕਈ ਦਿਨ ਤੱਕ ਘਮਸਾਨ ਦੀ ਲੜਾਈ ਹੁੰਦੀ ਰਹੀ। ਔਰਤਾਂ ਨੇ ਬੜੀ ਬਹਾਦਰੀ ਨਾਲ ਉਨ੍ਹਾਂ ਦਾ ਸਾਹਮਣਾ ਕੀਤਾ ਪਰ ਉਹ ਸਿਰਫ਼ ਚਾਰ ਸਨ। ਕੀ ਕਰ ਸਕਦੀਆਂ ਸਨ।

"ਛੋਟੀ ਬਹੂ ਨੇ ਜਦੋਂ ਦੇਖਿਆ ਕਿ ਹੁਣ ਬਚ ਸਕਣਾ ਮੁਸ਼ਕਲ ਹੈ ਤਾਂ ਉਸਨੇ ਆਪਣੇ ਦੋ ਮਹੀਨੇ ਦੇ ਮੁੰਡੇ ਨੂੰ ਇਕ ਟੋਕਰੀ ਵਿਚ ਬਹੁਤ ਸਾਰੇ ਕੱਪੜਿਆਂ ਦੇ ਵਿਚਕਾਰ ਰੱਖ ਕੇ ਪਹਾੜ ਦੇ ਦੂਜੇ ਪਾਸੇ ਸਿਮਟਾ ਪਿੰਡ ਵੱਲ ਧੱਕਾ ਦੇ ਦਿੱਤਾ। ਕਤਯੂਰੀ ਅਖੀਰ ਆਦਿਕੋਟ ਆ ਹੀ ਪਹੁੰਚੇ।

## ਬੱਚੇ ਦੀ ਕਹਾਣੀ

"ਕਿਹਾ ਜਾਂਦਾ ਹੈ ਕਿ ਬੱਚਾ ਕਈ ਦਿਨ ਤਕ ਉਥੇ ਜੰਗਲ ਵਿਚ ਹੀ ਪਿਆ ਰਿਹਾ। ਸੱਤ ਦਿਨਾਂ ਬਾਅਦ ਸਿਮਟਾ ਦੀ ਇਕ ਬ੍ਰਾਹਮਣ ਔਰਤ ਘਾਹ ਖੋਤਣ ਆਈ। ਉਸਨੇ ਇਕ ਟੋਕਰੀ ਦੇਖੀ ਜਿਸ ਵਿਚੋਂ ਰੋਣ ਦੀ ਆਵਾਜ਼ ਆ ਰਹੀ ਸੀ। ਉਸਨੇ ਇਹ ਟੋਕਰੀ ਖੋਲ੍ਹੀ ਤਾਂ ਉਸ ਵਿਚੋਂ ਇਕ ਬੱਚਾ ਮਿਲਿਆ। ਔਰਤ ਦੇ ਔਲਾਦ ਨਹੀਂ ਸੀ।

ਉਸਨੇ ਬੱਚੇ ਨੂੰ ਰੱਬ ਦੀ ਦੇਣ ਸਮਝ ਦੇ ਰੱਖ ਲਿਆ।"

"ਦੋ ਮਹੀਨੇ ਦਾ ਬੱਚਾ ਸੱਤ ਦਿਨ ਤਕ ਜ਼ਿੰਦਾ ਕਿਵੇਂ ਰਿਹਾ। ਉਹ ਵੀ ਜੰਗਲ ਵਿਚ ?" ਰਮਾ ਨੇ ਅਵਿਸ਼ਵਾਸ ਨਾਲ ਪੁੱਛਿਆ।

"ਕੌਣ ਜਾਣੇ ਰੱਬ ਦੀ ਮਾਇਆ। ਪਰ ਕਹਿੰਦੇ ਹਨ ਅਸੀਂ ਇਹ ਸੁਣਿਆ ਹੈ ਕਿ ਬੱਚੇ ਦੀ ਰਖਵਾਲੀ ਦੀ ਜ਼ਿੰਮੇਵਾਰੀ ਸ਼ਿਵ ਜੀ ਨੇ ਆਪਣੇ ਗਣਾਂ (ਭਗਤਾਂ)—ਨਾਗਨਾਥ ਅਤੇ ਅਹੇੜੀ ਦੇਵੀ ਨੂੰ ਸੌਂਪੀ ਸੀ। ਅਸਲ ਵਿਚ ਸ਼ਿਵ ਜੀ ਉਸ ਪਰਿਵਾਰ ਤੋਂ ਬਹੁਤ ਖੁਸ਼ ਸਨ। ਚਾਰ ਭਰਾ ਉਨ੍ਹਾਂ ਦੀ ਚੰਗੀ ਸੇਵਾ ਕਰਦੇ ਸਨ। ਚੌਮਾਸੇ ਵਿਚ ਵੀ ਜਦੋਂ ਗੰਗਾ ਭਰੀ ਰਹਿੰਦੀ ਉਨ੍ਹਾਂ ਚੋਂ ਜ਼ਰੂਰ ਕੋਈ ਭਰਾ ਤੈਰ ਕੇ ਪਾਰ ਜਾ ਕੇ ਸ਼ਿਵ ਜੀ ਨੂੰ ਭੋਗ ਚੜ੍ਹਾ ਕੇ ਹੀ ਆਉਂਦਾ ਸੀ। ਉਨ੍ਹਾਂ ਦੇ ਮਰਨ ਤੋਂ ਬਾਅਦ ਉਨ੍ਹਾਂ ਦੀਆਂ ਔਰਤਾਂ ਨੇ ਵੀ ਉਹੀ ਸਿਲਸਿਲਾ ਜਾਰੀ ਰਖਿਆ ਸੀ।"

"ਪਰ ਸ਼ਿਵ ਜੀ ਉਨ੍ਹਾਂ ਤੇ ਖੁਸ਼ ਸਨ ਤਾਂ ਫਿਰ ਉਨ੍ਹਾਂ ਨੇ ਬੇਸਹਾਰਾ ਔਰਤਾਂ ਤੇ ਬੱਚਿਆਂ ਨੂੰ ਮਰਨ ਹੀ ਕਿਉਂ ਦਿੱਤਾ ?" ਰਮਾ ਨੇ ਪ੍ਰਸ਼ਨ ਕੀਤਾ। ਹਰੀਸ਼ ਸ਼ਰਾਰਤ ਨਾਲ ਮੁਸਕਰਾਉਂਦਾ ਰਿਹਾ।

"ਅਸਲ ਵਿਚ ਉਸ ਦਿਨ ਸ਼ਿਵ ਜੀ ਕੈਲਾਸ਼ ਵਾਲੇ ਪਾਸੇ ਚਲੇ ਗਏ ਸਨ। ਉਂਝ ਅਹੇੜੀ ਦੇਵੀ ਨੂੰ ਔਰਤਾਂ ਤੇ ਬੱਚਿਆਂ ਦੀ ਦੇਖ-ਭਾਲ ਦਾ ਕੰਮ ਪਹਿਲਾ ਹੀ ਸੌਂਪਿਆ ਹੋਇਆ ਸੀ। ਉਹ ਉਨ੍ਹਾਂ ਦੇ ਨਾਲ ਹੀ ਰਹਿੰਦੀ ਸੀ ਪਰ ਉਸ ਦਿਨ ਉਹ ਵੀ ਸੁੱਤੀ ਰਹਿ ਗਈ। ਥੋੜ੍ਹੀ ਜਿਹੀ ਲਾਪਰਵਾਹੀ ਹੋਈ ਤੇ ਗੜਬੜ ਹੋ ਗਈ। ਵਾਪਸ ਆ ਕੇ ਸ਼ਿਵ ਜੀ ਬੜੇ ਗੁੱਸੇ ਹੋਏ ਤੇ ਉਨ੍ਹਾਂ ਨੇ ਅਹੇੜੀ ਦੇਵੀ ਨੂੰ ਹੁਕਮ ਦਿੱਤਾ ਕਿ ਉਹ ਅਗਲੇ ਪੰਜ ਸੌ ਸਾਲਾਂ ਤਕ ਇਨ੍ਹਾਂ ਅਧਿਕਾਰੀਆਂ ਦੀ ਬਿਨਾਂ ਪਲਕ ਝਪਕੇ ਸੇਵਾ ਕਰਦੀ ਰਹੇਗੀ।"

"ਹੌਲੀ ਹੌਲੀ ਮੁੰਡਾ ਵੱਡਾ ਹੋਇਆ। ਉਸਦਾ ਨਾਂ ਕੇਸ਼ਵ ਰਖਿਆ ਗਿਆ। ਹੁਣ ਉਹ ਗਊਆਂ ਦੇ ਨਾਲ ਜੰਗਲ ਜਾਣ ਲੱਗ ਪਿਆ। ਆਦਿਕੋਟ ਵਿਚ ਉਨ੍ਹਾਂ ਦਿਨਾਂ ਵਿਚ ਕੋਈ ਜਾ ਨਹੀਂ ਸਕਦਾ ਸੀ। ਅਸਲ ਵਿਚ ਨਾਗਨਾਥ ਨੇ ਉਸ ਪਹਾੜੀ ਦੇ ਚੌਹੀ ਪਾਸੀਂ ਤਿੰਨ ਕੁੰਡਲੀਆਂ ਮਾਰੀਆ ਹੋਈਆ ਸਨ। ਸਦੀਆਂ ਵਰ੍ਹੇ ਤਕ ਕਹਿੰਦੇ ਹਨ ਨਾਗਨਾਥ ਉਸੇ ਤਰ੍ਹਾਂ ਪਿਆ ਰਿਹਾ ਇਸ ਲਈ ਅੱਜ ਵੀ ਉਸ ਪਹਾੜੀ ਦੇ ਚਾਰੇ ਪਾਸੇ ਉਨ੍ਹਾਂ ਕੁੰਡਲੀਆਂ ਦੇ ਨਿਸ਼ਾਨ ਹਨ।"

"ਸਚਮੁੱਚ ਹਨ ?" ਰਮਾ ਨੇ ਪੁੱਛਿਆ।

"ਤੂੰ ਨਹੀਂ ਦੇਖੇ ?" ਹਰੀਸ਼ ਨੇ ਨਕਲੀ ਹੈਰਾਨੀ ਨਾਲ ਕਿਹਾ, "ਅਸਲ ਵਿਚ ਹੁਣ ਉਨ੍ਹਾਂ ਤੇ ਘਾਹ ਕੁਝ ਜ਼ਿਆਦਾ ਉੱਗ ਆਇਆ ਹੈ।"

"ਇਕ ਦਿਨ ਜਦੋਂ ਉਹ ਮੁੰਡਾ ਜੰਗਲ ਤੋਂ ਮੁੜਿਆ ਤਾਂ ਉਸਨੇ ਆਪਣੀ ਮਾਂ ਨੂੰ ਕਿਹਾ, "ਮਾਂ ਆਦਿਕੋਟ ਦੀ ਚੋਟੀ ਤੇ ਕੋਈ ਰੋ ਰਿਹਾ ਸੀ।"

ਧਿਆਨ ਸਿੰਘ ਜੀ ਨੇ ਹਰੀਸ਼ ਦੀ ਗੱਲ ਵੱਲ ਕੋਈ ਧਿਆਨ ਨਾ ਦਿੱਤਾ।

"ਕੌਣ ?" ਬ੍ਰਾਹਮਣ ਔਰਤ ਨੇ ਘਬਰਾ ਕੇ ਪੁੱਛਿਆ।

"ਇਸ ਤਰ੍ਹਾਂ ਲੱਗਾ, ਜਿਵੇਂ ਕਈ ਬੱਚੇ ਰੋ ਰਹੇ ਹੋਣ—ਮੁੰਡੇ ਨੇ ਮਾਂ ਨੂੰ ਦੱਸਿਆ।

"ਮਾਂ ਨੇ ਪੁੱਤਰ ਨੂੰ ਕਦੀ ਵੀ ਉਸ ਪਾਸੇ ਵੱਲ ਜਾਣ ਦੀ ਸਖਤ ਹਦਾਇਤ ਦੇਂਦਿਆਂ ਕਿਹਾ ਕਿ ਉਸ ਚੋਟੀ ਉਤੇ ਭੂਤ ਹੈ। ਨਾਲ ਹੀ ਉਸਨੇ ਕਤਯੂਰੀਆਂ ਤੇ

ਚੰਦੋਂ ਦਾ ਝਗੜੇ ਦਾ ਕਿੱਸਾ ਵੀ ਦੱਸ ਦਿੱਤਾ ਜਿਸ ਦੇ ਕਾਰਣ ਅਧਿਕਾਰੀਆਂ ਦਾ ਪੂਰਾ ਬੰਸ ਹੀ ਖ਼ਤਮ ਹੋ ਗਿਆ ਸੀ।

"ਉਦੋਂ ਹੀ ਇਕ ਰਾਤ ਕੇਸ਼ਵ ਨੇ ਇਕ ਸੁਪਨਾ ਦੇਖਿਆ। ਉਸਨੇ ਦੇਖਿਆ ਚਾਰ ਔਰਤਾਂ ਇਕ ਕਤਾਰ ਵਿਚ ਖੜੀਆਂ ਹਨ। ਉਨ੍ਹਾਂ ਦੇ ਵਾਲ ਖਿਲਰੇ ਹੋਏ ਹਨ ਤੇ ਉਨ੍ਹਾਂ ਨੇ ਚਿੱਟੇ ਕੱਪੜੇ ਪਾਏ ਹੋਏ ਹਨ। ਉਨ੍ਹਾਂ ਵਿਚੋਂ ਸਭ ਤੋਂ ਘੱਟ ਉਮਰ ਦੀ ਔਰਤ ਨੇ ਕਿਹਾ; "ਮੈਂ ਤੇਰੀ ਮਾਂ ਹਾਂ ਤੇ ਇਹ ਤੇਰੀਆਂ ਤਾਈਆਂ ਹਨ। ਦੇਖ ਰਿਹੈਂ, ਇਥੇ ਜਿਹੜੀਆਂ ਲਾਸ਼ਾਂ ਪਈਆਂ ਹਨ, ਤੇਰੇ ਭਰਾਵਾਂ-ਭੈਣਾਂ ਦੀਆਂ ਹਨ। ਇਨ੍ਹਾਂ ਨੂੰ ਹੀ ਦੁਸ਼ਮਣਾਂ ਨੇ ਨਹੀਂ ਮਾਰਿਆ ਸਗੋਂ ਤੇਰੇ ਪਿਤਾ ਤੇ ਤਿੰਨ ਤਾਇਆਂ ਨੂੰ ਵੀ ਉਨ੍ਹਾਂ ਨੇ ਹੀ ਮਾਰਿਆ, ਤੇ ਤੂੰ ਵੇਦ-ਪਾਠ ਕਰ ਰਿਹੈਂ।" ਉਸਨੇ ਦੇਖਿਆ, ਸਚਮੁੱਚ ਚਾਰੇ ਪਾਸੇ ਕਈ ਛੋਟੇ ਛੋਟੇ ਬੱਚਿਆਂ ਦੀਆਂ ਲਾਸ਼ਾਂ ਪਈਆਂ ਹਨ।"

ਪਰ ... ਉਸਨੇ ਕਹਿਣਾ ਚਾਹਿਆ ਸੀ।

"ਇਹ ਠੀਕ ਹੈ ਬ੍ਰਾਹਮਣ ਔਰਤ ਨੇ ਤੈਨੂੰ ਪਾਲਿਆ ਹੈ ਤੇ ਹੁਣ ਉਹ ਤੇਰੀ ਮਾਂ ਹੈ। ਪਰ ਕੀ ਤੂੰ ਸਾਡੇ ਨਾਲ ਹੋਏ ਅਤਿਆਚਾਰ ਦਾ ਬਦਲਾ ਨਹੀਂ ਲਵੇਂਗਾ ? ਬਦਲਾ ਨਾ ਵੀ ਲੈ, ਘੱਟੋ ਘੱਟ ਸਾਡਾ ਅੰਤਿਮ ਸੰਸਕਾਰ ਤਾਂ ਕਰ। ਅਸੀਂ ਪਿਛਲੇ ਸੋਲ੍ਹਾਂ ਵਰ੍ਹਿਆਂ ਤੋਂ ਇਕੋ ਹੀ ਉਡੀਕ ਵਿਚ ਹਾਂ ਤੇ ਉਹ ਹੈ ਤੇਰੇ ਵੱਡੇ ਹੋਣ ਦੀ।

"ਬ੍ਰਾਹਮਣ ਔਰਤ ਨੇ ਵੀ ਉਸ ਰਾਤ ਸੁਪਨੇ ਵਿਚ ਉਹ ਚਾਰ ਔਰਤਾਂ ਦੇਖੀਆਂ। ਸਭ ਤੋਂ ਘੱਟ ਉਮਰ ਦੀ ਔਰਤ ਨੇ ਬ੍ਰਾਹਮਣ ਔਰਤ ਨੂੰ ਕਿਹਾ—ਭੈਣ ਇਹ ਤੇਰਾ ਹੀ ਪੁੱਤਰ ਹੈ। ਅਸੀਂ ਤਾਂ ਸੰਸਾਰ ਤਿਆਗ ਦਿੱਤਾ ਹੈ ਇਸ ਨਾਲ ਹੁਣ ਸਾਡਾ ਕੋਈ ਵਾਸਤਾ ਨਹੀਂ ਹੈ। ਅੱਜ ਤੱਕ ਅਸੀਂ ਇਸ ਮ੍ਰਿਤੂਲੋਕ ਵਿਚ ਸਾਂ ਤਾਂ ਸਿਰਫ ਇਸ ਲਈ ਕਿ ਇਸ ਮੁੰਡੇ ਦੀ ਚਿੰਤਾ ਸਾਡੇ ਸਾਰਿਆਂ ਦੇ ਦਿਲ ਵਿਚ ਸੀ। ਭਾਵੇਂ ਸਾਨੂੰ ਆਪ ਸ਼ਿਵ ਜੀ ਨੇ ਕਿਹਾ ਕਿ ਚਲੋ, ਮੈਂ ਤੁਹਾਨੂੰ ਸਵਰਗ ਤੱਕ ਛੱਡ ਆਉਂਦਾ ਹਾਂ ਪਰ ਅਸੀਂ ਸਿਰਫ਼ ਇਸ ਆਸ ਨਾਲ ਮਨ੍ਹਾ ਕਰ ਦਿੱਤਾ ਕਿ ਨਹੀਂ, ਅਜੇ ਸਾਡਾ ਪੁੱਤਰ ਜ਼ਿੰਦਾ ਹੈ ਤੇ ਅਸੀਂ ਉਹ ਦਿਨ ਦੇਖਣਾ ਚਾਹੁੰਦੀਆਂ ਹਾਂ ਜਦੋਂ ਉਹ ਸਾਡਾ ਸੰਸਕਾਰ ਕਰਕੇ ਸਾਨੂੰ ਇਸ ਜੂਨ ਤੋਂ ਮੁਕਤੀ ਦਿਵਾਏਗਾ। ਤੂੰ ਡਰ ਨਾ ਤੇਰੇ ਪੁੱਤਰ ਨੂੰ ਕੁਝ ਨਹੀਂ ਹੋਵੇਗਾ। ਉਸ ਦੀ ਰੱਖਿਆ ਅਹੇੜੀ ਦੇਵੀ ਤੇ ਨਾਗਨਾਥ ਕਰਦੇ ਹਨ। ਯਕੀਨ ਨਾ ਹੋਵੇ ਤਾਂ ਜਾ ਕੇ ਦੇਖ ਲੈ।"

"ਇਹ ਕਹਿ ਕੇ ਔਰਤਾਂ ਅੰਤਰਧਿਆਨ ਹੋ ਗਈਆਂ। ਬ੍ਰਾਹਮਣ ਔਰਤ ਦੀ ਅੱਖ ਖੁੱਲ੍ਹ ਗਈ। ਉਹ ਉਠ ਕੇ ਬਾਹਰ ਆਈ ਤਾਂ ਦੇਖ ਕੇ ਦੰਗ ਰਹਿ ਗਈ ਕਿ ਬਾਹਰ ਅਦੁੱਤੀ ਤੇਜ਼ ਵਾਲੀ ਇਕ ਵਿਸ਼ਾਲ ਔਰਤ ਹੱਥ ਵਿਚ ਖੜਗ ਲੈ ਕੇ ਖੜ੍ਹੀ ਸੀ।

ਬ੍ਰਾਹਮਣ ਔਰਤ ਅਜੇ ਵਾਪਸ ਮੁੜੀ ਹੀ ਨਹੀਂ ਸੀ ਕਿ ਉਸਨੇ ਦੇਖਿਆ ਕੇਸ਼ਵ ਉੱਠ ਖੜ੍ਹਾ ਹੋਇਆ ਹੈ। ਉਸਨੇ ਬਿਨਾਂ ਕੁਝ ਕਹੇ ਬ੍ਰਾਹਮਣ ਔਰਤ ਵੱਲ ਦੇਖਿਆ।

"ਹਾਂ ਪੁੱਤਰ ਇਹ ਸੱਚ ਹੈ। ... ਬ੍ਰਾਹਮਣ ਔਰਤ ਨੇ ਸੁਬਕਦਿਆਂ ਕਿਹਾ— ਤੇਰੀ ਮਾਂ ਬੜੀ ਬਹਾਦਰ ਔਰਤ ਸੀ। ਮੇਰੇ ਤੋਂ ਜੋ ਵੀ ਗ਼ਲਤੀ ਹੋਈ ਉਹ ਸਭ ਆਪਣੀ ਕਾਇਰਤਾ ਕਰਕੇ ਹੋਈ।

"ਕੇਸ਼ਵ ਨੇ ਮਾਂ ਦੇ ਪੈਰ ਛੂਹੇ ਤੇ ਉਹ ਉਠ ਕੇ ਸਿੱਧਾ ਆਦਿਕੋਟ ਵੱਲੋਂ ਚਲ

ਪਿਆ। ਸਵੇਰ ਹੋਣ ਵਿਚ ਅਜੇ ਇਕ ਪਹਿਰ ਬਾਕੀ ਸੀ। ਇਹ ਉਹ ਹੀ ਸਮਾਂ ਸੀ ਜਦੋਂ ਉਸ਼ ਦਿਨ ਤੋਂ ਸੋਲ੍ਹਾਂ ਸਾਲ ਪਹਿਲਾਂ ਕੇਸ਼ਵ ਦੇ ਪਿਤਾ ਤੇ ਤਾਇਆਂ ਦੀਆਂ ਲਾਸ਼ਾਂ ਉਸਦੀ ਮਾਂ ਤੇ ਤਾਈਆਂ ਨੇ ਰਾਮਗੰਗਾ ਤੇ ਦੇਵਲੀ ਦੇ ਸੰਗਮ ਉਤੇ ਪਹੁੰਚਾਈਆਂ ਸਨ।

ਕੇਸ਼ਵ ਦੇ ਆਦਿਕੋਟ ਪਹੁੰਚਦੇ ਹੀ ਨਾਗਨਾਥ ਨੇ ਆਪਣੀ ਕੁੰਡਲੀ ਖੋਲ੍ਹ ਦਿੱਤੀ। ਵਰ੍ਹਿਆਂ ਤੋਂ ਇਕ ਹੀ ਅਵਸਥਾ ਵਿਚ ਰਹਿਣ ਤੋਂ ਬਾਅਦ ਜਦੋਂ ਉਨ੍ਹਾਂ ਨੇ ਆਪਣੇ ਸਰੀਰ ਨੂੰ ਸਿੱਧਾ ਕਰਨ ਲਈ ਅੰਗ ਛੰਡੇ ਤਾਂ ਆਸਪਾਸ ਦੇ ਪਹਾੜ ਕੰਬ ਗਏ ਤੇ ਸੁੱਤੇ ਹੋਏ ਕਤਯੂਰੀ ਆਪਣੇ ਮੰਜਿਆਂ ਤੋਂ ਹੇਠਾਂ ਡਿੱਗ ਪਏ।

"ਫਿਰ ?"

"ਫਿਰ ਕੀ ? ਕੇਸ਼ਵ ਨੇ ਉਸੇ ਦਿਨ ਆਪਣੇ ਸਕੇ-ਸੰਬੰਧੀਆਂ ਦਾ ਸੰਸਕਾਰ ਕੀਤਾ ਅਤੇ ਉਨ੍ਹਾਂ ਨੂੰ ਮੁਕਤੀ ਮਿਲੀ। ਅਸੀਂ ਉਸੇ ਦੀ ਹੀ ਔਲਾਦ ਹਾਂ।" ਧਿਆਨ ਸਿੰਘ ਨੇ ਸਾਹ ਲਿਆ।

"ਕੇਸ਼ਵ ਦੀ ?"

"ਉਸਦਾ ਨਾਂ ਬਾਅਦ ਵਿਚ ਖੜਗ ਸਿੰਘ ਪਇਆ ਸੀ," ਖਿਮਾਨੰਦ ਜੀ ਨੇ ਦਖ਼ਲ ਦਿੱਤਾ।

"ਉਸ ਰਾਤ ਬ੍ਰਾਹਮਣ ਔਰਤ ਨੇ ਅਹੇੜੀ ਮਾਤਾ ਦੇ ਹੱਥ ਵਿਚ ਜੋ ਖੜਗ ਦੇਖੀ ਉਹ ਉਸਦੇ ਦਿਮਾਗ 'ਤੇ ਛਾ ਗਈ ਸੀ ਇਸੇ ਲਈ ਉਸਨੇ ਕੇਸ਼ਵ ਦਾ ਦੂਜਾ ਨਾਂ ਖੜਗ ਰੱਖ ਦਿੱਤਾ।"

"ਤਾਇਆ ਜੀ ਉਹ ਤਾਂ ਸੁਣਿਆ ਬਾਅਦ ਵਿਚ ਕੈਲਾਸ਼ ਗਏ ਤੇ ਉਥੇ ਉਨ੍ਹਾਂ ਨੇ ਵਿਆਹ ਕੀਤਾ।"

"ਛੱਡ ਯਾਰ, ਇਹ ਕਿੱਸੇ ਹਨ ਖਤਮ ਨਹੀਂ ਹੋਣਗੇ। ਫਿਰ ਕੱਲ੍ਹ ਗੱਲ ਕਰਾਂਗੇ।" ਖਿਮਾਨੰਦ ਜੀ ਉਠ ਖੜੇ ਹੋਏ।

"ਤਾਇਆ ਜੀ," ਰਮਾ ਨੇ ਜਾਂਦੇ ਜਾਂਦੇ ਪੁੱਛਿਆ, "ਕੀ ਇਹ ਸਭ ਸੱਚ ਹੈ ?"

"ਤੈਨੂੰ ਇਸ ਵਿਚ ਕੀ ਝੂਠ ਲੱਗ ਰਿਹਾ ਹੈ ?" ਖਿਮਾਨੰਦ ਜੀ ਨੇ ਓਨੀ ਹੀ ਗੰਭੀਰਤਾ ਨਾਲ ਪਿੱਛੇ ਮੁੜ ਕੇ ਪੁੱਛਿਆ।

ਰਮਾ ਦੀ ਸਮਝ ਵਿਚ ਨਹੀਂ ਆਇਆ ਕੀ ਉੱਤਰ ਦੇਵੇ। ਉਨ੍ਹਾਂ ਦੇ ਨਾਲ ਹੀ ਧਿਆਨ ਚਾਚਾ ਵੀ ਉਠੇ ਤੇ ਚਲੇ ਗਏ।

ਹਰੀਸ਼ ਅਚੰਭੇ ਵਿਚ ਬੈਠੀ ਰਮਾ ਨੂੰ ਦੇਖ ਕੇ ਜ਼ੋਰ ਜ਼ੋਰ ਨਾਲ ਹੱਸਣ ਲੱਗ ਪਿਆ।

## 16. ਨੌਵਾਂ ਦਿਨ

ਉਨ੍ਹਾਂ ਦੇ ਪੁਸ਼ਤੈਨੀ ਮਕਾਨ ਵਿਚ, ਵਿਚਕਾਰ ਦੀ ਬਾਉਲੀ ਸੱਜੇ ਪਾਸੇ ਥੋੜ੍ਹੀ ਉਚਾਈ ਉਤੇ ਹੋਣ ਕਾਰਣ ਸਾਫ਼ ਨਜ਼ਰ ਆਉਂਦੀ ਸੀ। ਖਿਮਾਨੰਦ ਜੀ ਦਾ ਮਕਾਨ ਬਾਉਲੀ ਦੇ ਵਿਚੋ-ਵਿਚ ਸੀ। ਹਰੀਸ਼ ਹੁਣੇ ਹੁਣੇ ਮੁੜ ਕੇ ਸਿੱਧਾ ਉਪਰ ਹੀ ਆ ਗਿਆ

ਸੀ ਤੇ ਉਨ੍ਹਾਂ ਨੂੰ ਆਪਣੇ ਮਕਾਨ ਦੇ ਵਿਹੜੇ ਦੇ ਬਨੇਰੇ ਉਤੇ ਦੇਖ ਕੇ ਉਥੋਂ ਹੀ ਆਵਾਜ਼ ਮਾਰੀ —

"ਤਾਇਆ ਜੀ ਕੀ ਕਰ ਰਹੇ ਹੋ ?"

"ਓਏ ਤੂੰ ਅੱਜ ਗਿਆ ਨਹੀਂ ?" ਉਹ ਹੱਸੇ।

"ਨਹੀਂ ਹੁਣੇ ਹੁਣੇ ਆਇਆ ਹਾਂ। ਅੱਜ ਮੈਂ ਇਕ ਜ਼ਬਰਦਸਤ ਖੋਜ ਕੀਤੀ ਹੈ। ਤੁਸੀਂ ਜਲਦੀ ਆਉ। ਚਾਹ ਬਣ ਗਈ ਹੈ।"

ਖਿਮਾਨੰਦ ਜੀ ਨੇ ਆਉਣ ਵਿਚ ਦੇਰ ਨਾ ਲਾਈ। ਚਾਹ ਖਤਮ ਕਰਦੇ ਹੀ ਹਰੀਸ਼ ਉਨ੍ਹਾਂ ਨੂੰ ਨੌਕੜ ਲੈ ਆਇਆ।

ਰਮਾ ਤੇ ਸੁਰਿੰਦਰ ਦੇ ਵਿਚਕਾਰ 'ਗਰੜ-ਪੁਰਾਣ' ਬਾਰੇ ਚਰਚਾ ਚਲ ਰਹੀ ਸੀ ਜੋ ਉਨ੍ਹਾਂ ਦੇ ਆਉਣ ਨਾਲ ਜਿਥੇ ਸੀ ਉਥੇ ਹੀ ਰੁਕ ਗਈ।

"ਤਾਇਆ ਜੀ ਉਹ ਜੋ ਤਾਰ ਸੀ ਨਾ," ਸਿਰ੍ਹਾਣੇ ਹੇਠੋਂ ਤਾਰ ਕੱਢਦੇ ਹੋਏ ਉਹ ਕਹਿਣ ਲੱਗਾ, "ਮੇਰੇ ਵਿਚਾਰ ਨਾਲ ਉਹ "ਬਾਈਬਲ' ਚੋਂ ਨਹੀਂ ਹੈ, ਦੇਖਣਾ ਜ਼ਰਾ।"

ਖਿਮਾਨੰਦ ਜੀ ਦੀ ਜਿਵੇਂ ਉਸ ਵਿਚ ਕੋਈ ਰੁਚੀ ਹੀ ਨਹੀਂ ਸੀ। ਉਹ ਰਮਾ ਦਾ ਹਾਲਚਾਲ ਹੀ ਪੁੱਛਦੇ ਰਹੇ।

"ਮੈਂ ਤੁਹਾਨੂੰ ਕਹਿ ਰਿਹਾ ਸੀ ਕਿ ਉਹ ਕੋਟੇਸ਼ਨ 'ਬਾਈਬਲ' ਚੋ ਨਹੀਂ ਹੈ।" ਹਰੀਸ਼ ਨੇ ਦੁਹਰਾਇਆ।

ਉਨ੍ਹਾਂ ਨੇ ਤਾਰ ਨੂੰ ਹੱਥ ਨਹੀਂ ਲਾਇਆ, "ਤੂੰ ਬੋਲ ਤੈਨੂੰ ਕਿਥੋਂ ਲਈ ਲੱਗਦੀ ਹੈ, 'ਅਵੇਸਤਾ' ਤੋਂ ?"

"ਨਹੀਂ," ਉਹ ਹੱਸਿਆ, "ਅਵੇਸਤਾ ਤੋਂ ਨਹੀਂ ਇਸ ਵਿਚੋਂ ਇਕ ਸ਼ਬਦ ਮੇਰੇ ਵਿਚਾਰ ਨਾਲ ਅਰਜਨ ਹੈ। ਦੇਖਣਾ ਇਹ 'ਅਜੂਰਾ' ਅਰਜਨ ਹੀ ਹੋਵੇਗਾ, ਕਿਉਂ ?"

ਇਕ ਨਨ ਨੇ ਅਰਜਨ ਲਿਖਿਆ ਹੈ, ਇਹ ਸੁਣ ਕੇ ਉਹ ਚੌਕੇ, "ਦਿਖਾ ਤਾਂ, ਕੀ ਲਿਖ ਮਾਰਿਆ ਹੈ ਅੰਗਰੇਜ਼ ਬੁੱਢੀ ਨੇ।"

ਰਮਾ ਤੇ ਸੁਰਿੰਦਰ ਵੀ ਇਕਟਕ ਉਨ੍ਹਾਂ ਨੂੰ ਦੇਖਣ ਲੱਗੇ।

"ਇਕ ਮਿੰਟ," ਹਰੀਸ਼ ਜੋੜਨ ਲੱਗਾ "ਦੀ ਪਲੇਜ਼ਰ .. ਬਾਰਨ .. ਆਰ. ਵੇਰੀ ਪੇਨ" ਅਰਥਾਤ ਪੈਦਾ ਹੋਏ ਇੰਦਰੀਆਈ ਸੁੱਖ ਹੀ ਦੁੱਖ ਹਨ। 'ਦੇ ਏ ਬਿਗਨਿੰਗ ... ਐਂਡ" ਅਰਥਾਤ ਉਨ੍ਹਾਂ ਦੀ ਸ਼ੁਰੂਆਤ ਹੈ ਤੇ ਅੰਤ ਵੀ ਹੈ। ਹੁਣ ਹੈ— ਅਜੁਰਾ ਫਾਰ ਦਿਸ ਵਾਈਜ਼ਮੈਨ ਡਜ਼ ਨਾਟ ਇਨਕਲੂਡ ਦੈੱਮ।" ਕੀ ਮਤਲਬ ਹੋਇਆ।

ਉਸਨੇ ਸਿਰ ਖੁਰਕਿਆ ਤੇ ਫਿਰ ਅਨੁਵਾਦ ਕਰਨ ਲੱਗਾ, "ਅਰਜਨ ਇਸ ਲਈ ਵਿਦਵਾਨ ਲੋਕ, ਨਹੀਂ-ਨਹੀਂ, ਗਿਆਨੀਜਨ—ਇਨ੍ਹਾਂ ਨੂੰ ਸ਼ਾਮਲ ਨਹੀਂ ਕਰਦੇ। ਕੀ ਮਤਲਬ ਇਨ੍ਹਾਂ ਨੂੰ ਸ਼ਾਮਲ ਨਹੀਂ ਕਰਦੇ ਜਾਂ ਇਨ੍ਹਾਂ ਵਿਚ ਸ਼ਾਮਲ ਨਹੀਂ ਹੁੰਦੇ।" ਉਸਨੇ ਖਿਮਾਨੰਦ ਜੀ ਵੱਲ ਦੇਖਿਆ, "ਕਿਉਂ ਤਾਇਆ ਜੀ ?"

ਉਹ ਪਹਿਲਾਂ ਹੀ ਸੋਚ ਰਹੇ ਸਨ। ਕਾਫੀ ਦੇਰ ਚੁੱਪ ਵਰਤੀ ਰਹੀ, ਅਚਾਨਕ ਉਹ ਬੋਲ ਪਏ :

"ਯੇ ਹਿ ਸਸਪਸ਼ਰਜਾ ਭੋਗਾਦੁ : ਖਯੇਨਯ ਏਵ ਤੇ।

ਆਛੰਤਵੰਤ : ਕੌਂਤੇਯ ਨ ਤੇਸ਼ੁ ਰਮਤੇ ਬੁਧ :॥

ਅਤੇ ਫਿਰ ਆਪ ਹੀ ਸਪਸ਼ਟ ਵੀ ਕਰ ਦਿੱਤਾ, ਇੰਦਰੀਆਂ ਦੇ ਸਪਰਸ਼ ਨਾਲ ਪੈਦਾ ਹੋਣ ਵਾਲੇ ਸੁੱਖ-ਭੋਗ ਅਸਲ ਵਿਚ ਦੁੱਖ ਦਾ ਕਾਰਣ ਹਨ। ਕਿਉਂਕਿ ਉਨ੍ਹਾਂ ਦਾ ਅਰੰਭ ਵੀ ਹੈ ਅਤੇ ਅੰਤ ਵੀ ਭਾਵ ਉਹ ਸਦਾ ਨਹੀਂ ਰਹਿੰਦੇ। ਹੇ ਕੁੰਤੀ ਪੁੱਤਰ ਅਰਜਨ ਇਸ ਲਈ ਵਿਦਵਾਨ ਲੋਕ ਇਸ ਵਿਚ ਲਿਪਤ ਨਹੀਂ ਹੁੰਦੇ।"

"ਐ ਨਾਈਸ, ਇਹੀ ਹੈ। ਇਹੀ ਸਲੋਕ ਹੈ।" ਹਰੀਸ਼ ਉੱਛਲ ਪਿਆ।

"ਵਹਾਟ ਏ ਟ੍ਰਿਬਯੂਟ।" ਰਮਾ ਨੇ ਸਿਫ਼ਤ ਕੀਤੀ।

"ਕਮਾਲ ਹੈ ਆਪਣਾ ਹਰੀਸ਼ ਵੀ," ਸੁਰਿੰਦਰ ਨੇ ਸਿਫ਼ਤ ਕੀਤੀ, "ਕਿਥੋਂ-ਕਿਥੋਂ ਚੀਜ਼ਾਂ ਲੱਭ ਲਿਆਉਂਦਾ ਹੈ।"

"ਬਹੁਤ ਹੀ ਸੁੰਦਰ। ਅਸਲ ਵਿਚ ਇਹ ਔਰਤ ਵਿਦਵਾਨ ਲੱਗਦੀ ਹੈ। ਉਹ ਇਥੇ ਰਹਿੰਦੀ ਤਾਂ ਸ਼ਾਇਦ ਹਿੰਦੂ ਬਣ ਜਾਂਦੀ।"

"ਹਾਂ ਸਿਸਟਰ ਨਿਵੇਦਿਤਾ ਬਣਨ ਵਾਲੀ ਸੀ।" ਹਰੀਸ਼ ਨੇ ਕੜਵਾਹਟ ਨਾਲ ਕਿਹਾ, "ਪਰ ਬਣਨ ਕਿਸ ਨੇ ਦਿੱਤਾ ?"

ਖਿਮਾਨੰਦ ਜੀ ਕੁਝ ਕਹਿੰਦੇ ਕਹਿੰਦੇ ਜਿਵੇਂ ਰੁਕ ਗਏ।

ਅਚਾਨਕ ਲੰਬੀ ਚੁੱਪ ਛਾ ਗਈ।

ਅਖੀਰ ਹਰੀਸ਼ ਨੇ ਹੀ ਚੁੱਪ ਤੋੜੀ, "ਤਾਇਆ ਜੀ ਕੀ ਪਹਾੜ ਵਿਚ ਜੁੱਤੀਆਂ ਬਣਾਉਣ ਵਾਲੇ ਨਹੀਂ ਹੁੰਦੇ ਸਨ ?"

"ਹੁੰਦੇ ਕਿਉਂ ਨਹੀਂ ਸਨ, ਚਮਾਰ ਜਾ ਰੈਸੁਵਾ, ਹਨਕਿਆ ਅਰਥਾਤ ਘੁਮਾਰ, ਭੂਲ ਅਰਥਾਤ ਤੇਲੀ ਤੇ ਕੋਲੀ ਜਿਨ੍ਹਾਂ ਨੂੰ ਜੁਲਾਹਾ ਵੀ ਕਹਿ ਸਕਦੇ ਹਾਂ, ਸਭ ਇਥੇ ਹੁੰਦੇ ਸਨ।" ਖਿਮਾਨੰਦ ਜੀ ਨੇ ਵਿਸਤਾਰ ਨਾਲ ਦੱਸ ਦਿੱਤਾ।

"ਕਿਥੇ ਗਏ ? ਕਿਥੇ ਚਲੇ ਗਏ ਸਭ ?" ਹਰੀਸ਼ ਨੇ ਹੱਥ ਘੁਮਾਂਦਿਆਂ ਹੋਇਆਂ ਹੈਰਾਨੀ ਨਾਲ ਪੁੱਛਿਆ।

"ਪਿਛਲੇ ਚਾਲੀ-ਪੰਜਾਹ ਸਾਲਾਂ ਵਿਚ ਸਭ ਜਾਂ ਤਾਂ ਉੱਚੀ ਜ਼ਾਤ ਦੇ ਹੋ ਗਏ ਜਾਂ ਮੈਦਾਨਾਂ ਵਿਚ ਚਲੇ ਗਏ," ਉਨ੍ਹਾਂ ਨੇ ਮਜ਼ਾਕ ਨਾਲ ਕਿਹਾ, "ਉਂਜ ਜੁੱਤੀਆਂ ਬਣਾਉਣ ਵਾਲੇ ਅਜੇ ਵੀ ਮਿਲ ਜਾਂਦੇ ਹਨ—ਕਿਤੇ ਕਿਤੇ।"

"ਤੇ ਉੱਚ ਜਾਤੀਆਂ ਵਾਲੇ ਇਸ ਤਰ੍ਹਾਂ ਦੇ ਕੰਮ ਕਿਵੇਂ ਕਰ ਸਕਦੇ ਹਨ ?" ਹਰੀਸ਼ ਨੇ ਇਕਦਮ ਪੁੱਛਿਆ।

"ਹੁਣ ਫਿਰ ਜੁੱਤੀਆਂ ਬਣਾਉਣ ਦਾ ਕੰਮ ਵੀ ਬ੍ਰਾਹਮਣ-ਠਾਕਰ ਕਰਨਗੇ ? ਤੂੰ ਵੀ ਕਦੀ ਕਦੀ ਅਜੀਬ ਗੱਲ ਕਰਦਾ ਹੈਂ।" ਸੁਰਿੰਦਰ ਨੇ ਹਰੀਸ਼ ਦੇ ਵਿਅੰਗ ਉਤੇ ਕੁਝ ਗੁੱਸੇ ਨਾਲ ਟਿੱਪਣੀ ਕੀਤੀ।

"ਅੱਛਾ ਤਾਇਆ ਜੀ," ਇਸ ਵਾਰ ਰਮਾ ਨੇ ਪੁੱਛਿਆ, "ਇਥੋਂ ਦੀਆਂ ਔਰਤਾਂ ਜੁੱਤੀਆਂ ਕਿਉਂ ਨਹੀਂ ਪਾਉਂਦੀਆਂ ?"

"ਹੁਣ ਕੰਮ ਹੀ ਇਹੋ ਜਿਹਾ ਹੋਇਆ—ਖੇਤੀਬਾੜੀ ਦਾ, ਚੱਪਲ-ਵੱਪਲ ਕਿਥੇ ਸੰਭਾਲੀ ਜਾਂਦੀ ਹੈ।" ਪਰ ਮੈਦਾਨਾਂ ਦੀਆਂ ਔਰਤਾਂ ਤਾਂ ਜੁੱਤੀਆਂ ਪਾ ਕੇ ਖੂਬ ਕੰਮ ਕਰਦੀਆਂ ਹਨ।" ਹਰੀਸ਼ ਬੋਲਿਆ।

"ਬਈ ਗਰੀਬੀ ਵੀ ਤਾਂ ਹੋਈ।" ਤਾਇਆ ਜੀ ਨੇ ਕਿਹਾ।

"ਗਰੀਬੀ।" ਹਰੀਸ਼ ਨੇ ਇਕਦਮ ਕਿਹਾ, "ਕਿਹੋ ਜਿਹੀ ਗਰੀਬੀ। ਕਿਸ ਗੱਲ ਦੀ ਗਰੀਬੀ। ਬਈ ਪੈਸਾ ਤਾਂ ਮੈਦਾਨਾਂ ਤੋਂ ਹੀ ਆਉਂਦਾ ਹੈ ਨਾ, ਥੋੜ੍ਹਾ ਹੋਰ ਸਹੀ। ਫਿਰ ਸਿਰਫ਼ ਔਰਤਾਂ ਹੀ ਕਿਉਂ ਨੰਗੇ ਪੈਰ ਰਹਿਣ ਮਰਦ ਕਿਉਂ ਨਹੀਂ ਨੰਗੇ ਪੈਰ ਰਹਿੰਦੇ ? ਮਰਦ ਤਾਂ ਸਾਰੇ ਜੁੱਤੀਆਂ ਪਾਉਂਦੇ ਹਨ।"

"ਨਹੀਂ ਹੁਣ ਕੁਝ ਔਰਤਾਂ ਵੀ ਚੱਪਲਾਂ ਪਾਉਂਦੀਆਂ ਹਨ।" ਤਾਇਆ ਜੀ ਨੇ ਘਬਰਾ ਕੇ ਕਿਹਾ।

"ਇਸ ਦਾ ਅਰਥ ਤਾਇਆ ਜੀ ਇਹ ਹੈ ਕਿ ਚੱਪਲਾਂ ਪਾ ਕੇ ਕੰਮ ਕਰਨ ਵਿਚ ਕੋਈ ਅੜਚਨ ਨਹੀਂ ਹੈ। ਮਸਲਾ ਸਿਰਫ਼ ਪਾਉਣ ਦਾ ਹੈ। ਜਿਥੋਂ ਤੱਕ ਗਰੀਬੀ ਦਾ ਸਵਾਲ ਹੈ, ਪੀ. ਵੀ. ਸੀ. ਦੀਆਂ ਚੱਪਲਾਂ ਤੇ ਕਿੰਨੇ ਪੈਸੇ ਲੱਗਦੇ ਹਨ ?" ਰਮਾ ਦੀ ਆਵਾਜ਼ ਵਿਚ ਗੁੱਸਾ ਸੀ।

ਤਾਇਆ ਜੀ ਚੁੱਪ ਰਹੇ।

"ਪਹਿਲਾਂ ਜੋ ਜੁੱਤੀਆਂ ਬਣਦੀਆਂ ਸਨ ਕੀ ਉਨ੍ਹਾਂ ਨੂੰ ਵੀ ਔਰਤਾਂ ਨਹੀਂ ਪਾਉਂਦੀਆਂ ਸਨ ?" ਹਰੀਸ਼ ਨੇ ਪੁੱਛਿਆ।

"ਪਤਾ ਨਹੀਂ। ਜਿਥੋਂ ਤਕ ਮੈਨੂੰ ਯਾਦ ਹੈ ਅਸੀਂ ਤਾਂ ਮੈਦਾਨ ਦੀਆਂ ਜੁੱਤੀਆਂ ਪਾਉਂਦੇ ਹੀ ਸੀ। ਉਸ ਦੌਰਾਨ ਕੁਝ ਆਦਮੀ ਇਥੋਂ ਦੀਆਂ ਬਣੀਆਂ ਜੁੱਤੀਆਂ ਵੀ ਪਾਉਂਦੇ ਸਨ—ਚਮਰੋਧੇ ਵਰਗੀਆਂ। ਉਂਝ ਲੋਕ ਘੱਟ ਹੀ ਜੁੱਤੀਆਂ ਪਾਉਂਦੇ ਹਨ। ਉਹ ਲੋਕ ਪਾਉਂਦੇ ਸਨ ਜੋ ਮੈਦਾਨਾਂ ਵਿਚ ਸਨ ਤੇ ਮੈਦਾਨਾਂ ਵਿਚ ਵੀ ਉਦੋਂ ਏਨੇ ਲੋਕ ਨਹੀਂ ਜਾਂਦੇ ਸਨ ਕਿ ਪਿੰਡ ਦੇ ਪਿੰਡ ਹੀ ਖ਼ਾਲੀ ਹੋ ਜਾਣ।" ਖਿਮਾਨੰਦ ਜੀ ਨੇ ਹਥਿਆਰ ਸੁੱਟ ਦਿੱਤੇ।

"ਤਾਇਆ ਜੀ ਮੈਨੂੰ ਅੱਜ ਦੇਖ ਕੇ ਹੈਰਾਨੀ ਹੋਈ ਕਿ ਇਥੇ ਬਿਹਾਰੀ ਤੇ ਉੜੀਆ ਮਜ਼ਦੂਰ ਹਨ। ਨਪਾਲੀ ਮਜ਼ਦੂਰ ਕੀ ਬੋਲਦੇ ਹਨ, ਡੋਟਿਯਾਲ ਤਾਂ ਪਹਿਲਾਂ ਤੋਂ ਵੀ ਆਉਂਦੇ ਸਨ। ਹੁਣ ਸੁਣਿਆ ਹੈ ਹੋਰ ਵੀ ਵਧ ਗਏ ਹਨ।" ਹਰੀਸ਼ ਨੇ ਕਿਹਾ।

"ਹਾਂ ਸੜਕਾਂ ਬਣਾਉਣ ਦਾ ਕੰਮ ਕਰਦੇ ਹਨ।" ਸੁਰਿੰਦਰ ਨੇ ਕਿਹਾ।

ਖਿਮਾਨੰਦ ਜੀ ਸ਼ਾਇਦ ਪਹਿਲਾਂ ਹੀ ਸਮਝ ਚੁੱਕੇ ਸਨ ਕਿ ਹਰੀਸ਼ ਨੇ ਉਨ੍ਹਾਂ ਨੂੰ ਘੇਰ ਲਿਆ ਹੈ ਤੇ ਹੋਇਆ ਵੀ ਉਹੀ।

"ਮੰਨਿਆ ਚਮੜੇ ਦਾ ਕੰਮ ਕਰਨ ਤੇ ਤਾਂ ਜਾਤ ਚਲੀ ਜਾਏਗੀ ਪਰ ਸੜਕ 'ਤੇ ਕੰਮ ਕਰਨ ਨਾਲ ਵੀ ਜਾਤ ਚਲੀ ਜਾਏਗੀ ? ਮੈਦਾਨਾਂ ਵਿਚ ਭਾਂਡੇ ਮਾਂਜਣ ਵਿਚ ਜਾਂ ਚਪੜਾਸੀਗਿਰੀ ਕਰਨ ਵਿਚ ਜਾਤ ਨਹੀਂ ਜਾਂਦੀ। ਇਕ ਠੇਕੇਦਾਰ ਅੱਜ ਕਹਿ ਰਿਹਾ ਸੀ ਕਿ ਪਹਾੜੀ ਮਜ਼ਦੂਰ ਇਕ ਤਾਂ ਮਿਲਦਾ ਹੀ ਨਹੀਂ, 15 ਰੁਪਏ ਦਿਹਾੜੀ ਉਤੇ ਮਿਲਦਾ ਵੀ ਹੈ ਤਾਂ ਵੀ ਕੰਮ ਚੋਰ ਹੈ। ਮੈਨੂੰ ਬਹੁਤ ਬੁਰਾ ਲੱਗਿਆ, ਪਰ ਲੱਗਦਾ ਹੈ ਉਹ ਸਹੀ ਹੈ। ਪਹਾੜਾਂ ਵਿਚ ਏਨਾ ਕੰਮ ਚਲ ਰਿਹਾ ਹੈ ਪਰ ਸਾਨੂੰ ਛੋਟੇ-ਛੋਟੇ ਕੰਮਾਂ ਦੀ ਭਾਲ ਵਿਚ ਮੈਦਾਨਾਂ ਵਿਚ ਜਾਣਾ ਪੈਂਦਾ ਹੈ। ਇਹ ਕਿਸ ਤਰ੍ਹਾਂ ਦੀ ਉਲਝਣ ਹੈ ਮੇਰੀ ਸਮਝ ਵਿਚ ਨਹੀਂ ਆਉਂਦਾ।" ਹਰੀਸ਼ ਨੇ ਨਿਰਾਸ਼ਾ ਵਿਚ ਹੱਥ ਆਕਾਸ਼ ਵੱਲ ਚੁੱਕੇ ਤੇ ਫਿਰ ਜ਼ਮੀਨ ਵੱਲ ਝੁਕਾਏ।

"ਪੁੱਤਰ ! ਜਦੋਂ ਘੱਟ ਮਿਹਨਤ ਕਰਕੇ ਆਦਮੀ ਆਰਾਮ ਨਾਲ ਰਹਿ ਸਕਦਾ ਹੈ ਤਾਂ ਫਿਰ ਮਿਹਨਤ ਕਿਉਂ ਕਰੇ।" ਭੂਆ ਬੋਲੀ।

"ਤੂੰ ਠੀਕ ਕਿਹਾ—ਭੂਆ, ਹੁਣ ਮੇਰੀ ਸਮਝ ਵਿਚ ਆਉਣ ਲੱਗ ਪਿਆ ਹੈ।" ਹਰੀਸ਼ ਨੇ ਵਿਅੰਗ ਨਾਲ ਮੋਢੇ ਹਿਲਾਏ।

"ਦੇਖ ਪੁੱਤਰ ! ਖਿਮਾਨੰਦ ਜੀ ਬੋਲੇ, "ਮਾਮਲਾ ਏਨਾ ਸਿੱਧਾ ਨਹੀਂ ਹੈ। ਪਹਾੜਾਂ ਤੋਂ ਆਦਮੀਆਂ ਦੀ ਨਿਕਾਸੀ ਦਾ ਕਾਰਣ ਸਿਰਫ਼ ਕੱਪੜੇ ਨਹੀਂ ਹਨ। ਰੁਜ਼ਗਾਰ ਨਾ ਹੋਣਾ ਇਸਦਾ ਸਭ ਤੋਂ ਵੱਡਾ ਕਾਰਣ ਹੈ। ਅਸਲ ਵਿਚ ਇਥੋਂ ਦੀ ਖੇਤੀ ਮੈਦਾਨ ਵਿਚ ਕੰਮ ਕਰ ਰਹੇ ਪਹਾੜੀਆਂ ਉਤੇ ਭਾਰ ਹੈ। ਇਹ ਸਹੀ ਹੈ ਕਿ ਸੌ ਸਾਲ ਪਹਿਲਾਂ ਤਕ ਇਥੋਂ ਦੇ ਲੋਕ ਇਥੇ ਹੀ ਰਹਿੰਦੇ ਸਨ ਤੇ ਖਾ-ਪੀ ਲੈਂਦੇ ਸਨ—ਭਾਵੇਂ ਜਿਵੇਂ ਵੀ ਖਾਣ, ਪਰ ਇਸ ਦੌਰਾਨ ਕਈ ਗੱਲਾਂ ਹੋਈਆਂ," ਉਹ ਰੁਕੇ, "ਤੂੰ ਕੱਲ੍ਹ ਕਹਿ ਰਿਹਾ ਸੀ ਨਾ ਇਥੋਂ ਤੋਂ ਕਦੋਂ ਲੋਕਾਂ ਨੇ ਜਾਣਾ ਸ਼ੁਰੂ ਕੀਤਾ ਸੀ। ਉਦੋਂ ਮੈਂ ਸੋਚਿਆ ਤੇ ਜਿਹੜੀਆਂ ਥੋੜ੍ਹੀਆਂ ਬਹੁਤ ਪੁਸਤਕਾਂ ਮੇਰੇ ਕੋਲ ਹਨ ਉਨ੍ਹਾਂ ਨੂੰ ਦੇਖਿਆ। ਪਿਛਲੇ ਸੌ ਡੇਢ ਸੌ ਸਾਲਾਂ ਵਿਚ ਕਈ ਗੱਲਾਂ ਹੋਈਆਂ ਹਨ। ਜਿਵੇਂ ਜੰਗਲਾਂ ਸੰਬੰਧੀ ਕਾਨੂੰਨ ਬਣੇ, ਪਿੰਡ ਵਾਲਿਆਂ ਦਾ ਜੰਗਲਾਂ ਉਤੇ ਅਧਿਕਾਰ ਨਾ ਰਿਹਾ, ਇਸ ਲਈ ਨਵੀਂ ਜ਼ਮੀਨ ਨਾ ਤਿਆਰ ਕੀਤੀ ਜਾ ਸਕੀ। ਇਹ ਜੰਗਲ ਦਾ ਚੌਕੀਦਾਰ ਅੰਗਰੇਜ਼ਾਂ ਦੀ ਹੀ ਦੇਣ ਹੈ। ਨਾਲ ਹੀ ਬੇਹਿਸਾਬ ਜੰਗਲ ਕੱਟਣੇ ਸ਼ੁਰੂ ਹੋ ਗਏ ਜੋ ਤਰਾਈ ਵਿਚ ਰੇਲਾਂ ਦੇ ਆਉਣ ਨਾਲ, ਲੈ ਜਾਣ ਵਿਚ ਕਾਫੀ ਅਸਾਨ ਹੋ ਗਏ। ਆਬਾਦੀ ਵੀ ਇਸ ਦੌਰਾਨ ਤੇਜ਼ੀ ਨਾਲ ਵਧੀ। ਕਹਿੰਦੇ ਹਨ 1872 ਤੋਂ 1921 ਦੇ ਦੌਰਾਨ ਇਥੋਂ ਦੀ ਆਬਾਦੀ ਵਿਚ 54 ਪ੍ਰਤੀਸ਼ਤ ਦਾ ਵਾਧਾ ਹੋਇਆ। ਉਧਰ ਪਹਿਲਾਂ ਲੋਕ ਸਰਦੀਆਂ ਵਿਚ ਤਰਾਈ-ਭਾਬਰ ਚਲੇ ਜਾਂਦੇ ਸਨ। ਉਥੇ ਇਕ ਤਾਂ ਜਾਨਵਰਾਂ ਲਈ ਚਾਰ ਲਿਆਉਂਦੇ ਸਨ ਦੂਜਾ ਦੁੱਧ-ਘਿਉ ਵੇਚ ਆਉਂਦੇ ਸਨ। ਨਾਲ ਹੀ ਜੰਗਲਾਂ ਵਿਚ ਵੀ ਕੰਮ ਮਿਲ ਜਾਂਦਾ ਸੀ ਪਰ ਹੁਣ ਉਹ ਸਭ ਕੁਝ ਵੀ ਖ਼ਤਮ ਹੋ ਗਿਆ। ਇਸ ਤਰ੍ਹਾਂ ਇਕ ਆਤਮਨਿਰਭਰ ਅਰਥ-ਵਿਵਸਥਾ ਉਜੜ ਗਈ। ਦਰੱਖ਼ਤਾਂ ਦੇ ਕੱਟਣ ਕਰਕੇ ਮੌਸਮ ਵਿਚ ਵੀ ਜ਼ਬਰਦਸਤ ਪਰਿਵਰਤਨ ਆਇਆ। ਖੇਤੀ ਦਾ ਸਹਾਰਾ ਵੀ ਗੜਬੜਾ ਗਿਆ। ਇਹੋ ਜਿਹੀ ਹਾਲਤ ਵਿਚ ਲੋਕ ਜਾਣ ਤਾਂ ਕਿਥੇ ਜਾਣ ? ਇਸੇ ਦੇ ਨਾਲ ਆਈ ਅੰਗਰੇਜ਼ੀ ਪੜ੍ਹਾਈ-ਲਿਖਾਈ। ਰਹਿੰਦੀ-ਖੂੰਹਦੀ ਕਸਰ ਵੀ ਪੂਰੀ ਹੋ ਗਈ।"

ਹਰੀਸ਼ ਚੁੱਪ ਹੋ ਕੇ ਸੁਣਦਾ ਰਿਹਾ।

"ਸੰਨ 1902 ਵਿਚ ਤਾਂ ਪਾਲੀ ਵਿਚ ਮਿਡਲ ਸਕੂਲ ਬਣ ਗਿਆ ਸੀ। ਤੇਰੇ ਦਾਦਾ ਜੀ ਤੇ ਮੇਰੇ ਪਿਤਾ ਜੀ ਤਾਂ ਉਥੇ ਹੀ ਪੜ੍ਹੇ। ਦਾਰਾਹਾਟ ਵਿਚ ਪ੍ਰਾਇਮਰੀ ਸਕੂਲ 1859 ਤੋਂ ਹੀ ਸੀ। ਉਸਦੇ ਇਕ-ਅੱਧ ਸਾਲ ਬਾਅਦ ਗਣਾਈ, ਦੇਘਾਟ ਤੇ ਭਿਕਆਸੈਣ ਵਿਚ ਵੀ ਸਕੂਲ ਖੁੱਲ੍ਹ ਗਏ ਸਨ। ਇਸ ਤਰ੍ਹਾਂ ਖੇਤੀ ਤੋਂ ਬਾਅਦ ਪੜ੍ਹਾਈ ਹੀ ਇਕ ਇਹੋ ਜਿਹਾ ਕੰਮ ਸੀ ਜਿਸ ਵਿਚ ਲੋਕ ਲੱਗ ਸਕਦੇ ਸਨ, ਇਸ ਕਰਕੇ ਲੱਗ ਗਏ। ਪੜ੍ਹਾਈ ਵੀ ਕਿੰਨੀ ? ਆਮ ਆਦਮੀ ਤਾਂ ਆਪਣੇ ਬੱਚਿਆਂ ਨੂੰ ਲਖਨਊ-ਅਲਾਹਾਬਾਦ ਨਹੀਂ ਭੇਜ ਸਕਦਾ ਸੀ। ਸਾਰੇ ਪਹਾੜੀਆਂ ਦੀ ਹਾਲਤ ਇਕੋ ਜਿਹੀ ਸੀ। ਨਤੀਜਾ ਇਹ ਹੋਇਆ ਕਿ ਪੰਜ-ਸੱਤ ਜਮਾਤਾਂ ਪੜ੍ਹੇ ਤੇ ਛੁੱਟੀ ਹੋ ਗਈ।

ਏਨਾ ਪੜ੍ਹਿਆ ਆਦਮੀ ਕਿਸ ਕੰਮ ਦੀ ਭਾਲ ਕਰ ਸਕਦਾ ਹੈ ? ਸਿਪਾਹੀ ਜਾਂ ਚਪੜਾਸੀਗਿਰੀ ਹੀ ਨਾ। ਘੱਟ ਪੜ੍ਹਿਆ ਆਦਮੀ ਹੀ ਚੰਗਾ ਸਿਪਾਹੀ ਬਣਦਾ ਹੈ। ਫਿਰ ਅੰਗਰੇਜ਼ ਵਿਦਿਆ ਦਾ ਪ੍ਰਸਾਰ ਕਰਨ ਤਾਂ ਕੁਮਾਉਂ ਆਏ ਨਹੀਂ ਸਨ। ਉਨ੍ਹਾਂ ਨੂੰ ਤਾਂ ਇਹੋ ਜਿਹੇ ਸੇਵਕ ਚਾਹੀਦੇ ਸਨ ਜੋ ਉਨ੍ਹਾਂ ਦੇ ਹੁਕਮ ਨੂੰ ਸਮਝ ਲੈਣ। ਤੇ ਕੁਮਾਉਂਆਂ ਨੇ 1857 ਵਿਚ ਉਨ੍ਹਾਂ ਦਾ ਸਾਥ ਦੇ ਕੇ ਆਪਣੀ ਵਫ਼ਾਦਾਰੀ ਸਿੱਧ ਕਰ ਹੀ ਦਿੱਤੀ ਸੀ। ਇਸ ਲਈ ਗੋਰਿਆਂ, ਸਿੱਖਾਂ ਤੇ ਗੜ੍ਹਵਾਲੀਆਂ ਦੇ ਨਾਲ ਉਹ ਵੀ 'ਮਾਰਸ਼ਲ ਰੇਸ' ਕਰਾਰ ਦਿੱਤੇ ਗਏ। ਅੱਜ ਸਾਡੇ ਪਾਲੀ-ਪਛਾਉਂ ਦੇ ਲੋਕ ਸਭ ਤੋਂ ਜ਼ਿਆਦਾ ਮੈਦਾਨਾਂ ਵਿਚ ਹਨ। ਸ਼ਾਇਦ ਤੈਨੂੰ ਪਤਾ ਹੋਵੇ ਇਸ ਇਲਾਕੇ ਦੀ ਆਬਾਦੀ ਕੁਲ ਅਲਮੋੜੇ ਦੀ ਆਬਾਦੀ ਦਾ ਇਕ ਤਿਹਾਈ ਤੋਂ ਵੀ ਜ਼ਿਆਦਾ ਹੋਵੇਗੀ।"

"ਪਰ ਤਾਇਆ ਜੀ ਸਵਾਲ ਇਹ ਹੈ ਕਿ ਅਸੀਂ ਹੀ ਇਸ ਅੰਗਰੇਜ਼ੀ ਵਿਦਿਆ ਨੂੰ ਇਸ ਤਰ੍ਹਾਂ ਕਿਉਂ ਅਪਣਾਇਆ ? ਸਿੱਖਾਂ ਜਾਂ ਗੋਰਖਿਆਂ ਉਤੇ ਤਾਂ ਇਸ ਦਾ ਉਸ ਤਰ੍ਹਾਂ ਦਾ ਅਸਰ ਨਹੀਂ ਹੈ।"

"ਮੈਂ ਨਹੀਂ ਜਾਣਦਾ।" ਉਨ੍ਹਾਂ ਨੇ ਸਿਰ ਹਿਲਾ ਦਿੱਤਾ।

"ਇਸਦਾ ਕਾਰਣ ਹੈ ਸਾਡਾ ਸਮਾਜਕ-ਪ੍ਰਬੰਧ," ਹਰੀਸ਼ ਨੇ ਇਕਦਮ ਕਿਹਾ ਜਿਵੇਂ ਉਹ ਉੱਤਰ ਦੇਣ ਲਈ ਤਿਆਰ ਹੀ ਬੈਠਾ ਸੀ, "ਇਹੋ ਜਿਹੀ ਵਿਵਸਥਾ ਜਿਸ ਵਿਚ ਸਰੀਰਕ ਮਿਹਨਤ ਕਰਨ ਵਾਲੇ ਹਰ ਆਦਮੀ ਨੂੰ ਘਟੀਆ ਮੰਨਿਆ ਜਾਂਦਾ ਹੈ ਤੇ ਉਸਦੇ ਹੱਥ ਦਾ ਛੂਹਿਆ ਤਕ ਨਹੀਂ ਖਾਧਾ ਜਾਂਦਾ। ਦੂਜੇ ਪਾਸੇ ਦਿਮਾਗੀ ਕੰਮ ਕਰਨ ਵਾਲੇ ਨੂੰ ਜੋ ਅਸਲ ਵਿਚ ਦੂਸਰਿਆਂ ਦੀ ਸਰੀਰਕ ਮਿਹਨਤ ਉਤੇ ਪਲਦਾ ਹੈ ਵੱਡਾ ਮੰਨਿਆਂ ਜਾਂਦਾ ਹੈ—ਸ੍ਰੇਸ਼ਠ ਪੂਜਨੀਕ ਆਦਿ ਆਦਿ। ਇਹ ਅਚਾਨਕ ਨਹੀਂ ਹੈ ਤਾਇਆ ਜੀ ਕਿ ਪਹਾੜ ਵਿਚ ਹਲ ਚਲਾ ਕੇ ਆਪਣਾ ਪੇਟ ਪਾਲਣ ਵਾਲਾ ਬ੍ਰਾਹਮਣ ਘਟੀਆ ਮੰਨਿਆ ਜਾਂਦਾ ਹੈ ਤੇ ਵਪਾਰ ਕਰਕੇ ਖਾਣ ਵਾਲੇ ਨੂੰ ਵੱਡਾ। ਤੁਸੀਂ ਤਾਂ ਜਾਣਦੇ ਹੀ ਹੋ।" ਹਰੀਸ਼ ਸਾਹ ਲੈਣ ਲਈ ਵੀ ਨਹੀਂ ਰੁਕਿਆ, "ਸਾਡਾ ਇਲਾਕਾ ਉੱਤਰ ਭਾਰਤ ਵਿਚ ਹੁੰਦੇ ਹੋਏ ਵੀ ਉੱਤਰ ਭਾਰਤ ਦੇ ਸੱਭਿਆਚਾਰ ਤੇ ਰਾਜਨੀਤੀ ਦੀ ਮੁੱਖ ਧਾਰਾ ਤੋਂ ਅਲਗ ਰਿਹਾ ਹੈ। ਸਾਡੇ ਇਥੇ ਕਦੀ ਵੀ ਮੁਸਲਿਮ ਰਾਜ ਨਹੀਂ ਰਿਹਾ ਤੇ ਸ਼ਾਇਦ ਹੀ ਕਦੀ ਇਥੋਂ ਦੇ ਲੋਕ ਮੁਸਲਮਾਨ ਹੋਏ ਹੋਣ। ਅਸਲ ਵਿਚ ਇਹ ਹਿੰਦੂ ਧਰਮ ਦਾ ਆਖਰੀ 'ਹਾਈਡ ਆਊਟ' ਸੀ ਜਿਥੇ ਮੈਦਾਨਾਂ ਤੋਂ ਨੱਸ ਕੇ ਆਏ ਪੰਡਤਾਂ ਤੇ ਠਾਕਰਾਂ ਨੇ ਸ਼ਰਨ ਲਈ। ਉਨ੍ਹਾਂ ਨੇ ਇਥੋਂ ਦੀ ਭੂਗੋਲਿਕ ਸਥਿਤੀ ਦਾ ਲਾਭ ਉਠਾ ਕੇ ਇਥੋਂ ਦੇ ਲੋਕਾਂ ਦੀ ਧਾਰਮਿਕ ਘੇਰਾਬੰਦੀ ਕੀਤੀ ਤੇ ਬਹੁ-ਗਿਣਤੀ ਜਨਤਾ ਨੂੰ ਆਪਣੀ ਕੱਟੜਤਾ ਤੇ ਧਾਰਮਿਕ ਅੰਧਵਿਸ਼ਵਾਸ ਹੀ ਨਹੀਂ ਸਿਖਾਇਆ ਸਗੋਂ ਉਨ੍ਹਾਂ ਨੂੰ ਆਪਣੇ ਤੋਂ ਛੋਟਾ ਸਿੱਧ ਵੀ ਕਰ ਦਿੱਤਾ। ਅਸੀਂ ਸਾਰੇ ਅੱਜ ਤਕ ਹੁਲ-ਧੋਤੀਆ ਬ੍ਰਾਹਮਣ ਬਣਨ ਵਿਚ ਹੀ ਲੱਗੇ ਹੋਏ ਹਾਂ। ਪਹਿਲਾਂ ਪੰਜ ਜਾਂ ਦਸ ਪ੍ਰਤੀਸ਼ਤ ਮੈਦਾਨੀ ਲੋਕਾਂ ਨੇ ਖਸਾਂ ਉਤੇ ਆਪਣੀ ਜੀਵਨ-ਪੱਧਤੀ ਤੇ ਮੁੱਲ ਲੱਦੇ ਤੇ ਫਿਰ ਆਏ ਅੰਗਰੇਜ਼—ਇਕ ਹੋਰ ਕਿਸਮ ਦੀ ਉੱਚ ਜਾਤੀ—ਇਸ ਵਾਰ ਅਸੀਂ ਉਨ੍ਹਾਂ ਦੀ ਨਕਲ ਕੀਤੀ। ਅੰਗਰੇਜ਼ ਵੀ ਸਾਡੇ ਲਈ ਬ੍ਰਾਹਮਣ ਹੀ ਸਨ। ਸ਼ਾਇਦ ਬ੍ਰਾਹਮਣਾਂ ਤੋਂ ਵੀ ਕੁਝ ਵੱਧ ਸੁਨਿਆਰੇ।"

"ਤੂੰ ਤਾਂ ਯਾਰ ਜ਼ਬਰਦਸਤ ਬ੍ਰਾਹਮਣ ਵਿਰੋਧੀ ਹੋ ਗਿਐਂ।" ਖਿਮਾਨੰਦ ਜੀ ਹੱਸੇ।

"ਨਹੀਂ ਤਾਇਆ ਜੀ ਮੈਂ ਸਿਰਫ਼ ਬ੍ਰਾਹਮਣਵਾਦ ਵਿਰੋਧੀ ਹਾਂ। ਤੁਸੀਂ ਹੀ ਦੱਸੋ ਪਹਾੜਾਂ ਵਿਚ ਅੱਜ ਕੀ ਖੇਤੀ ਉਤੇ ਨਿਰਭਰਤਾ ਪਹਿਲਾਂ ਤੋਂ ਘੱਟ ਨਹੀਂ ਗਈ ? ਆਪਣੇ ਪਿੰਡ ਨੂੰ ਹੀ ਦੇਖੋ। ਪਿਛਲੇ 20-25 ਸਾਲਾਂ ਵਿਚ ਅੱਧਾ ਪਿੰਡ ਖਾਲੀ ਹੋ ਗਿਆ ਹੈ ਤੇ ਅੱਧੀ ਤੋਂ ਜ਼ਿਆਦਾ ਜ਼ਮੀਨ ਬੰਜਰ ਹੈ। ਉਧਰ ਪਰੰਪਰਾਗਤ ਜੋ ਵੀ ਵਸੀਲੇ ਸਨ—ਜਿਵੇਂ ਘਰਾਟ, ਕੂਲ੍ਹ ਆਦਿ ਉਹ ਸਭ ਨਹੀਂ ਰਹੇ। ਉਸ ਤੋਂ ਇਲਾਵਾ ਅੱਜ ਰੁਜ਼ਗਾਰ ਦੀ ਜੋ ਗੁੰਜਾਇਸ਼ ਹੈ ਉਹ ਪਹਿਲਾਂ ਨਹੀਂ ਸੀ। ਮੈਂ ਮੰਨਦਾ ਹਾਂ ਜੋ ਤਰੀਕਾ ਅਪਣਾਇਆ ਗਿਆ, ਤੇਰਾ ਮਤਲਬ ਜਿਸ ਤਰੀਕੇ ਵਿਚ ਉਪਰੋਂ ਥੋਪ ਕੇ ਲੋਕਾਂ ਨੂੰ ਬਿਨਾਂ ਕਾਰਜਸ਼ੀਲ ਬਣਾਏ ਯੋਜਨਾਵਾਂ ਬਣਾਈਆਂ ਗਈਆਂ ਉਨ੍ਹਾਂ ਦਾ ਅਸਰ ਓਨਾ ਨਹੀਂ ਹੋਇਆ ਜਿੰਨਾ ਹੋਣਾ ਚਾਹੀਦਾ ਸੀ। ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਅੱਜ ਜਿੰਨੀਆਂ ਸਹੂਲਤਾਂ ਇਥੇ ਮੌਜੂਦ ਹਨ ਪਹਿਲਾਂ ਨਹੀਂ ਸਨ। ਇਸ ਲਈ ਮੇਰਾ ਮੰਨਣਾ ਇਹ ਹੈ ਕਿ ਜੇ ਕੋਈ ਚਾਹੇ ਤਾਂ ਬਹੁਤ ਕੁਝ ਹੋ ਸਕਦਾ ਹੈ। ਹੁਣ ਤਾਂ ਇਥੇ ਦੁੱਧ ਤੱਕ ਨਹੀਂ ਹੈ। ਤਾਈ ਸਾਨੂੰ ਡੱਬੇ ਦੇ ਦੁੱਧ ਦੀ ਚਾਹ ਪਿਲਾਉਂਦੀ ਹੈ ਜਾਂ ਦੁੱਧ ਮੰਗ ਕੇ ਲਿਆਉਂਦੀ ਹੈ। ਪਿੰਡ ਵਿਚ ਵੀ ਕਿਸੇ ਦੇ ਕੋਲ ਇਕ ਬੂੰਦ ਦੁੱਧ ਫਾਲਤੂ ਨਹੀਂ ਹੈ। ਜੋ ਦਿੰਦਾ ਹੈ ਉਹ ਆਪਣੇ ਬੱਚਿਆਂ ਦਾ ਪੇਟ ਕੱਟ ਕੇ ਸਾਡੀ ਚਾਹ ਲਈ ਦੁੱਧ ਦੇਂਦਾ ਹੈ। ਉਧਰ ਸਾਰੇ ਪਹਾੜ ਵਿਚ ਜਿਥੇ ਦੇਖੋ ਚਾਹ ਦੇ ਇਲਾਵਾ ਕਿਸੇ ਹੋਰ ਚੀਜ਼ ਦੀ ਦੁਕਾਨ ਹੀ ਨਹੀਂ ਹੈ। ਕੀ ਇਥੇ ਦੁੱਧ ਨਹੀਂ ਹੋ ਸਕਦਾ ?"

"ਇਥੇ ਘਾਹ ਹੀ ਨਹੀਂ ਹੈ। ਕੋਈ ਕੀ ਕਰੇ।" ਸਰਿੰਦਰ ਨੇ ਸਮਝਾਇਆ।

"ਵਧੀਆ ਦੋ-ਤਿੰਨ ਜਰਸੀ ਗਊਆਂ ਤੋਂ ਸ਼ੁਰੂਆਤ ਕੀਤੀ ਜਾ ਸਕਦੀ ਹੈ।" ਹਰੀਸ਼ ਆਪਣੀ ਰੌਂ ਵਿਚ ਸੀ।

"ਛੱਡ ਯਾਰ ਘਾਹ ਕਿਥ ਹੈ ?" ਸੁਰਿੰਦਰ ਨੇ ਫਿਰ ਹਰੀਸ਼ ਨੂੰ ਟੋਕਿਆ।

"ਪਰ ਭਾਈ ਸਾਹਿਬ ਜਦ ਦੁੱਧ ਦੇ ਡੱਬੇ ਆ ਸਕਦੇ ਹਨ ਤਾਂ ਕੀ ਘਾਹ ਮੈਦਾਨਾਂ ਤੋਂ ਨਹੀਂ ਆ ਸਕਦਾ। ਇਥੇ ਦੁੱਧ ਬੰਬਈ ਤੋਂ ਮਹਿੰਗਾ ਹੈ। ਦੁੱਧ ਵੇਚੀਏ, ਮੱਖਣ ਵੇਚੀਏ, ਘਿਉ ਵੇਚੀਏ ਅਤੇ ਚਾਰਾ ਮੰਗਵਾਈਏ। ਇਸੇ ਤਰ੍ਹਾਂ ਮੱਛੀ ਹੈ। ਜੇ ਕੋਈ ਦੋ ਮੱਛੀਆਂ ਲਈ ਤਲਾਬ ਬਣਾ ਲਵੇ ਤਾਂ ਉਸਨੂੰ ਕੁਝ ਕਰਨਾ ਹੀ ਨਾ ਪਵੇ। ਲੋਕ ਇਥੇ ਮੱਛੀਆਂ ਲਈ ਪਾਗਲ ਰਹਿੰਦੇ ਹਨ। ਸੁਣਿਆ ਹੈ ਵੀਹ ਰੁਪਏ ਕਿਲੋ ਵੀ ਮੱਛੀ ਨਹੀਂ ਮਿਲਦੀ।"

"ਮਿਲੇ ਕਿਥੋਂ ?" ਖਿਮਾਨੰਦ ਜੀ ਬੋਲੇ, "ਸਾਰੀਆਂ ਮੱਛੀਆਂ ਤਾਂ ਕਾਰਤੂਸ ਨਾਲ ਮਾਰ ਦਿੱਤੀਆਂ ਹਨ।"

"ਦੇਖਿਆ ਤੁਸੀਂ।" ਹਰੀਸ਼ ਕਹਿਣ ਲੱਗਾ, "ਇਕ ਉਹ ਜ਼ਮਾਨਾ ਸੀ ਜਦੋਂ ਮੱਛੀਆਂ ਕੇਰ ਨਾਲ ਮਾਰੀਆਂ ਜਾਂਦੀਆਂ ਸਨ। ਜਦੋਂ ਮੈਂ ਪਹਿਲੀ ਵਾਰ ਆਇਆ ਸੀ ਤਾਂ ਨਰ ਸਿੰਘ ਦਾਦਾ ਨੇ ਮੇਰੇ ਲਈ ਰਾਤ ਨੂੰ ਕੇਰ ਨਾਲ ਮੱਛੀਆਂ ਮਾਰੀਆਂ ਸਨ।"

"ਕੇਰ ਕੀ ਹੁੰਦਾ ਹੈ ?" ਰਮਾ ਨੇ ਪੁੱਛਿਆ।

ਭੂਆ ਹੱਸ ਪਈ, "ਕੋਰ ਪੁੱਤਰ, ਲੋਹੇ ਦਾ ਤਿੰਨ ਮੂੰਹਾਂ ਕਾਂਟਾ ਜਿਹਾ ਹੁੰਦਾ ਹੈ, ਜੋ ਇਕ ਲੱਕੜੀ ਉਤੇ ਲੱਗਾ ਹੁੰਦਾ ਹੈ। ਉਸ ਨਾਲ ਮੱਛੀ ਰਾਤ ਨੂੰ ਮਾਰਦੇ ਹਨ। ਛਿਲਕੇ (ਚੀੜ੍ਹ ਦੇ ਰੁੱਖ ਤੋਂ ਨਿਕਲੀਆਂ ਪੱਟੀਆਂ, ਜਿਨ੍ਹਾਂ ਵਿਚ ਬਰੋਜੇ ਦੀ ਮਾਤਰਾ ਜ਼ਿਆਦਾ ਹੁੰਦੀ ਹੈ) ਲੈ ਕੇ ਨਦੀ ਦੇ ਕੰਢੇ ਖੜੇ ਹੋ ਜਾਂਦੇ ਤੇ ਮੱਛੀਆਂ ਰੌਸ਼ਨੀ ਦੇਖ ਕੇ ਕਿਨਾਰੇ ਵੱਲ ਆਉਂਦੀਆਂ, ਉਨ੍ਹਾਂ ਨੂੰ ਕੋਰ ਨਾਲ ਵਿੰਨ੍ਹ ਦਿੰਦੇ ਸਨ।

"ਬਈ ਵਾਹ। ਜ਼ਬਰਦਸਤ ਨਿਸ਼ਾਨਾ ਹੁੰਦਾ ਹੋਵੇਗਾ।" ਰਮਾ ਨੇ ਕਿਹਾ।

"ਤਾਇਆ ਜੀ ਹੁਣ ਵੀ 'ਡਹੌ' ਲੱਗਦੇ ਹਨ ?" ਹਰੀਸ਼ ਨੇ ਪੁੱਛਿਆ।

"ਹਾਂ ਪਰ ਹੁਣ ਉਹੋ-ਜਿਹੀ ਭੀੜ ਨਹੀਂ ਹੁੰਦੀ ਪਹਿਲਾਂ ਵਾਂਗ। ਹੁਣ ਤਾਂ ਲੋਕ ਜਾਲ ਵੀ ਨਹੀਂ ਵਰਤਦੇ। ਪਹਿਲਾਂ ਤਾਂ ਘਰ-ਘਰ ਜਾਲ ਬਣਦੇ ਸਨ। ਹੁਣ ਸਾਡੇ ਪਿੰਡ ਨੂੰ ਹੀ ਲਉ, ਕਿੰਨੇ ਨਵੇਂ ਮੁੰਡਿਆਂ ਨੂੰ ਜਾਲ ਬੁਣਨਾ ਆਉਂਦਾ ਹੈ ਤੇ ਕਿੰਨਿਆਂ ਨੂੰ ਚਲਾਉਣਾ।"

"ਰਮਾ ਤੈਨੂੰ ਪਤਾ ਨਹੀਂ ਹੋਵੇਗਾ ਡਹੌ ਦੇ ਬਾਰੇ," ਸੁਰਿੰਦਰ ਦੱਸਣ ਲੱਗਾ, "ਡਹੌ ਮੱਛੀ ਮਾਰਨ ਨਾਲ ਸੰਬੰਧਿਤ ਇਕ ਮੇਲਾ ਹੁੰਦਾ ਹੈ। ਉਸ ਦਿਨ ਨਦੀ ਦੇ ਆਸਪਾਸ ਦੇ ਪਿੰਡਾਂ ਦੇ ਸਾਰੇ ਲੋਕ ਇਕੱਠੇ ਮੱਛੀ ਮਾਰਨ ਨਿਕਲਦੇ ਹਨ ਤੇ ਮੀਲਾਂ ਤਕ ਜਾਂਦੇ ਹਨ। ਇਹ ਗਰਮੀਆਂ ਵਿਚ ਰਬੀ ਦੀ ਫ਼ਸਲ ਤੋਂ ਬਾਅਦ ਹੁੰਦਾ ਹੈ।"

"ਸੁਰਿੰਦਰ ਤੁਸੀਂ ਵੀ ਤਾਂ ਬਾਗ਼ ਲਾਉਣ ਲਈ ਪੈਸੇ ਲਏ ਹਨ—ਆਈ. ਆਰ. ਡੀ. ਤੋਂ ?" ਅਚਾਨਕ ਹਰੀਸ਼ ਨੇ ਪੁੱਛਿਆ।

"ਹਾਂ ਕਿਉਂ ?" ਸੁਰਿੰਦਰ ਨੇ ਕੁਝ ਅਟਕਦੇ ਹੋਏ ਪੁੱਛਿਆ।

"ਰੁੱਖ ਲਗਾਏ ?" ਅਗਲਾ ਪ੍ਰਸ਼ਨ ਸੀ।

"ਹਾਂ ਥੋੜ੍ਹੇ ਲਗਾਏ। ਮੈਂ ਸੋਚਿਆ ਜਦੋਂ ਸਾਰੇ ਹੀ ਲੈ ਰਹੇ ਹਨ ਤਾਂ ਅਸੀਂ ਵੀ ਕਿਉਂ ਨਾ ਲਈਏ।"

"ਉਹ ਤਾਂ ਠੀਕ ਹੈ," ਹਰੀਸ਼ ਬੋਲਿਆ, "ਪਰ ਤੁਸੀਂ ਦਿੱਤੇ ਕਿੰਨੇ ?"

"ਹਜ਼ਾਰ ਤਾਂ ਗਏ ਹੀ ਸਮਝੋ। 50 ਪ੍ਰਤੀਸ਼ਤ ਸਬਸਿਡੀ ਹੈ, ਉਹ ਸਭਾਪਤੀ, ਵਿਕਾਸ ਅਧਿਕਾਰੀ ਤੇ ਬੈਂਕ ਤਕ ਦੇ ਬਾਬੂ ਦਾ ਹਿੱਸਾ ਹੈ।" ਸੁਰਿੰਦਰ ਨੇ ਉਤਸ਼ਾਹ ਨਾਲ ਸਮਝਾਇਆ।

"ਤਾਇਆ ਜੀ," ਹਰੀਸ਼ ਕਹਿਣ ਲੱਗਾ, "ਮੈਨੂੰ ਭੈਰਵਦੱਤ ਵਿਕਾਸ ਲੈ ਗਏ। ਕਹਿਣ ਲੱਗੇ ਮੈਂ ਉਥੇ ਜਾਂਦਾ ਹਾਂ ਤਾਂ ਕੰਮ ਨਹੀਂ ਹੁੰਦਾ। ਤੁਸੀਂ ਬੀ. ਡੀ. ਓ. ਨਾਲ ਗੱਲ ਕਰੋ। ਮੈਂ ਸੋਚਿਆ ਠੀਕ ਹੈ ਗੱਲ ਕਰ ਲੈਂਦੇ ਹਾਂ ਇਨ੍ਹਾਂ ਦਾ ਕੰਮ ਹੋ ਜਾਵੇਗਾ। ਮੈਂ ਪੁੱਛਿਆ ਕਿਸ ਕੰਮ ਲਈ ਕਰਜ਼ਾ ਲੈ ਰਹੇ ਹੋ ਤਾਂ ਕਹਿਣ ਲੱਗੇ—ਮੱਝ ਲੈਣ ਲਈ। ਉਥੇ ਜਾ ਕੇ ਪਤਾ ਲੱਗਾ ਮੱਝ ਲੈਣ ਦਾ ਤਾਂ ਬਹਾਨਾ ਸੀ। ਪੁਰਾਣੀ ਬੁੱਢੀ ਮੱਝ ਉਨ੍ਹਾਂ ਕੋਲ ਹੈ ਹੀ ਉਸ ਨੂੰ ਹੀ ਦੁਬਾਰਾ ਖਰੀਦਿਆ ਹੋਇਆ ਦੱਸਣਾ ਚਾਹੁੰਦੇ ਹਨ। ਮੈਨੂੰ ਬੜਾ ਗੁੱਸਾ ਆਇਆ ਆਖਿਰ ਅਸੀਂ ਲੋਕ ਇਹ ਕੀ ਕਰ ਰਹੇ ਹਾਂ। ਇਹ ਜਾਣ ਕੇ ਦੁੱਖ ਹੁੰਦਾ ਹੈ ਕਿ ਸ਼ਾਇਦ ਹੀ ਆਸਪਾਸ ਦੇ ਕਿਸੇ ਪਿੰਡ ਵਾਲੇ ਨੇ ਵਿਕਾਸ ਦੀ ਜਾਂ ਆਈ. ਆਰ. ਡੀ. ਦੀ ਕਿਸੇ ਕਰਜ਼ਾ ਦੇਣ ਦੀ ਸਹੂਲਤ ਦਾ ਕੋਈ ਉਪਯੋਗ ਕੀਤਾ ਹੋਵੇ। ਬੀ. ਡੀ. ਓ. ਇਕ ਜਵਾਨ ਆਦਮੀ ਹੈ। ਉਹ ਕਹਿ

ਰਿਹਾ ਸੀ ਕਿ ਅਧਿਕਾਰੀ ਜੀ ਮੈਨੂੰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਇਥੋਂ ਦਾ ਕੋਈ ਵੀ ਆਦਮੀ ਕੁਝ ਕਰਨਾ ਹੀ ਨਹੀਂ ਚਾਹੁੰਦਾ। ਹਰ ਆਦਮੀ ਇਹ ਚਾਹੁੰਦਾ ਹੈ ਕਿ ਉਸਨੂੰ ਕਿਸੇ ਤਰ੍ਹਾਂ ਕਰਜ਼ਾ ਮਿਲ ਜਾਏ ਤੇ ਉਹ ਉਸਨੂੰ ਖਾ-ਪੀ ਜਾਏ, ਬਸ।

"ਇਹ ਕੀ ਹੋ ਗਿਆ ਹੈ ਤਾਇਆ ਜੀ", ਹਰੀਸ਼ ਨੇ ਗੁੱਸੇ ਨਾਲ ਕਿਹਾ, "ਅਸੀਂ ਜਿਸ ਟਾਹਣੀ ਉਤੇ ਬੈਠੇ ਹਾਂ ਉਸੇ ਨੂੰ ਹੀ ਕਿਉਂ ਕੱਟ ਰਹੇ ਹਾਂ ? ਆਖਿਰ ਅਸੀਂ ਧੋਖਾ ਕਿਸ ਨੂੰ ਦੇ ਰਹੇ ਹਾਂ। ਮੈਂ ਕਿਆਸ ਨਹੀਂ ਕਰ ਸਕਦਾ ਸੀ ਕਿ ਪਹਾੜ ਦੇ ਲੋਕਾਂ ਵਿਚ ਵੀ ਭ੍ਰਿਸ਼ਟਾਚਾਰ ਏਨੀ ਗਹਿਰਾਈ ਨਾਲ ਜੰਮ ਗਿਆ ਹੈ। ਇਹ ਸਾਨੂੰ ਕਿੱਥੇ ਲੈ ਜਾਏਗਾ ?"

"ਦੁਨੀਆ ਏਨਾ ਲੈ ਰਹੀ ਹੈ ਯਾਰ। ਅਸੀਂ ਲੈ ਲਿਆ ਤਾਂ ਭ੍ਰਿਸ਼ਟਾਚਾਰ ਹੋ ਗਿਆ। 'ਚਾਰੋ ਖੈ ਗੈ ਤਿਤੁਰ-ਚਾਖੁਰ, ਜਿਬਾਵ ਪੜ ਮੁਸਭਯਾਕੁਰ' (ਚਾਰਾ ਖਾ ਗਏ ਤਿੱਤਰ-ਚਕੋਰ, ਫਸੀ ਇਕ ਛੋਟੀ ਸਾਧਾਰਣ ਚਿੜੀ)। ਇਹ ਕਿੱਸਾ ਤਾਂ ਇੰਜ ਹੀ ਹੋਇਆ ਨਾ।" ਸੁਰਿੰਦਰ ਨੇ ਕੁਝ ਚਿੜ੍ਹ ਕੇ ਕਿਹਾ, "ਮੈਦਾਨਾਂ ਵਿਚ ਪਤਾ ਨਹੀਂ ਕੀ-ਕੀ ਹੋ ਰਿਹਾ ਹੈ।"

"ਮੈਂ ਇਹ ਨਹੀਂ ਕਹਿੰਦਾ ਕਿ ਹੋਰ ਲੋਕ ਇਹੋ ਜਿਹੀ ਹਰਕਤ ਨਹੀਂ ਕਰ ਰਹੇ। ਪਰ ਕੀ ਤਰਕ ਹੋ ਸਕਦਾ ਹੈ ? ਫਿਰ ਵੀ ਉਹ ਕੁਝ ਤਾਂ ਕਰਦੇ ਹੀ ਹਨ। ਚਲੋ ਦਸ ਪ੍ਰਤੀਸ਼ਤ ਵੀਹ ਪ੍ਰਤੀਸ਼ਤ ਬੇਈਮਾਨੀ ਕਰ ਲਈ ਪਰ ਅਸੀਂ ਤਾਂ ਸ਼ੁੱਧ ਬੇਈਮਾਨੀ ਉਤੇ ਹੀ ਉਤਰ ਆਏ ਹਾਂ। ਔਰਤਾਂ ਲਈ ਜੁੱਤੀਆਂ, ਚੱਪਲਾਂ ਖਰੀਦਣ ਲਈ ਪੈਸਾ ਨਹੀਂ ਪਰ ਦਾਰੂ ਰੋਜ਼ ਚਾਹੀਦੀ ਹੈ। ਜਿਸ ਸ਼ਰਾਬ, ਦੇਸੀ ਸ਼ਰਾਬ ਦੀ ਗੱਲ ਕਰ ਰਿਹਾ ਹਾਂ ਰਾਮਨਗਰ ਵਿਚ 20-25 ਰੁਪਏ ਦੀ ਬੋਤਲ ਹੋਵੇਗੀ ਇਥੇ ਉਹ ਪਊਆ 8 ਰੁਪਏ ਦਾ ਹੈ। ਅਰਥਾਤ ਉਹੀ ਸ਼ਰਾਬ ਇਥੇ 75 ਰੁਪਏ ਬੋਤਲ ਹੈ ਪਰ ਤਾਂ ਵੀ ਨਹੀਂ ਮਿਲਦੀ।"

"ਸ਼ਰਾਬ ਦਾ ਤਾਂ ਬਹੁਤ ਹੀ ਪ੍ਰਚਾਰ ਹੋ ਗਿਆ ਹੈ ਜਦ ਕਿ ਸ਼ਰਾਬਬੰਦੀ ਹੈ।" ਖਿਮਾਨੰਦ ਜੀ ਨੇ ਸਮਰਥਨ ਕੀਤਾ।

"ਤਾਇਆ ਜੀ ਜਦੋਂ ਮੈਂ ਬੱਚਾ ਸੀ ਉਦੋਂ ਬਾਜ਼ਾਰ ਵਿਚ ਜ ਕੋਈ ਸ਼ਰਾਬ ਪੀਂਦਾ ਨਜ਼ਰ ਆ ਜਾਂਦਾ ਸੀ ਤਾਂ ਪੂਰਾ ਬਾਜ਼ਾਰ ਉਸਦੇ ਪਿੱਛੇ ਚੱਲਣ ਲੱਗ ਪੈਂਦਾ ਸੀ। ਡਰਾਈਵਰ-ਕਲੀਨਰ ਵਰਗੇ ਇੱਕਾ-ਦੁੱਕਾ ਲੋਕ ਕਦੀ-ਕਦਾਈਂ ਪੀਂਦੇ ਸਨ। ਪਰ ਹੁਣ ਤਾਂ ਪਹਾੜ ਵਿਚ ਕੋਈ ਇਹੋ ਜਿਹੀ ਜਗ੍ਹਾ ਹੀ ਨਹੀਂ ਹੈ ਜਿਥੇ ਹਨੇਰਾ ਹੋਣ ਤੇ ਹੀ ਲੋਕ ਨਸ਼ੇ ਵਿਚ ਟੁੱਲ ਨਜ਼ਰ ਨਾ ਆਉਣ।" ਹਰੀਸ਼ ਬੋਲਿਆ।

"ਇਥੋਂ ਤੱਕ ਕਿ ਔਰਤਾਂ ਨੂੰ ਵੀ ਇਸ ਨਸ਼ੇ ਦੀ ਆਦਤ ਪੈ ਗਈ ਹੈ", ਖਿਮਾਨੰਦ ਜੀ ਨੇ ਅਫ਼ਸੋਸ ਨਾਲ ਕਿਹਾ, "ਸੁਰਾ ਬੰਦ ਹੋਈ ਤਾਂ ਜਗ੍ਹਾ-ਜਗ੍ਹਾ ਗ਼ੈਰਕਨੂੰਨੀ ਬਣਨ ਲੱਗ ਪਈ। ਪਿੰਡ-ਪਿੰਡ ਵਿਚ।"

"ਬਸ 'ਬਰਬਾਦੀ ਦੇ ਦਿਨ ਨੇੜੇ ਹੀ ਸਮਝੋ।" ਹਰੀਸ਼ ਕਿਸੇ ਉਪਦੇਸ਼ਕ ਵਾਂਗ ਬੋਲਣ ਲੱਗ ਪਿਆ, "ਜੇ ਇਹ ਪਹਾੜ ਹੁਣ ਤੱਕ ਬਚਿਆ ਹੋਇਆ ਹੈ ਅਤੇ ਇਥੇ ਜ਼ਿੰਦਗੀ ਨਜ਼ਰ ਆ ਰਹੀ ਹੈ ਤਾਂ ਇਹ ਔਰਤਾਂ ਦੇ ਕਾਰਣ ਹੀ ਹੈ। ਜੇ ਔਰਤਾਂ ਵੀ ਨਸ਼ਾ ਕਰਨ ਲੱਗ ਪਈਆਂ ਤਾਂ ਇਥੇ ਆਦਮੀ ਵੀ ਨਜ਼ਰ ਨਹੀਂ ਆਵੇਗਾ। ਪ੍ਰਤੀ

ਕੌਮ ਮਿਟ ਜਾਵੇਗੀ। ਇਹ ਪਹਾੜ ਮਿੱਟ ਜਾਣਗੇ। ਇਹ ਜੰਗਲ, ਨਦੀ-ਨਾਲੇ ਸਭ ਮਿਟ ਜਾਣਗੇ। ਤੁਸੀਂ ਦੇਖ ਲੈਣਾ।"

"ਅਰੇ ਨਹੀਂ।" ਭੂਆ ਨੂੰ ਇਹ ਗੱਲ ਪਸੰਦ ਨਹੀਂ ਆਈ, "ਕੋਈ ਇੱਕਾ-ਦੁੱਕਾ ਪੀਂਦੀ ਹੋਵੇਗੀ ਨਹੀਂ ਤਾਂ ਔਰਤਾਂ ਨੇ ਸ਼ਰਾਬ ਦੇ ਖ਼ਿਲਾਫ਼ ਏਨੀ ਲੜਾਈ ਛੇੜੀ ਹੋਈ ਹੈ। ਨਹੀਂ ਨਹੀਂ। ਸਾਡੀਆਂ ਔਰਤਾਂ ਕਦੀ ਨਸ਼ਾ ਨਹੀਂ ਕਰਨਗੀਆਂ। ਉਨ੍ਹਾਂ ਨੇ ਆਪਣੇ ਬੱਚੇ ਪਾਲਣੇ ਹਨ। ਬੱਚੇ ਤਾਂ ਪੁੱਤਰ ਔਰਤਾਂ ਦੇ ਹੀ ਹੁੰਦੇ ਹਨ।"

"ਤਾਇਆ ਜੀ," ਹਰੀਸ਼ ਜੋਸ਼ ਵਿਚ ਸੀ "ਲੋਕ ਕਹਿੰਦੇ ਹਨ ਜੰਗਲ ਕੱਟੇ ਜਾ ਰਹੇ ਹਨ, ਪਹਾੜਾਂ ਦੀ ਲੁੱਟ-ਖਸੁੱਟ ਹੋ ਰਹੀ ਹੈ। ਪਰ ਮੈਂ ਕਹਿੰਦਾ ਹਾਂ ਸਭ ਤੋਂ ਵੱਡੀ ਚਿੰਤਾ ਪਰਿਆਵਰਣ ਦੀ ਨਹੀਂ ਹੈ, ਆਦਮੀ ਦੀ ਆਦਮੀਅਤ ਨੂੰ ਬਚਾਉਣਾ ਹੈ। ਉਸਦੀ ਨੈਤਿਕਤਾ ਨੂੰ ਬਣਾਈ ਰੱਖਣਾ ਹੈ। ਕੋਈ ਵੀ ਸਮਾਜ ਜੇ ਬਚਦਾ ਹੈ ਤਾਂ ਆਪਣੀ ਨੈਤਿਕ ਸ਼ਕਤੀ ਉਤੇ। ਪਰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ, ਅਸੀਂ ਹਰ ਤਰ੍ਹਾਂ ਦੇ ਨੈਤਿਕ ਮੁੱਲਾਂ ਤੋਂ ਖਾਲੀ ਹੁੰਦੇ ਜਾ ਰਹੇ ਹਾਂ। ਜੇ ਇਹ ਪਤਨ ਸਮੇਂ ਸਿਰ ਨਾ ਰੁਕਿਆ ਤਾਂ ਪਹਾੜਾਂ ਨੂੰ ਕੋਈ ਨਹੀਂ ਬਚਾ ਸਕਦਾ।"

"ਭਰਾ ਬਹੁਤ ਹੀ ਨੈਤਿਕਤਾਵਾਦੀ ਜਾਂ ਕਹਿ ਲਵੋ ਆਦਰਸ਼ਵਾਦੀ ਦ੍ਰਿਸ਼ਟੀਕੋਨ ਅਪਣਾ ਰਿਹਾ ਹੈ", ਰਮਾ ਨੇ ਦਖ਼ਲ ਦਿੱਤਾ, "ਕੀ ਇਹ ਜੋ ਹੋ ਰਿਹਾ ਹੈ ਅਚਾਨਕ ਹੋ ਰਿਹਾ ਹੈ ? ਕੀ ਇਸ ਪਤਨ ਦੇ ਲਈ ਬਾਹਰੀ ਕਾਰਣ ਜ਼ਿੰਮੇਵਾਰ ਨਹੀਂ ਹਨ ? ਜਦੋਂ ਤੁਸੀਂ ਬਾਹਰ ਨਿਕਲੋਗੇ ਤਾਂ ਕਈ ਚੰਗੀਆਂ ਗੱਲਾਂ ਦੇ ਨਾਲ ਕੁਝ ਬੁਰੀਆਂ ਗੱਲਾਂ ਵੀ ਸਿਖੋਗੇ। ਇਹ 'ਟ੍ਰਾਂਜੀਸ਼ਨ' ਦਾ ਦੌਰ ਹੈ।"

"ਯੂ ਆਰ ਰਾਈਟ" ਪਰ ਇਸ ਤਰ੍ਹਾਂ ਦੀ ਵੈਲਯੂ ਦਾ ਕੰਪਲੇਕਸ ਸ਼ਾਇਦ ਅਨਪ੍ਰੇਸੀਡੈਂਟੇਡ ਹੈ।" ਹਰੀਸ਼ ਅਜੇ ਵੀ ਆਪਣੀ ਗੱਲ ਤੇ ਅੜਿਆ ਰਿਹਾ।

"ਰਮਾ ਠੀਕ ਕਹਿ ਰਹੀ ਹੈ। ਆਈ. ਆਰ. ਡੀ. ਦਾ ਭ੍ਰਿਸ਼ਟਾਚਾਰ ਫੈਲਾਉਣ ਵਿਚ ਸਰਕਾਰ ਦਾ ਹੱਥ ਹੈ।" ਰਮਾ ਦੀ ਗੱਲ ਉਸ ਦੇ ਲਈ ਬਹੁਤ ਵੱਡਾ ਸਹਾਰਾ ਸਿੱਧ ਹੋਈ।"

"ਤੂੰ ਕੀ ਸਮਝਦਾ ਹੈਂ ਜੇ ਬਾਬੂ ਲੋਕ ਸਾਥ ਨਾ ਦੇਣ ਤਾਂ ਇਹ ਸਭ ਕੰਮ ਪਹਾੜੀ ਕਰ ਸਕਦੇ ਹਨ ? ਅਸਲ ਵਿਚ ਪਹਾੜ ਹੀ ਕੀ ਦੇਸ਼ ਦੇ ਪਿੰਡ-ਪਿੰਡ ਵਿਚ ਭ੍ਰਿਸ਼ਟਾਚਾਰ ਫੈਲਾਉਣ ਵਿਚ ਇਨ੍ਹਾਂ ਯੋਜਨਾਵਾਂ ਦਾ ਹੱਥ ਹੈ। ਕੁਝ ਸਾਡੇ ਵਿਚ ਵੀ ਕਮੀ ਹੈ। ਸ਼ਾਇਦ ਪਹਾੜਾਂ ਦੇ ਪ੍ਰਤੀ ਸਾਡਾ ਮੋਹ ਵੀ ਖ਼ਤਮ ਹੋ ਚੁੱਕਾ ਹੈ। ਨਹੀਂ ਤਾਂ ਇਹ ਹਾਲਤ ਨਾ ਹੁੰਦੀ ਜਿਸਨੇ ਤੈਨੂੰ ਏਨਾ ਦੁੱਖੀ ਕੀਤਾ ਹੋਇਆ ਹੈ।"

"ਮੈਂ ਤੁਹਾਡੀ ਗੱਲ ਤੋਂ ਇਨਕਾਰ ਨਹੀਂ ਕਰਦਾ। ਸ਼ਾਇਦ ਸਾਡੇ ਵਿਕਾਸ ਦੇ ਨਮੂਨੇ ਵਿਚ ਹੀ ਜ਼ਬਰਦਸਤ ਗੜਬੜੀ ਹੈ ਤੇ ਇਹ ਭ੍ਰਿਸ਼ਟਾਚਾਰ ਉਸਦਾ ਹੀ ਇਕ ਪੱਖ ਹੈ। ਪਰ ਇਸਦੇ ਨਾਲ ਹੀ ਸੱਚ ਇਹ ਵੀ ਹੈ ਕਿ ਇਹੀ ਪੱਖ ਸੰਪੂਰਣ ਨਹੀਂ ਹੋ ਸਕਦਾ।"

"ਨਹੀਂ" ਖਿਮਾਨੰਦ ਜੀ ਨੇ ਜ਼ੋਰ ਨਾਲ ਸਿਰ ਹਿਲਾਉਂਦੇ ਹੋਏ ਕਿਹਾ, "ਮੈਂ ਭ੍ਰਿਸ਼ਟਾਚਾਰ ਦਾ ਪੱਖ ਨਹੀਂ ਲੈ ਰਿਹਾ ਹਾਂ।"

"ਮੈਂ ਵੀ ਇਹੀ ਕਹਿ ਰਿਹਾ ਹਾਂ। ਸਾਨੂੰ ਇਸਦਾ ਵਿਰੋਧ ਤਾਂ ਕਰਨਾ ਹੀ

ਪਵੇਗਾ ਨਹੀਂ ਤਾਂ ਅਸੀਂ ਕਿਵੇਂ ਜ਼ਿੰਦਾ ਰਹਾਂਗੇ" ਹਰੀਸ਼ ਨੇ ਕਿਹਾ।

ਖਿਮਾਨੰਦ ਜੀ ਹੁਣ ਤਕ ਇਸ ਬਹਿਸ ਨਾਲ ਥੱਕ ਗਏ ਸਨ। ਬੋਲੇ ਅਜੇ ਤੇਰੀ ਚਿੜੀ ਮਿਲੀ ਜਾਂ ਨਹੀਂ ?"

"ਨਹੀਂ ?" ਹਰੀਸ਼ ਮੁਸਕਰਾਇਆ।

"ਮੈਂ ਸਮਝ ਗਿਆ ਸ਼ਾਇਦ ਉਹ ਚਿੜੀ ਮੁਨਾਲ ਹੈ। ਕਿਉਂ ਹੈ ਨਾ ?"

"ਨਹੀਂ ਤਾਇਆ ਜੀ ਉਹ ਮੁਨਾਲ ਨਹੀਂ ਹੈ। ਮੁਨਾਲ ਤਾਂ ਬਹੁਤ ਉਚਾਈ ਉਤੇ ਹੁੰਦੀ ਹੈ। ਇਹ ਤਾਂ ਨੀਲੀ ਚਿੜੀ ਹੈ। ਇਸਦੇ ਗਲੇ ਦੇ ਥੱਲੇ ਲਾਲ ਰੰਗ ਕਰਕੇ ਮਾਮੂਲੀ ਜਿਹੀ ਸੁੰਦਰਤਾ ਹੁੰਦੀ ਹੈ। ਇਹ ਲਗਾਤਾਰ ਉਡਦੀ ਰਹਿੰਦੀ ਹੈ ਇਸ ਲਈ ਦਿਖਾਈ ਨਹੀਂ ਦੇਂਦੀ।" ਹਰੀਸ਼ ਨੇ ਸਮਝਾਇਆ।

"ਪਰ ਹਰੀਸ਼, ਮੈਨੂੰ ਤਾਂ ਤੂੰ ਕੋਈ ਹੋਰ ਚਿੜੀ ਦੱਸ ਰਿਹਾ ਸੀ।" ਭੂਆ ਨੇ ਕੁਝ ਉੱਚੀ ਆਵਾਜ਼ ਵਿਚ ਕਿਹਾ।

"ਨਹੀਂ ਭੂਆ। ਤੈਨੂੰ ਮੈਂ ਇਹ ਹੀ ਦੱਸਿਆ ਹੈ। ਕੀ ਤੂੰ ਕੋਈ ਇਹੋ ਜਿਹੀ ਚਿੜੀ ਦੇਖੀ ਹੈ ਜੋ ਨੀਲੀ, ਲਾਲ ਤੇ ਸਫੈਦ ਹੁੰਦੀ ਹੈ ਤੇ ਲਗਾਤਾਰ ਉਡਦੀ ਰਹਿੰਦੀ ਹੈ ?"

"ਪਰ ਕਦੇ ਤਾਂ ਜ਼ਮੀਨ ਉਤੇ ਆਉਂਦੀ ਹੋਵੇਗੀ।" ਭੂਆ ਨੇ ਆਪਣੀਆਂ ਅੱਖਾਂ ਦੀਆਂ ਪੁਤਲੀਆਂ ਨੂੰ ਆਪਣੇ ਨਿੱਜੀ ਅੰਧਕਾਰ ਵਿਚ ਘੁੰਮਾਉਂਦੇ ਹੋਏ ਪੁੱਛਿਆ। ਅੰਨ੍ਹੇ ਹੋਣ ਨੇ ਉਸਦੇ ਸੁੰਦਰ ਚਿਹਰੇ ਨੂੰ, ਜਿਸਨੂੰ ਬਿਮਾਰੀ ਤੇ ਬੁਢਾਪਾ ਵੀ ਨਹੀਂ ਵਿਗਾੜ ਸਕਿਆ ਸੀ ਹਲਕਾ ਜਿਹਾ ਅਸੁੰਦਰ ਕਰ ਦਿੱਤਾ ਸੀ।

"ਹਾਂ ਦਿਨ ਛੁਪੇ। ਇਸ ਲਈ ਤਾਂ ਮੈਨੂੰ ਦੇਰ ਹੋ ਜਾਂਦੀ ਹੈ।" ਹਰੀਸ਼ ਨੇ ਸਹਿਜਤਾ ਨਾਲ ਕਿਹਾ।

"ਤਾਂ ਠੀਕ ਹੈ ਸ਼ਾਮ ਨੂੰ ਗੱਲ ਕਰਾਂਗੇ", ਖਿਮਾਨੰਦ ਜੀ ਖੜ੍ਹੇ ਹੋ ਗਏ", ਸੰਭਵ ਹੈ ਉਦੋਂ ਤਕ ਤੈਨੂੰ ਚਿੜੀ ਮਿਲ ਜਾਏ। ਪਰ ਮੇਰੇ ਖ਼ਿਆਲ ਨਾਲ ਉਹ ਮੁਨਾਲ ਹੀ ਹੈ। ਅੱਜ-ਕੱਲ੍ਹ ਸਰਦੀਆਂ ਨੇ ਨਾ ਥੱਲੇ ਆ ਗਈ ਹੋਵੇਗੀ।"

"ਹੋ ਸਕਦਾ ਹੈ।" ਕਹਿ ਕੇ ਹਰੀਸ਼ ਚੁੱਪਚਾਪ ਉਨ੍ਹਾਂ ਦੇ ਪਿੱਛੇ ਦਰਵਾਜ਼ੇ ਤਕ ਆਇਆ ਤੇ ਉਨ੍ਹਾਂ ਨੂੰ ਓਦੋਂ ਤਕ ਦੇਖਦਾ ਰਿਹਾ ਜਦੋਂ ਤਕ ਉਹ ਅੰਬ ਦੇ ਦਰੱਖਤ ਵਾਲੇ ਮੋੜ ਤੋਂ ਅੱਖੋਂ ਓਹਲੇ ਨਾ ਹੋ ਗਏ।

## 17

ਦਸਵਾਂ ਦਿਨ ਹੋਣ ਦੇ ਕਾਰਣ ਸਵੇਰੇ ਸਾਰੇ ਲੋਕ ਘਾਟ ਉਤੇ ਗਏ। ਦਾੜ੍ਹੀ-ਵਾਲ ਬਣਾ ਕੇ ਲੋਕ ਨ੍ਹਾਤੇ-ਧੋਤੇ, ਕੱਪੜੇ ਬਦਲੇ, ਤਿਲਾਂਜਲੀ ਦਿੱਤੀ ਤੇ ਪ੍ਰੇਤ-ਕਰਮ ਕਰਨ ਵਾਲੇ ਸੁਰਿੰਦਰ ਨੇ ਹਾਂਡੀ ਤੋੜੀ।

ਜਦੋਂ ਤੱਕ ਉਹ ਵਾਪਸ ਆਏ ਔਰਤਾਂ ਨੇ ਘਰ ਲਿੱਪ ਕੇ ਸਾਰੇ ਕੱਪੜੇ, ਬਿਸਤਰੇ ਬਾਹਰ ਸੁੱਕਾ ਦਿੱਤੇ ਸਨ। ਹੁਣ ਉਹ ਨ੍ਹਾਉਣ-ਧੋਣ ਲੱਗੀਆਂ ਹੋਈਆਂ ਸਨ।

ਰਮਾ ਆਦਿਕੋਟ ਦੇਖਣ ਲਈ ਬੇਚੈਨ ਸੀ ਇਸ ਲਈ ਨਾਸ਼ਤਾ ਕਰਨ ਤੋਂ ਬਾਅਦ ਹਰੀਸ਼ ਤੇ ਉਹ ਉਸ ਪਾਸੇ ਵੱਲ ਚਲੇ ਗਏ।

ਸ਼ਾਮ ਨੂੰ ਖਿਮਾਨੰਦ ਜੀ ਦੇ ਆਉਂਦੇ ਹੀ ਰਮਾ ਬੋਲੀ, "ਤਾਇਆ ਜੀ, ਇਹ ਆਦਿਕੋਟ ਕਿਹੋ ਜਿਹਾ ਹੈ ?"

"ਕੀ ਚੰਗਾ ਨਹੀਂ ਲੱਗਾ ?"

"ਉਸਦੇ ਬਾਰੇ ਤੁਸੀਂ ਬਹੁਤ ਵੱਡੀ ਕਹਾਣੀ ਕਹਿ ਰਹੇ ਸੀ ਪਰ ਉਥੇ ਤਾਂ ਕੁਝ ਨਹੀਂ ਹੈ। ਇਕ ਮਾਮੂਲੀ ਜਿਹੀ ਉੱਚੀ ਜ਼ਮੀਨ ਪਰ ਕੁਝ ਨੀਵੀਂ ਜਿਹੀ ਥਾਂ ਤੇ ਨਜ਼ਰ ਆਉਂਦੀ ਹੈ ਬਸ।"

"ਤੂੰ ਕੀ ਅੰਦਾਜ਼ਾ ਲਾਇਆ ਸੀ ਕਿ ਉਥੇ ਕੋਈ ਕਿਲ੍ਹਾ ਹੋਏਗਾ ? ... ਲਾਲ ਕਿਲ੍ਹੇ ਵਰਗਾ ?" ਹਰੀਸ਼ ਹੱਸਿਆ।

"ਪਰ ਕੁਝ ਤਾਂ ਹੋਣਾ ਹੀ ਚਾਹੀਦਾ ਸੀ ਨਾ।" ਰਮਾ ਨੇ ਆਪਣੀ ਗੱਲ ਸਪਸ਼ਟ ਕਰਨ ਦੀ ਕੋਸ਼ਿਸ਼ ਕੀਤੀ।

"ਨਹੀਂ ਉਥੇ ਕਦੀ ਵੀ ਕੋਈ ਗੜ੍ਹੀ ਜਾਂ ਚੌਕੀ ਨਹੀਂ ਸੀ। ਉਥੇ ਤਾਂ ਬਸ ਲੋਕ ਰਹਿੰਦੇ ਸਨ। ਪਤਾ ਨਹੀਂ ਉਸਦਾ ਨਾਂ ਕੋਟ ਕਿਉਂ ਪਿਆ ? ਸ਼ਾਇਦ ਇਸ ਲਈ ਕਿ ਉਹ ਬਹੁਤ ਸੁਰੱਖਿਅਤ ਸਥਾਨ 'ਤੇ ਹੈ।" ਖਿਮਾਨੰਦ ਜੀ ਨੇ ਆਪ ਹੀ ਜਵਾਬ ਵੀ ਦੇ ਦਿੱਤਾ।

"ਛੁੱਪ ਕੇ ? ਏਨੇ ਵੀਰ ਲੋਕ।" ਰਮਾ ਨੇ ਹਲਕੇ ਵਿਅੰਗ ਨਾਲ ਕਿਹਾ। ਉਸ ਨੂੰ ਲਗਾਤਾਰ ਲੱਗ ਰਿਹਾ ਸੀ ਕਿ ਏਨੀਆਂ ਸਾਰੀਆਂ ਵੱਡੀਆਂ ਵੱਡੀਆਂ ਗੱਲਾਂ, ਕਿੱਸੇ ਕਹਾਣੀਆਂ ਦਾ ਕੋਈ ਆਧਾਰ ਨਹੀਂ ਹੈ ਤੇ ਹੁਣ ਆਦਿਕੋਟ ਨੇ ਉਸਦੀ ਸ਼ੰਕਾ ਨੂੰ ਸਹੀ ਸਾਬਤ ਕਰ ਦਿੱਤਾ ਸੀ। ਕੀ ਇਤਿਹਾਸ ਇਸ ਤਰ੍ਹਾਂ ਨਾਲ ਬਿਨਾਂ ਚਿੰਨ੍ਹ ਛੱਡੇ ਅਲੋਪ ਹੋ ਜਾਂਦਾ ਹੈ ਉਹ ਮੰਨਣ ਨੂੰ ਤਿਆਰ ਨਹੀਂ ਸੀ।

"ਅਸਲ ਵਿਚ ਇਹ ਰਾਜਿਆਂ ਮਹਾਰਾਜਿਆਂ ਦੀ ਕਹਾਣੀ ਨਹੀਂ ਹੈ। ਇਹ ਸਾਧਾਰਣ ਲੋਕਾਂ ਦੀ ਕਹਾਣੀ ਹੈ, ਜਿਨ੍ਹਾਂ ਨੂੰ ਰਾਜਨੀਤੀ ਦੀਆਂ ਗੀਟੀਆਂ ਬਣਾਇਆ ਜਾਂਦਾ ਹੈ—ਦੇਸ਼-ਭਗਤੀ, ਰਾਜ-ਭਗਤੀ ਤੇ ਸਨਮਾਨ ਵਰਗੇ ਲੰਬੇ-ਚੌੜੇ ਆਦਰਸ਼ਾਂ ਦਾ ਸ਼ਿਕਾਰ। ਪਰ ਜੇ ਲੋਕ ਮੂਲ ਰੂਪ ਵਿਚ ਇਮਾਨਦਾਰ ਹੁੰਦੇ ਹਨ ਤੇ ਆਪਣੇ ਵਚਨ ਦੇ ਪੱਕੇ, ਸਿੱਧੇ-ਸੱਚੇ, ਜੋ ਲੜਾਈ ਨੂੰ ਘਿਰਣਾ ਕਰਦੇ ਹਨ, ਜਿਥੋਂ ਤਕ ਹੋ ਸਕੇ ਇਸ ਤੋਂ ਬਚਣ ਦੀ ਕੋਸ਼ਿਸ਼ ਕਰਦੇ ਹਨ।" ਕੁਝ ਰੁਕ ਕੇ ਉਨ੍ਹਾਂ ਨੇ ਰਮਾ ਨੂੰ ਦੇਖਿਆ ਤਾਂ ਬੋਲੇ, "ਲੱਗਦਾ ਹੈ ਤੈਨੂੰ ਇਸ ਵਿਚ ਆਨੰਦ ਨਹੀਂ ਆ ਰਿਹਾ।"

"ਨਹੀਂ-ਨਹੀਂ, ਇਹੋ ਜਿਹੀ ਗੱਲ ਨਹੀਂ ਹੈ। ਕਹਾਣੀ ਤਾਂ ਬੜੀ ਦਿਲਚਸਪ ਹੈ। ਪਰ ਕੁਝ 'ਇਰੇਸ਼ਨਲ' ਹੈ।"

"ਤਾਇਆ ਜੀ ਤੁਸੀਂ ਦੱਸੋ।" ਹਰੀਸ਼ ਨੇ ਜ਼ੋਰ ਦੇ ਕੇ ਕਿਹਾ।

"ਤੂੰ ਤਾਂ ਸੁਣੀ ਹੋਈ ਹੈ ਯਾਰ।" ਉਨ੍ਹਾਂ ਨੇ ਹਰੀਸ਼ ਨੂੰ ਕਿਹਾ।

"ਸੁਣੀ ਤਾਂ ਸੀ ਕਦੇ ਬਚਪਨ ਵਿਚ, ਪਰ ਹੁਣ ਬਿਲਕੁਲ ਯਾਦ ਨਹੀਂ ਹੈ।"

'ਠਹਿਰ ਫਿਰ ਧਿਆਨੀ ਨੂੰ ਆਉਣ ਦੇ। ਉਹ ਹੀ ਸੁਣਾਏਗਾ।"

"ਚੰਗਾ ਤਾਇਆ ਜੀ, ਤਦ ਤਕ ਮੈਂ ਤੁਹਾਡੇ ਤੋਂ ਇਕ ਗੱਲ ਜਾਣਨਾ ਚਾਹੁੰਦਾ ਹਾਂ,

ਜੋ ਮੇਰੇ ਦਿਮਾਗ ਵਿਚ ਲਗਾਤਾਰ ਘੁੰਮ ਰਹੀ ਹੈ।" ਹਰੀਸ਼ ਨੇ ਗੱਲ ਬਦਲ ਦਿੱਤੀ।

"ਕੀ ਬਹੁਤ ਜ਼ਰੂਰੀ ਹੈ।" ਖਿਮਾਨੰਦ ਜੀ ਨੇ ਮਜ਼ਾਕ ਕੀਤਾ।

"ਨਹੀਂ ਇਹੋ ਜਿਹੀ ਕੋਈ ਜ਼ਰੂਰੀ ਗੱਲ ਨਹੀਂ ਹੈ।"

"ਚੰਗਾ ਬੋਲ ਪਰ ਭਰਾਵਾ, ਤੇਰੀ ਗੱਲ ਹੈ ਸਿੱਧੀ ਨਹੀਂ ਹੋ ਸਕਦੀ। ਫਿਰ ਵੀ ਜਿਵੇਂ ਜਵਾਬ ਹੋ ਸਕਿਆ ਦੇਣ ਦੀ ਕੋਸ਼ਿਸ਼ ਕਰਾਂਗਾ।"

"ਨਹੀਂ, ਸਿੱਧੀ-ਸਾਦੀ ਗੱਲ ਹੈ।" ਉਹ ਗੰਭੀਰ ਬਣਿਆ ਰਿਹਾ।

"ਬੋਲ ਤਾਂ ਸਹੀ।"

"ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਹ ਨਰਕ ਕੀ ਹੈ ਤੇ ਕਿਥੇ ਹੈ ?" ਉਸਨੇ ਹੌਲੀ ਜਿਹੀ ਪੁੱਛਿਆ।

"ਹੁਣ ਇਹ ਤੈਨੂੰ ਕੀ ਸੁੱਝੀ ?" ਖਿਮਾਨੰਦ ਜੀ ਹੀ ਨਹੀਂ ਰਮਾ ਵੀ ਉਸਦੇ ਇਸ ਅਚਾਨਕ ਪ੍ਰਸ਼ਨ ਤੋਂ ਸਜਗ ਹੋ ਗਈ ਸੀ।

"ਉਂਝ ਹੀ ਮੈਂ ਜਾਣਨਾ ਚਾਹੁੰਦਾ ਹਾਂ। ਉਹ ਬਿਲਕੁਲ ਸਹਿਜ ਸੀ। ਖਿਮਾਨੰਦ ਜੀ ਨੇ ਟੋਪੀ ਉਤਾਰ ਕੇ ਕੁਝ ਦੇਰ ਆਪਣਾ ਸਿਰ ਖੁਰਕਿਆ ਤੇ ਫਿਰ ਕਹਿਣਾ ਸ਼ੁਰੂ ਕੀਤਾ—"ਸਵਮਤ ਤੁ ਵਿਸ਼ਿਸ਼ਟੇ ਦੇਸ਼ੇ ਦੁ : ਖੈ ਕਤਾਨਸਯ ਵਾਸੋ ਨਰਕ ਇਤਿ ...

"ਮਤਲਬ ਹੈ ਕਿ ਨਰਕ ਉਹ ਪ੍ਰਦੇਸ਼ ਹੈ ਜਿਥੇ ਮਨੁੱਖ ਨੂੰ ਸਿਰਫ਼ ਨਿਰਾਸ਼ਾ ਤੇ ਦੁੱਖ ਵਿਚ ਰਹਿਣਾ ਹੁੰਦਾ ਹੈ। ਨਰਕ ਦਾ ਸ਼ਬਦਿਕ ਅਰਥ ਥੱਲੇ ਵੱਲ ਜਾਣਾ ਜਾਂ ਇਹੋ ਜਿਹੀ ਹਾਲਤ ਤੋਂ ਹੈ ਜਿਸ ਵਿਚ ਜ਼ਰਾ ਵੀ ਸੁੱਖ ਦੀ ਮਾਤਰਾ ਨਾ ਹੋਵੇ। ਦੂਜੇ ਅਰਥਾਂ ਵਿਚ ਕਰਮਾਂ ਦੀ ਹਾਨੀ ਹੋ ਜਾਣਾ ਤੇ ਪਤਨ ਹੋਣਾ ਹੀ ਨਰਕ ਹੈ।"

"ਨਰਕ ਤਿੰਨ ਲੋਕਾਂ ਦੇ ਦੱਖਣ ਵਿਚ ਧਰਤੀ ਤੇ ਥੱਲੇ ਤੇ ਜਲ ਦੇ ਉਪਰ ਬਿਨਾਂ ਕਿਸੇ ਸਹਾਰੇ ਦੇ ਸਥਿਤ ਹੈ, ਸਾਰੇ ਪਾਪੀ ਉਥੇ ਜਾ ਕੇ ਡਿੱਗਦੇ ਹਨ।"

"ਕੱਲ੍ਹ ਚਾਚਾ ਤੁਸੀਂ ਖੜਗ ਸਿੰਘ ਦੁਆਰਾ ਆਪਣੇ ਸੰਬੰਧੀਆਂ ਦੇ ਕਿਰਿਆ-ਕਰਮ ਕਰਨ ਤਕ ਦਾ ਕਿੱਸਾ ਸੁਣਾਇਆ ਸੀ।" ਹਰੀਸ ਨੇ ਅਚਾਨਕ ਹੀ ਹੁਣੇ ਹੁਣੇ ਆਏ ਧਿਆਨ ਸਿੰਘ ਨੂੰ ਦੇਖ ਕੇ ਯਾਦ ਦੁਆਇਆ।

"ਕਿਉਂ ਹੋ ਗਈ ਤੇਰੀ ਤਸੱਲੀ ?" ਤਾਇਆ ਜੀ ਨੇ ਉਸਦੇ ਅਚਾਨਕ ਵਿਸ਼ਾ ਬਦਲਣ ਉਤੇ ਕਿਹਾ।

"ਹਾਂ ਮੇਰੀ ਤਸੱਲੀ ਤਾਂ ਸਲੋਕ ਨਾਲ ਹੀ ਹੋ ਗਈ ਸੀ।"

ਕੁਝ ਦੇਰ ਤਕ ਉਨ੍ਹਾਂ ਨੇ ਹਰੀਸ਼ ਨੂੰ ਟਟੋਲਣ ਦੀ ਕੋਸ਼ਿਸ਼ ਕੀਤੀ ਕਿ ਇਹ ਆਖਿਰ ਚਾਹੁੰਦਾ ਕੀ ਹੈ ? ਉਹ ਕਿਸੇ ਨਿਰਣੇ ਉਤੇ ਨਹੀਂ ਪਹੁੰਚ ਸਕੇ ਪਰ ਸਭ ਤੋਂ ਵੱਡੀ ਗੱਲ ਇਹ ਹੋਈ ਕਿ ਹਰੀਸ਼ ਦੇ ਪ੍ਰਸ਼ਨ ਨਾਲ ਰਮਾ ਦਾ ਮਨ ਹੀ ਪੂਰੀ ਕਥਾ ਤੋਂ ਉਖੜ ਗਿਆ।

ਧਿਆਨ ਸਿੰਘ ਜੀ ਅੱਗੇ ਵਧੇ—

"ਸੰਸਕਾਰ ਖਤਮ ਕਰਦੇ ਹੀ ਖੜਗ ਸਿੰਘ ਨੇ ਮਾਂ ਨੂੰ ਕਿਹਾ, "ਹੁਣ ਮੈਂ ਘਰ ਵਿਚ ਉਦੋਂ ਤਕ ਪੈਰ ਨਹੀਂ ਰੱਖਾਂਗਾ ਜਦੋਂ ਤਕ ਮਾਤਾ-ਪਿਤਾ, ਭਾਈ-ਭੈਣ, ਰਿਸ਼ਤੇਦਾਰਾਂ ਦਾ ਬਦਲਾ ਨਾ ਲੈ ਲਵਾਂ।"

"ਮਾਂ ਨੇ ਸਮਝਾਇਆ, "ਪੁੱਤਰ ਤੂੰ ਇਕੱਲਾ ਹੈਂ ਕਿਵੇਂ ਨੌਂ ਲੱਖ ਕਤਯੂਰੀਆਂ

ਤੋਂ ਬਦਲਾ ਲਵੇਂਗਾ। ਉਹ ਤਾਂ ਮਹਾਂ ਪਾਪੀ ਲੋਕ ਹਨ। ਜਿਨ੍ਹਾਂ ਦਾ ਰਾਜਾ ਹੀ ਵੱਡਾ ਅਤਿਆਚਾਰੀ ਹੈ। ਜਿਸਦੀ ਚਾਲ ਟੇਢੀ ਹੈ, ਢਾਲ ਟੇਢੀ ਹੈ, ਤੀਰ-ਕਮਾਨ ਟੇਢਾ ਹੈ। ਜਿਸ ਦੇ ਖੇਤ-ਵਿਹੜੇ ਅਤੇ ਸਿੰਘਾਸਨ ਟੇਢੇ ਹਨ। ਜਿਸ ਦੀ ਰਾਣੀ ਟੇਢੀ ਹੈ, ਧੀਆਂ ਟੇਢੀਆਂ ਹਨ, ਉਨ੍ਹਾਂ ਦੀ ਖੋਲੀ ਦਾ ਚੌਂਕੀਦਾਰ ਟੇਢਾ ਹੈ, ਉਨ੍ਹਾਂ ਦੀ ਦੱਖਣਪੁਰੀ ਟੇਢੀ ਹੈ ਤੇ ਉਨ੍ਹਾਂ ਦੀ ਲਖਨਪੁਰੀ ਵੀ ਟੇਢੀ ਹੈ। ਤੂੰ ਉਨ੍ਹਾਂ ਟੇਢੇ ਲੋਕਾਂ ਨਾਲ ਇਕੱਲਾ ਕੀ ਲੜੇਂਗਾ ਜਿਨ੍ਹਾਂ ਦੀ ਪਣਚੱਕੀ ਪਾਗਲ ਹੈ, ਜਿਨ੍ਹਾਂ ਦੀ ਮੱਝ ਮਾਰਖੁੰਡ ਹੈ, ਤੇ ਕੁੱਤੇ ਭੌਂਕਣ ਵਾਲੇ ਹਨ। ਜੋ ਸੁਲਟੀ ਨਾਲੀਆਂ ਨਾਲ (ਨਾਪਣ ਦਾ ਇਕ ਯੰਤਰ) ਉਧਾਰ ਲੈਂਦੇ ਹਨ ਤੇ ਉਲਟੀ ਨਾਲ ਵਾਪਸ ਕਰਦੇ ਹਨ। ਜੋ ਭਾਬਰ ਤੋਂ ਲੈ ਕੇ ਭੇਟ ਤਕ ਦਾ ਕਰ ਵਸੂਲਦੇ ਹਨ। ਅਤਿਆਚਾਰ ਕਰਦੇ ਹਨ। ਅਨਰਥ ਢਾਹੁੰਦੇ ਹਨ। ਜਵਾਨ ਔਰਤ ਨੂੰ ਚਲਣ ਨਹੀਂ ਦਿੰਦੇ। ਸੀਨਾ ਜੋਰੀ ਕਰਦੇ ਹਨ। ਉਨ੍ਹਾਂ ਕਤਯੂਰੀਆਂ ਨਾਲ ਤੂੰ ਕੀ ਖਾ ਕੇ ਲੜੇਂਗਾ। ਅਜੇ ਤੂੰ ਬੱਚਾ ਹੈਂ। ਤੇਰੇ ਤਾਂ ਅਜ ਦੰਦ ਵੀ ਠੀਕ ਤਰ੍ਹਾਂ ਨਿਕਲੇ ਨਹੀਂ ਹਨ। ਲੜਾਈ-ਝਗੜੇ ਦਾ ਤੈਨੂੰ ਅਨੁਭਵ ਨਹੀਂ ਹੈ। ਤਲਵਾਰ, ਭਾਲਾ ਤਾਂ ਛੱਡ, ਤੂੰ ਤਾਂ ਮਾਮੂਲੀ ਹਥਿਆਰ ਵੀ ਠੀਕ ਤਰ੍ਹਾਂ ਨਾਲ ਚਲਾਉਣਾ ਨਹੀਂ ਜਾਣਦਾ, ਇਸ ਸਥਿਤੀ ਵਿਚ ਤੂੰ ਕਿਸ ਨਾਲ ਕਿਵੇਂ ਲੜੇਂਗਾ ?"

"ਪਰ ਖੜਗ ਦੇ ਦਿਮਾਗ ਨੂੰ ਬਦਲੇ ਦੇ ਦੁੱਖ ਦੀ ਅੱਗ ਨੇ ਅਸੰਤੁਲਿਤ ਕਰ ਦਿੱਤਾ ਸੀ। ਉਸਨੇ ਇਕ ਨਾ ਸੁਣੀ। ਇਕ ਕਹਾਵਤ ਹੈ ਨਾ—'ਖਸੀਐ ਕੀ ਰੀਸ, ਭੈਂਸ ਕੀ ਤੀਸ"। ਇਕ ਵਾਰ ਵੱਧ ਗਈ ਤਾਂ ਰੁਕਣ ਵਾਲੀ ਨਹੀਂ। ਉਹ ਬੋਲਿਆ—ਮਾਂ ਕਾਇਰ ਹੋ ਕੇ ਜਿਉਣ ਨਾਲੋਂ ਤਾਂ ਮੌਤ ਬਿਹਤਰ ਹੈ। ਮੈਂ ਜੇ ਲੜਦਾ ਹੋਇਆ ਮਰ ਗਿਆ ਤਾਂ ਇਸ ਰਿਣ ਤੋਂ ਮੁਕਤ ਹੋ ਜਾਵਾਂਗਾ। ਹੁਣ ਜਾਣਦੇ-ਬਝਦੇ ਸਹੀ ਵੇਲੇ ਦੀ ਭਾਲ ਵਿਚ ਬੈਠੇ ਰਹਿਣਾ ਮੇਰੇ ਵਿਚਾਰ ਵਿਚ ਕਾਇਰਤਾ ਹੈ।

"ਮਾਂ ਨੂੰ ਜਦੋਂ ਕੁਝ ਨਾ ਸੁੱਝਿਆ ਤਾਂ ਉਸਨੇ ਹਾਰ ਕੇ ਕਿਹਾ, "ਚੰਗਾ ਠੀਕ ਹੈ, ਜੇ ਤੂੰ ਫੈਸਲਾ ਕਰ ਲਿਆ ਹੈ ਤਾਂ ਘੱਟੋ ਘੱਟ ਮੇਰੀ ਇਕ ਗੱਲ ਤਾਂ ਮੰਨ ਲੈ। ਕਿਉਂਕਿ ਤੂੰ ਸ਼ਿਵ-ਭਗਤ ਏਂ ਇਸ ਲਈ ਪਹਿਲਾਂ ਜਾ ਕੇ ਸ਼ਿਵ ਜੀ ਤੋਂ ਅਸ਼ੀਰਵਾਦ ਲੈ ਲੈ। ਤੇਰਾ ਕੋਈ ਕੁਝ ਨਹੀਂ ਵਿਗਾੜ ਸਕੇਗਾ।"

"ਇਸ ਗੱਲ ਨੂੰ ਮੰਨਣ ਵਿਚ ਕੋਈ ਬੁਰਾਈ ਨਹੀਂ, ਸੋ ਖੜਗ ਸਿੰਘ ਸਿੱਧਾ ਮੰਦਰ ਪਹੁੰਚਿਆ। ਉਸ ਨੇ ਪੁਜਾਰੀਆਂ ਨੂੰ ਆਪਣਾ ਮੰਤਵ ਦੱਸਿਆ ਤੇ ਪੁਜਾਰੀ ਬੋਲੇ, "ਪੂਜਾ ਤਾਂ ਠੀਕ ਹੈ ਕਰ ਲੈ ਪਰ ਅਸ਼ੀਰਵਾਦ ਤੈਨੂੰ ਅੱਜ-ਕੱਲ੍ਹ ਨਹੀਂ ਮਿਲ ਸਕਦਾ।"

"ਕਿਉਂ ?" ਖੜਗ ਨੇ ਗੁੱਸੇ ਨਾਲ ਪੁੱਛਿਆ।

ਪੁਜਾਰੀਆਂ ਨੇ ਸਮਝਾਇਆ "ਨਰਾਜ਼ ਹੋਣ ਦੀ ਗੱਲ ਨਹੀਂ ਹੈ। ਅਸਲ ਵਿਚ ਅੱਜ-ਕੱਲ੍ਹ ਤਾਂ ਇਥੇ ਇਹ ਪ੍ਰਤੀਕ ਮਾਤਰ ਹੈ, ਗਰਮੀਆਂ ਦੇ ਕਾਰਣ ਸ਼ਿਵ ਜੀ ਕੈਲਾਸ਼ ਚਲੇ ਗਏ ਹਨ ਤੇ ਹੁਣ ਚਤੁਰਮਾਸ ਤੋਂ ਬਾਅਦ ਹੀ ਮੁੜਨਗੇ।"

"ਖੜਗ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਕਰੇ। ਉਧਰ ਮਾਂ ਨੂੰ ਉਹ ਵਚਨ ਦੇ ਆਇਆ ਸੀ ਕਿ ਤਦ ਤਕ ਬਦਲਾ ਲੈਣ ਨਹੀਂ ਜਾਏਗਾ ਜਦ ਤਕ ਅਸ਼ੀਰਵਾਦ ਨਹੀਂ ਮਿਲ ਜਾਂਦਾ। ਇਧਰ ਸ਼ਿਵ ਜੀ ਕੈਲਾਸ਼ ਉਤੇ ਸਨ ਤੇ ਅਗਲੇ ਚਾਰ ਮਹੀਨ ਆਉਣ ਵਾਲੇ ਨਹੀਂ ਸਨ।

ਉਸਨੇ ਪੁਜਾਰੀਆਂ ਨੂੰ ਪੁੱਛਿਆ, "ਕੈਲਾਸ਼ ਕਿੰਨੀ ਦੂਰ ਹੈ ?"

ਪੁਜਾਰੀਆਂ ਨੇ ਕਿਹਾ, "ਜ਼ਿਆਦਾ ਨਹੀਂ, ਸਿਰਫ਼ ਇਕ ਮਹੀਨੇ ਦਾ ਰਸਤਾ ਹੈ। ਤੇਰੇ ਵਰਗਾ ਨੌਜਵਾਨ ਵੀਹ ਦਿਨ ਵਿਚ ਵੀ ਪਹੁੰਚ ਸਕਦਾ ਹੈ।"

"ਉਧਰ ਬ੍ਰਾਹਮਣ ਔਰਤ ਨੇ ਵੀ ਕਲਪਦਿਆਂ ਹੋਇਆਂ ਸ਼ਿਵ ਜੀ ਨੂੰ ਪ੍ਰਾਰਥਨਾ ਕੀਤੀ ਕਿ ਹੇ ਪ੍ਰਭੂ ਇਹ ਤੇਰਾ ਹੀ ਪੁੱਤਰ ਹੈ, ਤੂੰ ਇਸਨੂੰ ਸਦਬੁੱਧੀ, ਸ਼ਕਤੀ ਤੇ ਗਿਆਨ ਦੇ।"

"ਅਹੇੜੀ ਦੇਵੀ ਤੋਂ ਬ੍ਰਾਹਮਣ ਔਰਤ ਦਾ ਦੁੱਖੀ ਹੋਣਾ ਨਾ ਦੇਖਿਆ ਗਿਆ। ਉਸਨੇ ਝੱਟ ਪ੍ਰਗਟ ਹੋ ਕੇ ਉਸ ਨੂੰ ਦੱਸ ਦਿੱਤਾ ਕਿ ਸ਼ਿਵ ਜੀ ਨੇ ਉਸਨੂੰ ਖੜਗ ਦੀ ਰੱਖਿਆ ਤੇ ਸੇਵਾ ਦਾ ਹੁਕਮ ਦਿੱਤਾ ਹੋਇਆ ਹੈ। ਅਹੇੜੀ ਦੇਵੀ ਨੇ ਉਸ ਨੂੰ ਇਹ ਵੀ ਕਿਹਾ ਕਿ ਮੇਰੀ ਹੀ ਲਾਪ੍ਰਵਾਹੀ ਨਾਲ ਇਸਦਾ ਪਰਿਵਾਰ ਨਸ਼ਟ ਹੋਇਆ ਹੈ। ਅਤੇ ਹੁਣ ਜਦ ਤਕ ਮੈਂ ਹਾਂ ਕੋਈ ਇਸਦਾ ਵਾਲ ਵੀ ਵਿੰਗਾ ਨਹੀਂ ਕਰ ਸਕਦਾ। ਤੂੰ ਇਸਦੀ ਚਿੰਤਾ ਨਾ ਕਰ।

"ਅਹੇੜੀ ਦੇਵੀ ਨੂੰ ਸਾਖਿਆਤ ਪ੍ਰਣਾਮ ਕਰਨ ਤੋਂ ਬਾਅਦ ਬ੍ਰਾਹਮਣ ਔਰਤ ਬੋਲੀ, "ਹੇ ਦੇਵੀ ਜਦੋਂ ਤੂੰ ਉਸਦੀ ਰੱਖਿਆ ਕਰਦੀ ਹੈਂ ਤਾਂ ਮੈਨੂੰ ਚਿੰਤਾ ਕਿਸ ਗੱਲ ਦੀ, ਫਿਰ ਅਜੇ ਇਹ ਬਿਲਕੁਲ ਬੱਚਾ ਹੈ ਕੁਝ ਜਾਣਦਾ ਵੀ ਨਹੀਂ ਹੈ। ਹਥਿਆਰ ਇਸਨੇ ਛੂਹਿਆ ਤਕ ਨਹੀਂ ਹੈ। ਮੇਰੀ ਪ੍ਰਾਰਥਨਾ ਹੈ ਕਿ ਇਹ ਉਦੋਂ ਤਕ ਆਪਣੇ ਦੁਸ਼ਮਣਾਂ ਨਾਲ ਨਾ ਭਿੜੇ ਜਦੋਂ ਤਕ ਸ਼ਸਤਰ-ਵਿੱਦਿਆ ਵਿਚ ਨਿਪੁੰਨ ਨਾ ਹੋ ਜਾਵੇ।"

"ਠੀਕ ਹੈ ਜਦੋਂ ਤਕ ਇਹ ਕੈਲਾਸ਼ ਤੋਂ ਮੁੜੇਗਾ ਮੈਂ ਇਸਨੂੰ ਸ਼ਸਤਰ-ਵਿਦਿਆ ਵਿਚ ਨਿਪੁੰਨ ਕਰ ਦੇਵਾਂਗੀ।" ਅਹੇੜੀ ਨੇ ਬ੍ਰਾਹਮਣੀ ਨੂੰ ਵਿਸ਼ਵਾਸ ਦਿੱਤਾ ਤੇ ਅੰਤਰਧਿਆਨ ਹੋ ਕੇ ਕੈਲਾਸ਼ ਵੱਲ ਕਦਮ ਵਧਾਉਂਦੇ ਖੜਗ ਦੇ ਨਾਲ ਚਲੀ ਗਈ।

## ਖੜਗ ਦਾ ਹੂਣ ਦੇਸ਼ ਪਹੁੰਚਣਾ

'ਗਨਾਈ, ਸੋਮੇਸ਼ਵਰ, ਵਾਗੇਸ਼ਵਰ, ਕਪਕੋਟ ਹੁੰਦਾ ਹੋਇਆ ਸੱਤਵੇਂ ਦਿਨ ਸਵੇਰੇ ਹੀ ਉਹ ਕੁੰਗਰੀ-ਬਿੰਗਰੀ ਦੱਰਾ ਪਾਰ ਕਰ ਰਿਹਾ ਸੀ। ਭਾਵੇਂ ਉਹ ਥੱਕ ਕੇ ਚੂਰ ਹੋ ਗਿਆ ਸੀ, ਪਰ ਜਿਵੇਂ ਹੀ ਉਸਦੀ ਨਜ਼ਰ ਕੈਲਾਸ਼ ਪਹਾੜ ਉਤੇ ਪਈ ਉਹ ਖ਼ੁਸ਼ ਹੋ ਗਿਆ ਤੇ ਉਸਦੀ ਥਕਾਵਟ ਦੂਰ ਹੋ ਗਈ। ਉਹ ਸ਼ਾਮ ਉਸਨੇ ਚਿਰਕਿਨ ਦੀ ਹੀ ਇਕ ਗੁਫ਼ਾ ਵਿਚ ਬਿਤਾਈ। ਉਥੋਂ ਉਹ ਗਿਆਨਿਮਾ ਮੰਡੀ ਤੇ ਛਮਿਕਸ਼ਾਲਾ ਹੁੰਦਾ ਹੋਇਆ ਤਰਚਛੇਨ ਪਹੁੰਚਿਆ।

"ਸਵੇਰੇ ਪ੍ਰਣਾਮ ਕਰਕੇ ਖੜਗ ਨੇ ਕੈਲਾਸ਼ ਦੀ ਪਰਕਰਮਾ ਸ਼ੁਰੂ ਕੀਤੀ। ਡੋਲਮਾਲਾ ਪਹੁੰਚਦੇ ਹੀ ਉਸਦੇ ਪੈਰ ਆਪਣੇ ਆਪ ਹੀ ਗੌਰੀ-ਕੁੰਡ ਵੱਲ ਚਲ ਪਏ। ਇਸ਼ਨਾਨ ਕਰਕੇ ਉਹ ਵਾਪਸ ਤਰਚਛੇਨ ਪਹੁੰਚਿਆ। ਉਥੇ ਉਸਨੇ ਪ੍ਰਾਰਥਨਾ ਕਰਕੇ ਸ਼ਿਵ ਜੀ ਤੋਂ ਅਸ਼ੀਰਵਾਦ ਮੰਗਿਆ। ਪੰਜ ਮਿੰਟ ਵਿਚ ਹੀ ਸ਼ਿਵ ਜੀ ਪ੍ਰਸੰਨ ਹੋ ਕੇ ਬੋਲੇ, "ਜਾਹ ਤੈਨੂੰ ਸਦਬੱਧੀ ਮਿਲੇ। ਤੇਰੇ ਪਿੱਤਰਾਂ ਨੂੰ ਮੋਕਸ਼ ਮਿਲੇ।"

"ਰਾਤ ਤਰਚਛੇਨ ਵਿਚ ਉਸਨੂੰ ਇਕ ਲਾਮਾ ਮਿਲਿਆ ਜੋ ਦੂਰ ਕਿਧਰੇ ਪੂਰਬੀ ਤਿੱਬਤ ਤੋਂ ਆਇਆ ਸੀ। ਲਾਮਾ ਨੇ ਖੜਗ ਨੂੰ ਪੁੱਛਿਆ, "ਤੂੰ ਇਥੇ ਕੀ ਕਰਨ ਆਇਆ ਹੈਂ ?"

ਖੜਗ ਨੇ ਉਸਨੂੰ ਸਾਰਾ ਕਿੱਸਾ ਸੁਣਾ ਦਿੱਤਾ।

"ਉਸਦੀ ਗੱਲ ਸੁਣ ਕੇ ਲਾਮਾ ਹੱਸਿਆ ਤੇ ਉਸਨੇ ਇਕ ਸਲੋਕ ਪੜ੍ਹਿਆ। ਕਿਹੜਾ ਸਲੋਕ ਸੀ ਉਹ ਭਰਾ ਜੀ ?" ਧਿਆਨ ਸਿੰਘ ਜੀ ਨੇ ਖਿਮਾਨੰਦ ਜੀ ਤੋਂ ਪੁੱਛਿਆ, "ਹੁਣ ਤੁਸੀਂ ਦੱਸ ਦਿਉ।"

"ਅਲਕੋਧੇਨ ਜਿਨੇ ਕੋਧ ਅਸਾਧੁ ਸਾਧੁਨਾ ਜਿਨੇ।
ਜਿਨੇ ਕਦਰਿਯ ਦਾਨੇਨ ਸਚੇਨਾਲੀਕਬਾਦਿਨ।"

*(ਕ੍ਰੋਧ ਤੇ ਅਕ੍ਰੋਧ (ਸ਼ਾਂਤੀ) ਨਾਲ ਜਿੱਤ ਪ੍ਰਾਪਤ ਕਰ। ਅਸਾਧੂਆਂ ਵਿਚ ਸਾਧੂ ਬਣ ਕੇ ਰਹਿ। ਜੋ ਮਿੱਤਰਤਾ ਨਹੀਂ ਨਿਭਾਉਂਦੇ ਉਨ੍ਹਾਂ ਨਾਲ ਵੀ ਸੱਜਣਤਾ ਨਾਲ ਪੇਸ਼ ਆ। ਲਾਲਚ ਦੀ ਬਜਾਇ ਦਾਨ ਨੂੰ ਪਹਿਲ ਦੇ)।*

ਖਿਮਾਨੰਦ ਜੀ ਨੇ ਸਲੋਕ ਪੜ੍ਹਨ ਦੇ ਨਾਲ ਹੀ ਕਥਾ ਦੀ ਵਾਗਡੋਰ ਸੰਭਾਲ ਲਈ :

"ਉਹ ਲਾਮਾ ਉਤੇ ਮਨ ਹੀ ਮਨ ਗੁੱਸੇ ਹੋਇਆ ਪਰ ਸਿੱਧੇ ਤੌਰ ਤੇ ਬੋਲਿਆ, "ਹੇ ਪੰਡਤ ਜੀ ਖਿਮਾ ਦੀ ਗੱਲ ਕਰਨਾ ਆਸਾਨ ਹੈ ਕਿਉਂਕਿ ਮੇਰੇ ਵਿਚਾਰ ਨਾਲ ਖਿਮਾ ਕਾਇਰਾਂ ਦੇ ਲਈ ਵਰਦਾਨ ਹੈ। ਤੁਸੀਂ ਸਾਡੇ ਸ਼ਾਸਤਰ ਵੀ ਪੜ੍ਹੇ ਹੀ ਹੋਣਗੇ। ਮੈਂ ਖੱਤਰੀ ਹਾਂ ਤੇ ਦੁਸ਼ਮਣਾਂ ਦਾ ਸੰਘਾਰ ਕਰਨਾ ਹੀ ਮੇਰਾ ਇਕੋ ਇਕ ਧਰਮ ਹੈ।"

ਇਸ ਵਾਰ ਲਾਮਾ ਮੁਸਕਰਾਇਆ, "ਬਾਲਕ। ਸਾਰੀਪੁੱਤਰ ਵੀ ਖੱਤਰੀ ਹੀ ਤਾਂ ਸਨ। ਉਨ੍ਹਾਂ ਨੇ ਹੀ ਤਾਂ ਕਿਹਾ ਸੀ—ਅਹਿੰਸਾ ਪਰਮੋ ਧਰਮ। ਕਿਸੇ ਖਾਸ ਬੰਸ ਵਿਚ ਪੈਦਾ ਹੋਣ ਨਾਲ ਹੀ ਤਾਂ ਕੋਈ ਹਿੰਸਾ ਦਾ ਅਧਿਕਾਰੀ ਨਹੀਂ ਹੋ ਜਾਂਦਾ। ਉਂਝ ਵੀ ਜੇ ਪੁੱਤਰ, ਤੂੰ ਕਹਿੰਦਾ ਹੈਂ ਕਿ ਤੇਰਾ ਧਰਮ ਹੀ ਹਿੰਸਾ ਹੈ ਤਾਂ ਫਿਰ ਜਿਨ੍ਹਾਂ ਲੋਕਾਂ ਨੇ ਤੇਰੇ ਮਾਤਾ-ਪਿਤਾ, ਭਰਾ-ਭੈਣ, ਸਕੇ-ਸੰਬੰਧੀਆਂ ਦੀ ਹੱਤਿਆ ਕੀਤੀ ਕੀ ਉਨ੍ਹਾਂ ਦੇ ਲਈ ਉਹ ਕਰਮ ਸ਼ਾਸਤਰਾਂ ਅਨੁਸਾਰ ਪਾਪ ਨਹੀਂ ਸੀ ? ਕੀ ਤੇਰੇ ਸੰਬੰਧੀ ਉਨ੍ਹਾਂ ਲੋਕਾਂ ਦੇ ਦੁਸ਼ਮਣ ਨਹੀਂ ਸਨ ? ਤੇ ਕੀ ਉਹ ਲੋਕ ਜਿਨ੍ਹਾਂ ਤੋਂ ਤੂੰ ਬਦਲਾ ਲੈਣ ਜਾ ਰਿਹੈਂ, ਖੱਤਰੀ ਨਹੀਂ ਹਨ ? ਕੀ ਹਿੰਸਾ ਦੇ ਮਾਨ-ਦੰਡ ਅਲਗ-ਅਲਗ ਹੋ ਸਕਦੇ ਹਨ ? ਚੱਲ ਇਹ ਵੀ ਤਾਂ ਅਸੰਭਵ ਨਹੀਂ ਕਿ ਉਨ੍ਹਾਂ ਵਿਚੋਂ ਕੋਈ ਇਕ ਤੇਰੇ ਵਰਗਾ ਉਧਰ ਵੀ ਬਾਕੀ ਰਹਿ ਜਾਏ ਤਾਂ ਕੀ ਇਹ ਧਰਮ-ਸੰਮਤ (ਧਰਮ ਇਸ ਨੂੰ ਕਰਨ ਦੀ ਇਜਾਜਤ ਦਿੰਦਾ ਹੈ) ਹਿੰਸਾ ਦਾ ਚੱਕਰ ਹੋਰ ਅੱਗੇ ਨਹੀਂ ਵਧੇਗਾ। ਤੇ ਜਦੋਂ ਉਹ ਮੁੰਡਾ ਤੇਰੀ ਤੇ ਤੇਰੀਆਂ ਔਲਾਦਾਂ ਦੀ ਹੱਤਿਆ ਕਰ ਰਿਹਾ ਹੋਵੇਗਾ ਤਾਂ ਕੀ ਉਹ ਵੀ ਇਨ੍ਹਾਂ ਤਰਕਾਂ ਨੂੰ ਹੀ ਆਧਾਰ ਨਹੀਂ ਬਣਾ ਰਿਹਾ ਹੋਵੇਗਾ ?"

ਖੜਗ ਸਿੰਘ ਚੁੱਪ ਰਿਹਾ।

"ਇਸ ਤੇ ਲਾਮਾ ਨੇ ਕਿਹਾ, "ਅੱਜ ਮੈਂ ਦੇਖਿਆ ਕਿ ਬੇਵਕਤ ਹੀ ਕਾਂਗ ਰਿਨਪੋਚਛ (ਕੈਲਾਸ਼ ਪਰਬਤ) ਬੱਦਲਾਂ ਵਿਚ ਛੁਪ ਗਿਆ ਸੀ। ਮੈਨੂੰ ਉਸ ਵੇਲੇ ਹੈਰਾਨੀ ਹੋਈ ਇਸ ਤਰ੍ਹਾਂ ਕਿਉਂ ਹੋਇਆ ਹੋਵੇਗਾ ? ਪੁੱਤਰ ਤੇਰਾ ਸਰੀਰ ਬਦਲੇ ਦੀ ਅੱਗ ਨਾਲ

ਜਲ ਰਿਹਾ ਹੈ ਤੇ ਤੇਰੇ ਨ੍ਹਾਣ ਨਾਲ ਥੁੱਕੀ-ਜਿਗਬੂ (ਗੌਰੀ-ਕੁੰਡ), ਲਹਾ ਚਛੂ ਜੌਂਗ ਚਛੂ ਤੇ ਤਰਚਛੋਗ ਚਛੂ 'ਚੋਂ ਅਨੰਤ ਭਾਫ਼ ਉਠੀ ਸੀ ਜੋ ਬੱਦਲ ਦੇ ਰੂਪ ਵਿਚ ਪਰਬਤ ਉਤੇ ਛਾ ਗਈ ਸੀ, ਇਸ ਲਈ ਬੇਵਕਤ ਹੀ ਅੱਜ ਹਨੇਰਾ ਹੋ ਗਿਆ। ਅਸਲ ਵਿਚ ਇਹ ਬੱਦਲ ਤੇਰੇ ਵਿਵੇਕ ਉਤੇ ਛਾਇਆ ਹੋਇਆ ਹੈ ਇਸ ਲਈ ਮੈਂ ਕਹਿ ਨਹੀਂ ਸਕਦਾ ਤੈਨੂੰ ਕਦੋਂ ਸਦਬੁੱਧੀ ਪ੍ਰਾਪਤ ਹੋਵੇਗੀ। ਇਸ ਤੇ ਵੀ ਮੈਂ ਤੈਨੂੰ ਸਲਾਹ ਦੇਂਦਾ ਹਾਂ ਕਿ ਪੁੱਤਰ, ਮੁੜਨ ਤੋਂ ਪਹਿਲਾਂ ਤੂੰ 'ਤਸੋ ਮਾਫਾਮ' (ਮਾਨਸਰੋਵਰ) ਵਿਚ ਨਹਾ ਲੈ। ਮਾਨਸਰੋਵਰ ਤੇਰੀ ਰੱਖਿਆ ਕਰੇ।"

ਖੜਗ ਸਿੰਘ ਦੀ ਸਮਝ ਵਿਚ ਉਦੋਂ ਇਹ ਆਇਆ ਕਿ ਕਿਉਂ ਉਹ ਲਗਾਤਾਰ ਜਲਣ ਮਹਿਸੂਸ ਕਰ ਰਿਹਾ ਹੈ। ਕਿਉਂ ਬਰਫ਼ਾਨੀ ਨਦੀਆਂ ਤੇ ਹਵਾਵਾਂ ਤੋਂ ਵੀ ਉਸਨੂੰ ਠੰਢ ਨਹੀਂ ਲੱਗ ਰਹੀ ਹੈ। ਕਿਉਂ ਉਹ ਲਗਾਤਾਰ ਪਿਆਸ ਮਹਿਸੂਸ ਕਰ ਰਿਹਾ ਹੈ ? ਕੀ ਇਹ ਖ਼ੂਨ ਦੀ ਪਿਆਸ ਹੈ ? ਉਸਨੂੰ ਭਰਮ ਨੇ ਘੇਰ ਲਿਆ ਹੈ। ਉਹ ਉਠਿਆ ਤੇ ਬਿਨਾਂ ਕੁਝ ਬੋਲੇ ਝੱਟ ਮਾਨਸਰੋਵਰ ਵੱਲ ਚਲ ਪਿਆ।

ਲਾਮਾ ਨੇ ਉਸ ਨੂੰ ਰੋਕਿਆ ਨਹੀਂ, ਸਗੋਂ ਅਸ਼ੀਰਵਾਦ ਲਈ ਹੱਥ ਉਠਾਇਆ ਤੇ 'ਅੱਪੋ-ਦੀਪੋ ਭਵ' (ਤੂੰ ਆਪਣਾ ਦੀਵਾ ਆਪ ਬਣ ਭਾਵ ਆਪਣਾ ਰਾਹ ਆਪ ਰੌਸ਼ਨ ਕਰ) ਕਹਿ ਕੇ ਸੌਣ ਚਲਾ ਗਿਆ। ਕਹਿੰਦੇ ਹਨ ਉਸ ਰਾਤ ਪਹਿਲੀ ਵਾਰ ਕੈਲਾਸ਼ ਉਤੇ ਮੀਂਹ ਪਿਆ ਤੇ ਉਨ੍ਹਾਂ ਨੇ ਜੋ ਬਰਫ਼ ਸੁੱਟੀ ਉਹ ਕਾਲੀ ਸੀ। ਸਰੀਰ ਉਤੇ ਪੈਂਦੇ ਹੀ ਸਰੀਰ ਨੂੰ ਸਾੜ ਦੇਣ ਵਾਲੀ। ਇਥੋਂ ਤਕ ਕਿ ਸ਼ਿਵ ਜੀ ਵੀ ਇਸ ਨਾਲ ਘਬਰਾ ਗਏ। ਉਨ੍ਹਾਂ ਨੇ ਉਸੇ ਵੇਲੇ ਇੰਦਰ ਨੂੰ ਬੁਲਾਇਆ ਤੇ ਇਕਦਮ ਸ਼ੁੱਧ ਬਰਫ਼ ਡੇਗਣ ਦਾ ਹੁਕਮ ਦਿੱਤਾ। ਸਾਰੀ ਰਾਤ ਭਾਰੀ ਬਰਫ਼ ਪੈਂਦੀ ਰਹੀ ਜਿਸ ਨਾਲ ਸਾਰੇ ਰਸਤੇ ਹੀ ਨਹੀਂ, ਸਾਰੇ ਗੋਮਪਾ ਦੱਬ ਗਏ ਤੇ ਇਸ ਤਰ੍ਹਾਂ ਉਹ ਕਾਲੀ ਬਰਫ਼ ਕਈ ਤਹਿਆਂ ਨਵੀਂ ਬਰਫ਼ ਵਿਚ ਦੱਬ ਗਈ।"

"ਹੁਣ ਤੂੰ ਅੱਗੇ ਦੱਸ।" ਖਿਮਾਨੰਦ ਜੀ ਨੇ ਕਥਾ ਫਿਰ ਤੋਂ ਧਿਆਨੀ ਚਾਚਾ ਦੇ ਸਪੁਰਦ ਕਰ ਦਿੱਤੀ।

"ਖੜਗ ਸਿੰਘ ਇਸ ਸਭ ਤੋਂ ਬੇਖ਼ਬਰ ਚੱਲਦਾ ਹੀ ਰਿਹਾ। ਇਕ ਵਾਰ ਤਾਂ ਅਹੋੜੀ ਦੇਵੀ ਵੀ ਉਸ ਬਰਫ਼ ਤੋਂ ਘਬਰਾ ਕੇ ਰਸਤਾ ਭੁੱਲ ਗਈ ਸੀ," ਚਾਚਾ ਨੇ ਕਹਾਣੀ ਦਾ ਸਿਰਾ ਇਸ ਸਫ਼ਾਈ ਨਾਲ ਫੜ ਲਿਆ ਜਿਵੇਂ ਸਰਕਸ ਵਿਚ ਝੂਲਦੇ ਹੋਏ ਨਟ ਇਕ ਤੋਂ ਦੂਸਰੇ ਦੇ ਹੱਥਾਂ ਵਿਚ ਪਹੁੰਚ ਜਾਂਦੇ ਹਨ। "ਸੂਰਜ ਦੀ ਪਹਿਲੀ ਕਿਰਨ ਦੇ ਨਾਲ ਹੀ ਉਹ ਜਿਸ ਸਥਾਨ ਤੇ ਪਹੁੰਚਿਆ ਉਹ ਹੀ ਬਾਅਦ ਵਿਚ ਚੇਰਕਿਪ ਗੋਪਮਾ ਬਣਿਆ। ਸਾਹਮਣੇ ਸਵੇਰੇ ਸੂਰਜ ਦੀਆਂ ਕਿਰਨਾਂ ਨਾਲ ਸੁਨਹਿਰੀ ਹੋ ਕੇ ਚਮਕਦਾ ਬਰਫ਼ ਦਾ ਇਕ ਅਸੀਮ ਮੈਦਾਨ ਸੀ। ਉਸ ਸੁਨਹਿਰੀ ਮੈਦਾਨ ਵਿਚ ਕੁਝ ਹੰਸ ਮਰੇ ਪਏ ਸਨ। ਅਜੇ ਉਹ ਕੁਝ ਕਦਮ ਹੀ ਹੋਰ ਅੱਗੇ ਵਧਿਆ ਸੀ ਕਿ ਭਿਆਨਕ ਗਰਜ ਨਾਲ ਮਾਨਸਰੋਵਰ ਦੀ ਸਤਹ ਉਤੇ ਜੰਮੀ ਬਰਫ਼ ਪਿਘਲਣ ਲੱਗ ਪਈ ਤੇ ਉਸਦੇ ਗਰਮ ਸਰੀਰ ਨਾਲ ਬਰਫ਼ ਬਣਿਆ ਜਲ ਦੇਖਦੇ ਹੀ ਦੇਖਦੇ ਪਿਘਲ ਕੇ ਫਿਰ ਵਗਣ ਲੱਗ ਪਿਆ।

"ਅਚਾਨਕ ਏਨੀ ਸਾਰੀ ਬਰਫ਼ ਦੇ ਪਿਘਲ ਜਾਣ ਕਰਕੇ ਉਸ ਵਰ੍ਹੇ ਕਿਹਾ ਜਾਂਦਾ

ਹੈ ਕਿ ਮਾਨਸਰੋਵਰ ਵਿਚੋਂ ਨਿਕਲਣ ਵਾਲੀਆਂ ਨਦੀਆਂ ਸਤਲੁਜ, ਸਿੰਧ ਤੇ ਬ੍ਰਹਮਪੁੱਤਰ ਵਿਚ ਹੜ੍ਹ ਆ ਗਿਆ ਤੇ ਪੂਰਬ ਤੋਂ ਪੱਛਮ ਤੱਕ ਸਾਰਾ ਦੇਸ਼ ਤ੍ਰਾਹ ਤ੍ਰਾਹ ਕਰ ਉਠਿਆ।

"ਮਾਨਸਰੋਵਰ ਦੇ ਪਵਿੱਤਰ ਜਲ ਨਾਲ ਉਸਨੂੰ ਥੋੜ੍ਹੀ ਸ਼ਾਂਤੀ ਮਿਲੀ। ਉਸਦੀ ਅਥਾਹ ਬੇਚੈਨੀ ਤੇ ਜਲਣ ਕੁਝ ਘੱਟ ਹੋਈ। ਜਦੋਂ ਉਹ ਨਹਾ ਕੇ ਬਾਹਰ ਆਇਆ ਉਸਨੂੰ ਤਰਚਛੇਮ ਵਿਚ ਮਿਲੇ ਲਾਮਾ ਦੀ ਯਾਦ ਆ ਗਈ।

"ਅਕਕੋਧੇਨ ਜਿਨੇ ਕੋਧ ..."

*(ਕ੍ਰੋਧ ਤੇ ਅਕ੍ਰੋਧ (ਸ਼ਾਂਤੀ) ਨਾਲ ਜਿੱਤ ਪ੍ਰਾਪਤ ਕਰ)।*

"ਭਰਾਵਾ ਬੜੀ ਰਾਤ ਹੋ ਗਈ ਬਾਕੀ ਕੱਲ੍ਹ।" ਖਿਮਾਨੰਦ ਜੀ ਨੇ ਉਠਣ ਦਾ ਨਾਟਕ ਕਰਦੇ ਹੋਏ ਕਿੱਸਾ ਬੰਦ ਕਰਵਾ ਦਿੱਤਾ।

"ਅਜੇ ਜ਼ਿਆਦਾ ਦੇਰ ਨਹੀਂ ਹੋਈ।" ਹਰੀਸ਼ ਨੇ ਰੋਕਣ ਦੀ ਕੋਸ਼ਿਸ਼ ਕੀਤੀ।

"ਤਾਇਆ ਜੀ," ਅਚਾਨਕ ਰਮਾ ਬੋਲੀ, "ਇਕ ਪ੍ਰਸ਼ਨ ਮੇਰਾ ਵੀ ਹੈ।" ਉਹ ਲਗਾਤਾਰ ਬੇਧਿਆਨ ਸੀ, ਖਿਮਾਨੰਦ ਜੀ ਨੇ ਵੀ ਨੋਟ ਕੀਤਾ ਸੀ ਤੇ ਸ਼ਾਇਦ ਕਿੱਸਾ ਉਨ੍ਹਾਂ ਨੇ ਇਸ ਲਈ ਰੁਕਵਾ ਦਿੱਤਾ ਸੀ।

ਸਭ ਉਸ ਨੂੰ ਦੇਖਣ ਲੱਗੇ।

"ਕੀ ਸਵਰਗ ਹਕੀਕਤ ਵਿਚ ਹੈ ?" ਉਸਨੇ ਖਿਮਾਨੰਦ ਜੀ ਵੱਲ ਦੇਖਦੇ ਹੋਏ ਪੁੱਛਿਆ।

ਹਰੀਸ਼ ਹੱਸਿਆ, "ਜੇ ਨਰਕ ਹੋਇਆ ਤਾਂ ਸਵਰਗ ਵੀ ਹੋਵੇਗਾ। ਨਰਕ ਦੇ ਬਾਰੇ ਵਿਚ ਅਸੀਂ ਜਾਣ ਹੀ ਗਏ ਹਾਂ ਉਸੇ ਦਾ ਉਲਟ ਸਵਰਗ ਹੈ, ਕਿਉਂ ਤਾਇਆ ਜੀ ?"

ਰਮਾ ਨੇ ਉਸਦੀ ਗੱਲ ਵੱਲ ਧਿਆਨ ਹੀ ਨਹੀਂ ਦਿੱਤਾ। ਉਹ ਹੁਣ ਵੀ ਉੱਤਰ ਦੀ ਉਡੀਕ ਵਿਚ ਮੂੰਹ ਦੇਖ ਰਹੀ ਸੀ।

ਖਿਮਾਨੰਦ ਜੀ ਨੇ ਕੁਝ ਦੇਰ ਸੋਚਿਆ ਤੇ ਫਿਰ ਪੂਰੀ ਗੰਭੀਰਤਾ ਨਾਲ ਬੋਲੇ, "ਜੇ ਈਸ਼ਵਰ ਹੈ, ਤੇ ਈਸਵਰ ਹੈ, ਕਿਉਂਕਿ ਅਸੀਂ ਹਾਂ ਤਾਂ ਸਵਰਗ ਵੀ ਹੈ ਤੇ ਨਰਕ ਵੀ ਹੈ। ਸਵਰਗ ਕੀ ਹੈ ? 'ਦੁ : ਖਾਸੀ।ਮਨ ਤਵਾਦਿਵਿਸ਼ਿਸ਼ਟ-ਸੁਖਤਵਮ ਸਵਰਗਤਵਮ' ਅਰਥਾਤ ਉਨ੍ਹਾਂ ਨੇ ਸਮਝਾਇਆ, "ਦੁੱਖਾਂ ਤੋਂ ਬਿਲਕੁਲ ਖਾਲੀ ਹੋ ਕੇ ਉੱਤਮ ਸੁੱਖਾਂ ਦੇ ਸਥਾਨ ਨੂੰ ਹੀ ਸਵਰਗ ਕਿਹਾ ਜਾਂਦਾ ਹੈ।"

"ਸਵਰਗ ਦਾ ਸਥਾਨ ਇਥੋਂ ਸੈਂਕੜੇ ਯੋਜਨ ਦੂਰ ਮੰਨਿਆ ਗਿਆ ਹੈ। ਸ਼ਾਸਤਰਾਂ ਦੇ ਅਨੁਸਾਰ 67,080 ਕਰੋੜ ਯੋਜਨ ਤਾਂ ਧਰਤੀ ਦਾ ਵਿਸਤਾਰ ਹੈ, ਉਸਦੇ ਉਪਰ ਬਿਲਕੁਲ ਹਨੇਰਾ ਹੈ। ਉਸਦੇ ਵਿਚਕਾਰ ਸੁਨਹਿਰੀ ਮੇਰ ਪਰਬਤ। ਇਹ 84 ਹਜ਼ਾਰ ਯੋਜਨ ਉਪਰ ਨੂੰ ਤੇ 16 ਹਜ਼ਾਰ ਥੱਲੇ ਨੂੰ ਫੈਲਿਆ ਹੋਇਆ ਹੈ। ਇਸਦੀ ਲੰਬਾਈ-ਚੌੜਾਈ ਇਸ ਤੋਂ ਤਿੰਨ ਗੁਣਾ ਹੈ। ਇਥੇ ਹੀ ਸਵਰਗ ਹੈ।"

"ਤਾਇਆ ਜੀ ਖ਼ਿਮਾ ਕਰਨਾ," "ਹਰੀਸ਼ ਨੇ ਗੰਭੀਰਤਾ ਨਾਲ ਟੋਕਿਆ, "ਤੁਸੀਂ ਸਵਰਗ-ਨਰਕ ਦੇ ਹੋਣ ਦਾ ਜੋ ਕਾਰਣ ਦੱਸਿਆ ਹੈ--ਕਿਉਂਕਿ ਈਸ਼ਵਰ ਹੈ ਇਸ ਲਈ ਇਹ ਹੈ—ਉਹ ਤਾਂ ਕੁਝ ਹੋਰ ਹੀ ਸਿੱਧ ਕਰ ਰਿਹਾ ਹੈ।"

"ਕੀ ?" ਖਿਮਾਨੰਦ ਜੀ ਚੁੱਪ ਰਹੇ ਪਰ ਹਰੀਸ਼ ਤੋਂ ਚੁੱਪ ਨਹੀਂ ਰਿਹਾ ਗਿਆ।

"ਇਹ ਕਿ ਈਸ਼ਵਰ ਦਾ ਹੋਣਾ ਨਾ ਹੋਣਾ ਸਾਡੇ ਹੋਣ ਜਾਂ ਨਾ ਹੋਣ ਉਤੇ ਨਿਰਭਰ

ਹੈ," ਉਹ ਹੌਲੀ ਜਿਹੀ ਮੁਸਕਰਾਇਆ ਤੇ ਨਾਲ ਹੀ ਕਿਹਾ, "ਅਰਥਾਤ ਈਸ਼ਵਰ ਦੀ ਰਚਨਾ ਸਾਡੇ ਬਾਅਦ ਹੋਈ।"

ਸੁਰਿੰਦਰ ਹੈਰਾਨ ਹੋਇਆ ਉਸਦਾ ਮੂੰਹ ਦੇਖਣ ਲੱਗ ਪਿਆ। ਖਿਮਾਨੰਦ ਜੀ ਬਿਲਕੁਲ ਘਬਰਾ ਗਏ ਪਰ ਰਮਾ ਨੇ ਉਸ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂ ਸ਼ਾਇਦ ਹਰੀਸ਼ ਦੀ ਗੱਲ ਦੀ ਗੰਭੀਰਤਾ ਉੱਤੇ ਉਸਦਾ ਧਿਆਨ ਹੀ ਨਹੀਂ ਗਿਆ ਤੇ ਆਪਣੀ ਗੱਲ ਨੂੰ ਅੱਗੇ ਵਧਾਇਆ

"ਤਾਇਆ ਜੀ ਆਤਮਾ ਉਥੇ ਕੀ ਕਰਦੀ ਹੈ ?"

ਖਿਮਾਨੰਦ ਜੀ ਨੇ ਚੈਨ ਦਾ ਸਾਹ ਲਿਆ, "ਕ੍ਰਤਸਯ ਕਰਮਣਸਤਤਰ ਭੁਜਯਤੇ ਯਤਫਲ ਦਿਵਿ। ਨ ਚਾਨਯਤ ਕਿਰਯਤੇ ਕਰਮ ਮੂਲਚਛੇਦੇਨ ਭੁਜਯਤੇ। ਸੋ ਤਰ ਦੋਸ਼ੋ ਮਮ ਮਤਸਯਾਨਤੇ ਪਤਨ ਚ ਸਤ ਸੁਖਵਯਾਪਤਮ ਨਸਕਾਨਾ।" ਮਤਲਬ ਸ਼ੁਭ ਕਰਮਾਂ ਦਾ ਫਲ ਉਥੇ ਭੋਗਿਆ ਜਾਂਦਾ ਹੈ ਪਰ ਉਥੇ ਸ਼ੁਭ ਕਰਮ ਨਹੀਂ ਕੀਤੇ ਜਾਂਦੇ, ਇਸ ਲਈ ਦੂਜੇ ਦੀ ਸ਼ੋਭਾ ਤੇ ਵਡਿਆਈ ਨੂੰ ਦੇਖ ਕੇ ਅਸੰਤੋਸ਼ ਬਣਿਆ ਰਹਿੰਦਾ ਹੈ ਤੇ ਸ਼ੁਭ ਕਰਮਾਂ ਦੇ ਫਲ ਦਾ ਅੰਤ ਹੋ ਜਾਣ ਤੇ ਫਿਰ ਪਤਨ ਹੋ ਜਾਂਦਾ ਹੈ।"

"ਤਾਇਆ ਜੀ", ਹਰੀਸ਼ ਫਿਰ ਵਿਚ ਹੀ ਬੋਲਿਆ, "ਮੈਂ ਇਹ ਨਹੀਂ ਸਮਝ ਸਕਿਆ ਕਿ ਆਖਿਰ ਉਥੇ ਭੋਗਿਆ ਕੀ ਜਾਂਦਾ ਹੈ ?"

ਉਨ੍ਹਾਂ ਨੇ ਜਵਾਬ ਵਿਚ ਦੁਬਾਰਾ ਸਲੋਕ ਬੋਲਿਆ

"ਮਨੋ ਨੁਕੂਲਾ : ਪ੍ਰਮਦਾ : ਰੂਪਵਯ ਸਵਲਕ੍ਰਿਤਾ।
ਵਾਸ : ਪ੍ਰਾਸਾਦ ਪ੍ਰਸ਼ਠੇਸ਼ੁ ਸਵਰਗ : ਸਯਾਤ ਸ਼ੁਭਕਰਮਣ॥

"ਅਰਥਾਤ ਇਸ ਲੋਕ ਵਿਚ ਸ਼ੁਭ ਕਰਮ ਕਰਨ ਵਾਲੇ ਨੂੰ ਕਰਮ ਦੇ ਅਨੁਕੂਲ ਸੁੰਦਰ ਤੇ ਚੰਗੀ ਤਰ੍ਹਾਂ ਸੱਜੀਆਂ ਹੋਈਆਂ ਪਰਮ ਦਾਤਾਂ ਮਿਲਦੀਆਂ ਹਨ।"

"ਪਰਮ ਦਾਤਾਂ ?" ਰਮਾ ਦੀ ਸਮਝ ਵਿਚ ਨਹੀਂ ਆਇਆ।

ਖਿਮਾਨੰਦ ਜੀ ਨੂੰ ਹੁਣ ਗ਼ਲਤੀ ਦਾ ਅਹਿਸਾਸ ਹੋਇਆ ਪਰ ਤੀਰ ਨਿਕਲ ਚੁੱਕਾ ਸੀ। ਥੋੜ੍ਹਾ ਸੋਚਣ ਤੋਂ ਬਾਅਦ ਉਨ੍ਹਾਂ ਨੇ ਕਹਿ ਹੀ ਦਿੱਤਾ—"ਇਸਤਰੀਆਂ।"

ਹਰੀਸ਼ ਦੇ ਚਿਹਰੇ ਉਤੇ ਇਕ ਲੰਬੀ-ਚੌੜੀ ਮੁਸਕਰਾਹਟ ਫੈਲ ਗਈ। ਇਸ ਤੋਂ ਪਹਿਲਾਂ ਕਿ ਉਹ ਕੁਝ ਕਹਿ ਸਕਦਾ ਖਿਮਾਨੰਦ ਜੀ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ, "ਦੂਜੇ ਅਰਥਾਂ ਵਿਚ ਜੋ ਇਥੇ ਸਾਧਾਰਣ ਤੌਰ ਤੇ ਨਹੀਂ ਮਿਲ ਸਕਦਾ ਤੇ ਵਿਸ਼ੇਸ਼ ਹੈ ਉਹ ਉਥੇ ਸਭ ਸਾਧਾਰਣ ਹੈ।"

"ਪਿਤਾ ਜੀ ਦੇ ਲਈ ਠੀਕ ਜਗ੍ਹਾ ਲੱਗਦੀ ਹੈ।" ਉਸਨੇ ਕਹਿ ਤਾਂ ਦਿੱਤਾ ਪਰ ਉਸਨੂੰ ਝੱਟ ਆਪਣੀ ਗ਼ਲਤੀ ਦਾ ਅਹਿਸਾਸ ਹੋ ਗਿਆ। ਇਸ ਤੋਂ ਪਹਿਲਾਂ ਕਿ ਬਾਕੀ ਲੋਕ ਉਸਦੀ ਗੱਲ ਦੀ ਚੋਟ ਤੋਂ ਉਭਰ ਸਕਦੇ ਉਸਨੇ ਗੱਲ ਬਦਲ ਦਿੱਤੀ, "ਪਰ ਇਸਤਰੀਆਂ ਦੇ ਨਾਲ ਉਥੇ ਵੀ ਭੇਦਭਾਵ ਹੋਇਆ ਲੱਗਦਾ ਹੈ," ਬਿਨਾਂ ਕਿਸੇ ਵੱਲ ਦੇਖਿਆਂ ਉਹ ਕਹਿੰਦਾ ਹੀ ਗਿਆ, "ਸਵਰਗ ਦੀ ਇਸ ਕਲਪਨਾ ਵਿਚ ਵੀ ਇਸਤਰੀ ਦਾ ਕੋਈ ਹੱਥ ਨਹੀਂ ਹੋਵੇਗਾ।"

ਥੋੜ੍ਹਾ ਰੁਕ ਕੇ ਉਹ ਫਿਰ ਬੋਲਿਆ, "ਉਂਝ ਵੀ ਕਿੰਨੀ ਅਜੀਬ ਗੱਲ ਹੈ ਜੇ ਸਵਰਗ ਵਿਚ ਸੱਜੀਆਂ ਪਰਮ ਦਾਤਾਂ ਹੀ ਮਿਲਦੀਆਂ ਹਨ ਤਾਂ ਫਿਰ ਜਿਉਂਦੇ ਜੀ

ਸਾਨੂੰ ਉਨ੍ਹਾਂ ਪਰਮ ਦਾਤਾਂ ਤੋਂ ਅਲਗ ਰਹਿਣ ਲਈ ਕਿਉਂ ਕਿਹਾ ਜਾਂਦਾ ਹੈ ? ਸਵਰਗ ਨਾ ਹੋਇਆ ਅੱਯਾਸ਼ੀ ਦਾ ਅੱਡਾ ਹੋ ਗਿਆ।" ਉਸਨੇ ਰਮਾ ਨੂੰ ਸੰਬੋਧਿਤ ਕਰਕੇ ਕਿਹਾ, "ਤੈਨੂੰ ਨਹੀਂ ਲੱਗਦਾ ਕਿ ਇਹ ਸਾਰਾ ਸਵਰਗ ਅਤ੍ਰਿਪਤ ਤੇ ਅਸੰਤੁਸ਼ਟ ਇੱਛਾਵਾਂ ਦੇ ਪ੍ਰਤਿਫਲਣ ਦੇ ਇਲਾਵਾ ਹੋਰ ਕੁਝ ਨਹੀਂ ਹੈ। ਇਕ ਤਰ੍ਹਾਂ ਨਾਲ ਇਸ ਜੀਵਨ ਵਿਚ ਵੰਚਿਤ ਲੋਕਾਂ ਲਈ ਇਕ ਚਾਰਾ।"

"ਚੰਗਾ ਹੁਣ ਚਲਦਾ ਹਾਂ। ਸਵਰਗ-ਨਰਕ ਅੱਜ ਦੋਵੇਂ ਹੀ ਹੋ ਗਏ।" ਖਿਮਾਨੰਦ ਜੀ ਨੇ ਤਲਖ਼ੀ ਨਾਲ ਕਿਹਾ। ਉਹ ਅਜੇ ਵੀ ਹਰੀਸ਼ ਦੀ ਗੱਲ ਕਾਰਣ ਲੱਗੇ ਸਦਮੇ ਤੋਂ ਉਭਰ ਨਹੀਂ ਸਕੇ ਸਨ। ਇਹ ਮੁੰਡਾ ਇਸ ਹੱਦ ਤੱਕ ਬਦਤਮੀਜ਼ ਵੀ ਹੋ ਸਕਦਾ ਹੈ ਉਨ੍ਹਾਂ ਨੂੰ ਉਮੀਦ ਨਹੀਂ ਸੀ। ਉਨ੍ਹਾਂ ਲੋਕਾਂ ਦੇ ਨਾਲ ਹੀ ਰਮਾ ਵੀ ਚਲੀ ਗਈ।

ਹਰੀਸ਼ ਨੂੰ ਆਪਣੀ ਕਹੀ ਗੱਲ ਉਤੇ ਦੇਰ ਤਕ ਅਫ਼ਸੋਸ ਹੁੰਦਾ ਰਿਹਾ। ਸਭ ਤੋਂ ਵਧ ਸਦਮਾ ਰਮਾ ਨੂੰ ਲੱਗਾ ਹੋਵੇਗਾ ਉਹ ਜਾਣਦਾ ਸੀ।

## 18. ਇਕਾਦਸ਼

ਸਵੇਰੇ ਸਾਰੇ ਲੋਕ ਦੂਜੇ ਘਾਟ ਉਤੇ ਗਏ। ਅੱਜ ਵੀ ਹਰੀਸ਼ ਨੂੰ ਨਾਲ ਜਾਣਾ ਪਿਆ। ਵਾਪਸ ਆ ਕੇ ਕਈ ਕੰਮ ਸ਼ੁਰੂ ਹੋ ਗਏ। ਤਾਈ ਨੇ ਸਾਰੀ ਤਿਆਰੀ ਕੀਤੀ ਹੋਈ ਸੀ।

365 ਦੀਵਿਆਂ ਨਾਲ ਪੰਡਤ ਜੀ ਨੇ ਸ਼ੁਰੂ ਕਰ ਦਿੱਤਾ—"ਊਂ ਅਪਵਿੱਤਰ : ਪਵਿਤਰੋ ਵਾ ਸਰਵਵਸਥਾ ਗਤੋ ਪਿ ਵਾ॥ ..."

*(ਅਪਵਿੱਤਰ ਪਵਿੱਤਰ ਹੋ ਜਾਵੇ। ਜੋ ਜਿਥੇ ਹੈ ਭਾਵ ਆਪਣੇ ਸਹੀ ਸਥਾਨ ਤੇ ਜਾਵੇ)।*

ਸਾਰਾ ਕਰਮਕਾਂਡ ਇਕ-ਡੇਢ ਘੰਟੇ ਤਕ ਚਲਦਾ ਰਿਹਾ। ਹਰੀਸ਼ ਇਸ ਸਭ ਤੋਂ ਬੇਸੁੱਧ ਹੋ ਗਿਆ। ਅੰਤ ਕਿਸੇ ਤਰ੍ਹਾਂ ਪੰਡਤ ਜੀ ਪੜ੍ਹਨ ਲੱਗੇ—"ਈਮਾ ਸ਼ਯਾ ਸੋਪਸਕਰਣਾ ਤੇ ਦਦਾਮੀਤਿ। ਅਸ਼ੌਚਾਤ ਭਾਰਦਵਾਜ ਗੋਤਰਸਯ ਦੀਵਾਨ ਸਿੰਘ ਪ੍ਰੇਤਸਯ ਪ੍ਰੇਤਤਵ ਵਿਮੁਕਤਕਾਂਕਸ਼ੀ ਸਵਰਗਲੋਕਗਮਨ ਵਾਸਸੁਸ਼ਯਨਾਰਥ ਕਾਮ : ਈਮਾ ਸ਼ਯਾ ਸੋਪਸਕਰਣਾ ..." ਅਤੇ ਕਿਸੇ ਤਰ੍ਹਾਂ ਪੂਜਾ ਸਮਾਪਤ ਹੋਈ।"

ਹਰੀਸ਼ ਦਾ ਮਨ ਕਿਧਰੇ ਨਹੀਂ ਲੱਗਾ। ਕੱਲ੍ਹ ਪੜ੍ਹੀ ਡਾਇਰੀ ਨੇ ਉਸਨੂੰ ਬੇਚੈਨ ਕਰ ਦਿੱਤਾ ਸੀ। ਇਕ ਉਤਸੁਕਤਾ ਵੀ ਸੀ ਕਿ ਦੇਖਾਂ ਹੋਰ ਕੀ ਲਿਖਿਆ ਹੋ ਸਕਦਾ ਹੈ ? ਖਾਣਾ ਖਾ ਕੇ ਉਹ ਸਿੱਧਾ ਨੌਕੁਡ ਚਲਾ ਗਿਆ। ਰਮਾ ਤਾਈ ਦੇ ਨਾਲ ਹੀ ਸੀ। ਉਹ ਸਿੱਧਾ ਪੜ੍ਹਨ ਵਾਲੇ ਕਮਰੇ ਵਿਚ ਪਹੁੰਚਿਆ ਤੇ ਪਿਤਾ ਜੀ ਦੇ ਕਾਗਜ਼ ਫਰੋਲਣ ਲੱਗ ਪਿਆ। ਪੁਸਤਕਾਂ ਦੇ ਥੱਲੇ ਦੱਬੀ ਇਕ ਫ਼ਾਈਲ ਨੇ ਉਸਦਾ ਧਿਆਨ ਆਪਣੀ ਵੱਲ ਖਿੱਚ ਲਿਆ।

ਫ਼ਾਈਲ ਵਿਚ ਅਖ਼ਬਾਰਾਂ ਦੀਆਂ ਕਾਤਰਾਂ ਤੇ ਰਮਾ ਦੀਆਂ ਕੁਝ ਚਿੱਠੀਆਂ ਲੱਗੀਆਂ

ਹੋਈਆਂ ਸਨ। ਸਾਰੀਆਂ ਕਾਤਰਾਂ ਬੁਢਾਪੇ ਦੇ ਬਾਰੇ ਛਪੀਆਂ ਖ਼ਬਰਾਂ ਦੀਆਂ ਸਨ। ਉਸਦੀ ਸਮਝ ਵਿਚ ਨਹੀਂ ਆਇਆ ਫਾਈਲ ਵਿਚ ਚਿੱਠੀਆਂ ਕਿਉਂ ਲਗਾਈਆਂ ਹੋਈਆਂ ਸਨ। ਉਸਨੇ ਚਿੱਠੀਆਂ ਪੜ੍ਹਨੀਆਂ ਸ਼ੁਰੂ ਕੀਤੀਆਂ। ਇਕ ਚਿੱਠੀ ਵਿਚ ਅਰੰਭਿਕ ਉਪਚਾਰਿਕਤਾ ਤੋਂ ਬਾਅਦ ਰਮਾ ਨੇ ਲਿਖਿਆ ਸੀ :

"ਮੈਂ ਤੁਹਾਡੇ ਸਵਾਲਾਂ ਦੇ ਜਵਾਬ ਦੇਣ ਦਾ ਯਤਨ ਕਰਾਂਗੀ। ਉਂਝ ਇਹ ਮੇਰਾ ਵਿਸ਼ਾ ਨਹੀਂ ਹੈ ਤੇ ਇਸ ਤੋਂ ਪਹਿਲਾਂ ਕਦੀ ਮੈਨੂੰ ਇਸਦੇ ਬਾਰੇ ਜਾਣਨ ਦਾ ਮੌਕਾ ਹੀ ਨਹੀਂ ਮਿਲਿਆ। ਹੋ ਸਕਦਾ ਹੈ ਕੋਈ 'ਮਾਲੀਕਊਲਰ ਬਾਇਓਲਾਜੀ' ਵਾਲਾ ਜਾਂ 'ਪੈਥੋਲੋਜੀ' ਵਾਲਾ ਇਸ ਨੂੰ ਬਿਹਤਰ ਸਮਝ ਸਕਦਾ ਹੈ। ਉਂਝ ਹੁਣ ਇਹ ਇਕ ਵਿਸ਼ੇ ਦੇ ਰੂਪ ਵਿਚ ਜਾਣਿਆ ਜਾਂਦਾ ਹੈ ਤੇ ਇਸ ਨੂੰ 'ਜਰਾ-ਵਿਗਿਆਨ' (ਬੁਢਾਪੇ ਤੇ ਉਸ ਦੇ ਰੋਗਾਂ ਦਾ ਵਿਗਿਆਨਕ ਅਧਿਐਨ) ਕਿਹਾ ਜਾਂਦਾ ਹੈ।

"ਜਿਥੋਂ ਤੱਕ ਆਦਮੀ ਦੇ ਬੁੱਢੇ ਹੋਣ ਦਾ ਸਵਾਲ ਹੈ ਉਹ ਇਕ ਸਾਧਾਰਣ, ਜ਼ਰੂਰੀ ਤੇ ਸਰਵ-ਵਿਆਪੀ ਬਾਇਓਲਾਜੀਕਲ ਫੈਨੋਮਿਨਾ' ਹੈ, ਜਿਸ ਵਿਚ ਵਧਦੀ ਉਮਰ ਦੇ ਵਿਅਕਤੀ ਵਿਚ ਕੁਝ ਵਿਸ਼ੇਸ਼ ਤਬਦੀਲੀਆਂ ਆ ਜਾਂਦੀਆਂ ਹਨ। ਬੁਢਾਪੇ ਦੇ ਲੱਛਣ 40-45 ਦੇ ਆਸਪਾਸ ਅਰੰਭ ਹੋ ਜਾਂਦੇ ਹਨ ਜਦ ਕਿ ਸਰੀਰ ਦੀ ਹਰ ਪ੍ਰਕਾਰ ਦੀ ਗਤੀਵਿਧੀ ਦੀ ਗਤੀ ਲਗਾਤਾਰ ਘਟਣ ਲੱਗ ਪੈਂਦੀ ਹੈ। ਬਾਇਲਾਜੀ ਵਿਚ ਇਸ ਪ੍ਰਕਿਰਿਆ ਨੂੰ 'ਸੈਨੇਸੈਂਸ' ਕਿਹਾ ਜਾਂਦਾ ਹੈ। ਸਰੀਰ ਦੇ ਹਰ ਟੀਸ਼ੂ ਦੇ ਸੈੱਲਾਂ ਵਿਚ ਕਮੀ ਆਉਣ ਲੱਗ ਪੈਂਦੀ ਹੈ ਜਿਸਦੇ ਕਾਰਣ ਭਾਰ ਵਿਚ ਹੀ ਕਮੀ ਨਹੀਂ ਆਉਂਦੀ ਸਗੋਂ ਆਕਾਰ ਵੀ ਘੱਟਣ ਲੱਗ ਪੈਂਦਾ ਹੈ। ਚਮੜੀ ਪਤਲੀ ਹੋ ਜਾਂਦੀ ਹੈ ਤੇ ਉਸ ਵਿਚ ਝੁਰੜੀਆਂ ਪੈਣ ਲੱਗ ਜਾਂਦੀਆਂ ਹਨ। ਉਮਰ ਦੇ ਨਾਲ ਹੀ ਹਰ ਤਰ੍ਹਾਂ ਦੀਆਂ 'ਮੈਲਿਗਨੇਂਟ' ਬਿਮਾਰੀਆਂ ਵਧਣ ਲੱਗ ਪੈਂਦੀਆਂ ਹਨ।

"ਹੁਣ ਸਵਾਲ ਇਹ ਹੈ ਕਿ ਆਦਮੀ ਆਖਿਰ ਬੁੱਢਾ ਕਿਉਂ ਹੁੰਦਾ ਹੈ ?"

"ਜਰਾ-ਵਿਗਿਆਨੀ' ਇਸ ਬਾਰੇ ਵੱਖ ਵੱਖ ਰਾਏ ਰੱਖਦੇ ਹਨ।

ਪਹਿਲਾ ਸਕੂਲ ਟੁੱਟ-ਭੱਜ ਦੇ ਸਿਧਾਂਤ ਨੂੰ ਮੰਨਦਾ ਹੈ। ਉਨ੍ਹਾਂ ਅਨੁਸਾਰ ਬੁਢਾਪੇ ਦੇ ਲਈ ਪਰਿਆਵਰਣ ਸੰਬੰਧੀ ਕਾਰਣ ਜ਼ਿੰਮੇਵਾਰ ਹੈ। ਇਨ੍ਹਾਂ ਅਨੁਸਾਰ ਬੁਢਾਪੇ ਦਾ ਕਾਰਣ ਹਰ ਸੈੱਲ ਦੇ 'ਕ੍ਰੋਮੋਜੋਮ' ਵਿਚ ਡੀ ਏਨ. ਏ. ਦੇ ਲੰਬੇ ਧਾਗਿਆਂ ਦੀ ਟੁੱਟ-ਭੱਜ ਹੈ। ਪਰ ਬਾਅਦ ਦੀਆਂ ਖੋਜਾਂ ਤੋਂ ਸਿੱਧ ਹੋਇਆ ਹੈ ਕਿ ਸੈਲ ਆਸਾਨੀ ਨਾਲ ਡੀ. ਐਨ. ਏ. ਦੀਆਂ ਟੁੱਟੀਆਂ ਲੜੀਆਂ ਨੂੰ ਠੀਕ ਕਰ ਦਿੰਦੇ ਹਨ। ਇਸ ਤਰ੍ਹਾਂ ਪਹਿਲੀ ਮਾਨਤਾ ਵਿਚ ਪਰਿਵਰਤਨ ਕੀਤਾ ਗਿਆ ਕਿ ਬੁਢਾਪੇ ਦਾ ਕਾਰਣ ਡੀ. ਐਨ. ਏ. ਦੇ ਧਾਗਿਆਂ ਵਿਚ ਕੁਝ ਮਹੱਤਵਪੂਰਣ ਜੀਨਾਂ ਦਾ ਖ਼ਤਮ ਹੋਣਾ ਹੈ, ਜੋ ਕਿ ਸੈੱਲਾਂ ਨੂੰ ਠੀਕ-ਠਾਕ ਰਖਦੇ ਹਨ ਤੇ ਇਸ ਦੇ ਫਲਸਰੂਪ ਸੈੱਲਾਂ ਦਾ ਹਰਣ (ਹੌਲੀ ਹੌਲੀ ਖਤਮ ਹੁੰਦਾ ਜਾਂਦਾ ਹੈ) ਹੋਣਾ ਲੱਗਦਾ ਹੈ।

"ਇਨ੍ਹਾਂ ਜਰਾ-ਵਿਗਿਆਨੀਆਂ ਦੀ ਰਾਏ ਹੈ ਕਿ ਇਕ ਵਿਅਕਤੀ ਦੇ ਜੀਵਨ-ਚੱਕਰ ਵਿਚ ਕੁਝ ਸਮੇਂ ਬਾਅਦ ਉਸਦੇ ਹਰ ਸੈੱਲ ਵਿਚ ਕਈ ਪ੍ਰਕਾਰ ਦੇ ਪ੍ਰੋਟੀਨ ਮਿਲ ਜਾਂਦੇ ਹਨ ਜੋ ਸ਼ਾਇਦ ਹਾਨੀਕਾਰਕ ਹੁੰਦੇ ਹਨ। ਲਿਪੋਫਯੂਸਿਨ ਨਾਂ ਦਾ ਇਕ ਰਸਾਇਣ, ਜੋ ਕਿ ਚਰਬੀ ਦੇ ਬਿਖਰਣ ਉਤੇ ਬਣਦਾ ਹੈ ਸੈੱਲਾਂ ਵਿਚ ਪਾਇਆ ਜਾਂਦਾ ਹੈ। ਇਹ ਉਮਰ ਦੇ ਨਾਲ

ਵਧਦਾ ਜਾਂਦਾ ਹੈ। ਲਿਪੋਫਯੂਸਿਨ ਦੇ ਜਮ੍ਹਾ ਹੋਣ ਨਾਲ ਸੈੱਲਾਂ ਦੀ ਹਰਕਤ ਘੱਟ ਹੋਣ ਲੱਗਦੀ ਹੈ ਪਰ ਇਸ ਦੇ ਕਾਰਣ ਬੁਢਾਪੇ ਦਾ ਜਨਮ ਹੁੰਦਾ ਹੈ ਜਾਂ ਇਹ ਬੁਢਾਪੇ ਦਾ ਕਾਰਣ ਬਣਦਾ ਹੈ ਇਸ ਬਾਰੇ ਅਜੇ ਕੋਈ ਵੀ ਜਾਣਕਾਰੀ ਪ੍ਰਾਪਤ ਨਹੀਂ ਹੈ।

"ਇਥੋਂ ਤਕ ਕਿ ਸਾਧਾਰਣ ਸ਼ੱਕਰ ਗਲੂਕੋਸ ਵੀ ਡੀ ਐਨ. ਏ. ਹੈਲਿਕਸ ਨਾਲ ਖੁਦ ਨੂੰ ਬੰਨ੍ਹ ਸਕਦਾ ਹੈ ਤੇ ਸੈਲ ਦੀ ਸਾਧਾਰਣ ਗਤੀਵਿਧੀ ਵਿਚ ਰੁਕਾਵਟ ਪੈਦਾ ਕਰ ਸਕਦਾ ਹੈ। ਹਾਲ ਵਿਚ ਹੀ ਇਕ ਇਹੋ ਜਿਹੇ ਰਸਾਇਣ 'ਸਟੈਟਿਨ' ਦਾ ਪਤਾ ਲੱਗਾ ਹੈ, ਜੋ ਸਿਰਫ਼ ਇਹੋ ਜਿਹੇ ਜੋੜਨ ਵਾਲੇ ਟੀਸ਼ੂ ਸੈੱਲਾਂ ਵਿਚ ਮਿਲਦਾ ਹੈ ਜਿਨ੍ਹਾਂ ਨੇ ਵੱਖ ਹੋਣਾ ਬੰਦ ਕਰ ਦਿੱਤਾ ਹੈ। 'ਸਟੈਟਿਨ' ਦੀ ਨਿਸ਼ਚਿਤ ਭੂਮਿਕਾ ਦਾ ਪਤਾ ਨਹੀਂ ਲੱਗਾ ਹੈ। ਪਰ ਵਿਗਿਆਨਕਾਂ ਦਾ ਮੰਨਣਾ ਹੈ ਕਿ ਇਹ ਹੀ ਉਹ ਰਸਾਇਣ ਹੋ ਸਕਦਾ ਹੈ ਜੋ ਸਾਡੇ ਸਰੀਰ ਵਿਚ ਪੈਦਾ ਹੁੰਦਾ ਹੈ ਤੇ ਅੰਤ ਬੁਢਾਪੇ ਤੇ ਮੌਤ ਦਾ ਕਾਰਣ ਬਣਦਾ ਹੈ।

"ਦੇਖਣ ਵਿਚ ਆਉਂਦਾ ਹੈ ਕਿ ਕੁਝ ਜਾਨਵਰਾਂ ਵਿਚ ਡੀ. ਐਨ. ਏ. ਦੀਆਂ ਇਨ੍ਹਾਂ ਗਲਤੀਆਂ ਨੂੰ ਠੀਕ ਕਰਨ ਦੀ ਬਿਹਤਰ ਸ਼ਕਤੀ ਹੁੰਦੀ ਹੈ ਤੇ ਵਿਗਿਆਨਕ ਖੋਜਾਂ ਨੇ ਇਹ ਸਿੱਧ ਕੀਤਾ ਹੈ ਕਿ ਕਿਸੇ ਵੀ ਪ੍ਰਾਣੀ ਦੀ ਲੰਮੀ ਉਮਰ ਡੀ. ਐਨ. ਏ. ਦੀ ਮੁਰੰਮਤ ਕਰਨ ਦੀ ਸ਼ਕਤੀ 'ਤੇ ਨਿਰਭਰ ਕਰਦੀ ਹੈ। ਪਰ ਇਸ ਨਾਲ ਪਤਾ ਨਹੀਂ ਲੱਗ ਸਕਦਾ ਕਿ ਸਾਡੇ 'ਜੇਨੇਟਿਕ' ਪਦਾਰਥਾਂ ਵਿਚ ਇਹ ਘਾਟ ਆਉਂਦੀ ਕਿਉਂ ਹੈ। ਇਸਦਾ ਇਕ ਪ੍ਰਚਲਿਤ ਜਵਾਬ ਹੈ 'ਫ੍ਰੀ-ਰੇਡਿਕਲਸ'। ਇਸਨੂੰ ਇਸ ਤਰ੍ਹਾਂ ਸਮਝਾਇਆ ਜਾਂਦਾ ਹੈ ਕਿ ਜਦੋਂ ਅਸੀਂ ਆਕਸੀਜਨ ਲੈਂਦੇ ਹਾਂ ਤਾਂ ਸਰੀਰ ਵਿਚ 'ਆਕਸੀਜਨ ਮੈਟਾਬਾਲਿਜ਼ਮ' ਦੇ ਵਿਸ਼ ਭਰੇ 'ਬਾਈ-ਪ੍ਰੋਡਕਟ' ਪੈਦਾ ਹੁੰਦੇ ਹਨ। ਇਨ੍ਹਾਂ ਨੂੰ ਹੀ ਫ੍ਰੀ-ਰੇਡਿਕਲ ਕਿਹਾ ਜਾਂਦਾ ਹੈ। ਮੰਨਿਆਂ ਜਾਂਦਾ ਹੈ ਕਿ ਇਹ ਸਾਡੇ ਸੈੱਲਾਂ ਦੇ ਨਾਲ ਡੀ. ਐਨ. ਏ. ਨੂੰ ਵੀ ਨੁਕਸਾਨ ਪਹੁੰਚਾਉਂਦੇ ਹਨ।

"ਫ੍ਰੀ-ਰੇਡਿਕਲਾਂ ਵਿਚ ਇਕ 'ਫ੍ਰੀ-ਇਲੈਕਟ੍ਰਾਨ' ਹੁੰਦਾ ਹੈ ਜੋ 'ਆਕਸੀਡੇਸ਼ਨ ਦੁਆਰਾ ਹਰਣ ਪੈਦਾ ਕਰਦਾ ਹੈ। ਇਹ ਵੀ ਮੰਨਿਆਂ ਜਾਂਦਾ ਹੈ ਕਿ 'ਫ੍ਰੀ-ਰੇਡਿਕਲਾਂ' ਦੇ ਕੀਤੇ ਨੁਕਸਾਨ ਨੂੰ ਰੋਕਣ ਲਈ ਸਾਡਾ ਸਰੀਰ ਸਫ਼ਾਈ ਕਰਨ ਵਾਲੇ 'ਏਜਾਈਮ' ਪੈਦਾ ਕਰਦਾ ਹੈ ਜੋ 'ਆਕਸੀਡੇਸ਼ਨ' ਰੋਕਣ ਦਾ ਕੰਮ ਕਰਦੇ ਹਨ। ਇਸ 'ਏਜਾਈਮ' ਨੂੰ 'ਸੁਪਰ ਆਕਸਾਈਡ ਡਿਮਊਟੇਸ਼' ਕਿਹਾ ਜਾਂਦਾ ਹੈ। ਜ਼ਿਆਦਾਤਰ ਜਾਨਵਰਾਂ ਨਾਲ ਜੇ ਤੁਲਨਾ ਕਰੀਏ ਤਾਂ ਮਨੁੱਖ ਦੇ ਟੀਸ਼ੂਆਂ ਵਿਚ ਸਭ ਤੋਂ ਜ਼ਿਆਦਾ ਮਾਤਰਾ ਵਿਚ ਸੁਪਰ ਆਕਸਾਈਡ ਡਿਮਊਟੇਸ਼ ਹੁੰਦਾ ਹੈ। ਕੀ ਇਹੀ ਉਹ ਰਸਾਇਣ ਤਾਂ ਨਹੀਂ ਜੋ ਆਦਮੀ ਨੂੰ ਬੁੱਢਾ ਹੋਣ ਤੋਂ ਰੋਕ ਸਕਦਾ ਹੈ ਤੇ ਜਿਸਦੀ ਭਾਲ ਆਦਮੀ ਆਦਿ ਕਾਲ ਤੋਂ ਕਰ ਰਿਹਾ ਹੈ। ਜੋ ਵੀ ਹੋਵੇ ਜਿਵੇਂ ਜਿਵੇਂ ਸਾਡੀ ਉਮਰ ਵਧਦੀ ਜਾਂਦੀ ਹੈ ਸਰੀਰ ਇਸ ਇੰਟੀ-ਆਕਸੀਡੇਂਟਸ' ਨੂੰ ਲੁੜੀਂਦੀ ਮਾਤਰਾ ਵਿਚ ਪੈਦਾ ਕਰਨ ਵਿਚ ਅਸਮਰਥ ਹੁੰਦਾ ਜਾਂਦਾ ਹੈ। ਇਸ ਲਈ ਕੁਝ ਵਿਗਿਆਨਕਾਂ ਦਾ ਮੰਨਣਾ ਹੈ ਕਿ ਸਾਨੂੰ ਆਪਣੇ ਖਾਣੇ ਵਿਚ 'ਇੰਟੀ-ਆਕਸੀਡੈਂਟ' ਲੈਣੇ ਚਾਹੀਦੇ ਹਨ ਜਿਸ ਨਾਲ ਬੁਢਾਪੇ ਦੀ ਪ੍ਰਕਿਰਿਆ ਘੱਟ ਤੋਂ ਘੱਟ ਮਧਮ ਤਾਂ ਹੋ ਹੀ ਜਾਵ। ਖਾਣ ਦੇ ਨਾਲ ਲਈ ਜਾ ਸਕਣ ਵਾਲੀ 'ਇੰਟੀ-ਆਕਸੀਡੈਂਟ' ਹੈ—ਵਿਟਾਮਿਨ ਸੀ., ਏ ਕੈਰੋਟੀਨ (ਹਰੀਆਂ

ਸਬਜ਼ੀਆਂ ਵਿਚ ਪਾਇਆ ਜਾਣ ਵਾਲਾ ਇਕ ਤੱਤ) ਤੇ 'ਸੇਲੇਨਿਯਮ' ਆਦਿ।

"ਇਕ ਅਮਰੀਕੀ ਵਿਗਿਆਨੀ ਵਾਲਫੋਰਡ ਨੇ 'ਮੈਕਿਸਮਮ ਲਾਈਫ ਸਪਾਨ' ਨਾਂ ਦੀ ਇਕ ਕਿਤਾਬ ਲਿਖੀ ਹੈ। ਉਹ ਖੁਦ ਵੱਡੀ ਮਾਤਰਾ ਵਿਚ ਇਕ 'ਇੰਟੀ-ਆਕਸੀਡੈਂਟ' ਲੈਂਦਾ ਹੈ। ਡਾ. ਰ ਬਾਲਫੋਰਡ ਨੇ ਇਸ ਖੇਤਰ ਵਿਚ ਬੜਾ ਕੰਮ ਕੀਤਾ ਹੈ ਤੇ ਉਸਨੇ ਚੂਹਿਆਂ ਉਤੇ ਕੀਤੇ ਆਪਣੇ ਤਜਰਬਿਆਂ ਤੋਂ ਸਿੱਧ ਕੀਤਾ ਹੈ ਕਿ ਘੱਟ ਭੋਜਨ ਦੇ ਕੇ ਕਿਸੇ ਜਾਨਵਰ ਦੀ ਉਮਰ ਨੂੰ ਵਧਾਇਆ ਜਾ ਸਕਦਾ ਹੈ। ਉਸਦਾ ਮੰਨਣਾ ਹੈ ਕਿ ਸੰਤੁਲਿਤ ਭੋਜਨ ਦੇ ਮਾਧਿਅਮ ਨਾਲ ਆਦਮੀਆਂ ਵਿਚ ਕੈਂਸਰ ਅਤੇ ਕਿੱਡਨੀ ਤੇ ਦਿਲ ਦੇ ਰੋਗਾਂ ਦੀਆਂ ਘਟਨਾਵਾਂ ਨੂੰ ਘੱਟ ਕੀਤਾ ਜਾ ਸਕਦਾ ਹੈ। ਇਸ ਨੂੰ ਸਿੱਧ ਕਰਨ ਲਈ ਉਹ ਆਪ ਹਫਤੇ ਵਿਚ ਦੋ ਦਿਨ ਵਰਤ ਰਖਦਾ ਹੈ। ਬਾਕੀ ਪੰਜ ਦਿਨ 2000 ਕੈਲੋਰੀਜ਼ ਨਾਲ ਕੰਮ ਚਲਾਉਂਦਾ ਹੈ, ਜਦ ਕਿ ਇਕ ਤੰਦਰੁਸਤ ਆਦਮੀ ਨੂੰ ਇਕ ਦਿਨ ਵਿਚ ਏਨਾ ਭੋਜਨ ਚਾਹੀਦਾ ਹੈ ਕਿ ਉਸਨੂੰ 3000 ਕੈਲੋਰੀਜ਼ ਮਿਲ ਸਕਣ। ਉਸਦਾ ਕਹਿਣਾ ਹੈ ਕਿ ਸਰੀਰ ਦੇ ਭਾਰ ਨੂੰ ਹੌਲੀ ਹੌਲੀ ਘਟਾਉਣਾ ਜ਼ਰੂਰੀ ਹੈ ਜਿਸ ਨਾਲ ਕਿ ਮੈਟਾਬਾਲਿਕ ਪਰਿਵਰਤਨ ਸੁਭਾਵਕ ਰੂਪ ਵਿਚ ਹੋ ਸਕੇ। ਉਹ ਇਹ ਵੀ ਮੰਨਦਾ ਹੈ ਕਿ ਖਾਣਾ ਚਾਹੇ ਘੱਟ ਹੋਵੇ ਪਰ ਉਹ ਹੋਣਾ ਵਧੀਆ ਚਾਹੀਦਾ ਹੈ। ਇੰਝ ਪ੍ਰਯੋਗਾਂ ਨੇ ਇਹ ਸਿੱਧ ਕੀਤਾ ਹੈ ਕਿ ਸਾਕਾਹਾਰੀ ਲੋਕ ਜੋ ਘੱਟ ਖਾਂਦੇ ਹਨ ਜ਼ਿਆਦਾ ਜੀਵਿਤ ਰਹਿੰਦੇ ਹਨ। ਚੂਹੇ ਤੇ ਮੱਛੀਆਂ ਉਤੇ ਕੀਤੇ ਗਏ ਪ੍ਰਯੋਗਾਂ ਤੇ ਪਤਾ ਲੱਗਦਾ ਹੈ ਕਿ ਸਰੀਰ ਦੇ ਤਾਪਮਾਨ ਨੂੰ 3 ਡਿਗਰੀ ਤੋਂ 4 ਡਿਗਰੀ ਸੈਂਟੀਗਰੇਡ ਤਕ ਘਟਾਉਣ ਨਾਲ ਇਨ੍ਹਾਂ ਜੰਤੂਆਂ ਦੀ ਉਮਰ ਵਿਚ 15 ਪ੍ਰਤੀਸ਼ਤ ਦਾ ਵਾਧਾ ਹੋਇਆ ਹੈ। ਇਹ ਗੱਲ ਤਾਂ ਸਪਸ਼ਟ ਹੀ ਹੈ ਕਿ ਪ੍ਰਦੂਸ਼ਣ ਤੋਂ ਰਹਿਤ ਖੇਤਰਾਂ ਵਿਚ ਰਹਿਣ ਵਾਲੇ ਲੋਕ ਜ਼ਿਆਦਾ ਜੀਵਿਤ ਰਹਿੰਦੇ ਹਨ। ਔਰਤਾਂ ਵੀ ਆਦਮੀਆਂ ਤੋਂ ਜ਼ਿਆਦਾ ਦੇਰ ਜੀਵਿਤ ਰਹਿੰਦੀਆਂ ਹਨ।

"ਅੱਜ ਸਕੂਲ ਦੇ ਵਿਗਿਆਨਕਾਂ ਦਾ ਮੰਨਣਾ ਹੈ ਕਿ ਬੁਢਾਪੇ ਦੀਆਂ ਭਿੰਨ ਅਵਸਥਾਵਾਂ ਸਾਡੇ 'ਜੈਨੇਟਿਕ ਮੈਟੀਰਿਅਲ' ਵਿਚ ਵਿਸਤਾਰ ਨਾਲ 'ਪ੍ਰੋਗਰਾਮਿਤ' ਹੁੰਦੀਆਂ ਹਨ। ਤੇ ਇਹ ਸੰਭਵ ਹੈ ਕਿ ਸਾਡੇ ਸੈੱਲਾਂ ਵਿਚ ਬੁਢਾਪੇ ਦੇ ਖਾਸ 'ਜੀਨ' ਰਹਿੰਦੇ ਹਨ। ਵਿਗਿਆਨਕਾਂ ਦਾ ਇਹ ਵੀ ਮੰਨਣਾ ਹੈ ਕਿ ਸਾਡੇ ਦਿਮਾਗ ਵਿਚ 'ਪਿਟਯੂਟੇਰੀ' ਨਾਂ ਦਾ ਇਕ ਛੋਟਾ ਜਿਹਾ 'ਗਲੈਂਡ' ਹੁੰਦਾ ਹੈ। ਜਦੋਂ ਅਸੀ 30 ਜਾਂ 33 ਸਾਲ ਦੀ ਉਮਰ ਵਿਚ ਪਹੁੰਚਦੇ ਹਨ ਇਹ 'ਗਲੈਂਡ' ਮੌਤ ਹਾਰਮੋਨਾਂ ਨੂੰ ਪੈਦਾ ਕਰਨਾ ਸ਼ੁਰੂ ਕਰ ਦੇਂਦਾ ਹੈ। ਕੁਝ ਅਮਰੀਕੀ ਵਿਗਿਆਨਕਾਂ ਨੇ ਚੂਹਿਆਂ ਦੇ ਦਿਮਾਗ ਵਿਚੋਂ ਘੱਟ ਉਮਰ ਵਿਚ ਹੀ ਇਨ੍ਹਾਂ 'ਗਲੈਂਡਾਂ' ਨੂੰ ਕੱਢ ਕੇ ਉਨ੍ਹਾਂ ਦੀ ਉਮਰ ਵਧਾਉਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ। ਜੇ ਵਾਸਤਵ ਵਿਚ 'ਮੌਤ-ਹਾਰਮੋਨ' ਵਰਗਾ ਕੋਈ ਹਾਰਮੋਨ ਹੁੰਦਾ ਹੈ ਤਾਂ ਉਸਨੂੰ ਹੁਣ ਤਕ ਅਲਗ ਕਰ ਸਕਣ ਵਿਚ ਕਿਸੇ ਨੂੰ ਸਫ਼ਲਤਾ ਨਹੀਂ ਮਿਲੀ ਹੈ।

"ਤੁਸੀਂ ਸਮਝ ਹੀ ਗਏ ਹੋਵੋਗੇ ਕਿ ਕੁਲ ਮਿਲਾ ਕੇ ਕਿਸੇ ਦੇ ਕੋਲ ਇਸ ਗੱਲ ਦਾ ਸਹੀ ਜਵਾਬ ਨਹੀਂ ਹੈ ਕਿ ਆਦਮੀ ਬੁੱਢਾ ਕਿਉਂ ਹੁੰਦਾ ਹੈ। ਅਸੀਂ ਬੁਢਾਪੇ ਨੂੰ ਰੋਕ ਨਹੀਂ ਸਕਦੇ ਪਰ ਸ਼ਾਇਦ ਥੋੜ੍ਹਾ ਪਿੱਛੇ ਖਿਸਕਾ ਸਕਦੇ ਹਾਂ। ਲੰਮੀ ਉਮਰ ਦਾ ਅਰਥ ਵੀ ਇਹ ਹੈ ਕਿ ਅਸੀਂ ਜਦੋਂ ਤਕ ਜਿਉਂਦੇ ਰਹੀਏ ਚਲਦੇ-ਫਿਰਦੇ ਰਹੀਏ।

ਇਸਦੇ ਨਾਲ ਹੀ ਰਮਾ ਦੀ ਚਿੱਠੀ ਖਤਮ ਹੋ ਗਈ ਸੀ। ਹਰੀਸ਼ ਦੀ ਸਮਝ ਵਿਚ ਨਹੀਂ ਆਇਆ ਕਿ ਪਿਤਾ ਜੀ ਆਖਿਰ ਆਪਣੇ ਬੁਢਾਪੇ ਤੋਂ ਏਨਾ ਘਬਰਾਏ ਹੋਏ ਕਿਉਂ ਸਨ ? ਇਹ ਪ੍ਰਕਿਰਿਆ ਇਕ ਦਿਨ ਵਿਚ ਤਾਂ ਸ਼ੁਰੂ ਹੋਈ ਨਹੀਂ ਸੀ ਤੇ ਨਾ ਹੀ ਉਹ ਇਨ੍ਹਾਂ ਪਿਛਲੇ ਸਾਰੇ ਵਰ੍ਹਿਆਂ ਵਿਚ ਵਿਸ਼ੇਸ਼ ਕਰਕੇ ਸੇਵਾ-ਨਿਵਿਰਤ ਹੋਣ ਤੋਂ ਬਾਅਦ ਬਹੁਤ ਜ਼ਿਆਦਾ ਬੁੱਢੇ ਹੋਏ ਸਨ। ਇਹ ਸਹੀ ਹੈ ਕਿ ਉਹ ਪਿਤਾ ਜੀ ਨੂੰ ਕੁਝ ਵਰ੍ਹਿਆਂ ਤੋਂ ਨਹੀਂ ਮਿਲਿਆ ਸੀ ਪਰ ਹੋਰ ਕਿਸੇ ਨੇ ਵੀ ਤਾਂ ਕਦੀ ਕਿਹਾ ਨਹੀਂ ਸੀ ਕਿ ਵੱਡੇ ਭਰਾ ਵਿਚ ਤਾਂ ਥੋੜ੍ਹਾ ਜਿਹਾ ਵੀ ਪਰਿਵਰਤਨ ਨਹੀਂ ਆਇਆ ਹੈ। ਨਿਯਮ-ਧਰਮ ਦਾ ਪਾਲਣ ਕਰਨ ਵਾਲਿਆਂ ਨੂੰ ਇਹ ਫਾਇਦਾ ਤਾਂ ਹੈ ਹੀ। ਹਰੀਸ਼ ਦੀ ਸਮਝ ਵਿਚ ਨਹੀਂ ਆਇਆ ਕਿ ਫਿਰ ਇਹ ਅਚਾਨਕ ਕੀ ਹੋਇਆ ?

ਉਸਨੂੰ ਯਾਦ ਆਇਆ, ਤਾਈ ਦੱਸ ਰਹੀ ਸੀ ਕਿ ਪਿਤਾ ਜੀ ਨੇ ਪਿਛਲੇ ਇਕ ਵਰ੍ਹੇ ਤੋਂ ਮੀਟ-ਮੱਛੀ ਸਭ ਛੱਡ ਦਿੱਤਾ ਸੀ। ਉਹ ਸਿਰਫ਼ ਹਰੀਆਂ ਸਬਜ਼ੀਆਂ ਤੇ ਫਲ ਖਾਣ ਲੱਗ ਪਏ ਸਨ। ਮਿਰਚ-ਮਸਾਲੇ, ਜਿਨ੍ਹਾਂ ਦੇ ਉਹ ਬਹੁਤ ਸ਼ੌਕੀਨ ਸਨ ਉਹ ਵੀ ਛੱਡ ਦਿੱਤੇ ਸਨ। ਸਰਦੀ ਗਰਮੀ, ਬਰਸਾਤ ਭਾਵੇਂ ਕੁਝ ਵੀ ਹੋਵੇ ਉਹ ਬਿਨਾਂ ਨਾਗਾ ਘੁੰਮਣ ਜਾਂਦੇ ਤੇ ਥੱਲੇ ਮੋਟਰ-ਰੋਡ ਦੇ ਰਸਤੇ ਘੁੰਮਦੇ ਹੋਏ ਮੰਦਰ ਵੱਲੋਂ ਆਉਂਦੇ ਸਨ।

ਉਦੋਂ ਉਸਨੇ ਮੰਨ ਲਿਆ ਕਿ ਵਧਦੀ ਹੋਈ ਧਾਰਮਿਕਤਾ ਦੇ ਕਾਰਣ, ਉਨ੍ਹਾਂ ਨੇ ਮੀਟ-ਮੱਛੀ ਖਾਣੀ ਛੱਡੀ ਹੋਵੇਗੀ ਪਰ ਹੁਣ ਉਸਨੂੰ ਲੱਗਾ ਕਿ ਸ਼ਾਇਦ ਗੱਲ ਏਨੀ ਆਸਾਨ ਨਹੀਂ ਸੀ।

ਉਮਰ ਤੋਂ ਸਿੱਧੀ-ਸਪਾਟ ਲਗਣ ਵਾਲੀ ਜ਼ਿੰਦਗੀ ਦੇ ਥੱਲੇ ਦੇ 'ਰਹੱਸ ਲੋਕ' ਵਿਚ ਹਰੀਸ਼ ਅਚਾਨਕ ਹੀ ਪਹੁੰਚ ਗਿਆ ਸੀ ਤੇ ਜਿੰਨਾ ਉਹ ਵਧ ਰਿਹਾ ਸੀ ਚੀਜ਼ਾਂ ਓਨੀਆਂ ਹੀ ਗੂੜ੍ਹ ਹੁੰਦੀਆਂ ਜਾ ਰਹੀਆਂ ਸਨ। ਫਾਈਲ ਠੀਕ ਜਗ੍ਹਾ ਤੇ ਰਖ ਕੇ ਉਸਨੇ ਆਖਰੀ ਡਾਇਰੀ ਕੱਢੀ ਤੇ ਹਰ ਪੰਨੇ ਨੂੰ ਸਾਵਧਾਨੀ ਨਾਲ ਜਾਚਣ ਲੱਗਾ। ਇਕ ਜਗ੍ਹਾ ਉਸਦੀ ਨਜ਼ਰ ਠਹਿਰ ਗਈ :

*"ਸੁਪਨਿਆਂ ਦਾ ਕੋਈ ਅੰਤ ਨਹੀਂ ਹੈ। ਸਮਝ ਵਿਚ ਨਹੀਂ ਆਉਂਦਾ ਕਿ ਇਸ ਤਰ੍ਹਾਂ ਕਿਉਂ ਹੋ ਰਿਹਾ ਹੈ। ਕੱਲ੍ਹ ਰਾਤ ਮੈਂ ਉਸ ਨੂੰ ਫਿਰ ਨ੍ਹਾਉਂਦੇ ਹੋਏ ਦੇਖਿਆ। ਇਕ ਵੱਡੇ ਨਲਕੇ ਵਿਚੋਂ ਰੁਕ-ਰੁਕ ਕੇ ਪਾਣੀ ਦੀ ਤੇਜ਼ ਧਾਰ ਸਿੱਧੀ ਉਸਦੇ ਸਿਰ ਉੱਤੇ ਡਿੱਗ ਰਹੀ ਸੀ। ਪਾਣੀ ਦੀ ਝੱਗ ਵਿਚੋਂ ਉਸਦੀ ਸਾਂਵਲੀ ਜਿਹੀ ਦੇਹ ਚਮਕਣ ਲੱਗਦੀ ਸੀ। ਮੈਂ ਪਾਣੀ ਦੇ ਰੁਕਣ ਦੀ ਉਡੀਕ ਕਰਦਾ ਰਿਹਾ। ਜਿਉਂ ਹੀ ਪਾਣੀ ਰੁਕਿਆ ਮੈਂ ਦੇਖਿਆ ਕਿ ਉਸਦੇ ਚਿਹਰੇ ਉੱਤੇ ਗਿੱਲੀਆਂ ਲਟਾਂ ਨਕਾਬ ਦੀ ਤਰ੍ਹਾਂ ਪਈਆਂ ਸਨ। ਔਰਤ ਨੂੰ ਮੈਂ ਪਛਾਣ ਨਹੀਂ ਸਕਿਆ। ਪਰ ਭਰੇ ਸਰੀਰ ਤੋਂ ਅਨੁਮਾਨ ਲਾਇਆ ਜਾ ਸਕਦਾ ਸੀ ਕਿ 25-30 ਦੇ ਆਸਪਾਸ ਹੋਵੇਗੀ। ਜਿਵੇਂ ਹੀ ਸ਼ੱਕ ਹੋਇਆ ਕਿ ਕੁੜੀ ਨੰਗੀ ਹੈ ਮੈਂ ਇਕਦਮ ਅੰਦਰ ਨੂੰ ਮੁੜਿਆ। ਉਦੋਂ ਤਕ ਫਿਰ ਤੋਂ ਪਾਣੀ ਦੀ ਗੜਗੜਾਹਟ ਸ਼ੁਰੂ ਹੋ ਗਈ। ਨਲਕੇ ਤੋਂ ਤੇਜ਼ ਧਾਰ ਫੁੱਟ ਪਈ। ਕੁੜੀ ਕਿਲਕਾਰੀ ਮਾਰ ਕੇ ਫਿਰ ਨ੍ਹਾਉਣ ਲੱਗ ਪਈ। ਮੈਂ ਆਪਣੇ ਆਪ ਨੂੰ ਰੋਕ ਨਹੀਂ ਸਕਿਆ। ਮੈਂ ਛੁਪ ਕੇ ਝਾਂਕਣ ਦੀ ਕੋਸ਼ਿਸ਼ ਕੀਤੀ। ਉਸਦੀਆਂ ਕਿਲਕਾਰੀਆਂ ਤੇ ਹਾਸਾ*

ਨਲਕੇ ਦੀ ਗੜਗੜਾਹਟ ਦੇ ਨਾਲ ਦੇਰ ਤਕ ਸੁਣਾਈ ਦਿੰਦਾ ਰਿਹਾ। ਪਰ ਕੁੜੀ ਨਜ਼ਰ ਨਹੀਂ ਆਈ।

—10 ਮਾਰਚ

"ਰਾਤ ਵਾਲਾ ਸੁਪਨਾ ਬੜਾ ਅਜੀਬ ਸੀ। ਮੈਂ ਅਚਾਨਕ ਮਹਿਸੂਸ ਕੀਤਾ ਕਿ ਕੋਈ ਦਰਵਾਜ਼ਾ ਖੜਕਾ ਰਿਹਾ ਹੈ। ਅੱਧੀ ਰਾਤ ਦਾ ਸਮਾਂ ਹੋਵੇਗਾ ਹੋਰ ਵੀ ਦੇਰ ਹੋ ਸਕਦੀ ਹੈ। ਮੈਂ ਉਠ ਕੇ ਬਾਹਰ ਆਇਆ। ਕੋਈ ਨਹੀਂ ਸੀ। ਦੂਰ-ਦੂਰ ਤਕ ਚਾਨਣ ਫੈਲਿਆ ਹੋਇਆ ਸੀ। ਥੋੜ੍ਹੀ ਗਰਮੀ ਸੀ ਸ਼ਾਇਦ। ਮੈਂ ਬਾਰੀ ਖੋਲ੍ਹ ਦਿੱਤੀ ਤੇ ਸੌਂ ਗਿਆ। ਕੁਝ ਦੇਰ ਬਾਅਦ ਲੱਗਾ ਫਿਰ ਕੋਈ ਬੁਲਾ ਰਿਹਾ ਹੈ—"ਮਿਸਟਰ ਅਧਿਕਾਰੀ ...।" ਅੱਖਾਂ ਖੋਲ੍ਹੀਆਂ ਤਾਂ ਦੇਖਿਆ, ਇਕ ਪਰੀ ਖੜੀ ਹੈ। ਉਸੇ ਤਰ੍ਹਾਂ ਦੀ ਪਰੀ ਜਿਵੇਂ ਆਮ ਤੌਰ 'ਤੇ ਅੰਗਰੇਜ਼ਾਂ ਦੀਆਂ ਕਬਰਾਂ ਉਤੇ ਬਣੀ ਹੁੰਦੀ ਹੈ। ਪਰ ਉਸਦਾ ਰੰਗ ਰਤਾ ਸਾਂਵਲਾ ਸੀ। ਉਸਨੇ ਉਠਣ ਦਾ ਇਸ਼ਾਰਾ ਕੀਤਾ ਤੇ ਉਠਦੇ ਹੀ ਮੈਨੂੰ ਬਾਂਹ ਤੋਂ ਫੜ੍ਹ ਕੇ ਆਕਾਸ਼ ਵਿਚ ਉਡਣ ਲੱਗ ਪਈ। ਉਡਦੇ-ਉਡਦੇ ਅਸੀਂ ਇਕ ਇਹੋ ਜਿਹੇ ਪਰਬਤ ਤੋਂ ਥੱਲੇ ਉਤਰੇ ਜੋ ਦੂਰ ਤੋਂ ਬਰਫ਼ ਦੇ ਇਕ ਮਹਾਨ ਸ਼ਿਵਲਿੰਗ ਦੀ ਤਰ੍ਹਾਂ ਨਜ਼ਰ ਆ ਰਿਹਾ ਸੀ। ਉਸਨੇ ਮੈਨੂੰ ਇਕ ਥਾਂ ਬੈਠਾਇਆ ਤੇ ਆਪ ਬੜੀ ਦੇਰ ਤਕ ਨੱਚਦੀ ਰਹੀ। ਨੱਚਦੇ-ਨੱਚਦੇ ਉਹ ਚੋਟੀ ਉਤੇ ਪਹੁੰਚ ਗਈ ਤੇ ਉਥੋਂ ਅਚਾਨਕ ਹੀ ਕਿਧਰੇ ਗੁੰਮ ਹੋ ਗਈ। ਮੈਂ ਹੜਬੜਾਉਂਦਾ ਹੋਇਆ ਕਿਸੇ ਤਰ੍ਹਾਂ ਚੋਟੀ ਉਤੇ ਪਹੁੰਚਿਆ। ਪਰੀ ਕਿਧਰੇ ਨਜ਼ਰ ਨਹੀਂ ਆ ਰਹੀ ਸੀ ਪਰ ਉਸਦੇ ਕੱਪੜੇ ਇਸ ਤਰ੍ਹਾਂ ਬਰਫ਼ ਉਤੇ ਖਿਲਰੇ ਪਏ ਸਨ ਜਿਵੇਂ ਹੁਣੇ ਹੁਣੇ ਕੋਈ 'ਸਿਟਰਪਟੀਜ਼ ਡਾਂਸ' ਹੋਇਆ ਹੋਵੇ। ਕਾਫੀ ਦੇਰ ਭਾਲ ਕਰਨ ਤੋਂ ਬਾਅਦ ਮੈਂ ਵਾਪਸ ਆਇਆ। ਥੋੜ੍ਹੀ ਦੂਰ ਆ ਕੇ ਦੇਖਿਆ ਕਿ ਉਸ ਚਮਕੀਲੇ ਸ਼ਿਵਲਿੰਗ-ਨੁਮਾ ਸਿਖਰ ਦੇ ਚਾਰੇ ਪਾਸੇ ਇਕ ਛਾਂ ਜਿਹੀ ਆ ਗਈ ਸੀ। ਧਿਆਨ ਨਾਲ ਦੇਖਿਆ ਤਾਂ ਲੱਗਾ ਛਾਂ ਨਹੀਂ ਸਗੋਂ ਲਹਿੰਗੇ ਵਰਗੀ ਕੋਈ ਚੀਜ਼ ਆਧਾਰ ਸ਼ਕਤੀ ਬਣ ਗਈ ਹੈ, ਜਿਸਦੇ ਵਿਚੋਂ ਪਰਬਤ ਨਿਕਲਿਆ ਹੋਇਆ ਹੈ ਤੇ ਧਿਆਨ ਨਾਲ ਦੇਖਣ ਤੇ ਯਕੀਨ ਹੋ ਗਿਆ ਕਿ ਲਹਿੰਗਾ ਜਾਂ ਸਕਰਟ ਉਸ ਪਰੀ ਦਾ ਹੀ ਹੈ ਜੋ ਮੈਨੂੰ ਇਥੇ ਲਿਆ ਕੇ ਇਕੱਲਾ ਛੱਡ ਗਈ ਹੈ। ਮੈਂ ਰੋ ਪਿਆ।

—17 ਅਪ੍ਰੈਲ

"ਹੇ ਭਗਵਾਨ ! ਇਹ ਕੀ ਹੋ ਰਿਹਾ ਹੈ ! ਮੈਂ ਕਿਸੇ ਤਰ੍ਹਾਂ ਆਪਣਾ ਮਨ ਈਸ਼ਵਰ ਵੱਲ ਲਾਉਣਾ ਚਾਹੁੰਦਾ ਹਾਂ। ਜੀਵਨ ਦੀ ਨਿਰਾਰਥਕਤਾ ਸਹਿਣਯੋਗ ਨਹੀਂ ਹੈ। ਸਾਰਾ ਦਿਨ ਸਾਰੀ ਰਾਤ ਮੈਂ ਕਿਸ ਦੀ ਉਡੀਕ ਕਰਦਾ ਹਾਂ ? ਮੈਂ ਕਿਸ ਨੂੰ ਮਨ ਦੀ ਗੱਲ ਕਹਿ ਸਕਦਾ ਹਾਂ ਸਮਝ ਨਹੀਂ ਆਉਂਦਾ ? ਲੈ ਦੇ ਕੇ ਖਿਮਾਨੰਦ ਹੈ ਪਰ ਉਸ ਨਾਲ ਇਹ ਸਾਰੀਆਂ ਗੱਲਾਂ ਨਹੀਂ ਹੋ ਸਕਦੀਆਂ। ਚੌਹੀਂ ਪਾਸੀਂ ਇਕ ਅਗਨੀ-ਰੇਖਾ ਹੈ ਜਿਸਨੂੰ ਮੈਂ ਪਾਰ

*ਨਹੀਂ ਕਰ ਸਕਦਾ। ਸਾਹਸ ਨਹੀਂ ਹੈ। ਸ਼ਾਇਦ ਮਾਮਲਾ ਸਾਹਸ ਦਾ ਵੀ ਨਹੀਂ ਹੈ। ਉਨ੍ਹਾਂ ਆਦਰਸ਼ਾਂ ਦਾ ਕੀ ਹੋਵੇਗਾ ?*

*"ਮੇਰੇ ਪਾਸ ਅਥਾਹ ਸਮਾਂ ਵੀ ਹੈ ਜਿਸਨੂੰ ਮੈਂ ਬਿਨਾਂ ਕਿਸੇ ਉਦੇਸ਼ ਦੇ ਕਿਸੇ ਵੀ ਗਲੀ ਹੋਈ ਸ਼ਤੀਰੀ ਵਾਂਗ ਉਤਾਰਦਾ ਰਹਿੰਦਾ ਹਾਂ।"*

*ਅਕਸਰ ਸੋਚਦਾ ਹਾਂ ਬੰਬਈ ਚਲਾ ਜਾਵਾਂ, ਥੋੜ੍ਹੇ ਦਿਨਾਂ ਲਈ। ਵਰਣ ਨੂੰ ਮਿਲ ਕੇ ਮਨ ਕੁਝ ਲੱਗ ਜਾਏ। ਹੋ ਸਕਦਾ ਹੈ ਉਦੋਂ ਆਪਣੇ ਆਪ ਨੂੰ ਇਸ ਸਭ ਤੋਂ ਨਿਰਲੇਪ, ਅਲਗ ਕਰ ਸਕਣ ਵਿਚ ਸਫਲ ਹੋ ਜਾਵਾਂ। ਚਲਾ ਗਿਆ ਤਾਂ ਕੀ ਕੱਢ ਦੇਵੇਗਾ। ਸੰਭਵ ਹੈ ਸਾਰਾ ਰੋਸ ਹੀ ਖ਼ਤਮ ਹੋ ਜਾਵੇ। ਮੈਂ ਹੀ ਮਾਫੀ ਮੰਗ ਲਵਾਂਗਾ।*

*ਇੰਜ ਕਰਦਾ ਹਾਂ ਇਕ ਖ਼ਤ ਲਿਖਦਾ ਹਾਂ।*

*—4 ਮਈ*

ਕੁਝ ਪੰਨੇ ਬਿਲਕੁਲ ਖ਼ਾਲੀ ਸਨ। ਇਕ ਜਗ੍ਹਾ ਫਿਰ ਲਿਖਿਆ ਹੋਇਆ ਸੀ :

"ਅਸਲ ਗੱਲ ਤਾਂ ਇਹ ਹੈ ਕਿ ਚੀਜ਼ਾਂ ਦੇ ਪ੍ਰਤੀ ਹੁਣ ਉਸ ਤਰ੍ਹਾਂ ਦਾ ਰਿਸਪਾਸ ਰਹਿ ਹੀ ਨਹੀਂ ਗਿਆ--ਸਰੀਰ ਵਿਚ ਸਿਰਫ਼ ਇੱਛਾਵਾਂ ਹਨ—ਅਰਥਹੀਣ।

"ਪਿੱਛੇ ਕੀ ਕੁਝ ਨਹੀਂ ਰਹਿ ਗਿਆ। ਸਮਾਂ ਕੀ ਵਾਪਸ ਮੁੜ ਕੇ ਆਉਂਦਾ ਹੈ। ਜੋ ਨਹੀਂ ਹੈ ਸੋ ਨਹੀਂ ਹੈ। ਜੋ ਨਹੀਂ ਹੋਣਾ ਚਾਹੀਦਾ ਉਹ ਨਹੀਂ ਹੋਣਾ ਚਾਹੀਦਾ। ਕਦੀ ਕਦੀ ਦਿਲ ਕਰਦਾ ਹੈ ਦੇਖਾਂ ਤਾਂ। ਕੀ ਇਹ ਵੀ ਗਲਤ ਹੋਵੇਗਾ। ਨਹੀਂ ਇੱਛਾਵਾਂ ਏਨੀਆਂ ਕਮਜ਼ੋਰ ਨਹੀਂ ਹੁੰਦੀਆਂ। ਪਤਾ ਨਹੀਂ ਕਦੋਂ ਲਗਾਮ ਖਿਸਕ ਜਾਏ ?"

ਕੀ ਗ਼ਲਤ ਹੋਵੇਗਾ ? ਹਰੀਸ਼ ਦੀ ਸਮਝ ਵਿਚ ਨਹੀਂ ਆਇਆ। ਇਕ ਜਟਿਲ ਵਿਅਕਤੀ ਦੀ ਜਟਿਲ ਤੇ ਤਰਸਯੋਗ ਹਾਲਤ। ਉਹ ਬੰਬਈ ਆਉਣ ਬਾਰੇ ਸੋਚ ਰਹੇ ਸਨ ਆਏ ਕਿਉਂ ਨਹੀਂ ਹੋਣਗੇ ? ਉਸ ਨੂੰ ਤਾਂ ਕੋਈ ਚਿੱਠੀ ਨਹੀਂ ਮਿਲੀ। ਮਿਲਦੀ ਤਾਂ ਕੀ ਉਹ ਆਪ ਲੈਣ ਨਾ ਆ ਜਾਂਦਾ। ਮਾਫ਼ੀ। ਕਿਸ ਗੱਲ ਦੀ ? ਕਿਸ ਤੋਂ ?

ਉਸ ਤੋਂ ਬਾਅਦ ਉਹ ਕੀ ਸੋਚਦੇ ਰਹੇ ਹੋਣਗੇ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਸੀ। ਇਹ ਆਖਰੀ ਟਿੱਪਣੀ ਸੀ—7 ਮਈ, 1984 ਦਾ ਦਿਨ ਸੀ। ਅਸਲ ਵਿਚ ਉਹ ਡਾਇਰੀ ਲਿਖਣ ਦੇ ਆਦੀ ਸਨ ਵੀ ਨਹੀਂ, ਇਹ ਪੰਕਤੀਆਂ ਵੀ ਉਨ੍ਹਾਂ ਨੇ ਪਤਾ ਨਹੀਂ ਕਿਹੜੀਆਂ ਸਥਿਤੀਆਂ ਤੇ ਮਾਨਸਿਕ ਤਨਾਓ ਹੇਠ ਲਿਖੀਆਂ ਸਨ।

ਹਰੀਸ਼ ਨੇ ਕਾਪੀ ਬੰਦ ਕੀਤੀ, ਸਹੀ ਜਗ੍ਹਾ ਤੇ ਰੱਖੀ ਤੇ ਬਾਹਰ ਆ ਕੇ ਟਹਿਲਣ ਲੱਗ ਪਿਆ।

## 19. ਆਖਰੀ ਰਾਤ

ਸ਼ਾਮ ਨੂੰ ਧਿਆਨੀ ਚਾਚਾ ਤੇ ਖਿਮਾਨੰਦ ਜੀ ਇਕੱਠੇ ਹੀ ਪਹੁੰਚੇ।

"ਚਾਚਾ ਅੱਜ ਕਹਾਣੀ ਖ਼ਤਮ ਹੋ ਜਾਣੀ ਚਾਹੀਦੀ ਹੈ।" ਹਰੀਸ਼ ਨੇ ਉਨ੍ਹਾਂ ਨੂੰ

ਆਉਂਦਿਆਂ ਹੀ ਸੁਚੇਤ ਕੀਤਾ।

"ਕਿਉਂ ਕੱਲ੍ਹ ਤੱਕ ਤਾਂ ਰੁਕੋਂਗਾ ਨਾ ?" ਖਿਮਾਨੰਦ ਜੀ ਨੇ ਕੁਝ ਸ਼ੱਕ ਨਾਲ ਪੁੱਛਿਆ।

"ਹਾਂ ਕੱਲ੍ਹ ਰੁਕਾਂਗਾ ਪਰ ਕੱਲ੍ਹ ਗੱਲ ਕਰਨ ਦਾ ਸਮਾਂ ਮਿਲੇਗਾ ?"

"ਹਾਂ ਠੀਕ ਗੱਲ ਹੈ।" ਉਨ੍ਹਾਂ ਨੂੰ ਯਾਦ ਆਇਆ ਕੱਲ੍ਹ ਪਿੱਪਲ-ਪਾਣੀ ਹੈ।

"ਸੁਣਾ ਦੇ ਧਿਆਨੀ ਬਾਕੀ ਕਹਾਣੀ ਵੀ। ਤੂੰ ਕੁਝ ਜ਼ਿਆਦਾ ਹੀ ਲੰਬੀ ਖਿਚ ਦਿੰਦੈਂ। ਜ਼ਰਾ ਛੋਟੀ ਕਰ ਦੇ।"

"ਨਹੀਂ ਨਹੀਂ। ਪੂਰੀ ਸੁਣਾਉਣੀ ਹੈ ਭਾਵੇਂ ਕਿੰਨੀ ਰਾਤ ਹੋ ਜਾਵੇ।" ਹਰੀਸ਼ ਨੇ ਮਿੰਨਤ ਕੀਤੀ।

ਧਿਆਨ ਸਿੰਘ ਨੇ ਕਿਸੇ ਦੀ ਗੱਲ ਦਾ ਜਵਾਬ ਦੇਣ ਦੀ ਬਜਾਏ ਪੁੱਛਿਆ, "ਕੱਲ੍ਹ ਕਿਥੇ ਸੀ ਅਸੀਂ ?"

"ਮਾਨਸਰੋਵਰ ਦੇ ਪਵਿੱਤਰ ਜਲ ਨਾਲ ਉਸਨੂੰ ਕੁਝ ਸ਼ਾਂਤੀ ਮਿਲੀ ਤੇ ਉਸਦੀ ਅਥਾਹ ਬੇਚੈਨੀ ਤੇ ਜਲਣ ਕੁਝ ਘੱਟ ਹੋਈ। ਉਦੋਂ ਉਸਨੂੰ ਲਾਮਾ ਯਾਦ ਆਇਆ, ਜਿਸਨੇ ਕਿਹਾ ਸੀ -"ਅਕਥਨ ਜਿਨ ਕਥ।" ਹਰੀਸ਼ ਨੇ ਪੂਰਾ ਪ੍ਰਸੰਗ ਦੱਸ ਦਿੱਤਾ।

"ਯਾਰ ਤੇਰੀ ਯਾਦ-ਸ਼ਕਤੀ ਬੜੀ ਤੇਜ਼ ਹੈ।" ਖਿਮਾਨੰਦ ਜੀ ਮੁਸਕਰਾਏ।

ਕਥਾ ਅੱਗੇ ਚਲਣ ਲੱਗ ਪਈ। ਧਿਆਨ ਸਿੰਘ ਦੀ ਕੋਮਲ ਤੇ ਥੋੜ੍ਹਾ ਨੱਕ ਵਿਚ ਬੋਲਣ ਵਾਲੇ ਵਿਅਕਤੀਆਂ ਵਾਂਗ ਆਵਾਜ਼ ਗੂੰਜਣ ਲੱਗ ਪਈ।

"ਜਿਵੇਂ ਹੀ ਉਹ ਨ੍ਹਾ ਕੇ ਨਿਕਲਿਆ ਖੜਗ ਸਿੰਘ ਦਾ ਧਿਆਨ ਇਕ ਹੰਸ ਵੱਲ ਗਿਆ ਜੋ ਲਗਾਤਾਰ ਉਸਦੇ ਚਾਰ ਪਾਸੇ ਕੀਂ-ਕੀਂ ਕਰਦਾ ਉਡ ਰਿਹਾ ਸੀ। ਉਸਦੀ ਸਮਝ ਵਿਚ ਨਹੀਂ ਆਇਆ ਇਹ ਪੰਛੀ ਚਾਹੁੰਦਾ ਕੀ ਹੈ ? ਪੰਛੀ ਕੀਂ-ਕੀਂ ਕਰਦਾ ਇਕ ਦਿਸ਼ਾ ਵਿਸ਼ੇਸ਼ ਵੱਲ ਜਾਂਦਾ ਸੀ ਤੇ ਉਸਦੇ ਪਿੱਛੇ ਨਾ ਆਉਣ ਤੇ ਵਾਪਸ ਮੁੜ ਆਉਂਦਾ ਸੀ। ਇਸ ਵਾਰ ਜਦੋਂ ਪੰਛੀ ਪਹਾੜ ਵਾਲੀ ਦਿਸ਼ਾ ਵੱਲ ਉਡਣ ਲੱਗਾ ਤਾਂ ਉਹ ਵੀ ਪਿੱਛ ਪਿੱਛੇ ਚੱਲ ਪਿਆ। ਪੰਛੀ ਉਸਨੂੰ ਕੁਝ ਦੂਰੀ ਤੇ ਇਕ ਗੁਫ਼ਾ ਵੱਲ ਲੈ ਗਿਆ। ਗੁਫ਼ਾ ਦਾ ਮੂੰਹ ਬਰਫ਼ ਨਾਲ ਬੰਦ ਸੀ। ਪੰਛੀ ਕੀਂ-ਕੀਂ ਕਰਦਾ ਹੋਇਆ ਗੁਫ਼ਾ ਦੇ ਮੂੰਹ ਉਤੇ ਬੈਠ ਗਿਆ। ਪੰਛੀ ਦੇ ਚੁੱਪ ਹੁੰਦੇ ਹੀ ਖੜਗ ਸਿੰਘ ਨੂੰ ਲੱਗਾ ਅੰਦਰ ਕਿਧਰੇ ਰੋਣ ਦੀ ਕੋਮਲ ਆਵਾਜ਼ ਆ ਰਹੀ ਹੈ। ਉਸਨੇ ਫੌਰਨ ਹੱਥਾਂ ਨਾਲ ਬਰਫ਼ ਹਟਾਉਣੀ ਸ਼ੁਰੂ ਕੀਤੀ। ਬਰਫ਼ ਦੇ ਹੱਟਦੇ ਹੀ ਖੜਗ ਸਿੰਘ ਨੇ ਦੇਖਿਆ ਸਾਹਮਣੇ 15-16 ਸਾਲਾਂ ਦੀ ਇਕ ਮੁਟਿਆਰ ਖੜੀ ਹੈ। ਲਗਾਤਾਰ ਰੋਣ ਨਾਲ ਉਸਦਾ ਮੂੰਹ ਮੁਰਝਾਇਆ ਹੋਇਆ ਸੀ।

"ਉਹ ਖੜਗ ਸਿੰਘ ਨੂੰ ਅੰਦਰ ਲੈ ਗਈ। ਉਥੇ ਇਕ ਬਹੁਤ ਬਿਮਾਰ ਬੁੱਢਾ ਬੇਹੋਸ਼ੀ ਦੀ ਹਾਲਤ ਵਿਚ ਕੁਝ ਬੁੜਬੁੜਾ ਰਿਹਾ ਸੀ।

"ਮੇਰਾ ਨਾਂ ਡੋਲਮਾ ਹੈ।" ਕੁੜੀ ਨੇ ਕਿਹਾ, "ਇਹ ਮੇਰੇ ਦਾਦਾ ਹਨ। ਚਿਰਾਂ ਤੋਂ ਬਿਮਾਰ ਹਨ ਪਰ ਹੁਣ ਇਨ੍ਹਾਂ ਦੀ ਹਾਲਤ ਜ਼ਿਆਦਾ ਖ਼ਰਾਬ ਹੋ ਗਈ ਹੈ। ਇਥੇ ਸਾਡਾ ਕੋਈ ਨਹੀਂ ਹੈ। ਮੇਰੀ ਸਮਝ ਵਿਚ ਨਹੀਂ ਆ ਰਿਹਾ ਕੀ ਕਰਾਂ ? ਇਕ ਲਾਮਾ ਆਏ ਸਨ ਜੋ ਕੈਲਾਸ਼ ਵੱਲ ਜਾ ਰਹੇ ਸਨ, ਉਨ੍ਹਾਂ ਨੇ ਕੁਝ ਦਵਾਈਆਂ ਦਿੱਤੀਆਂ ਸਨ ਪਰ ਹੁਣ ਦਵਾਈਆਂ ਦਾ ਅਸਰ ਨਹੀਂ ਹੋ ਰਿਹਾ।"

"ਪਰ ਦਵਾਈ ਦੇ ਬਾਰੇ ਤਾਂ ਮੈਂ ਵੀ ਕੁਝ ਨਹੀਂ ਜਾਣਦਾ।" ਖੜਗ ਸਿੰਘ ਨੇ ਕਿਹਾ।

"ਹਾਂ ਜੇ ਲਾਮਾ ਹੀ ਆ ਜਾਂਦੇ ਤਾਂ ਅੱਛਾ ਹੁੰਦਾ।" ਕੁੜੀ ਨੇ ਕੁਝ ਝਿਜਕਦੇ ਹੋਏ ਕਿਹਾ।

"ਖੜਗ ਸਿੰਘ ਸੋਚ ਵਿਚ ਪੈ ਗਿਆ। ਸਮਝ ਵਿਚ ਨਹੀਂ ਆਇਆ ਕੀ ਕਰੇ ? ਸਾਰਾ ਮਾਮਲਾ ਵਕਤ ਦਾ ਸੀ। ਸ਼ਾਇਦ ਇਹ ਉਹ ਹੀ ਭਿਖਸ਼ੂ ਹੋਵੇ ਜੋ ਉਸਨੂੰ ਤਰਚਛੇਨ ਵਿਚ ਮਿਲਿਆ ਸੀ। ਉਂਜ ਵੀ ਹੁਣ ਲਾਮਾ ਜ਼ਿਆਦਾ ਤੋਂ ਜ਼ਿਆਦਾ ਛੁਕੂ ਗੋਮਪਾ ਤਕ ਪਹੁੰਚਿਆ ਹੋਵੇਗਾ। ਉਹ ਕੋਸ਼ਿਸ਼ ਕਰੇ ਤਾਂ ਰਾਤ ਤੱਕ ਉਸਨੂੰ ਫੜ ਸਕਦਾ ਹੈ, ਪਰ ਇਸ ਸਭ ਵਿਚ ਕੁਝ ਨਹੀਂ ਤਾਂ ਦੋ ਦਿਨ ਹੋਰ ਲੱਗ ਜਾਣਗੇ ਤੇ ਇਧਰ ਦੋ ਦਿਨ ਵਿਚ ਉਹ ਮਾਨਸਰੋਵਰ ਦੀ ਅੱਧੀ ਪਰਕਰਮਾ ਕਰ ਲਵੇਗਾ। ਪਰ ਇਥੇ ਦੂਜਾ ਆਦਮੀ ਪਤਾ ਨਹੀਂ ਕਦੋਂ ਆਏ ਤੇ ਉਦੋਂ ਤਕ ਇਸਦੇ ਦਾਦਾ ਬਚਣ ਵੀ ਜਾਂ ਨਹੀਂ।"

"ਡੋਲਮਾ ਕੁਝ ਦੇਰ ਉਸਦੀ ਸ਼ਕਲ ਦੇਖਦੀ ਰਹੀ। ਆਖਿਰ ਉਸਦੀ ਅਨਿਸ਼ਚਿਤਤਾ ਦੇਖ ਕੇ ਬੋਲੀ, "ਤੁਸੀਂ ਚਿੰਤਾ ਨਾ ਕਰੋ ਜੋ ਈਸ਼ਵਰ ਨੂੰ ਮਨਜ਼ੂਰ ਹੋਵੇਗਾ ਉਹ ਹੀ ਹੋਵੇਗਾ।" ਅਸਲ ਵਿਚ ਮੇਰੀ ਸਮਝ ਵਿਚ ਨਹੀਂ ਆ ਰਿਹਾ ਹੈ ਮੈਨੂੰ ਕੀ ਕਰਨਾ ਚਾਹੀਦਾ ਹੈ। ਮੈਂ ਜ਼ਰਾ ਕਾਹਲ ਵਿਚ ਹਾਂ ਮੇਰੇ ਲਈ ਵਾਪਸ ਮੁੜਨਾ ਧਰਮ ਦੇ ਖਿਲਾਫ਼ ਹੈ। "ਆਖਿਰ ਖੜਗ ਨੇ ਕਹਿ ਹੀ ਦਿੱਤਾ।

"ਡੋਲਮਾ ਬੋਲੀ, "ਹੇ ਜੋਗੀ ਤੁਹਾਡੇ ਲਈ ਜੋ ਵੀ ਉਚਿਤ ਹੋਵੇ ਉਹ ਹੀ ਕਰੋ। ਮੈਂ ਤਾਂ ਸਿਰਫ਼ ਤੁਹਾਨੂੰ ਸਥਿਤੀ ਬਾਰੇ ਦੱਸ ਰਹੀ ਸੀ।"

"ਨਹੀਂ ਮੈਂ ਜੋਗੀ ਨਹੀਂ ਹਾਂ। ਮੈਂ ਤਾਂ ਇਕ ਸਾਧਾਰਣ ਆਦਮੀ ਹਾਂ।" ਖੜਗ ਸਿੰਘ ਨੂੰ ਕੁੜੀ ਵਲੋਂ ਜੋਗੀ ਕਹੇ ਜਾਣ ਕਰਕੇ ਸ਼ਰਮ ਮਹਿਸੂਸ ਹੋ ਰਹੀ ਸੀ।

"ਹੇ ਜੋਗੀ ਇਸ ਕੜਾਕੇ ਦੀ ਸਰਦੀ ਵਿਚ ਕੱਪੜਿਆਂ ਤੋਂ ਬਿਨਾਂ ਵਿਚਰਨਾ ਸਾਧਾਰਣ ਮਨੁੱਖ ਦਾ ਕੰਮ ਹੈ ! ਤੁਹਾਡੇ ਤੋਂ ਵੱਡਾ ਕੋਈ ਜੋਗੀ ਕੌਣ ਹੋ ਸਕਦਾ ਹੈ ? ਵਿਰੋਧੀ ਹਾਲਤਾਂ ਨੂੰ ਅਨੁਕੂਲ ਬਣਾਉਣ ਤੋਂ ਇਲਾਵਾ ਜੋਗ ਕੀ ਹੈ ?"

ਖੜਗ ਸਿੰਘ ਚੁੱਪ ਰਿਹਾ। ਉਹ ਸੋਚਣ ਲੱਗਾ ਕੀ ਡੋਲਮਾ ਨੂੰ ਸੱਚ ਸੱਚ ਦੱਸ ਦੇਵੇ ਕਿ ਉਸਦੇ ਅੰਦਰ ਦਹਿਕਦੀ ਹੋਈ ਅੱਗ ਦਾ ਕਾਰਣ ਬਦਲਾ ਹੈ।"

ਡੋਲਮਾ ਨੇ ਪੁੱਛਿਆ, "ਜੋਗੀ ਤੁਸੀਂ ਗਿਆਗਰ ਦੇਸ਼ ਦੇ ਵਾਸੀ ਲੱਗਦੇ ਹੋ।"

"ਗਿਆਗਰ ?"

ਅਰਥਾਤ ਸਫੈਦ ਮੈਦਾਨਾਂ ਦਾ ਦੇਸ਼—ਭਾਰਤ।"

"ਹਾਂ।" ਖੜਗ ਸਿੰਘ ਮੁਸਕਰਾਇਆ, "ਮੈਂ ਭਾਰਤ ਦਾ ਤਾਂ ਹਾਂ ਪਰ ਮੈਂ ਆਪ ਉਥੋਂ ਦੇ ਮੈਦਾਨ ਨਹੀਂ ਦੇਖੇ ਹਨ। ਅਸਲ ਵਿਚ ਮੈਂ ਵੀ ਹਿਮਾਲਾ ਦਾ ਹੀ ਹਾਂ ਪਰ ਮੇਰਾ ਘਰ ਥੱਲੇ ਪਹਾੜਾਂ ਵਿਚ ਹੈ। ਛੱਡੋ ਇਨ੍ਹਾਂ ਗੱਲਾਂ ਨੂੰ ਮੈਂ ਲਾਮਾ ਨੂੰ ਲੈਣ ਜਾ ਰਿਹਾ ਹਾਂ ਤੇ ਕੱਲ੍ਹ ਤੱਕ ਉਨ੍ਹਾਂ ਨੂੰ ਲੈ ਕੇ ਜ਼ਰੂਰ ਆ ਜਾਵਾਂਗਾ।"

"ਪਰ ਸੁਣੋ ...।"

"ਨਹੀਂ, ਇਸ ਵੇਲੇ ਨਹੀਂ। ਬਾਕੀ ਗੱਲਾਂ ਬਾਅਦ ਵਿਚ ਕਰਾਂਗਾ।"

"ਜਿਸ ਵੇਲੇ ਖੜਗ ਸਿੰਘ ਨਿਯਾਨਰੀ ਪਹੁੰਚਿਆ ਦਿਨ ਡੁੱਬ ਰਿਹਾ ਸੀ ਤੇ ਲਾਮਾ ਧਿਆਨ ਮਗਨ ਸਨ।"

ਪੂਜਾ ਤੋਂ ਉਠਦੇ ਹੀ ਸਾਮ੍ਹਣੇ ਖੜਗ ਸਿੰਘ ਨੂੰ ਖੜਾ ਦੇਖ ਕੇ ਉਹ ਮੁਸਕਰਾਏ।

"ਆਦਰਯੋਗ ਲਾਮਾ", ਖੜਗ ਸਿੰਘ ਨੇ ਬੇਚੈਨ ਹੋ ਕੇ ਕਹਿਣਾ ਸ਼ੁਰੂ ਕੀਤਾ, "ਮੈਨੂੰ ਇਥੇ ਡੋਲਮਾ ਨਾਂ ਦੀ ਕੁੜੀ ਨੇ ਭੇਜਿਆ ਹੈ।"

"ਚੁੰਗਲਾ ਕਿਸ ਤਰ੍ਹਾਂ ਹੈ ?" ਲਾਮਾ ਨੇ ਸਹਿਜ ਸੁਭਾਅ ਪੁੱਛਿਆ।

"ਬੇਹੋਸ਼ ਹੈ। ਤੁਹਾਨੂੰ ਹੁਣੇ ਚਲਣਾ ਪਵੇਗਾ।"

ਲਾਮਾ ਮੁਸਕਰਾਇਆ, "ਹੁਣ ਉਥੇ ਜਾਣ ਦਾ ਕੀ ਲਾਭ। ਇਹ ਤਾਂ ਮੈਂ ਡੋਲਮਾ ਨੂੰ ਦੱਸ ਕੇ ਹੀ ਆਇਆ ਸੀ।

"ਨਹੀਂ ਜਦੋਂ ਤੋਂ ਤੁਸੀਂ ਆਏ ਹੋ ਉਨ੍ਹਾਂ ਦੀ ਹਾਲਤ ਹੋਰ ਵੀ ਵਿਗੜ ਗਈ ਹੈ। ਜੇ ਤੁਸੀਂ ਨਾ ਗਏ ਤਾਂ ਉਹ ਬਚਣਗੇ ਨਹੀ। ਖੜਗ ਸਿੰਘ ਦੀ ਆਵਾਜ਼ ਵਿਚ ਘਬਰਾਹਟ ਵਧ ਗਈ।

"ਤਾਂ ਕੀ ਹੋਇਆ ? ਭਰਾਵਾ, ਮਰਨਾ ਤਾਂ ਅਸੀਂ ਸਾਰਿਆਂ ਨੇ ਹੀ ਹੈ। ਮੈਂ ਈਸ਼ਵਰ ਤਾਂ ਹਾਂ ਨਹੀਂ।"

"ਤਾਂ ਵੀ ਹੁਣ ਉਹ ਬਚਣਗੇ ਨਹੀਂ ?" ਖੜਗ ਸਿੰਘ ਨੇ ਅਵਿਸਵਾਸ ਨਾਲ ਪੁੱਛਿਆ। "ਲੱਗਦਾ ਤਾਂ ਕੁਝ ਇਸੇ ਤਰ੍ਹਾਂ ਹੀ ਹੈ।"

"ਤੁਸੀਂ ਜਾਣਦੇ ਹੋ ਆਦਮੀ ਦਾ ਮਰਨਾ ਸਿਰਫ਼ ਇਕ ਪ੍ਰਾਣੀ ਦਾ ਮਰਨਾ ਨਹੀਂ ਹੈ। ਆਦਮੀ ਨਾਲ ਜੁੜਿਆ ਸਮਾਜ ਹੈ ਇਸ ਲਈ ਆਦਮੀ ਦੀ ਮੌਤ ਇਕ ਸਮਾਜਕ ਘਟਨਾ ਹੈ। ਉਸਨੂੰ ਨਿਰਲੇਪ ਭਾਵ ਨਾਲ ਕਿਵੇਂ ਲਿਆ ਜਾ ਸਕਦਾ ਹੈ। ਤੁਸੀਂ ਸੋਚਿਆ ਹੈ ਡੋਲਮਾ ਦਾ ਕੀ ਹੋਵੇਗਾ ? ਉਹ ਕੁਝ ਉਤੇਜਿਤ ਹੋ ਗਿਆ।

ਲਾਮਾ ਮੁਸਕਰਾਇਆ, "ਭਰਾਵਾ ਤੂੰ ਸਹੀ ਕਹਿ ਰਿਹੈਂ ਪਰ ਆਪਣੇ ਕਹੇ ਦਾ ਅਰਥ ਨਹੀਂ ਸਮਝ ਰਿਹਾ। ਹੁਣ ਸਮਾਜ ਨੇ ਦੇਖਣਾ ਹੈ ਕਿ ਉਸਨੂੰ ਕੀ ਕਰਨਾ ਚਾਹੀਦਾ ਹੈ।"

"ਪਰ ਡੋਲਮਾ ਦਾ ਕੀ ਹੋਵੇਗਾ ?"

"ਕੀ ਤੂੰ ਸਮਾਜ ਵਿਚ ਨਹੀਂ ਹੈ ?" ਲਾਮਾ ਨੇ ਵੀ ਪ੍ਰਸ਼ਨ ਕੀਤਾ।

"ਸਮਾਜ ਵਿਚ ਤਾਂ ਮੈਂ ਹਾਂ ਪਰ ਉਸ ਸਮਾਜ ਦਾ ਨਹੀਂ ਹਾਂ ਜਿਸਦੀ ਡੋਲਮਾ ਹੈ।"

"ਨਹੀਂ ਇਹੋ ਜਿਹੀ ਗੱਲ ਨਹੀਂ ਹੈ। ਅਸੀਂ ਸਭ ਆਖਿਰ ਇਕ ਵਿਸ਼ਾਲ ਮਾਨਵ-ਸਮਾਜ ਦਾ ਹੀ ਅੰਸ਼ ਤਾਂ ਹਾਂ। ਸਾਰੀਪੁੱਤ ਕੀ ਸਾਡੇ ਸਮਾਜ ਦੇ ਸਨ ? ਕੀ ਉਹ ਸਾਡੇ ਸਮਾਜ ਦੇ ਨਹੀਂ ਹਨ ?"

ਖੜਗ ਦੀ ਸਮਝ ਵਿਚ ਨਹੀਂ ਆਇਆ ਹੁਣ ਕੀ ਕਹੇ। ਇਸ ਤੇ ਉਸਨੇ ਪੁੱਛਿਆ, "ਉਨ੍ਹਾਂ ਦੀ ਬਿਮਾਰੀ ਦਾ ਕੀ ਕਾਰਣ ਹੈ ?"

ਲਾਮਾ ਕੁਝ ਦੇਰ ਸੋਚਦਾ ਰਿਹਾ। ਫਿਰ ਬੋਲਿਆ, "ਸਾਰੇ ਰੋਗਾਂ ਦੀ ਜੜ੍ਹ ਸਰੀਰਕ ਹੀ ਨਹੀਂ ਮਾਨਸਿਕ ਵੀ ਹੁੰਦੀ ਹੈ। ਇਹ ਸਰੀਰ ਤਿੰਨ ਤਰ੍ਹਾਂ ਦੇ ਵਿਸ਼ ਦਾ ਸ਼ਿਕਾਰ ਹੁੰਦਾ ਹੈ—ਤ੍ਰਿਸ਼ਨਾ, ਘਿਰਣਾ ਤੇ ਅਗਿਆਨ। ਇਹ ਮਾਨਸਿਕ ਸਥਿਤੀਆਂ ਸਰੀਰ ਵਿਚ

ਵਾਦੀ, ਪਿੱਤ, ਖੰਘ ਦੇ ਸੰਤੁਲਨ ਨੂੰ ਵਿਗਾੜ ਦੇਂਦੀਆਂ ਹਨ ਤੇ ਆਦਮੀ ਬਿਮਾਰ ਹੋ ਜਾਂਦਾ ਹੈ। ਇਕ ਵਾਰ ਭਗਵਾਨ ਬੁੱਧ ਤੋਂ ਕਿਸੇ ਨੇ ਪੁੱਛਿਆ--ਹੇ ਮਹਾਰਾਜ ਭਿਖਸ਼ੂ ਲੋਕ ਜੰਗਲਾਂ ਵਿਚ ਰਹਿੰਦੇ ਹਨ ਬ੍ਰਹਮਚਾਰੀਪਨ ਦਾ ਪਾਲਣ ਕਰਦੇ ਹਨ ਤੇ ਇਕ ਵਾਰ ਹੀ ਭੋਜਨ ਕਰਦੇ ਹਨ, ਏਨਾ ਹੁੰਦੇ ਹੋਏ ਵੀ ਸਾਧੂਆਂ ਦਾ ਮਨ ਕਿਵੇਂ ਪ੍ਰਸੰਨ ਰਹਿੰਦਾ ਹੈ ?"

"ਜਾਣਦੇ ਹੋ, ਭਗਵਾਨ ਨੇ ਕੀ ਕਿਹਾ ਸੀ ?"

"ਖੜਗ ਸਿੰਘ ਚੁੱਪ ਸੁਣਦਾ ਰਿਹਾ।

"ਅਤੀਤ ਨਾਨੁਸੋਚਤਿ ਨਮਯਜਪਯਤਿ ਨਾਗਤ।

ਪਚੁਨਨੇਨ ਯਾਪੇਤਿ ਸੇਨ ਵੱਣੋ ਪਸੀਦਤਿ।"

*(ਜੋ ਬੀਤ ਚੁੱਕਾ ਹੈ ਉਸ ਬਾਰੇ ਚਿੰਤਾ ਨਾ ਕਰ ਭਾਵ ਚਲ ਗਏ ਦਾ ਸ਼ੋਕ ਨਾ ਕਰ। ਜੋ ਹੋਇਆ ਨਹੀਂ ਉਸ ਦੀ ਵੀ ਚਿੰਤਾ ਨਾ ਕਰ। ਭਾਵ ਜੋ ਵਿਦਵਾਨ ਲੋਕ ਹੁੰਦੇ ਹਨ ਉਹ ਅੱਜ ਬਾਰੇ ਸੋਚ ਕੇ ਕੰਮ ਕਰਦੇ ਹਨ)।*

"ਪਰ ਮਹਾਰਾਜ ਤੁਸੀਂ ਡੋਲਮਾ ਦੇ ਦਾਦਾ ਜੀ ਦੀ ਬਿਮਾਰੀ ਨਹੀਂ ਦੱਸੀ।"

"ਤੁਸੀਂ ਸਮਝੇ ਨਹੀਂ ?" ਲਾਮਾ ਨੇ ਪੁੱਛਿਆ ਤੇ ਬਿਨਾਂ ਉੱਤਰ ਦੀ ਉਡੀਕ ਕੀਤੇ ਕਹਿਣ ਲੱਗਾ, "ਅਤੀਤ ਦਾ ਝੋਰਾ ਤੇ ਵਰਤਮਾਨ ਵਿਚ ਅਸੰਤੋਸ਼ ਅਰਥਾਤ ਤ੍ਰਿਸ਼ਨਾ ਜੋ ਕਿਸੇ ਵੀ ਸਾਧੂ ਦੇ ਲਈ ਬਹੁਤ ਹਾਨੀਕਾਰਕ ਹੈ।"

"ਕੋਈ ਇਲਾਜ ਤਾਂ ਹੋਵੇਗਾ ?"

"ਪੁੱਤਰ ਸਰੀਰਕ ਇਲਾਜ ਹੁਣ ਕੰਮ ਆਉਣ ਵਾਲਾ ਨਹੀਂ ਹੈ, ਫਿਰ ਵੀ ਕਿਉਂਕਿ ਤੁਸੀਂ ਆਏ ਹੋ ਮੈਂ ਤੁਹਾਨੂੰ ਖਾਲੀ ਹੱਥ ਨਹੀਂ ਭੇਜਾਂਗਾ।"

"ਦਸ ਗੋਲੀਆਂ ਦਿੰਦੇ ਹੋਏ ਲਾਮਾ ਨੇ ਕਿਹਾ, "ਇਹ 88 ਜੜੀਆਂ-ਬੂਟੀਆਂ ਨਾਲ ਬਣੀ ਰਿਣਚਛੇਨ ਰਤਨ ਸਾਮਫਲ ਦੀਆਂ ਗੋਲੀਆਂ ਹਨ ਜੋ ਹਰ ਦਿਲ ਤੇ ਮਾਨਸਿਕ ਬਿਮਾਰੀ ਦਾ ਇਲਾਜ ਹਨ।

"ਖੜਗ ਗੋਲੀਆਂ ਝਪਟ ਕੇ ਨੱਸਣਾ ਚਾਹੁੰਦਾ ਸੀ ਪਰ ਲਾਮਾ ਨੇ ਉਸਨੂੰ ਰੋਕ ਕੇ ਕਿਹਾ, "ਜ਼ਰਾ ਧਿਆਨ ਨਾਲ ਸੁਣ। ਚਾਰ ਗੋਲੀਆਂ ਬਿਮਾਰ ਦੇ ਲਈ ਹਨ ਤੇ ਛੇ ਗੋਲੀਆਂ ਤੇਰੇ ਲਈ।"

"ਮੇਰੇ ਲਈ।"

"ਹਾਂ। ਤੇਰੇ ਲਈ। ਭਾਵੇਂ ਜਿਹੋ ਜਿਹੀ ਵੀ ਬਿਮਾਰੀ ਹੋਵਗੀ ਤੂੰ ਠੀਕ ਹੋ ਜਾਵੇਂਗਾ।"

"ਪਰ ਬਿਮਾਰ ਲਈ ਸਿਰਫ ਚਾਰ ਗੋਲੀਆਂ ?"

"ਹਾਂ। ਸਿਰਫ ਚਾਰ।" ਲਾਮਾ ਨੇ ਕੋਰਲੋ ਘੁਮਾਇਆ ਤੇ ਦਸ ਵਾਰ ਮੰਤਰ ਪੜ੍ਹਿਆ- ਓਂ ਮਣੀ ਪਦਮੇ ਹੂੰ ਹੀ।" ਗੋਲੀਆਂ ਖੜਗ ਸਿੰਘ ਦੇ ਹਵਾਲੇ ਕਰਕੇ ਆਪ ਦੱਰਾ ਫਕ ਵੱਲ ਚਲ ਪਿਆ।

"ਸੂਰਜ ਡੁੱਬਣ ਤੋਂ ਪਹਿਲਾਂ ਹੀ ਖੜਗ ਵਾਪਸ ਚੋਰਕਿਪ ਪਹੁੰਚ ਗਿਆ ਤੇ ਉਨ੍ਹਾਂ ਨੇ ਬਿਮਾਰ ਨੂੰ ਦਵਾਈ ਦਿੱਤੀ।

"ਰਾਤ ਰੋਟੀ ਤੋਂ ਬਾਅਦ ਡੋਲਮਾ ਨੇ ਉਸ ਤੋਂ ਪੁੱਛਿਆ "ਤੁਸੀਂ ਤੀਰਥ ਕਰਨ ਆਏ ਹੋਵੋਗੇ। ਕੀ ਤੁਸੀਂ ਉਥੇ ਮੱਠ ਵਿਚ ਰਹਿੰਦਾ ਹੋ ?"

"ਨਹੀਂ। ਮੈਂ ਘਰ ਵਿਚ ਰਹਿੰਦਾ ਹਾਂ।"

"ਤੁਹਾਡੇ ਘਰ ਵਿਚ ਕੌਣ-ਕੌਣ ਹੈ ?"

"ਉਹ ਕੁਝ ਦੇਰ ਚੁੱਪ ਰਿਹਾ। ਫਿਰ ਉਸਨੇ ਡੋਲਮਾ ਨੂੰ ਸਾਰੀ ਕਥਾ ਸੁਣਾਈ। ਕਥਾ ਸੁਣਾਉਣ ਤੋਂ ਬਾਅਦ ਉਸਨੇ ਕਿਹਾ, "ਮੇਰੀ ਮਾਂ ਹੈ ਵੀ ਤੇ ਨਹੀਂ ਵੀ। ਇਸ ਲਈ ਮੈਂ ਜਲਦੀ ਵਿਚ ਹਾਂ। ਪਰਕਰਮਾ ਪੂਰੀ ਕਰਨ ਤੋਂ ਬਾਅਦ ਮੈਂ ਆਪਣੇ ਪਿੱਤਰਾਂ ਦਾ ਸਰਾਧ ਕਰਾਂਗਾ ਤੇ ਫਿਰ ਉਨ੍ਹਾਂ ਦਾ ਬਦਲਾ ਲੈਣ ਸਿੱਧਾ ਆਪਣੇ ਪਿੰਡ ਜਾਵਾਂਗਾ ਜਿਥੇ ਮੇਰੀ ਮਾਂ ਦੀ ਆਤਮਾ ਭਟਕ ਰਹੀ ਹੈ। ਏਨਾ ਕਹਿ ਕੇ ਉਹ ਗੁਫ਼ਾ ਵਿਚ ਬੇਚੈਨ ਸ਼ੇਰ ਵਾਂਗ ਘੁੰਮਣ ਲੱਗ ਪਿਆ।

"ਅਚਾਨਕ ਉਸਨੇ ਕਿਹਾ, "ਅਰੇ ਹਾਂ, ਤੂੰ ਤਾਂ ਆਪਣੇ ਬਾਰੇ ਕੁਝ ਦੱਸਿਆ ਹੀ ਨਹੀਂ।"

"ਅਸੀਂ ਆਪਣੇ ਪਿਤਾ ਨੂੰ ਲੱਭ ਰਹੇ ਹਾਂ।" ਮੇਰੀ ਮਾਂ ਬੜੀ ਅਦਭੁਤ ਸੁੰਦਰੀ ਸੀ। ਪਰ ਇਕ ਬੱਚੇ ਨੂੰ ਜਨਮ ਦੇਣ ਸਮੇਂ ਉਸਦੀ ਮੌਤ ਹੋ ਗਈ। ਉਸ ਵੇਲੇ ਮੈਂ ਸਾਲ ਕੁ ਦੀ ਸੀ। ਕਿਹਾ ਜਾਂਦਾ ਹੈ ਮੇਰੇ ਪਿਤਾ ਜੀ ਤੋਂ ਮਾਂ ਦਾ ਵਿਛੋੜਾ ਸਹਾਰਿਆ ਨਹੀਂ ਗਿਆ। ਕਿਉਂਕਿ ਮੈਂ ਸੀ ਇਸ ਲਈ ਉਹ ਕਿਸੇ ਤਰ੍ਹਾਂ ਇਕ ਸਾਲ ਤਕ ਠੀਕ-ਠਾਕ ਰਹੇ, ਫਿਰ ਅਚਾਨਕ ਇਕ ਦਿਨ ਕਿਧਰੇ ਚਲੇ ਗਏ। ਇਸ ਦੌਰਾਨ ਇਕ ਭਿਖਸ਼ੂ ਸਾਡੇ ਪਿੰਡ ਆਇਆ। ਉਹ ਮੇਰੇ ਦਾਦਾ ਸਨ ਤੇ ਉਨ੍ਹਾਂ ਨੇ ਮੈਨੂੰ ਆਪਣੀ ਸੁਰੱਖਿਆ ਵਿਚ ਲੈ ਲਿਆ। ਅੱਜ ਚੌਦਾਂ ਸਾਲ ਤੋਂ ਅਸੀਂ ਦੋਵੇਂ ਉਨ੍ਹਾਂ ਨੂੰ ਲੱਭ ਰਹੇ ਹਾਂ।"

"ਡੋਲਮਾ ਦੀ ਕਥਾ ਪੂਰੀ ਹੋਣ ਤੋਂ ਪਹਿਲਾਂ ਹੀ ਉਸਨੂੰ ਨੀਂਦ ਆ ਗਈ। ਸਵੇਰੇ ਉਹ ਉੱਤਰ ਵੱਲ ਦੀ ਪਰਕਰਮਾ ਨੂੰ ਨਿਕਲ ਪਿਆ।

ਨਾ ਉਹ ਲਾਂਗ ਪਨਾ ਰੁਕਿਆ ਤੇ ਨਾ ਹੀ ਪੋਨਰੀ। ਤਾਂ ਵੀ ਉਸਨੂੰ ਸੇਜਾਲੁੰਗ ਗੋਮਪਾ ਪਹੁੰਚਦੇ-ਪਹੁੰਚਦੇ ਰਾਤ ਹੋ ਗਈ। ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ ਉਸਨੂੰ ਕੀ ਹੁੰਦਾ ਜਾ ਰਿਹਾ ਹੈ ? ਅਜਿਹੀ ਦੇਵੀ ਦੇ ਲਈ ਵੀ ਉਹ ਰਾਤ ਚੁਣੌਤੀ ਸਾਬਤ ਹੋਈ। ਰੋਜ਼ ਦੀ ਤਰ੍ਹਾਂ ਜਦੋਂ ਨੀਂਦ ਵਿਚ ਦੇਵੀ ਨੇ ਉਸਨੂੰ ਹਥਿਆਰਾਂ ਦੀ ਸਿਖਲਾਈ ਦੇਣੀ ਸ਼ੁਰੂ ਕੀਤੀ ਉਹ ਪ੍ਰਤਿਰੋਧ ਕਰਨ ਲੱਗਾ।

ਸਪਨੇ ਵਿਚ ਹਥਿਆਰਾਂ ਦੀ ਜਗ੍ਹਾ ਉਹ ਲਗਾਤਾਰ ਫੁੱਲ ਵੇਖਦਾ ਰਿਹਾ, ਛੋਟੇ-ਛੋਟੇ ਚਿੱਟੇ ਫੁੱਲ। ਕਦੀ ਫੁੱਲਾਂ ਦੀ ਵਰਖਾ ਹੁੰਦੀ ਤੇ ਕਦੀ ਇਹ ਫੁੱਲ ਆਕਾਸ਼ ਵਿਚ ਛੱਤੇ ਵਿਚੋਂ ਨਿਕਲੇ ਅਨੰਤ ਭੌਰਿਆਂ ਵਾਂਗ ਉਡ ਰਹੇ ਹੁੰਦੇ।

ਸਵੇਰੇ ਛੇਤੀ-ਛੇਤੀ ਨਿੱਤ-ਕਰਮ ਤੋਂ ਵਿਹਲਾ ਹੋ ਕੇ ਉਹ ਆਪਣੀ ਯਾਤਰਾ ਤੇ ਨਿਕਲਿਆ।

"ਥਰੋਲਹੋ ਗੋਮਪਾ ਪਾਰ ਕਰਕੇ ਉਹ ਅਜੇ ਦੋ ਮੀਲ ਵੀ ਨਹੀਂ ਗਿਆ ਸੀ ਕਿ ਉਸਨੇ ਦੇਖਿਆ—ਨਮਰੋਲਦੀ ਛਹੁ ਦੀ ਘਾਟੀ ਤੋਂ ਉਪਰ ਨੇ ਉਸ ਤਰ੍ਹਾਂ ਦੇ ਛੋਟੇ ਛੋਟੇ ਫੁੱਲ, ਜਿਵੇਂ ਉਸਨੇ ਰਾਤ ਸੁਪਨੇ ਵਿਚ ਦੇਖ ਸਨ ਨਜ਼ਰ ਆ ਰਹੇ ਸਨ। ਫੁੱਲਾਂ ਦੇ ਪਿੱਛੇ ਉਹ ਘਾਟੀ ਦੇ ਉਪਰ ਦੀ ਪਹਾੜੀ ਉਤੇ ਚੜ੍ਹਨ ਲਗਾ। ਉਪਰ ਪਹੁੰਚ ਕੇ ਉਹ ਹੈਰਾਨ ਰਹਿ ਗਿਆ। ਉਥੇ ਫੁੱਲਾਂ ਦਾ ਇਕ ਅਸੀਮ ਮੈਦਾਨ ਸੀ

ਰਾਤ ਦੇ ਸੁਪਨੇ ਵਰਗਾ। ਹੌਲੀ ਹੌਲੀ ਉਸਨੇ ਕੁਝ ਫੁੱਲ ਚੁਣ ਲਏ। ਫੁੱਲਾਂ ਨੂੰ ਹੱਥ ਵਿਚ ਲੈ ਕੇ ਉਸਨੇ ਸੋਚਿਆ ਅਗਲੇ ਗੋਮਪਾ ਵਿਚ ਚੜ੍ਹਾ ਦੇਵਾਂਗਾ ਤੇ ਉਹ ਆਪਣੇ ਰਸਤੇ ਉਤੇ ਚੱਲ ਪਿਆ।

ਉਹ ਤੇਜ਼ੀ ਨਾਲ ਕਦਮ ਵਧਾਉਣਾ ਚਾਹੁੰਦਾ ਸੀ ਪਰ ਜਿਵੇਂ ਕੋਈ ਉਸਨੂੰ ਪਿਛੇ ਵੱਲ ਨੂੰ ਖਿੱਚ ਰਿਹਾ ਸੀ। ਸ਼ਾਮ ਹੋਣ ਵਿਚ ਦੇਰ ਨਹੀਂ ਸੀ। ਸੂਰਜ ਹੌਲੀ ਹੌਲੀ ਕੈਲਾਸ਼ ਪਰਬਤ ਦੇ ਪਿੱਛੇ ਜਾ ਰਿਹਾ ਸੀ। ਮਨਧਾਤਾ ਦੀ ਚੋਟੀ ਜਿਵੇਂ ਬਲਣ ਲੱਗ ਪਈ ਸੀ। ਅੱਗ ਦੀਆਂ ਜ਼ਬਰਦਸਤ ਲਪਟਾਂ ਦੇ ਵਿਚੋਂ ਧੂੰਏਂ ਦੇ ਵਿਸ਼ਾਲ ਬੱਦਲ ਉਠ ਰਹੇ ਸਨ। ਉਸਨੂੰ ਲੱਗਾ ਉਸਦੇ ਅੰਦਰ ਵੀ ਧੂੰਆਂ ਜਿਹਾ ਕੁਝ ਘੁੰਮ ਰਿਹਾ ਹੈ। ਉਸਨੇ ਆਪਣੇ ਫੁੱਲਾਂ ਵੱਲ ਦੇਖਿਆ ਤੇ ਅਚਾਨਕ ਹੀ ਉਹ ਪੂਰੀ ਸ਼ਕਤੀ ਨਾਲ ਵਾਪਸ ਦੌੜ ਪਿਆ। ਉਸਦੇ ਪੈਰ ਜਿਵੇਂ ਖੰਭ ਬਣ ਗਏ ਹੋਣ। 25 ਮੀਲ ਦੂਰ ਜਿਸ ਗੁਫ਼ਾ ਦੇ ਬਾਹਰ ਜਾ ਕੇ ਉਹ ਰੁਕਿਆ ਉਹ ਚੇਰਕਿਪ ਦੀ ਗੁਫ਼ਾ ਸੀ।

"ਮੈਂ।" ਉਸਨੇ ਹੱਫਦੇ ਹੋਏ ਡੋਲਮਾ ਨੂੰ ਕਿਹਾ, "ਮੈਂ ਤੈਨੂੰ ਫੁੱਲ ਦੇਣ ਆਇਆ ਹਾਂ। ਇਹ ਫੁੱਲ ਨਮਰੇਲਦੀ ਦੀ ਘਾਟੀ ਵਿਚ ਸਨ। ਇਹ ਫੁੱਲ ਉਹੀ ਹਨ ਸੁਪਨੇ ਵਾਲੇ ਫੁੱਲ।"

"ਡੋਲਮਾ ਉਸਨੂੰ ਦੇਖਦੀ ਰਹੀ। ਉਸਦੇ ਹੱਥ ਵਿਚਲਾ ਦੀਵਾ ਕੰਬਣ ਲੱਗ ਪਿਆ ਸੀ।

"ਲੈ ਇਹ ਤੇਰੇ ਲਈ ਹਨ।" ਉਸਨੇ ਫੁੱਲਾਂ ਦਾ ਗੁਲਦਸਤਾ ਅੱਗੇ ਵਧਾਇਆ ਤੇ ਕਿਹਾ।

"ਡੋਲਮਾ ਨੇ ਦੇਖਿਆ ਸਿਰਫ ਇਕ ਛੋਟਾ ਜਿਹਾ ਹੀ ਫੁੱਲ ਸਾਬਤ ਬਚਿਆ ਸੀ। ਬਾਕੀਆਂ ਦੀਆਂ ਪੰਖੜੀਆਂ ਪਤਾ ਨਹੀਂ ਕਦੋਂ ਤੇ ਕਿਧਰ ਬਿਖਰ ਗਈਆਂ ਸਨ। ਡੋਲਮਾ ਦੇ ਕਾਰਣ ਉਸਦਾ ਧਿਆਨ ਵੀ ਹੁਣ ਫੁੱਲਾਂ ਵੱਲ ਗਿਆ।"

"ਅਰੇ, ਅਰੇ ! ਇਹ ਤਾਂ ਮੈਂ ਦੇਖਿਆ ਹੀ ਨਹੀਂ । ਉਸਨੇ ਬੜੇ ਅਫ਼ਸੋਸ ਨਾਲ ਕਿਹਾ, "ਮੈਨੂੰ ਬਹੁਤ ਤੇਜ਼ ਨਹੀਂ ਦੌੜਨਾ ਚਾਹੀਦਾ ਸੀ।"

ਡੋਲਮਾ ਨੇ ਉਸਦੇ ਹੱਥ ਚੋਂ ਗੁਲਦਸਤਾ ਲੈ ਕੇ ਦੋਹਾਂ ਹੱਥਾਂ ਵਿਚ ਫੜ ਕੇ ਮੱਥੇ ਨਾਲ ਲਾਇਆ ਤੇ ਉਹ ਗੋਡਿਆਂ ਦੇ ਭਾਰ ਉਸਦੇ ਸਾਮ੍ਹਣੇ ਇਸ ਤਰ੍ਹਾਂ ਬੈਠ ਗਈ ਜਿਵੇਂ ਪੂਜਾ ਕਰ ਰਹੀ ਹੋਵੇ। ਹੌਲੀ ਹੌਲੀ ਉਸ ਦੀਆਂ ਸਿਸਕੀਆਂ ਸੁਣਾਈ ਦੇਣ ਲੱਗ ਪਈਆਂ।

ਖੜਗ ਦੀ ਸਮਝ ਵਿਚ ਕੁਝ ਨਹੀਂ ਆਇਆ "ਰ ਨਾ ਉਸਨੇ ਸਮਝਾਉਣਾ ਚਾਹਿਆ, "ਮੈਂ ਤੇਰੇ ਲਈ ਹੋਰ ਫੁੱਲ ਲਿਆ ਦੇਵਾਂਗਾ। ਇਨ੍ਹਾਂ ਫੁੱਲਾਂ ਤੋਂ ਵੀ ਵਧੀਆ ਫੁੱਲ। ਇਹ ਤਾਂ ਸਿਰਫ ਚਿੱਟੇ ਹਨ ਇਸ ਵਾਰ ਮੈਂ ਕਈ ਰੰਗਾਂ ਦੇ ਫੁੱਲ ਲਿਆਵਾਂਗਾ। ਨੀਲੇ, ਹਰੇ, ਬੈਂਗਣੀ, ਬਸੰਤੀ, ਗੁਲਾਬੀ ਤੇ ਚਿੱਟੇ ਵੀ। ਪਰ ਤੂੰ ਰੋ ਨਾ। ਮੈਂ ਹੁਣੇ ਲਿਆਉਂਦਾ ਹਾਂ ?"

"ਨਹੀਂ ! ਠਹਿਰ।" ਡੋਲਮਾ ਨੇ ਉਸਨੂੰ ਰੋਕਿਆ। ਉਸਨੂੰ ਆਪਣੇ ਪਿੱਛੇ ਅੰਦਰ ਉਸ ਕੋਣੇ ਵਿਚ ਲੈ ਗਈ ਜਿਥੇ ਉਸਦਾ ਦਾਦਾ ਲੰਮਾ ਪਿਆ ਹੋਇਆ ਸੀ। ਡੋਲਮਾ ਨੇ ਦਾਦੇ ਦੇ ਮੂੰਹ ਉਤੋਂ ਕੱਪੜਾ ਹਟਾਇਆ। ਉਹ ਮਰ ਚੁੱਕਾ ਸੀ।

"ਕਾਫ਼ੀ ਦੇਰ ਬਾਅਦ ਉਸ ਨੇ ਕਿਹਾ, "ਹੁਣ ਕੀ ਹੋਵੇਗਾ ?"

ਡੋਲਮਾ ਚੁੱਪ ਰਹੀ।

"ਕੀ ਕੋਈ ਆਉਣ ਵਾਲਾ ਹੈ ?"
"ਕੌਣ ?"
"ਕੋਈ ਤਾਂ ਹੋਵੇਗਾ।"
"ਨਹੀਂ।"
"ਪਰ ਤੂੰ ਦੀਵਾ ਬਾਲ ਕੇ ਦਰਵਾਜ਼ੇ ਤੇ ਕਿਉਂ ਖੜ੍ਹੀ ਸੀ ?"
"ਡੋਲਮਾ ਕੁਝ ਦੇਰ ਚੁੱਪ ਰਹੀ ਫਿਰ ਬੋਲੀ, "ਮੈਂ ਜਿਸਦੀ ਉਡੀਕ ਕਰ ਰਹੀ ਸੀ ਉਹ ਆ ਗਿਆ ਹੈ।"
"ਖੜਗ ਅਵਿਸ਼ਵਾਸ ਨਾਲ ਉਸਦਾ ਮੂੰਹ ਦੇਖਦਾ ਰਿਹਾ।
"ਸਾਨੂੰ ਹੁਣ ਕੀ ਕਰਨਾ ਚਾਹੀਦਾ ਹੈ ?" ਖੜਗ ਨੇ ਪੁੱਛਿਆ।
"ਮੈਂ ਸੰਸਕਾਰ ਦਾ ਸਮਾਨ ਇਕੱਠਾ ਕਰ ਲਿਆ ਹੈ। ਕੱਲ੍ਹ ਸਵੇਰੇ ਅਸੀਂ ਇਨ੍ਹਾਂ ਦੀ ਚਿਤਾ ਬਾਲ ਦਿਆਂਗੇ।"

ਉਸਦੀ ਨਿਰਲੇਪਤਾ ਤੇ ਵਰਤਾਉ ਨੇ ਖੜਗ ਨੂੰ ਹੈਰਾਨ ਕਰ ਦਿੱਤਾ। ਉਸਨੇ ਪੁੱਛਿਆ, "ਉਸ ਤੋਂ ਬਾਅਦ ਤੂੰ ਕਿਥੇ ਜਾਵੇਂਗੀ।"

"ਜਿਥੇ ਈਸ਼ਵਰ ਲੈ ਜਾਵੇਗਾ।" ਡੋਲਮਾ ਨੇ ਬਿਨਾਂ ਕਿਸੇ ਹੋਰ ਚਿੰਤਾ ਦੇ ਕਿਹਾ।
"ਚਾਹੇ ਤਾਂ ਮੈਂ ਤੈਨੂੰ ਤੇਰੇ ਪਿੰਡ ਛੱਡ ਸਕਦਾ ਹਾਂ।"
"ਕਿਥੇ ?"
"ਤੇਰੇ ਪਿੰਡ, ਤੂੰ ਕੋਈ ਨਾਂ ਤਾਂ ਦੱਸ ਰਹੀ ਸੀ।"
"ਮੈਂ ਜਦੋਂ ਦੀ ਹੋਸ਼ ਸੰਭਾਲੀ ਹੈ ਆਪਣੇ ਆਪ ਨੂੰ ਇਥੇ ਹੀ ਦੇਖਿਆ ਹੈ। ਜੋ ਕੁਝ ਮੈਂ ਤੁਹਾਨੂੰ ਦੱਸਿਆ ਹੈ ਉਹ ਮੈਂ ਸਿਰਫ਼ ਸੁਣਿਆ ਹੋਇਆ ਹੈ।"
"ਉਸੇ ਨੂੰ ਹੀ ਲੱਭਦੇ ਹਾਂ। ਕਿਧਰੇ ਤਾਂ ਹੋਵੇਗਾ ਹੀ।"
"ਹੋ ਸਕਦਾ ਹੈ ਹੋਵੇ ਪਰ ਉਸ ਪਿੰਡ ਨੂੰ ਲੱਭਣ ਵਿਚ ਪਤਾ ਨਹੀਂ ਕਿੰਨੇ ਵਰ੍ਹੇ ਲੱਗ ਜਾਣਗੇ।"

ਉਹ ਚੁੱਪ ਹੋ ਗਿਆ। ਨਿਸ਼ਚਿਤ ਹੀ ਉਹ ਆਪਣੇ ਉਦੇਸ਼ ਤੋਂ ਭਟਕ ਰਿਹਾ ਸੀ। ਪਰ ਉਦੋਂ ਉਸਦੀ ਸਮਝ ਵਿਚ ਨਹੀਂ ਆ ਰਿਹਾ ਸੀ ਕਿ ਉਹ ਇਸ ਬੇਸਹਾਰਾ ਕੁੜੀ ਨੂੰ ਇਸਦੀ ਕਿਸਮਤ ਦੇ ਭਰੋਸੇ ਕਿਵੇਂ ਛੱਡ ਦੇਵੇ।

"ਜੋਗੀ ਤੁਸੀਂ ਪਰੇਸ਼ਾਨ ਨਾ ਹੋਵੋ। ਇਹ ਹੀ ਹੁਣ ਮੇਰਾ ਘਰ ਹੈ ਤੇ ਇਹ ਹੀ ਜੀਵਨ ਹੈ।" ਇਕ ਉਦਾਸ ਮੁਸਕਰਾਹਟ ਉਸਦੇ ਚਿਹਰੇ ਉਤੇ ਸੀ।

ਉਹ ਚੁੱਪ ਰਿਹਾ। ਉਸਦੇ ਦਿਮਾਗ ਵਿਚ ਤੁਲਕਾ ਲਾਮਾ ਨਾਲ ਹੋਇਆ ਸੰਵਾਦ ਘੁੰਮ ਰਿਹਾ ਸੀ। ਜਦੋਂ ਉਸਨੇ ਕਿਹਾ ਸੀ—ਡੋਲਮਾ ਦਾ ਹੁਣ ਕੀ ਹੋਵੇਗਾ ਤਾਂ ਲਾਮਾ ਨੇ ਕਿਹਾ ਸੀ—ਮੌਤ ਇਕ ਸਮਾਜਕ ਘਟਨਾ ਹੈ ਤਾਂ ਡੋਲਮਾ ਵੀ ਸਮਾਜ ਦੀ ਜ਼ਿੰਮੇਵਾਰੀ ਹੈ। ਤੇ ਲਾਮਾ ਨੇ ਉਸ ਤੋਂ ਪੁੱਛਿਆ ਸੀ— ਕੀ ਤੂੰ ਸਮਾਜ ਵਿਚ ਨਹੀਂ ਹੈ ?

ਸੰਸਕਾਰ ਹੋਣ ਤੱਕ ਖੜਗ ਦਾ ਦਵੰਦ ਖਤਮ ਹੋ ਚੁੱਕਾ ਸੀ।

"ਉਸਨੇ ਫ਼ੈਸਲਾ ਕਰ ਲਿਆ। ਇਥੇ ਮੈਂ ਇਕ ਵਿਸ਼ੇਸ਼ ਉਦੇਸ਼ ਨਾਲ ਆਇਆ ਹਾਂ ਤੇ ਆਪਣੇ ਮੰਤਵ ਤੋਂ ਭਟਕਣ ਦਾ ਮੈਨੂੰ ਕੋਈ ਅਧਿਕਾਰ ਨਹੀਂ ਹੈ। ਇਕ ਮਾਨਵ ਦੇ ਨਾਤੇ ਜੋ ਮਦਦ ਹੋ ਸਕਦੀ ਸੀ ਮੈਂ ਕੀਤੀ। ਇਸ ਤੋਂ ਅੱਗੇ ਕੁਝ ਕਰ ਸਕਣਾ

ਮੇਰੀ ਸਮਰਥਾ ਤੋਂ ਬਾਹਰ ਹੈ।

"ਉਹ ਵਿਦਾ ਲੈ ਕੇ ਮੁੜਿਆ ਤੇ ਪੱਛਮ ਵੱਲ ਚਲ ਪਿਆ।

"ਮਾਨਸਰੋਵਰ ਦਾ ਕਿਨਾਰਾ ਛੇਤੀ ਹੀ ਪਿੱਛੇ ਰਹਿ ਗਿਆ। ਹੁਣ ਉਹ ਰਾਖਸਤਾਲ ਦੇ ਨਾਲ ਨਾਲ ਅੱਗੇ ਵਧਦਾ ਜਾ ਰਿਹਾ ਸੀ। ਉਸਨੇ ਸੋਚਿਆ ਰਾਤ ਹੋਣ ਤੱਕ ਮੈਂ ਸ਼ਾਪਜੇ ਪਹੁੰਚ ਹੀ ਜਾਵਾਂਗਾ ਪਰੰਤੂ ਅਜੇ ਵੀ ਅੰਦਰੋਂ ਆਪਣੇ ਫ਼ੈਸਲੇ ਨਾਲ ਉਹ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਹੋ ਸਕਿਆ ਸੀ।

"ਬਦਲਾ ਮੈਂ ਫਿਰ ਵੀ ਲੈ ਸਕਦਾ ਹਾਂ ਉਸਨੇ ਆਪਣੇ ਆਪ ਨੂੰ ਕਿਹਾ, ਪਰ ਜੇ ਕੁੜੀ ਨੇ ਦੁੱਖ ਤੇ ਇਕੱਲਤਾ ਕਰਕੇ ਆਤਮਹੱਤਿਆ ਕਰ ਲਈ ਤਾਂ ਕੀ ਮੈਂ ਇਸ ਪਾਪ ਤੋਂ ਸਿਰਫ਼ ਇਸ ਲਈ ਬਚ ਸਕਦਾ ਹਾਂ ਕਿ ਇਹ ਦੁਰਘਟਨਾ ਮੇਰੇ ਸਾਮ੍ਹਣੇ ਨਹੀਂ ਹੋਈ ?"

"ਆਤਮਹੱਤਿਆ।" ਉਹ ਅਚਾਨਕ ਵਾਪਸ ਮੁੜਿਆ ਤੇ ਪੂਰੀ ਗਤੀ ਨਾਲ ਦੌੜ ਪਿਆ। ਚੇਰਕਿਪ ਪਹੁੰਚਦੇ-ਪਹੁੰਚਦੇ ਕਾਫੀ ਰਾਤ ਹੋ ਚੁੱਕੀ ਸੀ। ਗੁਫ਼ਾ ਦੇ ਕੋਲ ਪਹੁੰਚ ਕੇ ਉਸਨੇ ਆਵਾਜ਼ ਮਾਰੀ "ਡੋਲਮਾ ! ਡੋਲਮਾ !"

ਡੋਲਮਾ ਦੌੜਦੀ ਹੋਈ ਆਈ।

"ਮੈਨੂੰ ਮਾਫ਼ ਕਰ ਦੇ।" ਖੜਗ ਬੋਲਿਆ, "ਮੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ।"

"ਪਰ ਤੁਸੀਂ ਤਾਂ ਕੁਝ ਕੀਤਾ ਹੀ ਨਹੀਂ।"

"ਨਹੀਂ, ਮੈਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ ਸੀ। ਉਹ ਬੜੀ ਦੇਰ ਤੱਕ ਇਹ ਹੀ ਦੁਹਰਾਉਂਦਾ ਰਿਹਾ। ਅਖੀਰ ਜਦੋਂ ਉਹ ਸਹਿਜ ਹੋਇਆ ਤਾਂ ਉਸਨੇ ਕਿਹਾ, "ਦੇਖ ਡੋਲਮਾ ! ਮੈਂ ਤੈਨੂੰ ਇਸ ਤਰ੍ਹਾਂ ਨਹੀਂ ਛੱਡ ਸਕਦਾ। ਹੁਣ ਦੋ ਹੀ ਤਰੀਕੇ ਹਨ– ਜਾਂ ਤਾਂ ਮੈਂ ਪਿੰਡ ਲੱਭ ਕੇ ਤੈਨੂੰ ਤੇਰੇ ਪਰਿਵਾਰ ਨਾਲ ਮਿਲਾਵਾਂ ਜਾਂ ...।"

"ਜਾਂ ?" ਡੋਲਮਾ ਨੇ ਪੁੱਛਿਆ।

"ਜਾਂ ਤੂੰ ਸਾਡੇ ਪਿੰਡ ਚਲ।"

"ਉਹ ਚੁੱਪ ਰਹੀ।

"ਮੈਂ ਜਾਣਦਾ ਹਾਂ ਆਪਣਾ ਸਮਾਜ ਛੱਡਣਾ ਕਿੰਨਾ ਕਠਿਨ ਹੈ .. ਪਰ ..।"

"ਨਹੀਂ ! ਸ਼ਾਇਦ ਇਹ ਗੱਲ ਮੇਰੇ ਵਰਗੇ ਅਭਾਗਿਆਂ ਉੱਤੇ ਲਾਗੂ ਨਹੀਂ ਹੁੰਦੀ। ਮੇਰਾ ਇਸ ਸਮਾਜ ਵਿਚ ਹੈ ਹੀ ਕੀ ? ਕੁਝ ਚਿੜੀਆਂ, ਕਦੀ-ਕਦਾਈਂ ਆਉਂਦੇ ਜਾਂਦੇ ਤੀਰਥ ਯਾਤਰੀ ਤੇ ਇਕ ਭੂਤਕਾਲ ਜੋ ਪਤਾ ਨਹੀਂ ਕਿੰਨੇ ਦੁੱਖਾਂ ਤੇ ਪੀੜ ਨਾਲ ਬੋਝਲ ਹੈ। ਨਵਾਂ ਸਮਾਜ ਮੇਰੇ ਲਈ ਨਵਾਂ ਜੀਵਨ ਹੋਵੇਗਾ।"

"ਤਾਂ ਤੂੰ ਤਿਆਰ ਹੋ ਜਾ ?"

"ਚਲੋ ਚਲੀਏ।" ਡੋਲਮਾ ਖੜ੍ਹੀ ਹੋ ਗਈ।

"ਇਸ ਵੇਲੇ ?" ਖੜਗ ਨੂੰ ਹੈਰਾਨੀ ਹੋਈ।

"ਹਾਂ ਇਸੇ ਵੇਲੇ। ਹੁਣ ਕਿਉਂਕਿ ਮੇਰੇ ਕੋਲ ਰਸਤਾ ਹੈ ਮੈਂ ਇਕ ਪਲ ਵੀ ਇਥੇ ਰਹਿਣਾ ਨਹੀਂ ਚਾਹੁੰਦੀ। ਉਸਨੇ ਸਿਰਫ਼ ਆਪਣਾ ਕੋਰਲੋ ਚੁੱਕਿਆ ਤੇ ਉਹ ਉਸੇ ਰਾਤ ਉਥੋਂ ਚੱਲ ਪਏ। ਪਿੰਡ ਪਹੁੰਚਦੇ ਹੀ ਉਨ੍ਹਾਂ ਦਾ ਵਿਆਹ ਕਰ ਦਿੱਤਾ

ਗਿਆ ਤੇ ਮਾਂ ਨੇ ਉਨ੍ਹਾਂ ਨੂੰ ਆਦਿਕੋਟ ਵਿਚ ਵਸਾ ਦਿੱਤਾ।

## ਬਦਲੇ ਦੀ ਕਹਾਣੀ

"ਆਉਂਦੇ ਹੀ ਖੜਗ ਨੇ ਕਤਯੂਰੀਆਂ ਤੋਂ ਬਦਲਾ ਲੈਣਾ ਸ਼ੁਰੂ ਕਰ ਦਿੱਤਾ। ਉਸਨੂੰ ਉਂਝ ਵੀ ਸ਼ਿਵ ਜੀ ਦਾ ਅਸ਼ੀਰਵਾਦ ਮਿਲਿਆ ਹੋਇਆ ਸੀ। ਉਹ ਉਨ੍ਹਾਂ ਨੂੰ ਗਾਜਰ-ਮੂਲੀ ਵਾਂਗ ਕੱਟਣ ਲੱਗ ਪਿਆ। ਚੌਹੀਂ ਪਾਸੀਂ ਹਾਹਾਕਾਰ ਮੱਚ ਗਈ। ਇਕ ਦਿਨ ਇਕ ਛਾਪੇ ਵਿਚ ਉਸਨੇ ਕਈ ਕਤਯੂਰੀ ਮਾਰ ਦਿੱਤੇ। ਉਨ੍ਹਾਂ ਵਿਚ ਇਕ 20 ਸਾਲਾਂ ਦਾ ਨੌਜਵਾਨ ਵੀ ਸੀ।

ਅਜੇ ਖੜਗ ਮੁੜ ਕੇ ਆਦਿਕੋਟ ਪਹੁੰਚਿਆ ਵੀ ਨਹੀਂ ਸੀ ਕਿ ਉਸਨੂੰ ਲੱਗਾ ਕੋਈ ਇਸਤਰੀ ਆਵਾਜ਼ ਦੇ ਰਹੀ ਹੈ "ਓ ਖੜਗ ਸਿੰਘ। ਆ ਬਾਹਰ ਆ।"

"ਕੌਣ ਹੈ ?" ਖੜਗ ਨੂੰ ਸ਼ੱਕ ਹੋਈ।

"ਤੂੰ ਹੀ ਹੈਂ ਪਰਮ ਪ੍ਰਤਾਪੀ ਖੜਗ ਸਿੰਘ ?" ਉਸ ਔਰਤ ਨੇ ਪੁੱਛਿਆ।

ਇਸ ਤੋਂ ਪਹਿਲਾਂ ਕਿ ਉਹ ਹਾਂ ਕਰਦਾ ਔਰਤ ਫਿਰ ਬੋਲਣ ਲੱਗ ਪਈ, "ਮੈਂ ਕਤਯੂਰੀਆਂ ਦੀ ਵਿਆਹੁਤਾ ਹਾਂ। ਇਹ ਮੇਰਾ ਪੁੱਤਰ ਹੈ। ਤੂੰ ਅੱਜ ਇਸਨੂੰ ਪਿੱਤਰ-ਵਿਹੀਣ ਕਰ ਦਿੱਤਾ ਹੈ।"

ਔਰਤ ਦੀਆਂ ਅੱਖਾਂ ਚੋਂ ਜਵਾਲਾ ਨਿਕਲ ਰਹੀ ਸੀ। ਉਸਦੀ ਆਵਾਜ਼ ਵਿਚ ਇਹੋ ਜਿਹਾ ਤੇਜ਼ ਸੀ ਕਿ ਮਹਾਵੀਰ ਖੜਗ ਵੀ ਕੰਬ ਗਿਆ। ਕਿਸੇ ਤਰ੍ਹਾਂ ਉਸਨੇ ਦੱਬੀ ਜ਼ਬਾਨ ਵਿਚ ਕਿਹਾ, "ਜਦੋਂ ਮੇਰੇ ਮਾਂ-ਬਾਪ ਨੂੰ ਮਾਰਿਆ ਗਿਆ ਸੀ ਮੈਂ ਏਡਾ ਵੀ ਨਹੀਂ ਸੀ। ਮੇਰਾ ਕਿਸੇ ਨਾਲ ਕੋਈ ਵੈਰ ਨਹੀਂ ਹੈ ਪਰ ਮੈਂ ਮਜਬੂਰ ਹਾਂ। ਮੈਂ ਸਿਰਫ਼ ਆਪਣੇ ਭਰਾਵਾਂ-ਰਿਸ਼ਤੇਦਾਰਾਂ ਦਾ ਬਦਲਾ ਲੈਣਾ ਹੈ। ਉਨ੍ਹਾਂ ਦੀਆਂ ਭਟਕਦੀਆਂ ਆਤਮਾਵਾਂ ਨੂੰ ਸ਼ਾਂਤੀ ਪ੍ਰਦਾਨ ਕਰਨੀ ਹੈ।"

ਡੋਲਮਾ ਉਸਦੀ ਇਸ ਪ੍ਰਤਿਹਿੰਸਾ ਨਾਲ ਸਹਿਮਤ ਨਹੀ ਸੀ ਇਸ ਲਈ ਜਦੋਂ ਵੀ ਓਹ ਯੁੱਧ ਕਰਨ ਲਈ ਜਾਂਦਾ ਉਹ ਆਪਣਾ ਕੋਰਲੋ ਕੱਢ ਕੇ ਜਾਪ ਕਰਨ ਲੱਗ ਜਾਂਦੀ ਸੀ। ਖੜਗ ਤੇ ਔਰਤ ਦੇ ਵਿਚ ਹੋ ਰਹੇ ਸੰਵਾਦ ਨੂੰ ਸੁਣ ਕੇ ਉਹ ਵੀ ਬਾਹਰ ਆ ਗਈ।

"ਓਏ ਪਾਪੀ।" ਔਰਤ ਕਹਿ ਰਹੀ ਸੀ, "ਮੇਰੇ ਪਤੀ ਨੇ ਤੇਰੇ ਮਾਂ-ਬਾਪ ਦਾ ਕੀ ਵਿਗਾੜਿਆ ਸੀ ? ਉਹ ਵੀ ਤਾਂ ਉਦੋਂ ਤੇਰੇ ਹੀ ਬਰਾਬਰ ਸੀ—ਅਬੋਧ ਬੱਚਾ।"

"ਮੈਂ ਕਿਹਾ ਨਹੀਂ ਕਿ ਮੇਰਾ ਤੇਰੇ ਨਾਲ, ਤੇਰੇ ਪਤੀ ਤੇ ਤੇਰੇ ਪੁੱਤਰ ਨਾਲ ਕੋਈ ਵੈਰ ਨਹੀਂ ਹੈ। ਪਰ ਇਹ ਦੱਸ ਜਦੋਂ ਮੈਨੂੰ ਅਨਾਥ ਕੀਤਾ ਗਿਆ ਸੀ ਉਦੋਂ ਮੈਂ ਉਨ੍ਹਾਂ ਹਤਿਆਰਿਆਂ ਦਾ ਕੀ ਵਿਗਾੜਿਆ ਸੀ ? ਤੇ ਫਿਰ ਇਸਦੀ ਤਾਂ ਮਾਂ ਹੈ ਮੇਰੀ ਤਾਂ ਮਾਂ ਨੂੰ ਵੀ ਨਹੀਂ ਬਖ਼ਸ਼ਿਆ ਗਿਆ ਸੀ।"

"ਹੇ ਖੜਗ ਤੇਰੀ ਤਲਵਾਰ ਦੀ ਪਿਆਸ ਅਜੇ ਵੀ ਬੁਝਣ ਵਾਲੀ ਨਹੀਂ ਸੀ।

ਤੇਰੇ ਨਾਲ ਜੋ ਹੋਇਆ ਉਸਦੇ ਲਈ ਅਸੀਂ ਜ਼ਿੰਮੇਵਾਰ ਨਹੀਂ ਹਾਂ—ਨਾ ਮੈਂ, ਨਾ ਮੇਰਾ ਪੁੱਤਰ ਤੇ ਨਾ ਹੀ ਮੇਰਾ ਪਤੀ, ਪਰ ਸਾਡੇ ਨਾਲ ਜੋ ਹੋ ਰਿਹਾ ਹੈ ਉਸਦੇ ਲਈ ਤੂੰ ਜ਼ਿੰਮੇਵਾਰ ਹੈ। ਸਾਰੇ ਜਾਣਦੇ ਹਨ ਤੈਨੂੰ ਵਰਦਾਨ ਪ੍ਰਾਪਤ ਹੈ ਇਸ ਲਈ ਤੈਨੂੰ ਕੋਈ ਹਰਾ ਨਹੀਂ ਸਕਦਾ। ਪਰ ਜਿਸਨੇ ਤੈਨੂੰ ਵਰਦਾਨ ਦਿੱਤਾ ਹੈ ਉਹ ਪਾਪੀ ਹੈ, ਸਵਾਰਥੀ ਹੈ। ਜੇ ਮੈਂ ਜ਼ਰਾ ਵੀ ਸੱਚੀ ਹਾਂ ਤਾਂ ਇਹੋ ਜਿਹਾ ਈਸ਼ਵਰ ਹੁਣ ਇਸ ਲੋਕ ਵਿਚ ਨਹੀਂ ਰਹੇਗਾ।"

"ਉਸਨੇ ਆਪਣੀ ਗੱਲ ਪੂਰੀ ਵੀ ਨਹੀਂ ਕੀਤੀ ਸੀ ਕਿ ਕਹਿੰਦੇ ਹਨ ਸ਼ਿਵ ਜੀ ਆਪਣੇ ਗਣਾਂ ਦੇ ਨਾਲ ਫੌਰਨ ਭਦਰੇਸ਼ਵਰ ਮੰਦਰ ਛੌਡ ਕੇ ਚਲੇ ਗਏ। ਅਹੇੜੀ ਨੂੰ ਵੀ ਨਾਲ ਜਾਣਾ ਪਿਆ।

ਜੇ ਤੇਰੇ ਪਿੱਤਰਾਂ ਦੇ ਖ਼ੂਨ ਦੀ ਪਿਆਸ ਅਜੇ ਨਹੀਂ ਬੁਝੀ ਤਾਂ ਲੈ, ਮੈਂ ਆਪਣੇ ਹੱਥੀਂ ਉਨ੍ਹਾਂ ਨੂੰ ਆਪਣਾ ਪੁੱਤਰ ਬਲੀ ਚੜ੍ਹਾ ਦਿੰਦੀ ਹਾਂ ਤੇ ਉਨ੍ਹਾਂ ਨੂੰ ਹੱਥ ਜੋੜਦੀ ਹਾਂ ਕਿ ਇਸ ਤਾਂਡਵ ਨੂੰ ਬੰਦ ਕਰਨ।"

ਜਿਵੇਂ ਹੀ ਉਸ ਔਰਤ ਨੇ ਆਪਣੀ ਪਿੱਠ ਪਿੱਛੇ ਰੱਖੀ ਛੁਰੀ ਕੱਢ ਕੇ ਪੁੱਤਰ ਉਤੇ ਚੁੱਕੀ ਤਾਂ ਚੁਫੇਰਿਓਂ ਇਸਤਰੀਆਂ ਦੀਆਂ ਤ੍ਰਾਹ-ਤ੍ਰਾਹ ਦੀਆਂ ਆਵਾਜ਼ਾਂ ਆਕਾਸ਼ ਵਿਚ ਗੂੰਜਣ ਲੱਗ ਪਈਆਂ। ਪਤਾ ਨਹੀਂ ਕਿਥੋਂ ਡੋਲਮਾ ਉਛੱਲ ਕੇ ਆਈ ਤੇ ਉਸਨੇ ਬੱਚੇ ਨੂੰ ਇਕ ਝਟਕੇ ਨਾਲ ਉਸਦੇ ਨਿਸ਼ਾਨੇ ਤੋਂ ਪਰ੍ਹੇ ਕਰ ਦਿੱਤਾ। ਵਾਰ ਖਾਲੀ ਗਿਆ ਪਰ ਔਰਤ ਬੇਹੋਸ਼ ਹੋ ਗਈ।

ਹੋਸ਼ ਵਿਚ ਆਉਂਦੇ ਹੀ ਉਹ ਫਿਰ ਹਾਏ-ਤੋਬਾ ਮਚਾਉਣ ਲੱਗ ਪਈ, "ਤੁਸੀਂ ਇਸਨੂੰ ਕਿਉਂ ਬਚਾਇਆ ?' ਉਸਨੇ ਡੋਲਮਾ ਨੂੰ ਕਿਹਾ, "ਮੈਂ ਆਪਣੇ ਬੱਚੇ ਨੂੰ ਪਾਲ-ਪੋਸ ਕੇ ਇਸ ਲਈ ਵੱਡਾ ਨਹੀਂ ਕਰਨਾ ਚਾਹੁੰਦੀ ਹਾਂ ਕਿ ਉਹ ਵੀ ਭਰ ਜੋਬਨ ਵਿਚ ਮਾਰਿਆ ਜਾਵੇ। ਹੋ ਸਕਦਾ ਹੈ ਅਬੋਧ ਬੱਚੇ ਦੇ ਖ਼ੂਨ ਨਾਲ ਇਸ ਦੇ ਪਿੱਤਰ ਸ਼ਾਂਤ ਹੋ ਜਾਣ ਤੇ ਸਮਝ ਜਾਣ ਕਿ ਉਨ੍ਹਾਂ ਦੇ ਨਾਂ ਤੇ ਕੀ ਹੋ ਰਿਹਾ ਹੈ।"

"ਹੁਣ ਡੋਲਮਾ ਖੜ੍ਹੀ ਹੋ ਗਈ ਤੇ ਬੋਲੀ, "ਹੁਣ ਕੋਈ ਵੀ ਹਤਿਆ ਮੇਰੇ ਬਾਅਦ ਹੋਵੇਗੀ। ਮੈਂ ਵਚਨ ਦਿੰਦੀ ਹਾਂ ਕਿ ਤੇਰੇ ਪੁੱਤਰ ਨੂੰ ਮੇਰੇ ਜਿਉਂਦੇ ਜੀ ਕੁਝ ਨਹੀਂ ਹੋਵੇਗਾ। ਭਾਵੇਂ ਉਸਨੂੰ ਬਚਾਉਣ ਲਈ ਮੈਨੂੰ ਹੀ ਕਿਉਂ ਨਾ ਹਥਿਆਰ ਚੁੱਕਣੇ ਪੈਣ।"

ਇਹ ਸੁਣਦੇ ਹੀ ਖੜਗ ਦੇ ਅੰਗ ਕੰਬਣ ਲੱਗ ਪਏ। ਉਸਨੇ ਦੇਖਿਆ ਡੋਲਮਾ ਦੇ ਪਿੱਛੇ ਸਾਖਸ਼ਾਤ ਦੁਰਗਾ ਆਪਣੇ ਪ੍ਰਚੰਡ ਰੂਪ ਵਿਚ ਖੜ੍ਹੀ ਹੈ। ਖੜਗ ਨੇ ਡੋਲਮਾ ਦੇ ਅੱਗੇ ਪ੍ਰਣਾਮ ਕਰਕੇ ਕਿਹਾ, "ਹੇ ਦੇਵੀ ਮਾਂ ! ਉਹ ਹੀ ਹੋਵੇਗਾ ਜੋ ਤੁਹਾਡਾ ਹੁਕਮ ਹੋਵੇਗਾ।"

ਤੇ ਇਸ ਤਰ੍ਹਾਂ ਕਈ ਵਰ੍ਹਿਆਂ ਤੋਂ ਚਲੀ ਆ ਰਹੀ ਖ਼ੂਨ ਦੀ ਹੋਲੀ ਰੁਕੀ। ਉਸੇ ਵੇਲੇ ਖੜਗ ਇਕ ਗੱਠਾ ਲੱਕੜੀਆਂ ਦਾ ਲੈ ਕੇ ਕਤਯੂਰੀਆਂ ਦੇ ਦਾਹ-ਸੰਸਕਾਰ ਵਿਚ ਲੱਕੜੀ ਪਾਉਣ ਲਈ ਪਹੁੰਚਿਆ ਤੇ ਉਸ ਤੋਂ ਬਾਅਦ ਉਨ੍ਹਾਂ ਦੀ ਮਿੱਤਰਤਾ ਹੋ ਗਈ।

"ਖੜਗ ਦੀ ਪਹਿਲੀ ਪੁੱਤਰੀ ਦਾ ਵਿਆਹ ਉਸੇ ਕਤਯੂਰੀ ਨਾਲ ਹੋਇਆ ਜਿਸਨੂੰ ਉਸਦੀ ਮਾਂ ਖੜਗ ਦੇ ਘਰ ਦੇ ਬਾਹਰ ਬਲੀ ਚੜ੍ਹਾਉਣ ਲਈ ਤਿਆਰ ਸੀ।

ਭਾਵੇਂ ਖੜਗ ਦੀ ਮਾਂ ਨੇ ਉਸਦਾ ਨਾਂ ਆਉਂਦੇ ਹੀ ਗੌਰੀ ਰੱਖ ਦਿੱਤਾ ਸੀ ਤੇ ਸਾਰਾ ਪਿੰਡ ਉਸਨੂੰ ਇਸੇ ਨਾਂ ਨਾਲ ਬੁਲਾਉਂਦਾ ਸੀ ਪਰ ਖੜਗ ਉਸ ਨੂੰ ਹਮੇਸ਼ਾ ਡੋਲਮਾ ਹੀ ਕਹਿੰਦਾ ਰਿਹਾ। ਉਂਝ ਡੋਲਮਾ ਦਾ ਮਤਲਬ ਵੀ ਦੇਵੀ ਹੀ ਹੁੰਦਾ ਹੈ।

ਉਨ੍ਹਾਂ ਦੋਵਾਂ ਦੇ ਪ੍ਰੇਮ ਦਾ ਕਿੱਸਾ ਅਮਰ ਹੈ। ਇਹ ਸਾਰਾ ਕਿੱਸਾ ਜਗਰਾਤੇ ਵਾਲੇ ਸੁਣਾਉਂਦੇ ਹਨ। ਮੈਂ ਉਸੇ ਵਿਚੋਂ ਹੀ ਸਭ ਤੁਹਾਨੂੰ ਸੁਣਾ ਰਿਹਾ ਹਾਂ। ਧਿਆਨ ਸਿੰਘ ਨੇ ਰਮਾ ਨੂੰ ਸਮਝਾਇਆ।

## ਡੋਲਮਾ ਦਾ ਸਵਰਗ ਜਾਣਾ

ਉਹ ਦੋਵੇਂ ਇਕੋ ਹੀ ਸਾਲ ਮਰੇ ਸਨ—ਲਗਭਗ ਨਾਲ ਨਾਲ। ਪਰ ਜਦੋਂ ਗੌਰੀ ਮਰੀ ਤਾਂ ਇਕ ਅਜੀਬ ਗੱਲ ਹੋਈ। ਕਹਿੰਦੇ ਹਨ ਉਸਦੇ ਸਰੀਰ ਉਤੇ ਰਿੱਛ ਵਰਗੇ ਚਿੱਟੇ ਵਾਲ ਉੱਗ ਆਏ। ਉਸਨੂੰ ਮਰਨ ਸਮੇਂ ਵੀ ਕਸ਼ਟ ਹੋਣ ਲੱਗਾ ਤਾਂ ਉਸਨੇ ਖੜਗ ਨੂੰ ਕਿਹਾ, "ਮੈਂ ਉਦੋਂ ਤਕ ਨਹੀਂ ਮਰ ਸਕਦੀ ਜਦੋਂ ਤਕ ਤੁਸੀਂ ਮੈਨੂੰ ਮਾਫ਼ ਨਹੀਂ ਕਰ ਦੇਂਦੇ।"

"ਖਿਮਾ ਕਿਸ ਗੱਲ ਲਈ ?" ਖੜਗ ਹੈਰਾਨ ਹੋਇਆ।

"ਮੈਂ ਤੁਹਾਨੂੰ ਆਪਣੇ ਬਾਰੇ ਸਭ ਕੁਝ ਨਹੀਂ ਦੱਸਿਆ ਸੀ।

"ਤੂੰ ਦੱਸਿਆ ਤਾਂ ਸੀ ਤੇ ਜੇ ਨਹੀਂ ਵੀ ਦੱਸਿਆ ਤਾਂ ਵੀ ਹੁਣ ਮੈਂ ਉਹ ਸਭ ਨਹੀਂ ਜਾਣਨਾ ਚਾਹੁੰਦਾ। ਤਾਂ ਵੀ ਜੇ ਤੂੰ ਕਹਿੰਦੀ ਹੈਂ ਤਾਂ ਮੈਂ ਤੈਨੂੰ ਮਾਫ਼ ਕਰਦਾ ਹਾਂ।" ਖੜਗ ਨੇ ਕਿਹਾ ਸੀ।

ਨਹੀਂ ! ਇਸ ਗੱਲ ਦਾ ਭਾਰ ਮੇਰੇ ਦਿਲ ਉਤੇ ਪੂਰੀ ਜ਼ਿੰਦਗੀ ਰਿਹਾ ਹੈ। ਇਹ ਉਹ ਪਾਪ ਹੈ ਜਿਸਦੇ ਕਾਰਣ ਮੇਰਾ ਸਰੀਰ ਮਰਦੇ ਵੇਲੇ ਇਕ ਇਹੋ ਜਿਹੀ ਜੂਨ ਵਿਚ ਜਾ ਰਿਹਾ ਹੈ ਜੋ ਮੇਰੇ ਲਈ ਸਭ ਤੋਂ ਵੱਡਾ ਦੰਡ ਹੈ। ਮੈਂ ਆਪਣੀ ਗੱਲ ਕਹਿਣਾ ਚਾਹੁੰਦੀ ਹਾਂ। ਉਸ ਤੋਂ ਬਾਅਦ ਹੀ ਮੈਨੂੰ ਮੁਕਤੀ ਮਿਲ ਸਕੇਗੀ।"

"ਜੇ ਤੂੰ ਕਹਿਣਾ ਚਾਹੁੰਦੀ ਹੈਂ ਤਾਂ ਦੱਸ। ਜਿਸ ਗੱਲ ਨਾਲ ਤੈਨੂੰ ਸ਼ਾਂਤੀ ਮਿਲੇ ਤੈਨੂੰ ਉਹੀ ਕਰਨ ਦੀ ਮੇਰੇ ਵੱਲੋਂ ਆਗਿਆ ਹੈ।"

"ਤਾਂ ਗੌਰੀ ਨੇ ਕਹਿਣਾ ਸ਼ੁਰੂ ਕੀਤਾ, 'ਮੈਂ ਤੁਹਾਨੂੰ ਜੋ ਕਹਾਣੀ ਚੇਰਕਿਪ ਵਿਚ ਦੱਸੀ ਉਹ ਮੈਨੂੰ ਵੀ ਦੱਸੀ ਗਈ ਸੀ। ਤੁਹਾਨੂੰ ਯਾਦ ਹੋਵੇਗਾ ਜਦੋਂ ਤੁਸੀਂ ਮੈਨੂੰ ਮੇਰੇ ਪਿੰਡ ਛੱਡ ਆਉਣ ਦੀ ਤਜਵੀਜ਼ ਰੱਖੀ ਸੀ ਉਦੋਂ ਮੈਂ ਕਿਹਾ ਸੀ ਕਿ ਅਜਿਹਾ ਕੋਈ ਪਿੰਡ ਹੈ ਵੀ ਜਾਂ ਨਹੀਂ ਮੈਂ ਨਹੀਂ ਜਾਣਦੀ। ਉਹ ਗੱਲ ਸੱਚ ਸੀ ਕਿਉਂਕਿ ਇਹੋ ਜਿਹਾ ਕੋਈ ਪਿੰਡ ਹੈ ਵੀ ਨਹੀਂ ਸੀ। ਅਸਲ ਵਿਚ ਚੁੰਗਲਾ ਮੇਰਾ ਦਾਦਾ ਨਹੀਂ ਸੀ। ਮੇਰੀ ਮਾਂ ਯੋਤੀ ਸੀ। ਲੋਕਾਂ ਦਾ ਕਹਿਣਾ ਸੀ ਕਿ ਉਸ ਮਾਦਾ ਯੋਤੀ ਨਾਲ ਭਿਖਸ਼ੂ ਦੇ ਸੰਬੰਧ ਸਨ ਜਿਸ ਤੋਂ ਮੇਰਾ ਜਨਮ ਹੋਇਆ ਸੀ ਤੇ ਕੁਝ ਲੋਕਾਂ ਦਾ ਕਹਿਣਾ ਸੀ ਕਿ ਚੁੰਗਲਾ ਨੇ ਆਪਣੀ ਮੰਤਰ-ਸ਼ਕਤੀ ਨਾਲ ਮੈਨੂੰ ਆਪਣੀ ਮਾਂ ਤੋਂ ਅਲਗ

ਕਰਕੇ ਇਹ ਮਾਨਵੀ ਰੂਪ ਦਿੱਤਾ ਸੀ। ਆਪਣੀ ਵੱਧਦੀ ਉਮਰ ਦੇ ਕਾਰਣ ਭਿਖਸ਼ੂ ਭ੍ਰਿਸ਼ਟ ਹੋ ਗਿਆ ਸੀ ਤੇ ਮੈਨੂੰ ਇਸਤਰੀ ਰੂਪ ਵਿਚ ਲਿਆਉਣ ਦੇ ਪਿੱਛੇ ਉਸਦਾ ਇਰਾਦਾ ਅਸਲ ਰੂਪ ਵਿਚ ਆਪਣੀ ਸਰੀਰਕ ਤ੍ਰਿਪਤੀ ਤੇ ਸੇਵਾ ਕਰਵਾਉਣਾ ਸੀ।

"ਓ !" ਖੜਗ ਹੈਰਾਨੀ ਨਾਲ ਸੁਣਦਾ ਰਿਹਾ," "ਪਰ ਇਹ ਸਭ ਤੈਨੂੰ ਕਿਵੇਂ ਪਤਾ ਲੱਗਾ ?"

"ਤੁਲਕਾ ਲਾਮਾ ਤੋਂ। ਉਹ ਦੋਵੇਂ ਗੁਰੂ ਭਰਾ ਸਨ।"

"ਤੂੰ ਉਸਦੇ ਚੁੰਗਲ ਵਿਚ ਕਦੋਂ ਤੋਂ ਸੀ ?"

"ਪਤਾ ਨਹੀਂ ਕਦੋਂ ਤੋਂ। ਨਾ ਮੈਨੂੰ ਆਪਣੀ ਮਾਂ ਯਾਦ ਹੈ ਨਾ ਬਚਪਨ। ਹੋ ਸਕਦਾ ਹੈ ਚੁੰਗਲਾ ਨੇ ਉਹ ਸਭ ਕੁਝ ਮੇਰੀ ਯਾਦ-ਸ਼ਕਤੀ ਤੋਂ ਮਿਟਾ ਹੀ ਦਿੱਤਾ ਹੋਵੇ। ਤੁਲਕਾ ਨੇ ਦੱਸਿਆ ਸੀ ਕਿ ਉਸਨੇ ਮੇਰੀ ਮਾਂ ਨੂੰ ਵੀ ਮਾਰ ਦਿੱਤਾ ਸੀ ਤੇ ਮਰਨ ਵੇਲੇ ਮੇਰੀ ਮਾਂ ਨੇ ਇਸਨੂੰ ਸਰਾਪ ਦਿੱਤਾ ਸੀ ਕਿ ਹੇ ਭਿਖਸ਼ੂ ਤੂੰ ਜੋ ਪਾਪ ਕੀਤਾ ਹੈ ਉਸਦੇ ਕਾਰਣ ਤੂੰ ਜਿਵੇਂ ਹੀ ਇਸ ਕੁੜੀ ਨੂੰ ਛੂਹੇਂਗਾ, ਅਪਾਹਜ ਹੋ ਜਾਵੇਂਗਾ। ਤੇ ਉਹੀ ਹੋਇਆ ਸੀ। ਮੇਰੇ ਸਾਹਮਣੇ ਭਿਖਸ਼ੂ ਅਪਾਹਜ ਹੋਇਆ ਤੇ ਉਸਦੀ ਅਸਮਰਥਤਾ ਹਰ ਰੋਜ਼ ਵਧਦੀ ਗਈ ਸੀ।"

"ਇਸ ਵਿਚ ਤੇਰਾ ਕੀ ਦੋਸ਼ ? ਜਿਸ ਕੰਮ ਵਿਚ ਸਾਡੀ ਸਹਿਮਤੀ ਨਹੀਂ ਹੈ ਉਸ ਕਰਮ ਦਾ ਪਾਪ ਵੀ ਸਾਨੂੰ ਨਹੀਂ ਲੱਗਦਾ।" ਖੜਗ ਨੇ ਉਸਨੂੰ ਹੌਸਲਾ ਦਿੱਤਾ।

"ਤੁਲਕਾ ਲਾਮਾ ਦਾ ਕਹਿਣਾ ਸੀ ਕਿ ਜੇ ਮੈਂ ਚੁੰਗਲਾ ਨੂੰ ਮਾਫ਼ ਕਰ ਦੇਵਾਂ ਤਾਂ ਉਹ ਮੇਰੀ ਮਾਂ ਦੇ ਸਰਾਪ ਤੋਂ ਮੁਕਤ ਹੋ ਸਕਦਾ ਹੈ ਪਰ ਮੈਂ ਇਸ ਤਰ੍ਹਾਂ ਕਰਨ ਤੋਂ ਇਨਕਾਰ ਕਰ ਦਿੱਤਾ ਸੀ। ਤੁਹਾਡੇ ਆਉਣ ਤੋਂ ਕੁਝ ਦਿਨ ਪਹਿਲਾਂ ਤੁਲਕਾ ਲਾਮਾ ਆਏ ਸਨ। ਉਹ ਮੈਨੂੰ ਕਈ ਦਿਨ ਸਮਝਾਉਂਦੇ ਰਹੇ। ਕਹਿਣ ਲੱਗੇ ਤੂੰ ਇਸਨੂੰ ਮਾਫ ਕਰ ਦੇ ਇਹ ਆਪਣੇ ਕੀਤੇ ਦੀ ਬੜੀ ਸਜ਼ਾ ਪਾ ਚੁੱਕਿਆ ਹੈ। ਮੈਂ ਤੈਨੂੰ ਉਸੇ ਤਰ੍ਹਾਂ ਪਵਿੱਤਰ ਕਰ ਦੇਂਦਾ ਹਾਂ, ਜਿਸ ਤਰ੍ਹਾਂ ਤੂੰ ਪੈਦਾ ਹੋਈ ਸੀ।"

"ਤਾਂ ਵੀ ਮੈਂ ਉਸ ਨੂੰ ਮੁਕਤ ਨਹੀਂ ਕੀਤਾ ਸੀ।"

"ਆਖਿਰ ਲਾਮਾ ਨੇ ਮੇਰੇ ਤੋਂ ਪੁੱਛਿਆ, "ਚੰਗਾ ਦੱਸ, "ਤੂੰ ਇਸਨੂੰ ਮਕਤ ਕਿਵੇਂ ਕਰੇਂਗੀ ?"

ਮੈਂ ਕਿਹਾ ਸੀ "ਜਦੋਂ ਮੈਂ ਇਸ ਤੋਂ ਬਹੁਤ ਦੂਰ ਚਲੀ ਜਾਵਾਂਗੀ।"

"ਤਾਂ ਠੀਕ ਹੈ। ਗਿਆਗਰ ਤੋਂ ਇਕ ਨੌਜਵਾਨ ਆ ਰਿਹਾ ਹੈ ਓਹ ਹੀ ਤੇਰਾ ਉੱਧਾਰ ਕਰਨ ਵਾਲਾ ਹੋਵੇਗਾ।"

"ਜਦੋਂ ਮੈਂ ਤੁਹਾਨੂੰ ਪਹਿਲੀ ਵਾਰ ਦੇਖਿਆ ਸੀ ਮੈਨੂੰ ਉਦੋਂ ਹੀ ਚੁੰਗਲਾ ਨੂੰ ਮੁਕਤ ਕਰ ਦੇਣਾ ਚਾਹੀਦਾ ਸੀ ਪਰ ਮੈਂ ਉਸਨੂੰ ਉਦੋਂ ਵੀ ਨਹੀਂ ਬਖ਼ਸ਼ਿਆ। ਤੁਹਾਡੇ ਮਾਨਸਰੋਵਰ ਦੀ ਪਰਕਰਮਾ ਉਤੇ ਜਾਣ ਤੋਂ ਬਾਅਦ ਲਾਮਾ ਫਿਰ ਮੈਨੂੰ ਮਿਲਣ ਆਏ। ਉਨ੍ਹਾਂ ਨੇ ਮੈਨੂੰ ਇਕ ਵਾਰ ਫਿਰ ਸਮਝਾਇਆ—"ਪੁੱਤਰ ਤੈਨੂੰ ਮੇਰੀ ਗੱਲ ਦਾ ਵਿਸ਼ਵਾਸ ਨਹੀਂ ਹੈ ਇਹ ਦੁੱਖ ਦੀ ਗੱਲ ਹੈ। ਅਵਿਸ਼ਵਾਸ ਦੁੱਖ ਦਾ ਕਾਰਣ ਬਣਦਾ ਹੈ। ਤੇਰਾ ਉੱਧਾਰ ਕਰਨ ਵਾਲਾ ਆ ਗਿਆ ਹੈ ਹੁਣ ਤੂੰ ਇਸ ਨੂੰ ਮੁਕਤ ਕਰ ਦੇ।"

"ਮੈਂ ਕਿਹਾ ਸੀ—ਪਰ ਉਹ ਤਾਂ ਜੋਗੀ ਹੈ ਤੇ ਵਾਪਸ ਮੁੜ ਕੇ ਵੀ ਨਹੀਂ ਆਉਣ ਵਾਲਾ। ਤਾਂ ਲਾਮਾ ਨੇ ਕਿਹਾ ਸੀ ਨਹੀਂ ਇਸ ਤਰ੍ਹਾਂ ਨਹੀਂ ਹੈ। ਉਹ ਜ਼ਰੂਰ ਮੁੜ ਕੇ ਆਵੇਗਾ।"

ਉਸ ਸਾਰੀ ਰਾਤ ਤੇ ਅਗਲਾ ਸਾਰਾ ਦਿਨ ਲਾਮਾ ਮੇਰੇ ਨਾਲ ਬੈਠਾ ਮੈਨੂੰ ਸਮਝਾਉਂਦਾ ਰਿਹਾ। ਅਖੀਰ ਉਸ ਦਿਨ ਸੂਰਜ ਡੁੱਬਣ ਤੋਂ ਪਹਿਲਾਂ ਚੁੰਗਲਾ ਨੂੰ ਮੈਂ ਮਾਫ਼ ਕਰ ਦਿੱਤਾ ਸੀ। ਇਸ ਤਰ੍ਹਾਂ ਉਹ ਮੁਕਤ ਹੋ ਗਿਆ ਤੇ ਮੈਂ ਤੁਹਾਡੀ ਉਡੀਕ ਕਰਨ ਲੱਗ ਪਈ ਸੀ। ਅਸਲ ਵਿਚ ਜਿਸ ਦਿਨ ਪਹਿਲੀ ਵਾਰ ਤੁਸੀਂ ਆਏ ਸੀ ਤੇ ਚੁੰਗਲਾ ਬੁੜਬੁੜਾਇਆ ਸੀ ਉਦੋਂ ਵੀ ਉਹ ਖ਼ਿਮਾ ਹੀ ਮੰਗ ਰਿਹਾ ਸੀ।'

"ਪਰ ਤੂੰ ਮੈਨੂੰ ਇਹ ਸਭ ਕਿਉਂ ਨਹੀਂ ਦੱਸਿਆ ਸੀ ?" ਖੜਗ ਸਿੰਘ ਨੇ ਪੁੱਛਿਆ।

"ਇਸ ਲਈ ਕਿ ਤੁਲਕਾ ਲਾਮਾ ਜਾਣ ਵੇਲੇ ਮੈਨੂੰ ਸਮਝਾ ਗਿਆ ਸੀ ਕਿ ਮੈਂ ਇਸ ਗੱਲ ਨੂੰ ਤੇਰੇ ਤੋਂ ਛੁਪਾ ਕੇ ਰੱਖਾਂ। ਹੁਣ ਮੈਨੂੰ ਲੱਗਦਾ ਹੈ ਉਸਨੇ ਇਹ ਜਾਣ-ਬੁਝ ਕੇ ਕੀਤਾ ਸੀ ਸ਼ਾਇਦ ਮੇਰੇ ਹੱਠਪੁਣੇ ਕਰਕੇ ਉਹ ਮੈਨੂੰ ਸਜ਼ਾ ਦੇਣਾ ਚਾਹੁੰਦਾ ਸੀ ਜਿਸ ਨਾਲ ਕਿ ਮੈਂ ਵੀ ਪਾਪ ਦਾ ਭਾਰ ਸਹਿ ਸਕਣ ਦੀ ਪੀੜ ਚੋਂ ਗੁਜ਼ਰਾਂ।"

ਖੜਗ ਨੇ ਉਸਦੇ ਦੋਹਾਂ ਹੱਥਾਂ ਨੂੰ ਆਪਣੇ ਹੱਥਾਂ ਵਿਚ ਲੈ ਕੇ ਕਿਹਾ ਸੀ, "ਨਹੀਂ ਤੂੰ ਕੋਈ ਪਾਪ ਨਹੀਂ ਕੀਤਾ। ਮੈਂ, ਤੇਰਾ ਪਤੀ ਤੇ ਸ਼ਿਵ ਦਾ ਭਗਤ ਆਪਣੇ ਸਾਰੇ ਪੁੰਨ-ਕਰਮ ਤੈਨੂੰ ਪ੍ਰਦਾਨ ਕਰਦਾ ਹਾਂ ਤੇ ਤੇਰੀ ਮੁਕਤੀ ਦੀ ਪ੍ਰਾਰਥਨਾ ਕਰਦਾ ਹਾਂ।" ਖੜਗ ਦੇ ਏਨਾ ਕਹਿਣ ਦੀ ਦੇਰ ਸੀ ਕਿ ਗੌਰੀ ਫਿਰ ਤੋਂ ਆਪਣੇ ਪੁਰਾਣੇ ਰੂਪ ਵਿਚ ਆ ਗਈ। ਉਸਦੇ ਸਾਰੇ ਵਾਲ ਗਾਇਬ ਹੋ ਗਏ ਤੇ ਉਹ ਇਸ ਸੰਸਾਰ ਤੋਂ ਚਲੀ ਗਈ।

ਉਸਦੀ ਚਿਤਾ ਬਣਾਈ ਜਾ ਰਹੀ ਸੀ ਕਿ ਲੋਕਾਂ ਨੇ ਦੇਖਿਆ ਉਤਰ ਦਿਸ਼ਾ ਤੋਂ ਇਕ ਚੰਗੀ ਦਿੱਖ ਵਾਲਾ ਪੰਛੀ ਉਡਦਾ ਆ ਰਿਹਾ ਹੈ। ਉਹ ਹੰਸ ਸੀ, ਡੋਲਮਾ ਦਾ ਮਿੱਤਰ ਜੋ ਉਸ ਨੂੰ ਹਮੇਸ਼ਾ ਮਿਲਣ ਆਇਆ ਕਰਦਾ ਸੀ। ਉਸਦਾ ਦਾਹ-ਸੰਸਕਾਰ ਪੂਰਾ ਹੁੰਦੇ ਹੀ ਹੰਸ ਵਾਪਸ ਚਲਾ ਗਿਆ। ਉਸਦੀ ਮੌਤ ਦੇ ਇਕ ਪਖਵਾੜੇ ਦੇ ਅੰਦਰ ਹੀ ਖੜਗ ਸਿੰਘ ਦੀ ਵੀ ਮੌਤ ਹੋ ਗਈ।"

ਧਿਆਨ ਸਿੰਘ ਜੀ ਥੋੜ੍ਹਾ ਰੁਕੇ ਤੇ ਬੋਲੇ, "ਅਜੇ ਵੀ ਸਾਲ ਵਿਚ ਇਕ ਵਾਰ ਉਹ ਹੰਸ ਇਥੇ ਆਦਿਕੋਟ ਆਉਂਦਾ ਹੈ ਤੇ ਸਾਰੀ ਰਾਤ ਰੁਕ ਕੇ ਸਵੇਰੇ ਵਾਪਸ ਮਾਨਸਰੋਵਰ ਚਲਾ ਜਾਂਦਾ ਹੈ।"

"ਕਿਹੜੇ ਦਿਨ ?" ਰਮਾ ਨੇ ਹੈਰਾਨੀ ਨਾਲ ਪੁੱਛਿਆ।

"ਹਰ ਸਾਲ ਜੇਠ ਦੀ ਪੂਰਨਮਾਸ਼ੀ ਨੂੰ। ਉਸੇ ਦਿਨ ਗੌਰੀ ਅਰਥਾਤ ਡੋਲਮਾ ਨੇ ਸਦਗਤੀ ਪਾਈ ਸੀ।" ਇਸ ਵਾਰ ਖਿਮਾਨੰਦ ਜੀ ਨੇ ਜਵਾਬ ਦਿੱਤਾ।

"ਇਸ ਤਰ੍ਹਾਂ ਨਹੀਂ ਹੋ ਸਕਦਾ !" ਰਮਾ ਨੇ ਇਸ ਆਸ਼ਾ ਨਾਲ ਹਰੀਸ਼ ਵੱਲ ਦੇਖਿਆ ਕਿ ਉਹ ਉਸ ਦਾ ਸਮਰਥਨ ਕਰੇਗਾ, ਪਰ ਉਹ ਚੁੱਪ ਰਿਹਾ। "ਤਿੰਨ ਸੌ ਸਾਲ ਤੋਂ ਲਗਾਤਾਰ ਕੋਈ ਪੰਛੀ ਕਿਵੇਂ ਆ ਸਕਦਾ ਹੈ ? ਕੀ ਉਹ ਮਰਿਆ ਨਹੀਂ ਹੋਵੇਗਾ ?"

"ਹੰਸ ਦੈਵੀ ਪੰਛੀ ਹੁੰਦਾ ਹੈ ਇਸ ਲਈ ਮਰਦਾ ਨਹੀਂ," ਖਿਮਾਨੰਦ ਜੀ ਨੇ

ਕਿਹਾ, "ਪਰ ਹੋ ਸਕਦਾ ਹੈ ਤੇਰੀ ਗੱਲ ਵੀ ਸਹੀ ਹੋਵੇ। ਉਸਦੇ ਬੰਸ 'ਚੋਂ ਕੋਈ ਆਉਂਦਾ ਹੋਵੇ।"

"ਕਿਸੇ ਨੇ ਦੇਖਿਆ ਹੈ ਹੰਸ ਨੂੰ ਆਉਂਦੇ ਹੋਏ ?" ਰਮਾ ਨੇ ਪੁੱਛਿਆ।

"ਦੇਖਣ ਵਾਲਿਆਂ ਨੇ ਦੇਖਿਆ ਹੈ। ਖ਼ੁਦ ਤੁਹਾਡੇ ਦਾਦਾ ਜੀ ਨੇ ਦੇਖਿਆ ਸੀ।" ਉਹ ਅਚਾਨਕ ਹਰੀਸ਼ ਵੱਲ ਮੁੜੇ ਤੇ ਕਹਿਣ ਲੱਗੇ, "ਹਰੀਸ਼ ਤੂੰ ਕੋਸ਼ਿਸ਼ ਕਰ, ਮੈਨੂੰ ਪਤਾ ਨਹੀਂ ਕਿਉਂ ਲੱਗਦਾ ਹੈ ਕਿ ਤੂੰ ਉਸਨੂੰ ਦੇਖ ਸਕਦਾ ਹੈਂ। ਗਰਮੀਆਂ ਵਿਚ ਆ ਜਾ, ਕੈਮਰਾ ਵੀ ਲੈ ਆਵੀਂ। ਉਸ ਦਿਨ ਆਦਿਕੋਟ ਵਿਚ ਹੀ ਪੂਜਾ ਹੁੰਦੀ ਹੈ। ਡੋਲਮਾ ਦਾ ਕੇਰਲੋ ਵੀ ਉਸੇ ਦਿਨ ਕੱਢਿਆ ਜਾਂਦਾ ਹੈ।"

"ਕੀ ਡੋਲਮਾ ਦਾ ਕੇਰਲੋ ਅਜੇ ਵੀ ਹੈ ?" ਰਮਾ ਨੇ ਹੈਰਾਨੀ ਨਾਲ ਪੁੱਛਿਆ।

ਉਹ ਕੁਝ ਦੇਰ ਲਈ ਰੁਕੇ ਫਿਰ ਗੰਭੀਰ ਹੋ ਕੇ ਉਨ੍ਹਾਂ ਨੇ ਪੁੱਛਿਆ, "ਹਰੀਸ਼ ਕਿਤੇ ਇਸ ਤਰ੍ਹਾਂ ਤਾਂ ਨਹੀਂ ਕਿ ਤੂੰ ਇਸੇ ਪੰਛੀ ਨੂੰ ਲੱਭ ਰਿਹਾ ਹੋਵੇਂ, ਆਪਣੇ ਪੁੱਤਰ ਲਈ। ਏਨੇ ਚਿੱਟੇ ਤਾਂ ਇਸੇ ਦੇ ਖੰਭ ਹੁੰਦੇ ਹਨ ਜਿੰਨੇ ਤੂੰ ਦੱਸ ਰਿਹੈਂ—ਬਰਫ਼ ਤੋਂ ਵੀ ਸਫ਼ੈਦ, ਪਰੀਆਂ ਦੇ ਕੱਪੜਿਆਂ ਵਰਗੇ।"

ਹਰੀਸ਼ ਨੇ ਇਸ ਵਾਰ ਵੀ ਕੋਈ ਜਵਾਬ ਨਾ ਦਿੱਤਾ।

## 20. ਪਿੱਪਲ-ਪਾਣੀ

ਉਸ ਦਿਨ ਸਵੇਰੇ ਪਿੰਡ-ਸ਼ਰਾਧ ਤੋਂ ਬਾਅਦ ਸ਼ਮਸ਼ਾਨ-ਘਾਟ ਤੋਂ ਮੁੜਦੇ ਹੋਏ ਰਸਤੇ ਵਿਚ ਪਿੱਪਲ ਦੇ ਰੁੱਖ ਥੱਲੇ ਗਣੇਸ਼-ਪੂਜਾ ਤੇ ਸ਼ਾਂਤੀ-ਪਾਠ ਹੋਇਆ। ਪਿੱਪਲ ਨੂੰ ਜਲ ਚੜ੍ਹਾਇਆ ਗਿਆ ਤੇ ਫਿਰ ਅਸ਼ੀਰਵਾਦ ਦਿੱਤਾ ਗਿਆ। ਇਸ ਦੇ ਨਾਲ ਸਾਰੇ ਇਕ ਦੂਜੇ ਨੂੰ 'ਮੇਰੀ ਸਯੋ ਹੋ,' 'ਨਮਸਕਾਰ ਹੋ' ਆਦਿ ਕਹਿਣ ਲੱਗ ਪਏ। ਉਦੋਂ ਹਰੀਸ਼ ਨੂੰ ਪਤਾ ਲੱਗਾ ਅੱਜ 11 ਦਿਨਾਂ ਬਾਅਦ ਨਮਸਕਾਰ ਖੁੱਲ੍ਹ ਗਈ ਹੈ। ਉਹ ਅਸ਼ੁਧਤਾ ਤੋਂ ਮੁਕਤ ਹੋ ਗਏ ਹਨ।

ਬ੍ਰਹਮ-ਭੋਜ ਕਰਕੇ ਸ਼ਾਮ ਹੀ ਪੈ ਗਈ।

ਉਸਨੇ ਚੈਨ ਦਾ ਸਾਹ ਲਿਆ। ਕੱਲ੍ਹ ਸਵੇਰੇ ਹੀ ਉਹ ਨਿਕਲ ਜਾਏਗਾ।

ਅੱਠ ਵਜੇ ਦੇ ਕਰੀਬ ਕਿਸੇ ਨੇ ਆ ਕੇ ਕਿਹਾ, "ਤਾਈ ਬੁਲਾ ਰਹੀ ਹੈ। ਤਾਈ ਉਪਰ ਵਾਲੇ ਮਕਾਨ ਵਿਚ ਸੀ। ਚੁੱਲ੍ਹੇ ਵਿਚ ਹੁਣੇ-ਹੁਣੇ ਲੱਕੜੀਆਂ ਪਾਈਆਂ ਗਈਆਂ ਸਨ। ਧੂੰਆਂ ਕੁਝ ਜ਼ਿਆਦਾ ਹੀ ਸੀ ਜਿਸ ਨਾਲ ਬਲਬ ਦੀ ਰੌਸ਼ਨੀ ਹੋਰ ਪੀਲੀ ਹੋ ਗਈ ਸੀ। ਖਿਮਾਨੰਦ ਜੀ ਰਮਾ ਤੋਂ ਆਪਣੀ ਸਿਹਤ ਦੇ ਬਾਰੇ ਕੁਝ ਪੁੱਛ ਰਹੇ ਸਨ। ਕੋਠੜੀ ਵੱਲ ਜਾਣ ਲਈ ਉਹ ਮੁੜਿਆ ਹੀ ਸੀ ਕਿ ਤਾਇਆ ਜੀ ਨੇ ਟੋਕਿਆ, "ਓਏ ਹਰੀਸ਼ ਕਿਥੇ ਜਾ ਰਿਹੈਂ ?"

"ਹੁਣੇ ਆਉਂਦਾ ਹਾਂ" ਕਹਿ ਕੇ ਉਹ ਪੌੜੀਆਂ ਉਤਰ ਗਿਆ। ਕੋਠੜੀ ਦੇ ਦਰਵਾਜ਼ੇ ਵਿਚੋਂ ਹੀ ਉਸਨੇ ਪੁੱਛਿਆ, "ਤਾਈ ਕਿਥੇ ਹੈ ?"

ਭਰਜਾਈ ਆਪਣੇ ਦੂਜੇ ਪੁੱਤਰ ਨਰਿੰਦਰ ਨੂੰ ਰੋਟੀ ਖੁਆਉਣ ਦਾ ਯਤਨ ਕਰ ਰਹੀ ਸੀ। ਉਸ ਨੂੰ ਨੀਂਦ ਆ ਰਹੀ ਸੀ ਤੇ ਉਹ ਕਿਸੇ ਵੀ ਕੀਮਤ ਤੇ ਰੋਟੀ ਖਾਣਾ ਨਹੀਂ ਚਾਹੁੰਦਾ ਸੀ। ਭਰਜਾਈ ਨੇ ਉਸਨੂੰ ਦੇਖ ਕੇ ਆਪਣਾ ਧਿਆਨ ਨਰਿੰਦਰ ਤੋਂ ਹਟਾਇਆ ਤੇ ਬੋਲੀ "ਅੰਦਰ ਹੈ।"

"ਆਉਂਦੀ ਹਾਂ ਹਰੀਸ਼, ਤੂੰ ਉਪਰ ਬੈਠ।" ਕੋਠੜੀ 'ਚੋਂ ਤਾਈ ਦੀ ਆਵਾਜ਼ ਆਈ। ਕੋਠੜੀ ਵਿਚ ਧੂੰਆਂ ਨਹੀਂ ਸੀ। ਚੁੱਲ੍ਹਾ ਲਗਭਗ ਬੁਝ ਹੀ ਚੁੱਕਾ ਸੀ।

"ਕੀ ਕਰ ਰਹੀ ਏਂ ਭਾਬੀ ?" ਹਰੀਸ਼ ਦੀ ਯਾਦ-ਸ਼ਕਤੀ ਦੇ ਕਪਾਟ ਫਿਰ ਖੁੱਲ੍ਹ ਕੇ ਕੰਪਿਊਟਰ ਦੀ ਮੈਮੋਰੀ ਵਿਚ ਰੱਖੇ ਤੱਥਾਂ ਵਾਂਗ ਯਾਦ-ਸ਼ਕਤੀ ਤੇ ਜਗਮਗਾਉਣ ਲੱਗ ਪਏ ਸਨ। ਉਹ ਮੰਤਰ ਮੁਗਧ ਹੋ ਕੇ ਨਰਿੰਦਰ ਤੇ ਭਰਜਾਈ ਨੂੰ ਦੇਖ ਰਿਹਾ ਸੀ।

"ਰੋਟੀ ਖੁਆ ਰਹੀ ਹਾਂ।' ਭਰਜਾਈ ਨੇ ਇਕ ਥੱਕੀ ਮੁਸਕਰਾਹਟ ਨਾਲ ਕਿਹਾ।

"ਦੇਰ ਕਿਵੇਂ ਹੋ ਗਈ ?"

"ਮੈਂ ਤਾਂ ਹੁਣੇ ਦੇਖਿਆ। ਪਤਾ ਨਹੀਂ ਕਦੋਂ ਦਾ ਸੁੱਤਾ ਪਿਆ ਸੀ। ਬੱਚੇ ਨੂੰ ਭੁੱਖਾ ਕਿਵੇਂ ਸੁਲਾਇਆ ਜਾ ਸਕਦਾ ਹੈ।"

"ਨਹੀਂ" ਉਹ ਮੁਸਕਰਾਇਆ, "ਭੁੱਖਾ ਨਹੀਂ ਸੌਣ ਦੇਣਾ ਚਾਹੀਦਾ। ਮਾਂ ਵੀ ਮੈਨੂੰ ਇਸੇ ਤਰ੍ਹਾਂ ਹੀ ਖੁਆਉਂਦੀ ਹੁੰਦੀ ਸੀ।"

ਦਸ ਵਰ੍ਹਿਆਂ ਦਾ ਨਰਿੰਦਰ ਮੂੰਹ ਵਿਚ ਪਈ ਬੁਰਕੀ ਨੂੰ ਚਿੱਥਦੇ-ਚਿੱਥਦੇ ਰੁਕ ਜਾਂਦਾ ਤੇ ਆਪਣੀ ਮਾਂ ਦੇ ਮੋਢੇ ਤੇ ਲਟਕ ਜਾਂਦਾ ਸੀ। ਮਾਂ ਉਸਦਾ ਮੂੰਹ ਥੱਪਥਪਾਉਂਦੀ, ਕੋਸਦੀ, ਪਿਆਰ ਕਰਦੀ, ਕਿਸੇ ਤਰ੍ਹਾਂ ਅਗਲੀ ਬੁਰਕੀ ਖੁਆ ਰਹੀ ਸੀ।

"ਬਸ ਹੋ ਗਿਆ ਭਾਬੀ, ਸਵੇਰੇ ਖਾ ਲਵੇਗਾ।" ਹਰੀਸ਼ ਨਰਿੰਦਰ ਨੂੰ ਜ਼ਿਦ ਕਰਦੇ ਨੂੰ ਦੇਖ ਨਾ ਸਕਿਆ।

ਭਰਜਾਈ ਨੇ ਉਸਦੀ ਗੱਲ ਮੰਨ ਲਈ ਜਾਂ ਸ਼ਾਇਦ ਉਹ ਆਪ ਵੀ ਹੁਣ ਥੱਕ ਚੁੱਕੀ ਸੀ, ਪਰ ਉਹ ਬੁੜਬੁੜਾਉਂਦੀ ਰਹੀ "ਇਸ ਭੈੜੇ ਦੀ ਰੋਜ਼ ਦੀ ਇਹ ਆਦਤ ਹੈ। ਇਸੇ ਤਰ੍ਹਾਂ ਬਿਨਾਂ ਖਾਧਿਆਂ ਹੀ ਸੌਂ ਜਾਂਦਾ ਹੈ। ਕਦੀ ਮੈਂ ਤੇ ਕਦੀ ਸੱਸ ਜੀ ਇਸ ਨੂੰ ਇਸੇ ਤਰ੍ਹਾਂ ਖੁਆਉਂਦੇ ਹਾਂ। ਸਾਰਾ ਦਿਨ ਏਨਾ ਖੇਡਦਾ ਹੈ ਕਿ ਥੱਕ ਕੇ ਚੂਰ ਹੋ ਜਾਂਦਾ ਹੈ ਤੇ ਫਿਰ ਇਸ ਤਰ੍ਹਾਂ ਹੀ ਖੁਲ੍ਹੀਆਂ ਤਾਣ ਕੇ ਸੌਂ ਜਾਂਦਾ ਹੈ ਜਿਵੇਂ ਦੋ ਬੋਤਲਾਂ ਦਾ ਨਸ਼ਾ ਕੀਤਾ ਹੋਵੇ।"

ਉਹ ਹੱਸਣ ਲੱਗ ਪਿਆ ਤੇ ਹੱਸਦਾ-ਹੱਸਦਾ ਹੀ ਉਪਰ ਆ ਗਿਆ। ਭਰਜਾਈ ਵੀ ਹੱਸ ਪਈ ਸੀ, ਪਰ ਉਸਦੇ ਹਾਸੇ ਵਿਚ ਥਕਾਵਟ ਤੇ ਚਿੜਚਿੜਾਹਟ ਸੀ।

"ਕੀ ਹੋਇਆ ?" ਤਾਇਆ ਜੀ ਨੇ ਪੁੱਛਿਆ।

"ਕੁਝ ਨਹੀਂ ਨਰਿੰਦਰ ਨੂੰ ਦੇਖ ਕੇ ਹਾਸਾ ਆ ਰਿਹਾ ਸੀ।"

"ਕੀ ਕਰ ਦਿੱਤਾ ?" ਰਮਾ ਨੇ ਪੁੱਛਿਆ।

"ਇਥੋਂ ਦੇ ਬੱਚੇ ਉਂਝ ਹੀ ਉਜੱਡ ਹਨ ਜੇ ਨਾ ਕਰਨ ਉਹੀ ਥੋੜ੍ਹਾ ਹੈ। ਬਾਂਦਰ ਹਨ ਕਰ ਦਿੱਤਾ ਹੋਏਗਾ ਕੁਝ। ਉਹ ਤਾਂ ਉਂਝ ਹੀ ਬਹੁਤ ਸ਼ੈਤਾਨ ਹੈ।" ਤਾਇਆ ਜੀ ਨੇ ਇਕਦਮ ਹੀ ਕਿਹਾ।

"ਨਹੀਂ ਨਹੀਂ ਉਸਨੇ ਕੁਝ ਨਹੀਂ ਕੀਤਾ। ਬਿਨਾਂ ਖਾਧਿਆਂ ਹੀ ਸੌਂ ਗਿਆ ਸੀ।

ਉਸਦੀ ਮਾਂ ਉਸਨੂੰ ਸੁੱਤੇ ਹੋਏ ਨੂੰ ਉਠਾ ਕੇ ਖੁਆਉਣ ਦੀ ਕੋਸ਼ਿਸ਼ ਕਰ ਰਹੀ ਸੀ।

"ਇਥੋਂ ਦੀਆਂ ਔਰਤਾਂ ਹੀ ਇਸ ਤਰ੍ਹਾਂ ਦੀਆਂ ਹਨ। ਹਰ ਵੇਲੇ ਖੁਆਉਣ ਹੀ ਲੱਗੀਆਂ ਰਹਿੰਦੀਆਂ ਹਨ," ਤਾਇਆ ਜੀ ਫਿਰ ਬੋਲਣ ਲੱਗ ਪਏ, "ਬੱਚੇ ਉਠਦੇ ਬਾਅਦ ਵਿਚ ਹਨ ਪਹਿਲਾਂ ਔ ਮਾਂ ਰੋਟੀ ਦੇ ਤੋਂ ਸ਼ੁਰੂ ਕਰਦੇ ਹਨ। ਹੁਣ ਸੌਂ ਗਿਆ ਤਾਂ ਸੌਂ ਗਿਆ। ਸਵੇਰੇ ਖਾ ਲਵੇਗਾ, ਫਿਰ ਅੱਜ ਉਂਜ ਵੀ ਪੂੜੀ-ਪਰਸਾਦ ਖਾਧਾ ਹੋਇਆ ਹੈ। ਭਾਰਾ ਹੋਵੇਗਾ।"

ਉਨ੍ਹਾਂ ਅਜੇ ਕੁਝ ਹੋਰ ਵੀ ਕਹਿਣਾ ਸੀ ਕਿ ਹਰੀਸ਼ ਨੇ ਰੋਕ ਦਿੱਤਾ, "ਨਹੀਂ ਤਾਇਆ ਜੀ ਬੱਚਿਆਂ ਨੂੰ ਤਾਂ ਖਾਣਾ ਹੀ ਚਾਹੀਦਾ ਹੈ। ਇਥੇ ਬੱਚੇ ਖਾਂਦੇ ਹੀ ਕੀ ਹਨ ਰੋਟੀ ਤੋਂ ਇਲਾਵਾ।" ਇਸ ਤੋਂ ਪਹਿਲਾਂ ਕਿ ਉਹ ਕੁਝ ਹੋਰ ਕਹਿੰਦੇ ਹਰੀਸ਼ ਨੇ ਮੌਕਾ ਹੀ ਨਾ ਦਿੱਤਾ। ਅਸਲ ਵਿਚ ਮੈਨੂੰ ਤਾਂ ਆਪਣੀ ਗੱਲ ਯਾਦ ਆ ਰਹੀ ਸੀ।"

"ਕੀ ?" ਰਮਾ ਜਾਣ ਗਈ ਕਿ ਹਰੀਸ਼ ਫਿਰ ਆਪਣੇ ਬਚਪਨ ਵੱਲ ਜਾ ਰਿਹਾ ਹੈ। ਉਸਦੇ ਲਈ ਬਚਪਨ ਦਾ ਮਤਲਬ ਮਾਂ ਹੁੰਦੀ ਸੀ ਤੇ ਰਮਾ ਨੂੰ ਉਸਦਾ ਸਿਰਫ਼ ਮਾਂ ਨੂੰ ਯਾਦ ਕਰਨਾ ਚੰਗਾ ਨਹੀਂ ਸੀ ਲੱਗਦਾ ਤਾਂ ਵੀ ਮਾਂ ਦੇ ਲਈ ਇਕ ਉਤਸੁਕਤਾ ਤਾਂ ਸੀ ਹੀ।

"ਬਚਪਨ ਵਿਚ ਮੈਂ ਵੀ ਇਸ ਤਰ੍ਹਾਂ ਹੀ ਕਰਦਾ ਸੀ। ਖੇਡਦੇ-ਖੇਡਦੇ ਅਕਸਰ ਏਨਾ ਥੱਕ ਜਾਂਦਾ ਕਿ ਹਨੇਰਾ ਹੁੰਦੇ ਹੀ ਨੀਂਦ ਆ ਜਾਂਦੀ ਸੀ। ਮਾਂ ਉਂਝ ਤਾਂ ਇਸ ਗੱਲ ਦਾ ਧਿਆਨ ਰੱਖਦੀ ਕਿ ਮੈਂ ਹਨੇਰਾ ਹੋਣ ਤੋਂ ਪਹਿਲਾਂ ਹੀ ਖਾ ਲਵਾਂ ਪਰ ਕਦੀ ਕਦੀ ਦੇਰ ਹੋ ਜਾਂਦੀ। ਵਿਸ਼ੇਸ਼ ਕਰਕੇ ਜਦੋਂ ਘਰ ਵਿਚ 'ਮੀਟ' ਬਣਾਉਣ ਦਾ ਪ੍ਰੋਗਰਾਮ ਹੁੰਦਾ। ਉਸ ਦਿਨ ਤਾਂ ਬਸ ਪੁੱਛੋ ਹੀ ਨਾ, ਤਿੰਨ ਵਜੇ ਹੀ ਭੜਡੂ (ਕਾਂਸੇ ਦਾ ਤੰਗ ਮੂੰਹ ਵਾਲਾ ਪਤੀਲਾ) ਚੜ੍ਹਦਾ ਤੇ ਅੱਠ-ਨੌਂ ਵਜੇ ਜਾ ਕੇ ਪੱਕਦਾ। ਇਸ ਕਰਕੇ ਮੈਂ ਕਦੀ ਵੀ ਰਾਤ ਦੀ ਰੋਟੀ ਨਾ ਖਾ ਸਕਦਾ ਪਰ ਮਾਂ ਆਸਾਨੀ ਨਾਲ ਹਾਰ ਨਹੀਂ ਮੰਨਦੀ ਸੀ। ਉਹ ਮੈਨੂੰ ਸੁੱਤੇ ਪਏ ਨੂੰ ਚੁੱਕ ਕੇ ਰਸੋਈ ਵਿਚ ਲੈ ਜਾਂਦੀ ਤੇ ਮੇਰੇ ਅੱਗੇ ਰੋਟੀ ਪਰੋਸ ਦਿੰਦੀ ਸੀ।"

"ਏਨੀ ਦੇਰ ਕਿਵੇਂ ਲਗਦੀ ਸੀ ?" ਰਮਾ ਦੀ ਸਮਝ ਵਿਚ ਨਹੀਂ ਆਇਆ।

"ਇਕ ਤਾਂ ਪਹਾੜ ਕਰਕੇ ਇਥੇ ਹਰ ਚੀਜ਼ ਨੂੰ ਪੱਕਣ ਵਿਚ ਦੇਰ ਲੱਗਦੀ ਹੀ ਹੈ, ਫਿਰ ਉਨ੍ਹਾਂ ਦਿਨਾਂ ਵਿਚ ਪ੍ਰੈਸ਼ਰ-ਕੁੱਕਰ ਕਿੱਥੇ ਹੁੰਦੇ ਸਨ।"

"ਉਹ ਸਭ ਤਾਂ ਠੀਕ ਹੈ ਮੈਂ ਵੀ ਪਹਾੜ ਵਿਚ ਰੋਟੀ ਪਕਾਈ ਹੈ। ਪੰਜ ਘੰਟੇ ਤਾਂ ਮੀਟ ਬਣਨ ਨੂੰ ਫਿਰ ਵੀ ਨਹੀਂ ਲੱਗਦੇ। ਕਿਉਂ ਤਾਇਆ ਜੀ ?" ਰਮਾ ਨੇ ਖਿਮਾਨੰਦ ਜੀ ਤੋਂ ਹੁੰਗਾਰਾ ਚਾਹਿਆ।

"ਪੰਜ ਘੰਟੇ ਤਾਂ ਨਹੀਂ ਲੱਗਦੇ ਹੋਣਗੇ," ਹਰੀਸ਼ ਨੇ ਉਨ੍ਹਾਂ ਨੂੰ ਬੋਲਣ ਨਹੀਂ ਦਿੱਤਾ, "ਪਰ ਸਾਢੇ ਤਿੰਨ-ਚਾਰ ਘੰਟੇ ਤਾਂ ਲੱਗ ਹੀ ਜਾਂਦੇ ਸਨ। ਫਿਰ ਵੀ ਮਾਂ ਮੀਟ ਨੂੰ ਉਦੋਂ ਤਕ ਨਹੀਂ ਖਾ ਸਕਦੀ ਸੀ ਜਦੋਂ ਤੱਕ ਕਿ ਉਹ ਚੰਗੀ ਤਰ੍ਹਾਂ ਬਣ ਕੇ ਪੂਰਾ ਗਲ ਨਹੀਂ ਜਾਂਦਾ ਸੀ।"

"ਕਿਉਂ ਨਹੀਂ ਖਾ ਸਕਦੀ ਸੀ ?" ਰਮਾ ਨੂੰ ਲੱਗਾ ਹਰੀਸ਼ ਫ਼ਜ਼ੂਲ ਹੀ ਸਾਰੀ ਸਥਿਤੀ ਨੂੰ ਨਾਟਕੀ ਰੰਗ ਦੇ ਰਿਹਾ ਹੈ।

"ਅਸਲ ਵਿਚ ਮਾਂ ਦੇ ਦੰਦਾਂ ਵਿਚ ਤਕਲੀਫ਼ ਰਹਿੰਦੀ ਸੀ।" ਹਰੀਸ਼ ਨੇ ਕੁਝ ਅਜੀਬ ਢੰਗ ਨਾਲ ਕਿਹਾ।

"ਆਈ ਥਿੰਕ ਦੇਟ ਵਾਜ਼ ਪਾਇਰੀਆ ਐਂਡ ਇਟ ਵਾਜ਼ ਕਵਾਈਟ ਸੀਰੀਅਸ।" ਹਰੀਸ਼ ਨੂੰ ਲੱਗਾ ਮਾਂ ਦੇ ਮੂੰਹ ਚੋਂ ਆਉਣ ਵਾਲੀ ਬਦਬੂ ਅਚਾਨਕ ਸਾਰੇ ਮਾਹੌਲ ਵਿਚ ਫੈਲ ਗਈ ਹੈ। ਉਹ ਚੁੱਪ ਹੋ ਗਿਆ। ਉਸਨੂੰ ਹੈਰਾਨੀ ਹੋਈ ਬਚਪਨ ਵਿਚ ਉਸਨੂੰ ਕਦੀ ਇਹ ਮਹਿਸੂਸ ਨਹੀਂ ਹੋਇਆ ਸੀ ਕਿ ਮਾਂ ਦੇ ਮੂੰਹ ਚੋਂ ਨਾ ਸਹਿਣਯੋਗ ਬਦਬੂ ਆਉਂਦੀ ਹੈ ਜਿਸ ਦੇ ਕਾਰਣ ਲੋਕ ਉਸ ਤੋਂ ਦੂਰ ਬੈਠਦੇ ਸਨ। ਦੰਦਾਂ ਦੇ ਦਰਦ ਦੇ ਕਾਰਣ ਕਦੀ ਕਦੀ ਉਹ ਸਾਰੀ ਰਾਤ ਸੌਂ ਨਹੀਂ ਸਕਦੀ ਸੀ ਤੇ ਉਸ ਬਦਬੂ ਤੋਂ ਬਚਣ ਲਈ ਦਿਨ ਵਿਚ ਕਈ ਕਈ ਵਾਰ ਦੰਦ ਸਾਫ਼ ਕਰਦੀ ਹੁੰਦੀ ਸੀ।

ਰਮਾ ਦੇ ਲਈ ਇਹ ਸਭ ਰਹੱਸ ਖੁੱਲ੍ਹਣ ਵਾਂਗ ਸੀ। ਅਚਾਨਕ ਉਸਦੀ ਸਮਝ ਵਿਚ ਆ ਗਿਆ ਕਿ ਪਿਤਾ ਜੀ ਦੰਦਾਂ ਦੇ ਪ੍ਰਤੀ ਬਹੁਤ ਸਜੱਗ ਕਿਉਂ ਰਹਿੰਦੇ ਸਨ। ਉਹ ਹਰ ਰੋਜ਼ ਬਿਨਾਂ ਨਾਗਾ ਦੋ ਵਾਰ ਦੰਦ ਸਾਫ਼ ਕਰਦੇ ਸਨ ਤੇ ਰੋਟੀ ਖਾਣ ਤੋਂ ਬਾਅਦ ਘੱਟੋ ਘੱਟ ਪੰਜ ਵਾਰ ਕਰੂਲੀ ਕਰਦੇ ਸਨ। ਇਥੋਂ ਤਕ ਕਿ ਬਚਪਨ ਵਿਚ ਇਕ ਵਾਰ ਉਨ੍ਹਾਂ ਨੇ ਉਸਦੇ ਦੰਦਾਂ ਦੀ ਜਾਂਚ ਵੀ ਕਰਵਾਈ ਸੀ।

ਹਰੀਸ਼ ਨੇ ਛੇਤੀ ਹੀ ਆਪਣੇ ਆਪ ਨੂੰ ਸਹਿਜ ਕਰ ਲਿਆ ਤੇ ਹੱਸਣ ਲੱਗ ਪਿਆ, "ਮੈਂ ਰੋਟੀ ਤੋੜਦਾ ਤੇ ਬੁਰਕੀ ਨੂੰ ਕੌਲੀ ਵਿਚ ਡੁਬੋਂਦਾ ਤਾਂ ਕੌਲੀ ਨਜ਼ਰ ਹੀ ਨਾ ਆਉਂਦੀ। ਉਨ੍ਹਾਂ ਦਿਨਾਂ ਵਿਚ ਉਥੇ ਬਿਜਲੀ ਵੀ ਨਹੀਂ ਹੁੰਦੀ ਸੀ। ਹਨੇਰਾ ਕੁਝ ਜ਼ਿਆਦਾ ਹੀ ਹੁੰਦਾ ਸੀ, ਉਪਰੋਂ ਨੀਂਦ ਦੀ ਖੁਮਾਰੀ। ਮਾਂ ਰੋਟੀ ਬਣਾਉਂਦੀ ਤੇ ਮੇਰੀ ਇਕ ਇਕ ਹਰਕਤ ਉਤੇ ਨਜ਼ਰ ਰੱਖਦੀ। ਕਦੀ ਕਦੀ ਤਾਂ ਰੋਟੀ ਪਕਾਉਣਾ ਛੱਡ ਕੇ ਤੁਰਤ ਮੀਟ ਦੀ ਕੌਲੀ ਮੇਰੀ ਭਟਕ ਰਹੀ ਬੁਰਕੀ ਦੇ ਅੱਗੇ ਰੱਖ ਦਿੰਦੀ ਸੀ। ਖਾਂਦੇ-ਖਾਂਦੇ ਮੈਂ ਆਪਣਾ ਹੱਥ ਅਕਸਰ ਹੀ ਟੁੱਕ ਲੈਂਦਾ ਤੇ ਫਿਰ ਰੋਣ ਲੱਗ ਪੈਂਦਾ ਸੀ। ਮਾਂ ਦੀ ਨਜ਼ਰ ਇਧਰ-ਉਧਰ ਹੁੰਦੀ ਤਾਂ ਮੈਂ ਰੋਟੀ ਛੱਡ ਕੇ ਉਥੇ ਟਾਟ ਉੱਤੇ ਪੈ ਜਾਂਦਾ ਤੇ ਉਦੋਂ ਤਕ ਸੁੱਤਾ ਰਹਿੰਦਾ ਜਦੋਂ ਤਕ ਮਾਂ ਰੋਟੀ ਨਾ ਬਣਾ ਲੈਂਦੀ। ਉਹ ਮੈਨੂੰ ਫਿਰ ਤੋਂ ਖੁਆਉਣ ਦਾ ਯਤਨ ਕਰਦੀ ਤੇ ਕਹਿੰਦੀ, ਇਸ ਵਿਚ ਮਿਰਚ ਬਿਲਕੁਲ ਨਹੀਂ ਹੈ ਮੈਂ ਤੇਰੇ ਲਈ ਅਲਗ ਕੱਢ ਲਿਆ ਸੀ। ਇਸ ਤਰ੍ਹਾਂ ਉਹ ਪਤਾ ਨਹੀਂ ਕਿੰਨੀ ਦੇਰ ਯਤਨ ਕਰਦੀ ਸੀ। ਤਾਂ ਵੀ ਮੈਂ ਉਹ ਮੀਟ ਅਗਲੇ ਦਿਨ ਸਵੇਰੇ ਹੀ ਖਾਂਦਾ ਸੀ!

'ਉਂਝ ਜਦੋਂ ਕਦੀ ਮੀਟ ਬਣਦਾ ਮੈਨੂੰ ਬੜਾ ਮਜ਼ਾ ਆਉਂਦਾ ਸੀ। ਉਸ ਦਿਨ ਦੁਪਹਿਰ ਤੋਂ ਹੀ ਚੁੱਲ੍ਹਾ ਬਲ ਜਾਂਦਾ। ਮਾਂ ਇਕ ਢੱਡ ਜਿਹੇ ਕਾਂਸੇ ਦੇ ਪਤੀਲੇ ਵਿਚ ਪਾਣੀ ਪਾ ਕੇ ਰੱਖਦੀ ਜੋ ਭਾਫ਼ ਨਾਲ ਗਰਮ ਹੁੰਦਾ ਜਾਂਦਾ ਸੀ। ਮੈਂ ਪਤੀਲੇ ਦੇ ਢੱਕਣ ਵਿਚ ਪਏ ਪਾਣੀ ਵਿਚ ਹੋ ਰਹੇ ਪਰਿਵਰਤਨਾਂ ਨੂੰ ਧਿਆਨ ਨਾਲ ਦੇਖਦਾ ਜਾਂਦਾ। ਕਦੀ-ਕਦੀ ਇਕ ਲੱਕੜੀ ਜਾਂ ਚਮਚੇ ਨਾਲ ਕੌਲੀ ਦੇ ਤਲ ਉਤੇ ਜਮ੍ਹਾ ਹੁੰਦੇ ਛੋਟੇ-ਛੋਟੇ ਬੁਲਬੁਲਿਆਂ ਨੂੰ ਹਿਲਾ ਦਿਆ ਕਰਦਾ। ਪਾਣੀ ਦੇ ਉਹ ਬਲਬੁਲੇ ਕਿਸ ਤਰ੍ਹਾਂ ਇਕ ਤੋਂ ਬਾਅਦ ਇਕ ਸਤਹ ਤੇ ਆ ਕੇ ਮਿਟ ਜਾਂਦੇ ਸਨ, ਉਹ ਅੱਜ ਵੀ ਮੇਰੀ ਯਾਦ-ਸ਼ਕਤੀ ਵਿਚ ਉਸੇ ਤਰ੍ਹਾਂ ਕਾਇਮ ਹੈ। ਮੈਨੂੰ ਉਨ੍ਹਾਂ ਦਿਨਾਂ ਵਿਚ ਜੋਮਸ

ਵਾਂਟ ਬਣਨ ਦਾ ਬੜਾ ਸ਼ੌਕ ਸੀ, ਇਸ ਲਈ ਮੈਂ ਚਾਹ ਦੀ ਕੇਤਲੀ ਦੀ ਨਲੀ ਵਿਚੋਂ ਨਿਕਲਣ ਵਾਲੀ ਭਾਫ਼ ਨਾਲ ਕਾਗਜ਼ ਦੀ ਫਿਰਕੀ ਚਲਾਉਣ ਦੇ ਚੱਕਰ ਵਿਚ ਰਹਿੰਦਾ ਸੀ। ਇਸ ਚੱਕਰ ਵਿਚ ਮੈਂ ਪਤਾ ਨਹੀਂ ਕਿੰਨੀ ਵਾਰ ਆਪਣਾ ਹੱਥ ਸਾੜਿਆ ਹੋਣਾ ਹੈ। ਇਕ ਵਾਰ ਤਾਂ ਮੈਂ ਮਾਂ ਦੀ ਚਾਹ ਦਾ ਪਾਣੀ ਪੂਰਾ ਸੁਕਾ ਹੀ ਦਿੱਤਾ ਸੀ। ਸਰਦੀਆਂ ਦੇ ਦਿਨ ਸਨ ਇਹੋ-ਜਿਹੇ ਹੀ। ਕਮਰੇ ਦੇ ਵਿਚ ਇਕ ਬਰੋਸਾ ਪਿਆ ਰਹਿੰਦਾ ਸੀ ਜਿਸ ਵਿਚ ਲੱਕੜੀ ਦੇ ਕੋਲੇ ਦੇ ਚੂਰੇ ਤੇ ਗੋਹੇ ਦੀਆਂ ਬਣੀਆਂ ਪਾਥੀਆਂ ਬਾਲਿਆ ਕਰਦੇ ਸਨ। ਹਰੀਸ਼ ਨੂੰ ਇਸ ਗੱਲ ਦੀ ਚਿੰਤਾ ਹੀ ਨਹੀਂ ਸੀ ਕਿ ਬਾਕੀ ਲੋਕ ਉਸ ਦੀਆਂ ਗੱਲਾਂ ਸੁਣਨਾ ਵੀ ਚਾਹੁੰਦੇ ਹਨ ਜਾਂ ਨਹੀਂ। ਉਹ ਬੋਲਦਾ ਹੀ ਗਿਆ। ਦੁਪਹਿਰ ਦੀ ਚਾਹ ਦਾ ਸਮਾਂ ਸੀ। ਮੈਨੂੰ ਉਸ ਦਿਨ ਬੁਖ਼ਾਰ ਸੀ ਇਸ ਲਈ ਮੈਂ ਮੰਜੀ ਉਤੇ ਲੰਮਾ ਪਿਆ ਸੀ। ਮਾਂ ਨੇ ਬਰੋਸੇ ਉਤੇ ਚਾਹ ਰਖ ਦਿੱਤੀ ਤੇ ਮੈਨੂੰ ਕਹਿ ਗਈ ਕਿ ਜਿਵੇਂ ਹੀ ਪਾਣੀ ਉਬਲੇ ਮੈਨੂੰ ਬੁਲਾ ਲਈਂ। ਆਪ ਉਹ ਧੁੱਪ ਵਿਚ ਬਹਿ ਕੇ ਬੁਣਨ ਲੱਗ ਪਈ। ਉਸ ਦੇ ਬਾਹਰ ਜਾਂਦੇ ਹੀ ਮੈਂ ਕਾਗਜ਼ ਦੀ ਫਿਰਕੀ ਬਣਾਈ ਤੇ ਬਰੋਸੇ ਵਿਚ ਲੱਕੜੀ ਲਾ ਕੇ ਅੱਗ ਤੇਜ਼ ਕਰ ਦਿੱਤੀ ਤੇ ਪਾਣੀ ਦੇ ਉਬਲਣ ਦੀ ਉਡੀਕ ਕਰਨ ਲੱਗਾ। ਮਾਂ ਬਾਹਰ ਬੈਠ ਕੇ ਬੁਣਨ ਵਿਚ ਲੀਨ ਹੋ ਗਈ। ਮਾਂ ਨੂੰ ਬੁਣਨ ਤੇ ਕਢਾਈਂ ਦਾ ਬਹੁਤ ਸ਼ੌਕ ਸੀ। ਉਹ ਕਲਾਕਾਰ ਸੀ। ਆਪਣੇ ਕੰਮ ਵਿਚ ਲਗਭਗ ਗੁੰਮ ਜਾਂਦੀ ਸੀ। ਇਸ ਲਈ ਉਸਨੂੰ ਦੇਰ ਹੋ ਜਾਣ ਦਾ ਪਤਾ ਨਹੀਂ ਰਿਹਾ। ਛੇਤੀ ਹੀ ਪਾਣੀ ਉਬਲਣ ਲੱਗ ਪਿਆ ਤੇ ਮੈਂ ਆਪਣੇ ਪ੍ਰਯੋਗ ਵਿਚ ਲੱਗ ਗਿਆ। ਮਾਂ ਨੇ ਇਕ-ਅੱਧ ਵਾਰ ਪੁੱਛਿਆ ਵੀ "ਹਰੀਸ਼, ਪਾਣੀ ਉਬਲਿਆ ?"

ਮੈਂ ਹਰ ਵਾਰ ਕਹਿ ਦਿੱਤਾ "ਨਹੀਂ ਮਾਂ, ਉਬਲਣ ਹੀ ਵਾਲਾ ਹੈ। ਜਿਵੇਂ ਹੀ ਭਾਫ਼ ਨਿਕਲੇਗੀ ਮੈਂ ਤੈਨੂੰ ਬੁਲਾ ਲਵਾਂਗਾ।"

"ਅਖੀਰ ਮਾਂ ਨੂੰ ਸ਼ੱਕ ਹੋਇਆ ਕਿ ਸ਼ਾਇਦ ਬਰੋਸਾ ਹੀ ਨਾ ਬੁਝ ਗਿਆ ਹੋਵੇ। ਉਹ ਦੇਖਣ ਅੰਦਰ ਆ ਗਈ। ਉਦੋਂ ਉਸਨੂੰ ਪਤਾ ਲੱਗਾ ਕਿ ਪਾਣੀ ਤਾਂ ਉਬਲ ਕੇ ਲਗਭਗ ਖਤਮ ਹੋਣ ਵਾਲਾ ਹੈ।"

"ਤੈਨੂੰ ਮਾਂ ਨੇ ਮਾਰਿਆ ਨਹੀਂ ?" ਤਾਈ ਨੇ ਹੱਸਦੇ ਹੋਏ ਪੁੱਛਿਆ। ਹਰੀਸ਼ ਨੂੰ ਪਤਾ ਹੀ ਨਾ ਲੱਗਾ ਕਿ ਤਾਈ ਵੀ ਪਤਾ ਨਹੀਂ ਕਦੋਂ ਤੋਂ ਉਸ ਦੀਆਂ ਗੱਲਾਂ ਸੁਣ ਰਹੀ ਹੈ।

"ਮਾਂ ਭਰਾ ਜੀ ਨੂੰ ਕਦੇ ਮਾਰਦੀ ਹੀ ਨਹੀਂ ਸੀ।" ਰਮਾ ਨੇ ਥੋੜ੍ਹੇ ਵਿਅੰਗ ਨਾਲ ਕਿਹਾ।

"ਝੂਠ, ਇਕ ਵਾਰ ਤਾਂ ਮੇਰੇ ਸਾਮ੍ਹਣੇ ਹੀ ਏਨੇ ਜ਼ੋਰ ਦਾ ਥੱਪੜ ਮਾਰਿਆ ਕਿ ਇਸਦੇ ਮੂੰਹ ਉਤੇ ਪੰਜ ਉਂਗਲੀਆਂ ਦਾ ਨਿਸ਼ਾਨ ਪੈ ਗਿਆ। ਉਦੋਂ ਇਹ ਕੋਈ ਪੰਜ ਸਾਲਾਂ ਦਾ ਹੋਵੇਗਾ।" ਖਿਮਾਨੰਦ ਜੀ ਨੇ ਉਸ ਤੋਂ ਪੁੱਛਿਆ, "ਤੈਨੂੰ ਯਾਦ ਹੈ,।"

"ਨਹੀਂ।" ਹਰੀਸ਼ ਹੱਸਿਆ।

"ਇਹ ਵੀ ਬਚਪਨ ਵਿਚ ਬੜਾ ਸ਼ੈਤਾਨ ਸੀ।" ਤਾਈ ਨੇ ਕਿਹਾ।

"ਸ਼ਾਇਦ ਰਮਾ ਠੀਕ ਕਹਿ ਰਹੀ ਹੈ। ਮੈਨੂੰ ਮਾਂ ਨੇ ਕਦੀ ਨਹੀਂ ਮਾਰਿਆ ਸੀ। ਜਾਂ ਸ਼ਾਇਦ ਹੀ ਕਦੀ ਮਾਰਿਆ ਹੈ। ਫਿਰ ਉਸ ਦਿਨ ਤਾਂ ਮੈਨੂੰ ਬੁਖ਼ਾਰ ਵੀ ਸੀ।"

ਹਰੀਸ਼ ਅਜੇ ਵੀ ਆਪਣੇ ਬਚਪਨ ਦੀ ਹੱਦ ਵਿਚ ਮੰਡਲਾ ਰਿਹਾ ਸੀ।

"ਪਰ ਤਾਇਆ ਜੀ ਤਾਂ ਕਹਿ ਰਹੇ ਹਨ ਮਾਂ ਤੈਨੂੰ ਮਾਰਦੀ ਵੀ ਸੀ।" ਰਮਾ ਨੇ ਥੋੜ੍ਹਾ ਜ਼ੋਰ ਦੇ ਕੇ ਕਿਹਾ।

"ਤਾਇਆ ਜੀ ਕਦੀ-ਕਦਾਈਂ ਤਾਂ ਆਉਂਦੇ ਸਨ ਉਨ੍ਹਾਂ ਨੂੰ ਕੀ ਪਤਾ," ਹਰੀਸ਼ ਨੇ ਜ਼ਬਰਦਸਤ ਵਿਰੋਧ ਕਰਦੇ ਹੋਏ ਕਿਹਾ "ਫਿਰ ਜੇ ਮਾਂ ਨੇ ਮੈਨੂੰ ਕਦੀ ਮਾਰਿਆ ਵੀ ਹੋਵੇਗਾ ਤਾਂ ਉਹ ਆਪਣੀ ਬੇਵਸੀ ਕਰਕੇ। ਉਦੋਂ ਉਹ ਮੈਨੂੰ ਨਹੀਂ ਆਪਣੇ ਆਪ ਨੂੰ ਮਾਰ ਰਹੀ ਹੁੰਦੀ ਸੀ। ਇਸਨੂੰ ਮੈਂ ਮਾਰਨਾ ਨਹੀਂ ਕਹਿੰਦਾ।" ਤੇ ਉਹ ਚੁੱਪ ਹੋ ਗਿਆ।

ਉਸ ਦੀ ਚੁੱਪ ਨੇ ਰਮਾ ਨੂੰ ਬੇਚੈਨ ਕਰ ਦਿੱਤਾ। ਭਰਾ ਨੂੰ ਕੋਈ ਹਰਾ ਨਹੀਂ ਸਕਦਾ ਉਹ ਸੋਚ ਰਹੀ ਸੀ। ਇਹ ਆਦਮੀ ਫੌਜਦਾਰੀ ਦੇ ਘਾਗ ਵਕੀਲ ਦੀ ਤਰ੍ਹਾਂ ਹੈ ਜੋ ਆਪਣੇ ਵਿਰੋਧੀ ਨੂੰ ਹੌਲੀ ਹੌਲੀ ਇਸ ਤਰ੍ਹਾਂ ਫਸਾਉਂਦਾ ਹੈ ਕਿ ਉਹ ਦੋਸ਼ੀ ਤੋਂ ਇਲਾਵਾ ਹੋਰ ਕੁਝ ਸਿੱਧ ਹੀ ਨਹੀਂ ਹੋ ਸਕਦਾ। ਇਜ਼ ਹੀ ਨਾਟ ਖਿਲਡਿੰਗ ਏ ਕੇਸ ਸਲੋਲੀ ਐਂਡ ਮੈਟਿਕੁਲਸਲੀ ? ਕਿਉਂ ? ਆਖਿਰ ਕਿਉਂ ? ਰਮਾ ਪਰੇਸ਼ਾਨ ਹੋ ਗਈ।

ਖਿਮਾਨੰਦ ਜੀ ਨੇ ਇਕ ਵਾਰ ਕਿਹਾ ਵੀ ਕਿ ਔਰਤਾਂ ਆਪਣੇ ਬੱਚਿਆਂ ਨੂੰ ਕੁੱਟ ਕੇ ਆਪਣੇ ਖਸਮਾਂ ਨੂੰ ਡਰਾਉਂਦੀਆਂ ਹਨ ਪਰ ਜਦੋਂ ਉਨ੍ਹਾਂ ਨੇ ਹੋਰਨਾਂ ਦਾ ਰਵੱਈਆ ਦੇਖਿਆ ਤਾਂ ਉਹ ਵੀ ਚੁੱਪ ਹੀ ਹੋ ਗਏ।

ਲੰਮੀ ਚੁੱਪ ਨੂੰ ਤਾਈ ਨੇ ਤੋੜਿਆ, "ਤੂੰ ਕੱਲ੍ਹ ਜਾ ਰਿਹੈਂ ?" ਉਸਨੇ ਵਿਸ਼ਾ ਹੀ ਬਦਲ ਦਿੱਤਾ।

"ਹਾਂ, ਮੈਨੂੰ ਬੁਲਾਇਆ ਸੀ, ਕੀ ਗੱਲ ਹੈ ?"

"ਤੂੰ ਕੱਲ੍ਹ ਹੀ ਜਾ ਰਿਹੈਂ ?" ਤਾਈ ਨੇ ਦੁਹਰਾਇਆ।

"ਹਾਂ ਤਾਈ ਜਾਣਾ ਹੀ ਪਵੇਗਾ।" ਉਹ ਤਾਈ ਦੀ ਮਿੰਨਤ ਭਰੀ ਆਵਾਜ਼ ਨੂੰ ਪੂਰੀ ਗਹਿਰਾਈ ਨਾਲ ਮਹਿਸੂਸ ਕਰ ਰਿਹਾ ਸੀ।

"ਕਿੰਨੇ ਹੀ ਦਿਨਾਂ ਬਾਅਦ ਆਇਆ ਸੀ ਪਿੱਤਰ-ਪੂਜਾ ਤਾਂ ਕਰਕੇ ਜਾਂਦਾ ..." ਤਾਈ ਥੋੜ੍ਹਾ ਰੁਕੀ। ਫਿਰ ਕਹਿਣ ਲੱਗੀ, "ਪਰ ਪੁੱਤਰ ਕੰਮ-ਕਾਜ ਪਹਿਲਾਂ ਹੈ। ਜਿਵੇਂ ਤੈਨੂੰ ਠੀਕ ਲੱਗੇ, ਉਸੇ ਤਰ੍ਹਾਂ ਕਰ।"

ਕੰਮ ਦੀ ਚਰਚਾ ਕਰਨ ਦੇ ਪਿੱਛੇ ਸਾਫ਼ ਤੌਰ 'ਤੇ ਤਾਈ ਦੀ ਅਸਹਿਮਤੀ ਛੁਪੀ ਸੀ, ਜਿਸ ਨੂੰ ਉਹ ਸਿੱਧੇ ਤੌਰ 'ਤੇ ਕਹਿ ਨਹੀਂ ਰਹੀ ਸੀ। ਹਰੀਸ਼ ਨੂੰ ਕੀ ਜ਼ਰੂਰੀ ਕੰਮ ਹੈ ਕਿ ਉਹ ਆਪਣੇ ਪਿਤਾ ਦੇ ਅੰਤਿਮ ਸੰਸਕਾਰ ਵਿਚ ਵੀ ਠੀਕ ਤਰ੍ਹਾਂ ਸ਼ਾਮਲ ਨਹੀਂ ਹੋ ਰਿਹਾ। ਇਹ ਪੁੱਛਣ ਦੀ ਹਿੰਮਤ ਵੀ ਕਿਸੇ ਵਿਚ ਨਹੀਂ ਸੀ।

"ਤੂੰ ਬੁਲਾਇਆ ਸੀ ?" ਹਰੀਸ਼ ਤੋਂ ਤਾਈ ਦੀ ਮਿੰਨਤ ਸਹਿ ਨਹੀਂ ਹੋ ਰਹੀ ਸੀ। ਉਹ ਜਾਣਦਾ ਸੀ ਕਿ ਓਪਰੇ ਤੌਰ ਤੇ ਚੁੱਪ ਰਹਿਣ ਦੇ ਬਾਵਜੂਦ ਉਸਦੇ ਬਹਾਨੇ ਨਾਲ ਕੋਈ ਸੰਤੁਸ਼ਟ ਨਹੀਂ ਸੀ। ਇਨ੍ਹਾਂ ਲਈ ਸਭ ਤੋਂ ਇਹ ਮਹੱਤਵਪੂਰਣ ਹੈ—ਜੀਣ ਦਾ ਇਕ ਬਹਾਨਾ। ਇਕ ਕੋਝਾ ਤੇ ਅਰਥਹੀਣ ਬਹਾਨਾ। ਕੋਈ ਨਹੀਂ ਸਮਝ ਸਕਦਾ ਕਿ ਇਸ ਤੋਂ ਵੀ ਜ਼ਰੂਰੀ ਤਤਕਾਲਿਕ ਮਹੱਤਵ ਦਾ ਕੋਈ ਕੰਮ ਹੋ ਸਕਦਾ

ਹੈ ? ਪਰ ਹੈ। ਇਸ ਤੋਂ ਵੀ ਮਹੱਤਵਪੂਰਣ ਹੈ। ਘਟੋ ਘੱਟ ਉਸਦੇ ਲਈ ਹੈ। ਜਨਕ ਹੋਣ ਦੀ ਮਾਨਵੀ ਉਪਲਬਧੀ ਨਾਲ ਪਲ-ਪਲ ਆਨੰਦਿਤ ਹੁੰਦੇ ਰਹਿਣ ਦਾ। ਇਕ ਵਿਅਕਤੀ ਦੇ ਰੂਪ ਵਿਚ ਮਾਨਵ-ਇਤਿਹਾਸ ਦੀ ਮਹਾਨਤਮ ਘਟਨਾ ਦੇ ਭਾਗੀਦਾਰ ਹੋਣ ਦਾ।

ਸ਼ਾਮ ਨੂੰ ਇਕ ਵਾਰ ਜਦੋਂ ਰਮਾ ਨੇ ਉਸ ਨੂੰ ਠਹਿਰਣ ਲਈ ਬੇਨਤੀ ਕੀਤੀ ਤਾਂ ਉਸਦਾ ਦਿਲ ਕੀਤਾ ਕਿ ਕਹਿ ਦੇਵੇ, "ਆਪਣੇ ਪੁੱਤਰ ਦੇ ਬਚਪਨ ਦਾ ਪ੍ਰਤੱਖ-ਦਰਸ਼ੀ ਹੋਣ ਤੋਂ ਉਹ ਇਕ ਪਲ ਲਈ ਵੀ ਦੂਰ ਨਹੀਂ ਹੋਣਾ ਚਾਹੁੰਦਾ। ਘਟ ਤੋਂ ਘਟ ਇਸ ਸਭ ਦੇ ਲਈ ਤਾਂ ਹਰਗਿਜ਼ ਨਹੀਂ ਪਰ ਮੁਸ਼ਕਲ ਇਹ ਸੀ ਕਿ ਉਹ ਜਿਨ੍ਹਾਂ ਪਲਾਂ ਲਈ ਬੇਚੈਨ ਸੀ ਉਸ ਦੇ ਮਹੱਤਵ ਨੂੰ ਉਸੇ ਤਤਪਰਤਾ ਨਾਲ ਰਮਾ ਨੂੰ ਦੱਸਣ ਵਿਚ ਅਸਮਰਥ ਸੀ। ਜਾਂ ਸ਼ਾਇਦ ਉਸਨੂੰ ਰਮਾ ਉਤੇ ਹੀ ਵਿਸ਼ਵਾਸ ਨਹੀਂ ਸੀ।

"ਮੈਨੂੰ ਬੁਲਾਇਆ ਸੀ ਤਾਈ ?" ਹਰੀਸ਼ ਨੇ ਦੁਹਰਾਇਆ।

"ਅਸਲ ਵਿਚ" ਤਾਈ ਨੂੰ ਲਫ਼ਜ਼ ਨਹੀਂ ਮਿਲ ਰਹੇ ਸਨ "ਅਸਲ ਵਿਚ ..." ਯਥਾਰਥ ਵਿਚ ਮੁੜਨਾ ਏਨਾ ਆਸਾਨ ਨਹੀਂ ਹੁੰਦਾ।

"ਇਸ ਤਰ੍ਹਾਂ ਹੈ— "ਖਿਮਾਨੰਦ ਜੀ ਨੇ ਗੱਲ ਸੰਭਾਲੀ "ਕੁਝ ਚੀਜ਼ਾਂ ਹਨ ਜਿਨ੍ਹਾਂ ਨੂੰ ਤੁਹਾਡੀ ਤਾਈ ਤੇਰੇ ਹਵਾਲੇ ਕਰਨਾ ਚਾਹੁੰਦੀ ਹੈ।" ਉਨ੍ਹਾਂ ਦੇ ਸਾਮ੍ਹਣੇ ਭਾਵਕਤਾ ਦਾ ਕੋਈ ਸੰਕਟ ਨਹੀਂ ਸੀ।

"ਤਾਈ।" ਹਰੀਸ਼ ਨੇ ਉਠਦੀ ਹੋਈ ਤਾਈ ਨੂੰ ਫੜ ਕੇ ਰੋਕਿਆ "ਕਿੱਥੇ ਜਾ ਰਹੇ ਹੋ ? ਬੈਠੋ ਇਥੇ।"

"ਓਏ ਠਹਿਰ ਤਾਂ ਜ਼ਰਾ ਉਹ ਲੈ ਆਵਾਂ।"

"ਕੀ ਲੈਣ ਜਾ ਰਹੀ ਹੈਂ ? ਅਜੇ ਤਕ ਇਹ ਚੀਜ਼ਾਂ ਕਿਸ ਦੇ ਕੋਲ ਸਨ ?"

"ਤੇਰੇ ਪਿਤਾ ਨੇ ਸੰਭਾਲਣ ਵਾਸਤੇ ਦਿੱਤੀਆਂ ਹੋਈਆਂ ਸਨ।" ਤਾਈ ਨੇ ਫਿਰ ਉਠਣ ਦੀ ਕੋਸ਼ਿਸ਼ ਕੀਤੀ।

"ਤੂੰ ਬੈਠੀ ਰਹਿ।" ਹਰੀਸ਼ ਨੇ ਉਸਨੂੰ ਇਕ ਹੱਥ ਨਾਲ ਫੜ ਲਿਆ। ਜੋ ਹੁਣ ਤਕ ਤੇਰੇ ਕੋਲ ਸਨ ਤਾਂ ਅੱਗੋ ਵੀ ਤੇਰੇ ਕੋਲ ਹੀ ਰਹਿਣਗੀਆਂ। ਜਦੋਂ ਲੋੜ ਹੋਵੇਗੀ ਲੈ ਲਵਾਂਗੇ।"

ਹੁਣ ਤਕ ਸੁਰਿੰਦਰ ਵੀ ਆ ਗਿਆ ਸੀ। ਉਸਨੇ ਇਕਦਮ ਦਖ਼ਲ ਦਿੱਤਾ। "ਰਹਿਣਗੀਆਂ ਤਾਂ ਇਥੇ ਪਰ ਦੇਖਣ ਵਿਚ ਕੀ ਹਰਜ਼ ਹੈ। ਤੁਹਾਨੂੰ ਪਤਾ ਤਾਂ ਹੋਣਾ ਚਾਹੀਦਾ ਹੈ ਕਿ ਤੁਹਾਡੀਆਂ ਕਿਹੜੀਆਂ-ਕਿਹੜੀਆਂ ਚੀਜ਼ਾਂ ਹਨ।"

"ਭਰਾ ਜੀ ਮੈਨੂੰ ਸਭ ਪਤਾ ਹੈ। ਮੈਂ ਉਹਨਾਂ ਨੂੰ ਦੇਖਣਾ ਨਹੀ ਚਾਹੁੰਦਾ। ਮੈਂ ਉਨ੍ਹਾਂ ਨੂੰ ਭੁੱਲ ਜਾਣਾ ਚਾਹੁੰਦਾ ਹਾਂ।"

"ਨਹੀਂ" ਖਿਮਾਨੰਦ ਜੀ ਬੋਲੇ "ਉਹ ਤਾਂ ਅਮਾਨਤ ਹੈ, ਇਸ ਲਈ ਤੇਰੀ ਤਾਈ ਦੀ ਜ਼ਿੰਮੇਵਾਰੀ ਹੈ ਕਿ ਤੂੰ ਇਨ੍ਹਾਂ ਨੂੰ ਦੇਖੇਂ। ਫ਼ਿਰ ਭਾਵੇਂ ਜੋ ਕਰਨਾ ਹੈ ਕਰੀਂ। ਜੇ ਮੈਨੂੰ ਪਤਾ ਵੀ ਹੈ ਤਾਂ ਰਮਾ ਨੂੰ ਤਾਂ ਪਤਾ ਨਹੀਂ।"

"ਤਾਂ ਤੁਸੀਂ ਰਮਾ ਨੂੰ ਕੱਲ੍ਹ ਦਿਖਾ ਦੇਣਾ ਹੁਣ ਦੇਰ ਰਾਤ ਤੁਸੀਂ ਇਹ ਕੀ ਕਰ

ਰਹੇ ਹੋ ? ਸਾਰੇ ਲੋਕ ਥੱਕ ਗਏ ਹਨ ਸੌਣਗੇ।"

ਰਮਾ ਚੁੱਪ ਰਹੀ।

"ਨਹੀਂ" ਖਿਮਾਨੰਦ ਜੀ ਨੇ ਜ਼ੋਰ ਦੇ ਕੇ ਕਿਹਾ "ਤੇਰਾ ਦੇਖਣਾ ਜ਼ਰੂਰੀ ਹੈ। ਤੇਰੀ ਤਾਈ ਨੇ ਮੈਨੂੰ ਵੀ ਇਸੇ ਲਈ ਬੁਲਾਇਆ ਹੈ। ਜ਼ਿਆਦਾ ਦੇਰ ਨਹੀਂ ਲੱਗੇਗੀ। ਮੈਂ ਵੀ ਬਹੁਤ ਥੱਕਿਆ ਹੋਇਆ ਹਾਂ, ਉਂਝ ਵੀ ਕੋਈ ਵੰਡ-ਵੰਡਾ ਨਹੀਂ ਹੋ ਰਿਹਾ। ਬਸ ਇਕ ਨੈਤਿਕ ਫ਼ਰਜ਼ ਹੈ ਉਸ ਨੂੰ ਪੂਰਾ ਕਰਨਾ ਹੈ।"

ਹਰੀਸ਼ ਨੂੰ ਇਹ ਸਭ ਨਾਟਕ ਬੇਕਾਰ ਲੱਗ ਰਿਹਾ ਸੀ ਪਰ ਜ਼ਿਆਦਾ ਗੱਲ ਵਧਾਉਣਾ ਠੀਕ ਨਹੀਂ ਸੀ। ਤਾਈ ਅੰਦਰ ਜਾ ਚੁੱਕੀ ਸੀ। ਉਸਨੇ ਸੁਰਿੰਦਰ ਨੂੰ ਵੀ ਅੰਦਰ ਬੁਲਾ ਲਿਆ ਤੇ ਥੋੜ੍ਹੀ ਦੇਰ ਬਾਅਦ ਸੁਰਿੰਦਰ ਤੇ ਉਸਦੀ ਪਤਨੀ ਇਕ ਵੱਡਾ ਜਿਹਾ ਬਕਸਾ ਕੱਢ ਕੇ ਬਾਹਰ ਵਿਹੜੇ ਵਿਚ ਲੈ ਆਏ।

ਹਰੀਸ਼ ਨੂੰ ਪਛਾਣਨ ਵਿਚ ਦੇਰ ਨਾ ਲੱਗੀ। ਹਲਕੀ ਹਰੀ ਪਿੱਠ-ਭੂਮੀ 'ਤੇ ਢੱਕਣ ਦੇ ਵਿਚੋ ਵਿਚ ਬਣੇ ਲਾਲ ਰੰਗ ਦੇ ਡਿਜ਼ਾਇਨ ਨੇ ਵਰ੍ਹੇ ਬੀਤ ਜਾਣ ਦੇ ਬਾਵਜੂਦ ਆਪਣੀ ਸ਼ਾਲੀਨਤਾ ਨੂੰ ਕਾਇਮ ਰੱਖਿਆ ਸੀ। ਉਸ ਨੂੰ ਲੱਗਾ ਭਾਵੇਂ ਸਮੇਂ ਦੀ ਗਤੀ ਅਰੁਕ ਹੈ ਤੇ ਇਸ ਵਿਰਾਟ ਪ੍ਰਵਾਹ ਵਿਚ ਕੁਝ ਨਹੀਂ ਬਚਦਾ ਤਾਂ ਵੀ ਚੀਜ਼ਾਂ ਏਨੀ ਛੇਤੀ ਖ਼ਤਮ ਨਹੀਂ ਹੋ ਸਕਦੀਆਂ। ਜਿਵੇਂ ਨਦੀ ਪਾਣੀ ਚਲੇ ਜਾਣ ਤੋਂ ਬਾਅਦ ਨਿਸ਼ਾਨ ਛੱਡ ਜਾਂਦੀ ਹੈ—ਇਥੇ ਵੀ ਕਦੀ ਨਦੀ ਦਾ ਵਹਾਉ ਸੀ। ਇਕ ਸਰਸਵਤੀ ਨਦੀ ਇਥੇ ਵੀ ਸੀ।

ਜਦੋਂ ਵੀ ਕਦੀ ਮਾਂ ਇਸ ਟਰੰਕ ਨੂੰ ਖੋਲ੍ਹਦੀ ਸੀ ਹਰੀਸ਼ ਮਾਂ ਦੇ ਮੋਢੇ ਤੋਂ ਉੱਛਲ ਕੇ ਦੇਖਦਾ ਰਹਿੰਦਾ ਸੀ। ਉਂਝ ਮਾਂ ਇਸ ਨੂੰ ਕਦੇ-ਕਦਾਈਂ ਹੀ ਖੋਲ੍ਹਦੀ ਸੀ। ਕਦੀ ਕੁਝ ਲੱਭਣ ਜਾਂ ਫਿਰ ਮੀਂਹ ਤੋਂ ਬਾਅਦ ਨਮੀ ਤੋਂ ਬਚਾਉਣ ਲਈ ਕੱਪੜਿਆਂ ਨੂੰ ਧੁੱਪ ਲਗਾਉਣ ਲਈ। ਕਈ ਵਾਰ ਉਹ ਹਰੀਸ਼ ਦੀ ਇਸ ਹਰਕਤ ਤੋਂ ਅੱਕ ਜਾਂਦੀ ਤੇ ਉਸਨੂੰ ਡਾਂਟਦੀ ਵੀ—'ਤੇਰਾ ਦਿਮਾਗ ਤਾਂ ਠੀਕ ਹੈ।"

"ਕੀ ਹੋਇਆ ?" ਉਹ ਥੋੜ੍ਹਾ ਡਰ ਜਾਂਦਾ।

"ਕੀ ਹੈ ਇਸ ਵਿਚ ! ਉਹੀ ਪੁਰਾਣੀਆਂ ਸਾੜ੍ਹੀਆਂ ਤਾਂ ਹਨ। ਇਕ ਲੀਰ ਵੀ ਨਵੀਂ ਪਾਈ ਹੈ ਇਸ ਵਿਚ। ਜਾਹ ਤੂੰ ਆਪਣੀ ਖੇਡ ਖੇਡ।"

ਮਾਂ ਦੀ ਝਿੜਕ ਏਨਾ ਅਸਰ ਕਰਦੀ ਸੀ ਕਿ ਉਹ ਖਿਝ ਕੇ ਦੂਰ ਜਾ ਖੜੋਂਦਾ।

ਮਾਂ ਦਾ ਮਨ ਬਹੁਤ ਘੱਟ ਖ਼ਰਾਬ ਹੁੰਦਾ ਸੀ। ਤਨਾਉ ਤਾਂ ਘਰ ਦਾ ਸਥਾਈ ਭਾਵ ਸੀ ਪਰ ਹਰੀਸ਼ ਦੇ ਲਈ ਇਹ ਅਨੁਮਾਨ ਲਗਾ ਸਕਣਾ ਕਠਿਨ ਹੁੰਦਾ ਸੀ ਕਿ ਇਹ ਤਨਾਉ ਕਦੋਂ ਆਪਣੀ ਸੀਮਾ ਪਾਰ ਕਰ ਗਿਆ ਹੈ।

ਕੁਝ ਵੀ ਹੋ ਰਿਹਾ ਹੋਵੇ ਉਸਦਾ ਤੇ ਮਾਂ ਦਾ ਝਗੜਾ ਬਹੁਤ ਦੇਰ ਤਕ ਨਹੀਂ ਚਲਦਾ ਸੀ। "ਦੇਖ ਤਾਂ ਹਰੀਸ਼।" ਉਹ ਥੋੜ੍ਹੀ ਦੇਰ ਬਾਅਦ ਕਹਿੰਦੀ।

ਉਹ ਉਸੇ ਕਮਰੇ ਵਿਚ ਅਲਗ ਇਕ ਕੁਰਸੀ 'ਤੇ ਬੈਠਾ ਹੁੰਦਾ ਪਰ ਮਾਂ ਦੀ ਗੱਲ ਦਾ ਜਵਾਬ ਨਾ ਦਿੰਦਾ।

"ਸ਼ਤੁਗੜਿਆ ਦੇਖ ਤਾਂ ਸਹੀ ਤੈਨੂੰ ਕਿਹੜੀ ਸਾੜ੍ਹੀ ਸਭ ਤੋਂ ਚੰਗੀ ਲੱਗਦੀ ਹੈ ? ਜ਼ਰਾ ਦੱਸ ਦੇ ?"

ਉਹ ਫਿਰ ਵੀ ਨਾ ਬੋਲਦਾ ਤਾਂ ਮਾਂ ਆਪ ਆ ਕੇ ਉਸਨੂੰ ਲੈ ਜਾਂਦੀ, "ਮੈਂ ਕੁਝ ਕਿਹਾ ਹੈ, ਉਹ ਹੱਸਦੀ, "ਜ਼ਰਾ-ਜਿਹੀ ਗੱਲ ਉਤੇ ਰੁੱਸ ਜਾਂਦਾ, ਸਾਰਾ ਕੁਝ ਤੂੰ ਦੇਖਿਆ ਤਾਂ ਹੋਇਆ ਹੈ। ਵਾਰ-ਵਾਰ ਉਸ ਨੂੰ ਕੀ ਦੇਖਦਾ ਰਹਿੰਦਾ ਹੈਂ। ਚੱਲ ਆ।"

ਤੇ ਉਸਦਾ ਗੁੱਸਾ ਖ਼ਤਮ ਹੋ ਜਾਂਦਾ।

ਟਰੰਕ ਖੋਲ੍ਹਣ ਤੇ ਉਸ ਵਿਚੋਂ ਕੀ ਕੀ ਨਿਕਲੇਗਾ ਉਹ ਜਾਣਦਾ ਸੀ—ਲਾਲ, ਹਰੀ, ਨੀਲੀ ਤੇ ਗੁਲਾਬੀ ਜ਼ਰੀ ਦੇ ਕੰਮ ਦੀਆਂ ਬਨਾਰਸੀ ਸਾੜ੍ਹੀਆਂ ਤੇ ਪੁਰਾਣੀ ਤਰ੍ਹਾਂ ਦੇ ਬਲਾਊਜ਼। ਮਾਂ ਉਨ੍ਹਾਂ ਨੂੰ ਕਦੀ ਪਹਿਨਦੀ ਨਹੀਂ ਸੀ—ਕਿਸੇ ਸ਼ਾਦੀ-ਵਿਆਹ ਵਿਚ ਵੀ ਨਹੀਂ। ਜਦੋਂ ਕਦੀ ਉਹ ਕਹਿੰਦਾ—ਮਾਂ, ਇਹ ਸਾੜ੍ਹੀ ਪਾ ਲੈ ਤਾਂ ਉਹ ਕਹਿੰਦੀ—ਹੁਣ ਤੇਰੇ ਵਿਆਹ ਤੇ ਪਾਵਾਂਗੀ। ਉਸਦੀ ਸਮਝ ਵਿਚ ਹੁਣ ਵੀ ਨਹੀਂ ਆ ਰਿਹਾ ਸੀ ਕਿ ਮਾਂ ਮਜ਼ਾਕ ਕਰਦੀ ਸੀ ਜਾਂ ਸਚਮੁੱਚ ਗੰਭੀਰ ਹੁੰਦੀ ਸੀ। ਇਕ ਵਾਰ ਮਾਂ ਨੇ ਉਸ ਤੋਂ ਉਵੇਂ ਹੀ ਪੁੱਛਿਆ ਸੀ। "ਵੇ ਹਰੀਸ਼ ਤੈਨੂੰ ਕਿਹੜੀ ਸਾੜ੍ਹੀ ਚੰਗੀ ਲੱਗਦੀ ਹੈ ?" ਤਾਂ ਉਸਨੇ ਕਿਹਾ ਸੀ—ਸਾਰੀਆਂ।" ਤੇ ਸਚਮੁੱਚ ਸਾੜ੍ਹੀਆਂ ਸਨ ਵੀ ਬਹੁਤ ਸੋਹਣੀਆਂ। "ਤਾਂ ਠੀਕ ਹੈ ਸਾਰੀਆਂ ਤੇਰੀ ਵਹੁਟੀ ਲਈ ਰੱਖ ਦੇਂਦੀ ਹਾਂ। 'ਪਰ ਉਹ ਅੰਦਰੋਂ ਤਾਂ ਇਹ ਹੀ ਚਾਹੁੰਦਾ ਸੀ ਕਿ ਕਿੰਨਾ ਚੰਗਾ ਹੁੰਦਾ ਜੇ ਮੈਂ ਆਪ ਇਨ੍ਹਾਂ ਨੂੰ ਪਹਿਨ ਸਕਦਾ। ਵਿਆਹ ਤਕ ਇਨ੍ਹਾਂ ਸਾੜ੍ਹੀਆਂ ਨੂੰ ਰਖਣਾ ਉਸ ਦੀ ਸਮਝ ਤੋਂ ਬਾਹਰ ਸੀ। ਹਰੀਸ਼ ਨੂੰ ਲੱਗਦਾ ਵਿਆਹ ਦੇ ਯੋਗ ਹੋਣ ਵਿਚ ਤਾਂ ਉਸਨੂੰ ਸਦੀਆਂ ਲੱਗ ਜਾਣਗੀਆਂ ਤੇ ਏਨਾ ਸਬਰ ਉਸ ਵਿਚ ਨਹੀਂ ਸੀ। ਬਾਅਦ ਵਿਚ ਜਦੋਂ ਰਮਾ ਨੇ ਜਨਮ ਲਿਆ ਤਾਂ ਮਾਂ ਕਹਿਣ ਲੱਗੀ ਸੀ—ਅੱਧੀਆਂ ਸਾੜ੍ਹੀਆਂ ਇਸ ਰਮੂਲੀ ਦੀਆਂ ਹਨ ਤੇ ਅੱਧੀਆਂ ਤੇਰੀ ਵਹੁਟੀ ਲਈ। ਪਰ ਉਦੋਂ ਤਕ ਉਹ ਏਨਾ ਵੱਡਾ ਹੋ ਚੁੱਕਾ ਸੀ ਕਿ ਵਹੁਟੀ ਦੇ ਨਾਂ ਉਤੇ ਸ਼ਰਮਾਉਣ ਲੱਗ ਪਿਆ ਸੀ ਤੇ ਮਰਦ-ਔਰਤ ਵਿਚ ਵੰਡੇ ਇਸ ਸੰਸਾਰ ਦਾ ਵੀ ਉਸ ਨੂੰ ਕਾਫੀ ਅਹਿਸਾਸ ਹੋ ਚੁੱਕਾ ਸੀ।

ਬਕਸੇ ਦਾ ਜੰਦਰਾ ਖੋਲ੍ਹਣ ਵਿਚ ਸਮਾਂ ਲੱਗ ਰਿਹਾ ਸੀ। ਸ਼ਾਇਦ ਪਿਛਲੇ ਕਈ ਸਾਲਾਂ ਤੋਂ ਇਹ ਉਵੇਂ ਹੀ ਬੰਦ ਪਿਆ ਸੀ। ਉਹੀ ਮਾਂ ਵਾਲਾ ਭਾਰੀ ਪਿੱਤਲ ਦਾ ਅਲੀਗੜ੍ਹੀ ਜੰਦਰਾ ਸੀ।

"ਕੀ ਇਸਨੂੰ ਵਿਚਕਾਰ ਕਿਸੇ ਨੇ ਕਦੇ ਖੋਲ੍ਹਿਆ ਨਹੀਂ ?" ਹਰੀਸ਼ ਨੇ ਪੁੱਛਿਆ।

"ਜਦੋਂ ਤੋਂ ਤੇਰੇ ਪਿਤਾ ਇਥੇ ਆਏ ਹਨ ਉਸ ਤੋਂ ਵੀ ਪਹਿਲਾਂ ਦਾ ਇਹ ਬੰਦ ਹੈ। ਇਸਨੂੰ ਤਾਂ ਉਹ ਪਹਿਲਾਂ ਹੀ ਰੱਖ ਗਏ ਸਨ। ਇਕ-ਅੱਧ ਵਾਰ ਬਸ ਫਰਨੈਲ ਦੀਆਂ ਗੋਲੀਆਂ ਪਾਉਣ ਜਾਂ ਧੂਫ ਦੇਣ ਲਈ ਉਨ੍ਹਾਂ ਨੇ ਹੀ ਇਸ ਨੂੰ ਖੋਲ੍ਹਿਆ ਸੀ।"

"ਤਾਂ ਹੀ ਜੰਦਰਾ ਜਾਮ ਹੋ ਗਿਆ ਹੈ।" ਰਮਾ ਨੇ ਕਿਹਾ।

"ਨਹੀਂ, ਉਂਝ ਤੇਰੇ ਪਿਤਾ ਨੇ ਹੁਣੇ ਕੋਈ ਛੇ-ਸੱਤ ਮਹੀਨੇ ਪਹਿਲਾਂ ਇਸ ਨੂੰ ਖੋਲ੍ਹਿਆ ਸੀ। ਸ਼ਾਇਦ ਕੁਝ ਲੱਭ ਰਹੇ ਸਨ।" ਤਾਈ ਨੇ ਕਿਹਾ।

"ਤਾਈ" ਹਰੀਸ਼ ਨੂੰ ਜਿਵੇਂ ਕੁਝ ਯਾਦ ਆ ਗਿਆ।

"ਕੀ ?"

"ਇਹ ਚਾਬੀ ..." ਕਹਿੰਦਾ ਕਹਿੰਦਾ ਉਹ ਰੁਕ ਗਿਆ।

"ਹਾਂ ਚਾਂਦੀ ਦੇ ਇਕ ਗੁੱਛੇ ਵਿਚ ਸੀ। ਮੈਂ ਉਹ ਗੁੱਛਾ ਵਿਚ ਹੀ ਰਖਵਾ ਦਿੱਤਾ

ਹੈ। ਚਾਂਦੀ ਕਿੰਨੀ ਮਹਿੰਗੀ ਹੋ ਗਈ ਹੈ। ਜੇ ਕਿਤੇ ਗੁੰਮ ਗਿਆ ਤਾਂ।"

"ਹਾਂ ਇਹ ਚਾਬੀ ਇਕ ਗੁੱਛੇ ਵਿਚ ਲਟਕੀ ਰਹਿੰਦੀ ਸੀ ਤੇ ਮਾਂ ਉਸ ਨੂੰ ਅਕਸਰ ਆਪਣੇ ਲੱਕ ਨਾਲ ਟੰਗ ਕੇ ਰਖਦੀ ਸੀ। ਮੈਨੂੰ ਉਸ ਗੁੱਛੇ ਨਾਲ ਖੇਡਣ ਵਿਚ ਬੜਾ ਮਜ਼ਾ ਆਉਂਦਾ ਸੀ। ਬਚਪਨ ਵਿਚ ਤਾਂ ਮੈਂ ਉਸ ਗੁੱਛੇ ਨੂੰ ਆਪਣੇ ਸਵੈਟਰ ਦੇ ਗਲੇ ਵਿਚ ਟੰਗ ਕੇ ਰੱਖਦਾ ਸੀ। ਉਸ ਗੁੱਛੇ ਵਿਚ ਨੀਲੇ ਰੰਗ ਦਾ ਇਕ ਫੁੱਲ ਬਣਿਆ ਹੋਇਆ ਸੀ, ਇਕ-ਦੂਜੇ ਤੇ ਰਖੀਆਂ ਦੋ ਤਿਕੋਣ ਵਾਲੀਆਂ ਵੱਡੀਆਂ ਪੰਖੜੀਆਂ ਦਾ ਫੁੱਲ।"

ਚਰਮਰਾਹਟ ਦੀ ਆਵਾਜ਼ ਨਾਲ ਟਰੰਕ ਦਾ ਢੱਕਣ ਖੁੱਲ੍ਹ ਗਿਆ। ਉਪਰ ਪੁਰਾਣਾ ਜਿਹਾ ਕੱਪੜਾ ਪਿਆ ਸੀ ਅੰਦਰ ਦੀਆਂ ਚੀਜ਼ਾਂ ਦੀ ਸੁਰੱਖਿਆ ਲਈ। ਉਸਦੇ ਥੱਲੇ ਕੱਪੜੇ ਤਹਿ ਲਾ ਕੇ ਰਖੇ ਹੋਏ ਸਨ ਤੇ ਉਨ੍ਹਾਂ ਕੱਪੜਿਆਂ ਵਿਚੋਂ ਇਕ ਕੱਪੜੇ ਦੀ ਪੋਟਲੀ ਨੂੰ ਤਾਈ ਨੇ ਆਰਾਮ ਨਾਲ ਕੱਢ ਲਿਆ।

ਹਰੀਸ਼ ਦੀ ਯਾਦ-ਸ਼ਕਤੀ ਉਤੇ ਬੀਤੇ ਸਮੇਂ ਦੀ ਗੰਧ ਛਾ ਗਈ। ਉਹ ਇਕ ਘਬਰਾਹਟ ਤੇ ਉਦਾਸੀ ਨਾਲ ਭਰ ਗਿਆ। ਉਹ ਉਨ੍ਹਾਂ ਸਾਰੀਆਂ ਚੀਜ਼ਾਂ ਨੂੰ ਦੇਖਣਾ ਵੀ ਚਾਹੁੰਦਾ ਸੀ ਤੇ ਉਨ੍ਹਾਂ ਤੋਂ ਬਚਣਾ ਵੀ ਚਾਹੁੰਦਾ ਸੀ। ਉਹ ਹੀ ਜਾਣੀ-ਪਛਾਣੀ ਫਰਨੈਲ ਦੀਆਂ ਗੋਲੀਆਂ ਤੇ ਸਮੇਂ ਦੀ ਮਿਲੀ-ਜੁਲੀ ਗੰਧ, ਜਿਸ ਨਾਲ ਉਨ੍ਹਾਂ ਦੋਹਾਂ ਦਾ—ਉਸਦਾ ਤੇ ਰਮਾ ਦਾ—ਸਭ ਤੋਂ ਜ਼ਿਆਦਾ ਸੰਬੰਧ ਸੀ। ਉਸਨੂੰ ਲੱਗਾ ਇਸ ਸੰਦੂਕ ਦੇ ਵਿਚੋਂ ਹੁਣੇ ਦੋ ਤਬੂਤ ਨਿਕਲਣਗੇ ਜਿਨ੍ਹਾਂ ਦੇ ਅੰਦਰ ਦੋ ਮਮੀਆਂ ਹੋਣਗੀਆਂ। ਉਸਦੀ ਇੱਛਾ ਹੋਈ ਕਿ ਤਾਈ ਨੂੰ ਕਹੇ ਕਿ ਇਸਨੂੰ ਬੰਦ ਕਰ ਦੇ। ਮੈਂ ਇਸਨੂੰ ਸਹਿਣ ਨਹੀਂ ਕਰ ਸਕਦਾ। ਪਰ ਉਹ ਗੁੰਮ-ਸੁੰਮ ਹੋ ਗਿਆ। ਇਕ ਤੋਂ ਬਾਅਦ ਇਕ ਉਹ ਚੀਜ਼ਾਂ ਉਸਦੇ ਆਸਪਾਸ ਨਿਕਲਦੀਆਂ ਗਈਆਂ। ਉਹ ਉਨ੍ਹਾਂ ਨੂੰ ਦੇਖਦਾ ਰਿਹਾ। ਸਭ ਕੁਝ ਜਿਵੇਂ ਦੂਰ ਅਤੀਤ ਦਾ ਸੀ ਕਿਸੇ ਪੁਰਾਤਨ ਪ੍ਰਾਪਤੀ ਜਿਹਾ ਤਾਂ ਵੀ ਜਾਣਿਆ ਪਛਾਣਿਆ। ਉਹ ਕੁਝ ਵੀ ਨਹੀਂ ਭੁੱਲਿਆ ਸੀ। ਸਮੇਂ ਨੇ ਉਸਦੀ ਸਿਮ੍ਰਤੀ ਦੀ ਇਬਾਰਤ ਹੋਰ ਮਜ਼ਬੂਤ ਕਰ ਦਿੱਤੀ ਸੀ, ਜਿਵੇਂ 'ਸਾਫਟ ਸਟੋਨ' ਉਤੇ ਬਣੀ ਸ਼ਕਲ ਸਮੇਂ ਦੇ ਨਾਲ ਬਦਲ ਕੇ ਏਨੀ ਕਠੋਰ ਹੋ ਜਾਂਦੀ ਹੈ ਕਿ ਫਿਰ ਉਸ ਉਤੇ ਰੇਜ਼ ਛੈਣੀ ਵੀ ਨਹੀਂ ਚਲਾਈ ਜਾ ਸਕਦੀ। ਉਹ ਸਰਾਪੇ ਅਸਵਥਾਮਾ ਦੀ ਤਰ੍ਹਾਂ ਸਭ ਕੁਝ ਦਾ—ਜੋ ਹੋਇਆ ਸੀ ਤੇ ਜੋ ਹੋ ਰਿਹਾ ਸੀ—ਮੂਕ ਗਵਾਹ ਸੀ। ਉਹ ਸਭ ਕੁਝ ਏਨਾ ਹਿਰਦੇ ਨੂੰ ਛੂਹਣ ਵਾਲਾ ਸੀ, ਦੁਖਦਾਇਕ ਤੇ ਨਿੱਜੀ ਕਿ ਉਸਨੂੰ ਕਿਸੇ ਵੀ ਤਰ੍ਹਾਂ ਦੁਹਰਾਉਣਾ ਸੰਵੇਦਨਾਤਮਕ ਪੱਧਰ ਉਤੇ ਨਾ-ਸਹਿਣਯੋਗ ਪੀੜ 'ਚੋਂ ਲੰਘਣਾ ਸੀ।

ਪੋਟਲੀ 'ਚੋਂ ਕੀ ਨਿਕਲਣ ਵਾਲਾ ਹੈ ਉਸਨੂੰ ਪਤਾ ਸੀ। ਇਹ ਚਾਂਦੀ ਦਾ ਪਾਨਦਾਨ ਸੀ ਜਿਸ ਵਿਚ ਮਾਂ ਦੇ ਗਹਿਣੇ ਪਏ ਸਨ। ਉਸ ਪਾਨਦਾਨ ਦੇ ਹਰ ਖ਼ਾਨੇ ਨੂੰ ਉਹ ਜਾਣਦਾ ਸੀ। ਉਹ ਇਹ ਵੀ ਜਾਣਦਾ ਸੀ ਕਿ ਉਸਦੇ ਕਿਸ ਖ਼ਾਨੇ ਵਿਚ ਗਹਿਣੇ ਹਨ।

ਹੌਲੀ ਹੌਲੀ ਤਾਈ ਇਕ ਇਕ ਚੀਜ਼ ਕੱਢ ਕੇ ਸਾਮ੍ਹਣੇ ਰੱਖਦੀ ਜਾ ਰਹੀ ਸੀ। ਉਪਰ ਦੇ ਸਾਰੇ ਗਹਿਣੇ ਚਾਂਦੀ ਦੇ ਸਨ—ਪੈਰਾਂ ਦੀਆਂ ਪੰਜ਼ੇਬਾਂ, ਬਿਛੂਏ, ਚਾਬੀਆਂ ਦਾ ਗੁੱਛਾ, ਬੱਚਿਆਂ ਦੀਆਂ ਹੰਸਲੀਆਂ, ਹੱਥਾਂ ਤੇ ਪੈਰਾਂ ਦੇ ਕੜੇ, ਕਰਘਨੀ ਆਦਿ।

ਅਚਾਨਕ ਉਸਨੇ ਪੈਰ ਦਾ ਇਕ ਕੜਾ ਚੁੱਕ ਕੇ ਬਿਨਾਂ ਬੋਲੇ ਰਮਾ ਨੂੰ ਦੇ ਦਿੱਤਾ।

ਰਮਾ ਨੇ ਮੁਸਕਰਾਉਣ ਦੀ ਕੋਸ਼ਿਸ਼ ਕੀਤੀ।

"ਹਾਂ ਰਮਾ ਦੇ ਹਨ।" ਤਾਈ ਤੋਂ ਚੁੱਪ ਨਾ ਰਿਹਾ ਗਿਆ।

ਇਕ ਨੰਨ੍ਹੇ ਨਿਰਜਨ ਬਚਪਨ ਦੀ ਯਾਦਗਾਰ।

ਰਮਾ ਨੇ ਕੜਾ ਵਾਪਸ ਤਾਈ ਨੂੰ ਦੇ ਦਿੱਤਾ।

ਹਰੀਸ਼ ਹੁਣ ਤਕ ਬੋਲਣ ਲੱਗ ਪਿਆ ਸੀ "ਇਹ ਮੇਰੀ ਤਗਾੜੀ ਹੈ।" ਉਸਨੇ ਬਿਨਾਂ ਛੋਹੇ ਹੀ ਕਿਹਾ। ਤਾਈ ਨੇ ਤਗਾੜੀ ਨੂੰ ਇਕ ਵਾਰ ਹੱਥ ਵਿਚ ਲਟਕਾਇਆ, ਫਿਰ ਆਪਣੀ ਹਥੇਲੀ ਉਤੇ ਰੱਖ ਲਿਆ। ਉਸ ਦੀਆਂ ਅੱਖਾਂ ਚਮਕਣ ਲੱਗ ਪਈਆਂ ਸਨ "ਕਿਉਂ ਤਾਈ, ਮੈਂ ਠੀਕ ਕਹਿ ਰਿਹਾ ਹਾਂ ਨਾ ?"

"ਹਾਂ।" ਤਾਈ ਨੇ ਸਮਰਥਨ ਕਰਦਿਆਂ ਕਿਹਾ।

"ਤੂੰ ਇਸ ਨੂੰ ਪਾਏ ਹੋਏ ਦੇਖਿਆ ਸੀ ?" ਰਮਾ ਨੇ ਤਾਈ ਤੋਂ ਪੁੱਛਿਆ।

"ਨਹੀਂ, ਹਰੀਸ਼ ਨੇ ਤਾਈ ਨੂੰ ਬੋਲਣ ਹੀ ਨਹੀਂ ਦਿੱਤਾ "ਇਸ ਨੂੰ ਮੈਂ ਕਦੀ ਨਹੀਂ ਪਾਇਆ। ਮਾਂ ਨੇ ਦੱਸਿਆ ਸੀ ਕਿ ਇਕ ਵਾਰ ਪਾਈ ਤਾਂ ਚੁੱਭ ਗਈ ਸੀ। ਉਸ ਤੋਂ ਬਾਅਦ ਕਦੀ ਕੱਢੀ ਹੀ ਨਹੀਂ।" ਉਹ ਕੁਝ ਰੁਕਿਆ ਫਿਰ ਬੋਲਿਆ, "ਇਕ ਮੇਰੀ ਗੜਵੀ ਸੀ ਨਾਨੀ ਨੇ ਦਿੱਤੀ ਸੀ। ਹਾਂ ਇਹ ਤਾਂ ਹੈ। ਰਮਾ ਦੇਖ ਇਸਦਾ ਢੱਕਣ ਕਿੰਨਾ ਖ਼ੂਬਸੂਰਤ ਹੈ।"

"ਹੂੰ।" ਰਮਾ ਨੇ ਕਿਹਾ।

ਉਸਨੇ ਨਲਕੀ ਮੂੰਹ ਨਾਲ ਲਾ ਕੇ ਪੀਣ ਦਾ ਨਾਟਕ ਕੀਤਾ ਤਾਂ ਉਸਦੇ ਮੂੰਹ ਵਿਚ ਕੁਝ ਚਲਾ ਗਿਆ। ਉਸਨੂੰ ਢੱਕ ਦੇਣ ਤੋਂ ਬਾਅਦ ਹਰੀਸ਼ ਫਿਰ ਬੋਲਣ ਲੱਗ ਪਿਆ, ਮਾਂ ਜਦੋਂ ਵੀ ਆਪਣਾ ਬਕਸਾ ਮੇਰੇ ਸਾਮ੍ਹਣੇ ਖੋਲ੍ਹਦੀ ਮੈਂ ਇਸ ਵਿਚ ਜ਼ਰੂਰ ਕੁਝ ਨਾ ਕੁਝ ਪੀਂਦਾ ਸੀ। ਚਾਹ ਹੋਈ ਤਾਂ ਚਾਹ, ਦੁੱਧ ਹੋਇਆ ਤਾਂ ਦੁੱਧ ਤੇ ਜੇ ਕੁਝ ਨਾ ਹੋਇਆ ਤਾਂ ਪਾਣੀ। ਮਾਂ ਮੈਨੂੰ ਹਰ ਵਾਰ ਡਾਂਟਦੀ "ਪਰੇ ਹੋ ਵੇ, ਵੱਡੇ ਬੱਚੇ ਵੀ ਕਦੇ ਗੜਵੀ ਵਿਚ ਦੁੱਧ ਪੀਂਦੇ ਹਨ, ਪਰ ਮੈਂ ਵੀ ਮੰਨਦਾ ਕਿਥੇ ਸੀ, ਇਕ-ਅੱਧ ਵਾਰ ਤਾਂ ਮੈਂ ਤੈਨੂੰ ਵੀ ਇਸ ਨਾਲ ਦੁੱਧ ਪਿਲਾਇਆ ਸੀ।" ਉਸਨੇ ਰਮਾ ਨੂੰ ਕਿਹਾ।

ਕੁਝ ਨਹੀਂ ਤਾਂ ਡੇਢ ਕੁ ਕਿਲੋ ਚਾਂਦੀ ਸੀ। ਉਸ ਡੱਬੇ ਦੇ ਥੱਲੇ ਵਾਲੇ ਖ਼ਾਨੇ ਵਿਚੋਂ ਸੋਨੇ ਦੀ ਨੱਥ, ਗੁਲੂਬੰਦ, ਮੰਗਲ ਸੂਤਰ ਤੇ ਦੋ ਜੋੜੀਆਂ ਵਾਲੀਆਂ ਦੀਆਂ ਵੀ ਨਿਕਲੀਆਂ। ਮਾਂ ਦੀ ਹਿਮਾਲੀਅਨ ਸਨੋਕ੍ਰੀਮ ਦੀ ਇਕ ਨੀਲੀ ਸ਼ੀਸ਼ੀ ਵਿਚ ਨੱਕ ਦੀਆਂ ਕੁਝ ਨੱਥਾਂ, ਇਕ ਲੇਡੀਜ਼ ਘੜੀ ਵੀ ਨਾਲ ਸੀ। ਉਸਨੇ ਘੜੀ ਹੱਥ ਵਿਚ ਲੈ ਲਈ। ਧੁੰਦਲੀ ਜਿਹੀ ਇਕ ਗੰਧ ਉਸ ਦੀ ਸਿਮ੍ਰਤੀ ਵਿਚ ਭਰ ਗਈ—ਜੋ ਸਿਰਫ਼ ਰਸਾਇਣਕ-ਯੌਗਿਕ ਦੀ ਇਕ ਮਹਿਕ ਹੀ ਨਹੀਂ, ਸਗੋਂ ਵਰਤਮਾਨ ਤੇ ਪਿਛੋਕੜ ਦੇ ਵਿਚਕਾਰ ਇਕ ਪੁਲ ਸੀ ਤੇ ਪਾਰ ਦੇ ਲੋਕ ਉਸ ਪੁੱਲ ਤੋਂ ਅਚਾਨਕ ਇਸ ਪਾਸੇ ਵੱਲ ਆ ਗਏ ਸਨ।

ਉਹ ਚੁੱਪਚਾਪ ਦੇਖ ਰਿਹਾ ਸੀ। ਜੌਹਰੀਆਂ ਦੇ ਸੁਨਹਿਰੀ ਨਾਮ ਛਪੇ ਲਾਲ ਰੈਕਸਿਨ ਨਾਲ ਮੜ੍ਹੇ ਕੁੱਲ ਤਿੰਨ ਡੱਬੇ ਸਨ। ਇਕ ਵਿਚ ਮਟਰਮਾਲਾ ਤੇ ਝਾਲਰ

ਵਾਲੇ ਕੰਨਾਂ ਦੇ ਕਾਂਟੇ ਤੇ ਅੰਗੂਠੀ ਸੀ। ਦੂਜੇ ਵਿਚ ਵੱਡੇ ਲਾਕੇਟ ਵਾਲੀ ਇਕ ਸਾਦੀ ਚੈਨ ਤੇ ਇਕ ਜੋੜੀ ਗੋਲ ਬੁੰਦੇ ਸਨ। ਅੰਗੂਠੀ ਦੀ ਜਗ੍ਹਾ ਖਾਲੀ ਸੀ। ਹਰੀਸ਼ ਉਸ ਖਾਲੀ ਜਗ੍ਹਾ ਨੂੰ ਦੇਖਦਾ ਰਿਹਾ। ਨਹੀਂ ਮਾਂ ਦੇ ਕੋਲ ਇਕ ਹੋਰ ਅੰਗੂਠੀ ਸੀ। ਉਸਦੀ ਸਮਝ ਵਿਚ ਨਹੀਂ ਆਇਆ ਉਹ ਕਿੱਥੇ ਗਈ।

ਉਸ ਨੇ ਤਾਈ ਵੱਲ ਦੇਖਿਆ।

ਤਾਈ ਪੂਰੀ ਤਰ੍ਹਾਂ ਡਰ ਗਈ। ਉਹ ਹੈਰਾਨ ਹੋ ਕੇ ਹਰੀਸ਼ ਨੂੰ ਹੀ ਦੇਖ ਰਹੀ ਸੀ। ਜਿਵੇਂ ਕਹਿ ਰਹੀ ਹੋਵੇ—ਮੈਂ ਕੁਝ ਕੀਤਾ ਹੋਵੇ ਤਾਂ ਮੈਨੂੰ ਕੀੜੇ ਪੈਣ। ਹੁਣ ਕੀ ਮੈਂ ਆਪਣਾ ਪ੍ਰਲੋਕ ਵੀ ਵਿਗਾੜਾਂਗੀ। ਏਨਾ ਕੁਝ ਤਾਂ ਪਹਿਲਾਂ ਹੀ ਭੁਗਤ ਰਹੀ ਹਾਂ।

ਉਸਨੇ ਸੋਚਿਆ ਤਾਈ ਨੂੰ ਵੀ ਪਤਾ ਤਾਂ ਹੈ ਹੀ।

"ਠੀਕ ਹੈ ਤਾਈ।" ਉਸਨੇ ਕਿਹਾ ਤੇ ਬੇਚੈਨ ਹੋ ਗਈ ਤਾਈ ਦੇ ਹੱਥੋਂ ਡੱਬਾ ਲੈ ਕੇ ਬੰਦ ਕਰ ਦਿੱਤਾ। ਤੀਜਾ ਡੱਬਾ ਜ਼ਰਾ ਵੱਡਾ ਤੇ ਚਕੋਰ ਸੀ। ਖੋਲ੍ਹਦਿਆਂ ਹੀ ਨੀਲੇ ਮਖ਼ਮਲੀ ਦੋ ਸਟੈਂਡਾਂ ਉਪਰ ਚਾਰ-ਚਾਰ ਚੂੜੀਆਂ ਤੇ ਦੋ ਕੜੇ ਲੱਗੇ ਹੋਏ ਸਨ। ਉਦੋਂ ਵੀ ਹਰੀਸ਼ ਇਨ੍ਹਾਂ ਨੂੰ ਇਸੇ ਤਰ੍ਹਾਂ ਡੱਬਿਆਂ ਵਿਚ ਬੰਦ ਦੇਖਦਾ ਸੀ। ਉਸਨੂੰ ਲੱਗਾ ਭਾਵੇਂ ਕੁਝ ਵੀ ਹੋਵੇ ਆਖਰੀ ਵਾਰ ਵੀ ਇਨ੍ਹਾਂ ਨੂੰ ਮਾਂ ਨੇ ਹੀ ਸੰਭਾਲਿਆ ਹੋਵੇਗਾ।

ਤਾਈ ਹੁਣ ਤਕ ਸਹਿਜ ਹੋ ਚੁੱਕੀ ਸੀ। ਗਹਿਣਿਆਂ ਦਾ ਹਿਸਾਬ ਹੋ ਚੁੱਕਾ ਸੀ। ਕੱਪੜੇ ਕੱਢੇ ਜਾ ਰਹੇ ਸਨ। ਉਹੀ ਜਾਣੀਆਂ ਪਛਾਣੀਆਂ ਸਾੜ੍ਹੀਆਂ, ਸੂਟ, ਮਾਂ ਦਾ ਚੇਸਟਰ ਜਿਸ ਨੂੰ ਸ਼ਾਇਦ ਹੀ ਕਦੇ ਸਰਦੀਆਂ ਵਿਚ ਪਾਇਆ ਹੋਵੇ, ਪਸ਼ਮੀਨਾ ਸ਼ਾਲ ਤੇ ਇਕ ਬਰੀਕ ਉੱਨ ਦੀ ਲੋਈ। ਉਨ੍ਹਾਂ ਸਾੜ੍ਹੀਆਂ ਵਿਚੋਂ ਉਹ ਸਾੜ੍ਹੀ ਘੱਟ ਹੋ ਚੁੱਕੀ ਸੀ ਜੋ ਉਸਨੂੰ ਸਭ ਤੋਂ ਸੋਹਣੀ ਲੱਗਦੀ ਸੀ—ਲਾਲ ਰੰਗ ਦੀ ਸਾੜ੍ਹੀ ਜਿਸ ਉੱਤੇ ਜਗ੍ਹਾ-ਜਗ੍ਹਾ ਜ਼ਰੀ ਦੇ ਸੰਖ ਬਣੇ ਸਨ।

"ਤਾਈ ਇਕ ਲਾਲ ਸਾੜ੍ਹੀ ਸੀ ?" ਇਸ ਵਾਰ ਉਸ ਤੋਂ ਚੁੱਪ ਨਾ ਰਿਹਾ ਗਿਆ।

ਜਦੋਂ ਉਹ ਚਾਰ-ਪੰਜ ਸਾਲ ਦਾ ਸੀ ਤਾਂ ਇਕ ਦਿਨ ਉਹ ਉਸ ਸਾੜ੍ਹੀ ਨੂੰ ਲੈਣ ਦੀ ਜ਼ਿੱਦ ਕਰਨ ਲੱਗ ਪਿਆ ਸੀ। ਮਾਂ ਨੇ ਉਸ ਨੂੰ ਕਿੰਨਾ ਹੀ ਸਮਝਾਇਆ ਸੀ "ਓਏ ਪਾਗਲ ਮੁੰਡੇ ਸਾੜ੍ਹੀ ਨਹੀਂ ਪਾਉਂਦੇ। ਪਰ ਉਸਦੀ ਸਮਝ ਵਿਚ ਨਹੀਂ ਆਇਆ ਕਿ ਮੁੰਡੇ ਆਖਿਰ ਏਨੇ ਸੋਹਣੇ ਕੱਪੜੇ ਕਿਉਂ ਨਹੀਂ ਪਾਉਂਦੇ। ਤਸੱਲੀ ਦੇਣ ਲਈ ਮਾਂ ਨੇ ਕੁਝ ਦੇਰ ਉਸਨੂੰ ਉਹ ਸਾੜ੍ਹੀ ਪੁਆ ਦਿੱਤੀ ਸੀ, ਪਰ ਉਹ ਤਾਂ ਵੀ ਨਹੀਂ ਪਰਚਿਆ ਸੀ ਤੇ ਅਖੀਰ ਉਸਨੂੰ ਸਿਰ੍ਹਾਣੇ ਰੱਖ ਕੇ ਸੁੱਤਾ ਸੀ।

ਤਾਈ ਨੇ ਹੌਲੀ ਹੌਲੀ ਸਿਸਕਣਾ ਸ਼ੁਰੂ ਕਰ ਦਿੱਤਾ ਸੀ।

"ਕੀ ਹੋਇਆ ?" ਉਹ ਵੀ ਉਦਾਸ ਹੋ ਗਿਆ।

ਸਾਰੇ ਚੁੱਪ ਬੈਠੇ ਰਹੇ। ਕਾਫੀ ਦੇਰ ਬਾਅਦ ਖਿਮਾਨੰਦ ਜੀ ਨੇ ਕਿਹਾ "ਉਹ ਤੇਰੇ ਪਿਤਾ ਜੀ ਉਤੇ ਪਾ ਦਿੱਤੀ ਸੀ।"

ਫਿਰ ਇਕ ਲੰਬੀ ਚੁੱਪ ਛਾ ਗਈ। ਕਿੰਨੀ ਸੋਹਣੀ ਸਾੜ੍ਹੀ ਸੀ। ਉਸਦੀ ਸਿਮ੍ਰਤੀ ਵਿਚ ਉਹ ਸਾੜ੍ਹੀ ਘੁੰਮਦੀ ਰਹੀ। ਉਸਦੀ ਕਾਰੀਗਰੀ, ਚਮਕ ਤੇ ਸਭ ਤੋਂ ਵੱਡੀ ਗੱਲ ਉਸਦੇ ਨਾਲ ਜੁੜੀਆਂ ਬਚਪਨ ਦੀਆਂ ਅਨੇਕ ਯਾਦਾਂ ਸਨ।

"ਭਰਾ ਜੀ ਉਹ ਸਾੜ੍ਹੀ ਸੀ ਜੋ ਮੈਂ ਸੁਪਨੇ ਵਿਚ ਦੇਖੀ ਸੀ।" ਰਮਾ ਨੇ ਹਲਕੀ ਆਵਾਜ਼ ਵਿਚ ਰੁਕ ਰੁਕ ਕੇ ਕਿਹਾ।

ਹਰੀਸ਼ ਚੁੱਪ ਰਿਹਾ।

"ਮੈਂ ਸੁਪਨੇ ਵਿਚ ਦੇਖੀ ਸਾੜ੍ਹੀ ਨੂੰ ਸੋਲ੍ਹਾਂ-ਸਤਾਰਾਂ ਸਾਲ ਬਾਅਦ ਵੀ ਪਛਾਣ ਗਈ ਸੀ।"

ਹਰੀਸ਼ ਮੱਠੀ ਹੁੰਦੀ ਅੱਗ 'ਤੇ ਨਜ਼ਰਾਂ ਲਾਈ ਬੈਠਾ ਰਿਹਾ।

"ਮੈਂ ਉਸ ਸਾੜ੍ਹੀ ਨੂੰ ਕਦੀ ਨਹੀਂ ਭੁੱਲ ਸਕਦੀ। ਸੌ ਸਾਲ ਬਾਅਦ ਵੀ ਨਹੀਂ। ਉਸ ਦਿਨ ਜਿਵੇਂ ਹੀ ਮੈਂ ਉਸ ਨੂੰ ਪਿਤਾ ਜੀ ਦੇ ਉਪਰ ਦੇਖਿਆ ਮੈਂ ਫੌਰਨ ਪਛਾਣ ਗਈ। ਮਾਂ ਉਸ ਰਾਤ ਜਦੋਂ ਮੈਂ ਪਹਿਲੀ ਵਾਰ ਉਸਨੂੰ ਸੁਪਨੇ ਵਿਚ ਦੇਖਿਆ ਸੀ ਇਸੇ ਸਾੜ੍ਹੀ ਨੂੰ ਪਾ ਕੇ ਆਈ ਸੀ। "ਰਮਾ ਜਿਵੇਂ ਮੋਹ ਨਾਲ ਬੋਲ ਰਹੀ ਸੀ, "ਤੈਨੂੰ ਯਾਦ ਹੈ ਉਸ ਦਿਨ ਤੂੰ ਮੈਨੂੰ ਸ਼ਮਸ਼ਾਨ-ਘਾਟ ਲੈ ਗਿਆ ਸੀ, ਸਕੂਲ ਤੋਂ ਸਿੱਧਾ।"

"ਉਸ ਤੋਂ ਪਹਿਲਾਂ ਤੂੰ ਉਹ ਸਾੜ੍ਹੀ ਕਦੀ ਨਹੀਂ ਦੇਖੀ ਸੀ ?" ਹਰੀਸ਼ ਨੇ ਪੁੱਛਿਆ।

ਉਸਨੂੰ ਸਭ ਯਾਦ ਸੀ।

"ਨਹੀਂ। ਕਦੀ ਨਹੀਂ। ਰਮਾ ਨੇ ਥੋੜ੍ਹਾ ਤੇਜ਼ ਆਵਾਜ਼ ਵਿਚ ਕਿਹਾ "ਇਹ ਟਰੰਕ ਤਾਂ ਪਿਛਲੇ ਵੀਹ-ਪੰਝੀ ਸਾਲਾਂ ਤੋਂ ਇਸੇ ਤਰ੍ਹਾਂ ਬੰਦ ਹੈ।"

ਬਾਕੀ ਲੋਕ ਚੁੱਪਚਾਪ ਉਨ੍ਹਾਂ ਦੋਨਾਂ ਦੀ ਗੱਲਬਾਤ ਸੁਣ ਰਹੇ ਸਨ। ਸਿਰਫ਼ ਤਾਈ ਸੰਦੂਕ ਵਿਚੋਂ ਇਕ ਹੋਰ ਪੋਟਲੀ ਕੱਢ ਰਹੀ ਸੀ ਜੋ ਇਕ ਨੀਲੇ ਮੇਜ਼ਪੋਸ਼ ਵਿਚ ਬੱਝੀ ਹੋਈ ਸੀ।

"ਤੈਨੂੰ ਪਤਾ ਹੈ ਇਹ ਮੇਜ਼ਪੋਸ਼ ਕਿਸ ਨੇ ਦਿੱਤਾ ਸੀ ?" ਹਰੀਸ਼ ਨੇ ਤਾਈ ਤੋਂ ਉਹ ਗੰਠੜੀ ਲੈ ਕੇ ਖੋਲ੍ਹਦਿਆਂ ਪੁੱਛਿਆ।

"ਸਿਸਟਰ ਬ੍ਰਿਯੇਨੀ ਨੇ।" ਰਮਾ ਨੇ ਥੋੜ੍ਹਾ ਬੇਯਕੀਨੀ ਨਾਲ ਕਿਹਾ।

"ਤੈਨੂੰ ਯਾਦ ਹੈ ਇਹ ਮੇਜ਼ਪੋਸ਼।" ਉਸ ਨੂੰ ਥੋੜ੍ਹੀ ਖ਼ੁਸ਼ੀ ਹੋਈ।

ਮੇਜ਼ਪੋਸ਼ ਦੇ ਚਾਰੇ ਪਾਸੇ ਸਫ਼ੈਦ ਕਿਨਾਰੀ ਲੱਗੀ ਹੋਈ ਸੀ ਤੇ ਚੌਹਾਂ ਕਿਨਾਰਿਆਂ ਉਤੇ ਉਸੇ ਕੱਪੜੇ ਦੇ ਕਟਵਰਕ ਦੇ ਵੱਡੇ-ਵੱਡੇ ਸਫ਼ੈਦ ਫ਼ੁੱਲ ਸਨ।

"ਨਹੀਂ।" ਰਮਾ ਨੇ ਕਿਹਾ।

"ਤਾਂ ਤੂੰ ਕਿਵੇਂ ਕਿਹਾ ?"

"ਅੰਦਾਜ਼ੇ ਨਾਲ।"

ਹਰੀਸ਼ ਥੋੜ੍ਹਾ ਹੱਸਿਆ। ਫਿਰ ਬੋਲਿਆ "ਬ੍ਰਿਯੇਨੀ ਨੇ ਹੀ ਦਿੱਤਾ ਸੀ। ਇਹ ਕਾਫੀ ਦੇਰ ਸਾਡੀ ਬੈਠਕ ਦੀ ਮੇਜ਼ ਉਤੇ ਰਿਹਾ। ਫਿਰ ਇਕ ਦਿਨ ਗਾਇਬ ਹੋ ਗਿਆ ਤੇ ਅੱਜ ਵੀਹ-ਪੰਝੀ ਸਾਲਾਂ ਬਾਅਦ ਨਜ਼ਰ ਆ ਰਿਹਾ ਹੈ।" ਉਹ ਥੋੜ੍ਹਾ ਰੁਕ ਕੇ ਫਿਰ ਕਹਿਣ ਲੱਗਾ, "ਐਵਰੀ ਥਿੰਗ ਇਜ਼ ਲਾਈਕ ਐਨ ਆਰਕੀਯੋਲਾਜਿਕਲ ਫ਼ਾਈਡਿਗ। ਪਾਸਟ ਇਜ ਅਨਫੋਲਿੰਡਗ ਇਟਸੈਲਫ ਲਾਈਕ ਏ ਮੈਜਿਸ਼ੀਅਨ, ਆਰ ਪ੍ਰੋਬੇਬਲੀ ਲਾਈਕ ਐਨ ਓਲਡ ਫਿਲਮ !"

ਪੋਟਲੀ ਦੇ ਅੰਦਰ ਇਕ-ਅੱਧ ਪੁਸਤਕ, ਕੁਝ ਵੱਡੇ ਲਿਫ਼ਾਫ਼ੇ, ਜਿਸ ਵਿਚ ਚਿੱਠੀਆਂ ਵੀ ਸਨ, ਕੁਝ ਜਨਮ-ਪੱਤਰੀਆਂ ਤੇ ਇਕ ਐਲਬਮ ਸੀ। ਹਰੀਸ਼ ਨੇ ਐਲਬਮ ਰਮਾ

ਨੂੰ ਫੜਾਉਂਦਿਆਂ ਕਿਹਾ, "ਤੂੰ ਇਹ ਐਲਬਮ ਕਦੀ ਨਹੀਂ ਦੇਖੀ ਹੋਵੇਗੀ।"

ਰਮਾ ਚੁੱਪ ਰਹੀ।

"ਦੇਖਾਂ" ਇਸਦੇ ਪਹਿਲੇ ਸਫ਼ੇ ਤੇ ਕਿਸ ਦੀ ਫੋਟੋ ਹੈ ?" ਉਹ ਮੁਸਕਰਾਇਆ।

ਰਮਾ ਨੇ ਇਕ ਵਾਰ ਉਸ ਵੱਲ ਦੇਖਿਆ ਫਿਰ ਕਿਹਾ, "ਵਰੁਣ ਇਸ ਤਰ੍ਹਾਂ ਹੀ ਲੱਗਦਾ ਹੋਵੇਗਾ।"

"ਮੇਰੀ ਇਹ ਫੋਟੋ ਮਾਮਾ ਜੀ ਨੇ ਖਿੱਚੀ ਸੀ। ਹੈ ਨਾ ਜ਼ੋਰਦਾਰ। ਉਹ ਬਹੁਤ ਚੰਗੀ ਫੋਟੋ ਖਿੱਚ ਲੈਂਦੇ ਸਨ।" ਰਮਾ ਨੇ ਸਫ਼ਾ ਪਲਟਿਆ। ਉਹ ਕਹਿੰਦਾ ਗਿਆ ਕਿਸੇ ਘਿਸੇ ਹੋਏ ਗਾਈਡ ਦੀ ਤਰ੍ਹਾਂ ਜਿਸ ਨੂੰ ਤੱਥ ਏਨੇ ਰੱਟ ਜਾਂਦੇ ਹਨ ਕਿ ਬਿਨਾਂ ਯਤਨ ਸਭ ਕੁਝ 'ਆਦਤਨ' ਬੋਲਦਾ ਜਾਂਦਾ ਹੈ—"ਖੱਬੇ ਪਾਸੇ ਦੀ ਫੋਟੋ ਮਾਂ ਤੇ ਪਿਤਾ ਜੀ ਦੇ ਵਿਆਹ ਤੋਂ ਇਕਦਮ ਬਾਅਦ ਦੀ ਹੈ। ਸੱਜੇ ਪਾਸੇ ਮਾਂ ਦੀ ਫੋਟੋ ਮੇਰੇ ਪੈਦਾ ਹੋਣ ਤੋਂ ਬਾਅਦ ਦੀ ਹੈ। ਅਗਲੇ ਸਫ਼ੇ ਉਤੇ ਮਾਂ ਦੀ ਝੋਲੀ ਵਿਚ ਮੈਂ ਹਾਂ।" ਉਹ ਇਸੇ ਤਰ੍ਹਾਂ ਕਈ ਤਸਵੀਰਾਂ ਦੇ ਬਾਰੇ ਦੱਸਦਾ ਗਿਆ।

ਅਚਾਨਕ ਰਮਾ ਨੇ ਉਸਨੂੰ ਟੋਕਿਆ, "ਕੀ ਇਸ ਵਿਚ ਮੇਰੀ ਫੋਟੋ ਵੀ ਹੈ ?"

"ਜ਼ਰੂਰ ਹੋਵੇਗੀ" ਹਰੀਸ਼ ਨੇ ਕਿਹਾ।

"ਮਾਂ ਦੇ ਨਾਲ ?"

ਉਹ ਚੁੱਪ ਹੋ ਗਿਆ।

"ਕੋਈ ਗਰੁੱਪ ਫੋਟੋ ਵੀ ਨਹੀਂ ਹੈ ?" ਰਮਾ ਨੇ ਪੁੱਛਿਆ।

"ਹਾਂ ਹੈ। ਅੱਗੇ ਹੈ।" ਉਸਨੇ ਕੁਝ ਝਿਜਕ ਕੇ ਕਿਹਾ।

ਰਮਾ ਨੇ ਉਸ ਸਫ਼ੇ ਉਤੇ ਪਹੁੰਚ ਕੇ ਕਿਹਾ, "ਹਾਂ ਹੈ ਤਾਂ।" ਹਰੀਸ਼ ਤੋਂ ਇਲਾਵਾ ਮਾਂ ਨੇ ਇਕ ਬੱਚੀ ਨੂੰ ਗੋਦ ਵਿਚ ਲਿਆ ਹੋਇਆ ਸੀ ਜੋ ਸਾਲ ਦੀ ਵੀ ਨਹੀਂ ਸੀ।

ਫੋਟੋ ਸਫ਼ੇ ਉਤੇ ਠੀਕ ਤਰ੍ਹਾਂ ਨਹੀਂ ਲੱਗੀ ਸੀ। ਰਮਾ ਨੇ ਜਿਵੇਂ ਹੀ ਐਲਬਮ ਨੂੰ ਨੇੜਿਓਂ ਦੇਖਣਾ ਚਾਹਿਆ ਉਹ ਖਿਸਕ ਕੇ ਜ਼ਮੀਨ ਉਤੇ ਡਿੱਗ ਗਈ। ਰਮਾ ਨੇ ਫੋਟੋ ਨੂੰ ਵੱਖ ਕੱਢ ਕੇ ਦੇਖਦੇ ਹੋਏ ਉਤਸ਼ਾਹ ਨਾਲ ਪੁੱਛਿਆ, "ਇਹ ਮੈਂ ਹਾਂ।"

ਹਰੀਸ਼ ਚੁੱਪ ਹੋ ਗਿਆ।

"ਇਹ ਮੈਂ ਹੀ ਹਾਂ ਨਾ ?" ਰਮਾ ਨੂੰ ਉਸ ਦੀ ਚੁੱਪ ਨੇ ਸ਼ੱਕ ਵਿਚ ਪਾ ਦਿੱਤਾ ਸੀ।

ਹਰੀਸ਼ ਹੁਣ ਵੀ ਨਾ ਬੋਲਿਆ। ਉਸਨੇ ਸਿਰਫ਼ ਨਾ ਵਿਚ ਸਿਰ ਹਿਲਾ ਦਿੱਤਾ।

ਹਲਕੀ ਪੀਲੀ ਫੋਟੋ ਨੂੰ ਰਮਾ ਨੇ ਦੁਬਾਰਾ ਦੇਖਿਆ। ਪਿਤਾ ਜੀ ਦੀ ਗੋਦ ਵਿਚ ਬੈਠਾ ਵੱਡਾ ਭਰਾ ਪੰਜ ਸਾਲਾਂ ਤੋਂ ਵੱਧ ਦਾ ਨਹੀਂ ਸੀ। ਸਹੀ ਹੈ ਉਹ ਤਾਂ ਵੱਡੇ ਭਰਾ ਤੋਂ ਦਸ ਸਾਲ ਛੋਟੀ ਸੀ। ਇਹ ਉਨ੍ਹਾਂ ਬੱਚਿਆਂ ਵਿਚੋਂ ਹੋਵੇਗੀ ਜੋ ਕੁਝ ਪੈਦਾ ਹੋਣ ਤੋਂ ਪਹਿਲਾਂ ਤੇ ਕੁਝ ਜਨਮ ਤੋਂ ਬਾਅਦ ਮਰ ਗਏ ਸਨ। ਸ਼ਾਇਦ ਇਹ ਇਕੱਲੀ ਕੁੜੀ ਸੀ ਜੋ ਸਾਲ ਦੇ ਕਰੀਬ ਹੋ ਕੇ ਮਰੀ ਸੀ।

"ਇਸਦਾ ਕੀ ਨਾਂ ਸੀ ?"

ਹਰੀਸ਼ ਨੇ ਕੋਈ ਜਵਾਬ ਨਾ ਦਿੱਤਾ।

ਰਮਾ ਨੇ ਤਾਈ ਵੱਲ ਦੇਖਿਆ। ਤਾਈ ਨੂੰ ਵੀ ਕੁਝ ਯਾਦ ਨਹੀਂ ਸੀ ਇਹ

ਉਸਦੇ ਚਿਹਰੇ ਦੇ ਭਾਵ ਦੱਸ ਰਹੇ ਸਨ।

ਰਮਾ ਨੇ ਫਿਰ ਪੁੱਛਿਆ, "ਤੈਨੂੰ ਬਿਲਕੁਲ ਯਾਦ ਨਹੀਂ ਭਰਾਵਾ ?"

ਉਹ ਥੋੜ੍ਹਾ ਰੁਕਿਆ। ਫਿਰ ਬੋਲਿਆ, "ਮੈਂ ਉਦੋਂ ਬਹੁਤ ਛੋਟਾ ਸੀ, ਸ਼ਾਇਦ ਪੰਜ ਜਾਂ ਛੇ ਸਾਲ ਦਾ।"

ਰਮਾ ਉਦੋਂ ਹੀ ਸਮਝ ਗਈ ਕਿ ਜਦੋਂ ਹਰੀਸ਼ ਅਟਕਿਆ ਸੀ ਤਾਂ ਸਪਸ਼ਟ ਹੈ ਉਹ ਨਹੀਂ ਦੱਸੇਗਾ। ਇਸ ਵਿਚ ਕੀ ਰਹੱਸ ਸੀ ਉਸਦੀ ਸਮਝ ਵਿਚ ਨਾ ਆਇਆ ਭਾਵੇਂ ਇਹ ਠੀਕ ਸੀ ਕਿ ਭਰਾ ਉਸ ਵੇਲੇ ਪੰਜ ਸਾਲ ਦਾ ਹੀ ਸੀ ਤਾਂ ਵੀ ਇਹ ਨਹੀਂ ਹੋ ਸਕਦਾ ਸੀ ਕਿ ਮਾਂ ਤੋਂ ਉਸਨੇ ਇਸ ਦਾ ਨਾਂ ਨਾ ਸੁਣਿਆ ਹੋਵੇ। ਫਿਰ ਜਿਸ ਆਦਮੀ ਦੀ ਯਾਦ-ਸ਼ਕਤੀ ਏਨੀ ਤੇਜ਼ ਸੀ ਕਿ ਐਲਬਮ ਦੇ ਕਿਸ ਸਫ਼ੇ ਉੱਤੇ ਕਿਹੜੀ ਫੋਟੋ ਲੱਗੀ ਹੈ ਵੀਹ ਸਾਲ ਬਾਅਦ ਵੀ ਠੀਕ ਦੱਸ ਦੇਵੇ, ਉਹ ਆਪਣੀ ਭੈਣ ਦਾ ਨਾਂ ਕਿਵੇਂ ਭੁੱਲ ਸਕਦਾ ਹੈ। ਰਮਾ ਨੂੰ ਕਦੀ ਕਿਸੇ ਨੇ ਕੁਝ ਵੀ ਠੀਕ ਢੰਗ ਨਾਲ ਨਹੀਂ ਦੱਸਿਆ ਸੀ—ਨਾ ਪਿਤਾ ਜੀ ਨੇ, ਨਾ ਹਰੀਸ਼ ਨੇ ਤੇ ਨਾ ਹੀ ਤਾਈ ਨੇ। ਸਭ ਦਾ ਇਕ ਹੀ ਕਾਰਣ ਸੀ ਉਸਨੂੰ ਮਾਂ ਦੇ ਨਾ ਹੋਣ ਦੇ ਦੁੱਖ ਤੋਂ ਬਚਾ ਕੇ ਰੱਖਣਾ। ਇਹ ਟਰੰਕ ਕੀ ਏਨੇ ਵਰ੍ਹਿਆਂ ਤੋਂ ਸਿਰਫ ਇਸ ਲਈ ਬੰਦ ਨਹੀਂ ਸੀ ਕਿ ਅਣਜਾਣੇ ਹੀ ਕੋਈ ਸੰਦਰਭ ਉਸ ਦੁੱਖਦਾਈ ਪਿਛੋਕੜ ਨਾਲ ਉਸਦਾ ਸਾਮ੍ਹਣਾ ਨਾ ਕਰਵਾ ਦੇਵੇ ਜਿਸ ਤੋਂ ਸਾਰਾ ਪਰਿਵਾਰ ਬਚਣ ਦਾ ਹਰ ਸੰਭਵ ਯਤਨ ਕਰਦਾ ਰਿਹਾ ਸੀ ? ਇਸ ਤੇ ਵੀ ਉਹ ਇਸ ਹੋਣ ਵਾਲੀ ਚਰਚਾ ਤੋਂ ਬਹੁਤ ਸਾਰੀਆਂ ਗੱਲਾਂ ਜਾਣ ਗਈ ਸੀ ਜੋ ਉਸਨੇ ਲੋਕਾਂ ਦੇ ਮੂੰਹੋਂ ਇਨ੍ਹਾਂ ਵਰ੍ਹਿਆਂ ਵਿਚ ਸਮੇਂ ਸਮੇਂ ਸੁਣੀਆਂ ਸਨ। ਉਸਨੇ ਇਕ ਵਾਰ ਫਿਰ ਉਸ ਫੋਟੋ ਨੂੰ ਧਿਆਨ ਨਾਲ ਉਲਟ-ਪਲਟ ਕੇ ਦੇਖਿਆ। ਅਚਾਨਕ ਉਸਦੀ ਨਜ਼ਰ ਇਕ ਥਾਂ ਅਟਕੀ ਤੇ ਫਿਰ ਉਸਨੇ ਇਕਦਮ ਫੋਟੋ ਵਾਪਸ ਐਲਬਮ ਵਿਚ ਰੱਖ ਦਿੱਤੀ।

ਇਕ ਵਾਰ ਉਸਦਾ ਦਿਲ ਕੀਤਾ ਕਿ ਕਹਿ ਦੇਵੇ ਕਿ ਮੈਂ ਹੁਣ ਤਿੰਨ ਸਾਲ ਜਾਂ ਪੰਜ ਸਾਲ ਦੀ ਬੱਚੀ ਨਹੀਂ ਹਾਂ। "ਯੂ ਪਿਪਲ ਆਰ ਬਿਹੇਵਿੰਗ ਲਾਈਕ ਆਟੋਕ੍ਰੇਟਸ।" ਉਨ੍ਹਾਂ ਸਾਰੀਆਂ ਗੱਲਾਂ ਨੂੰ ਜਾਣਨਾ ਮੇਰਾ ਅਧਿਕਾਰ ਹੈ ਜਿਨ੍ਹਾਂ ਨਾਲ ਮੇਰਾ ਸੰਬੰਧ ਹੈ। ਉਹ ਤੁਹਾਡਾ ਹੀ ਪਿਛੋਕੜ ਨਹੀਂ ਹੈ ਮੇਰਾ ਵੀ ਹੈ—ਠੀਕ ਹੈ ਕਿ ਉਹ ਦੁੱਖਦਾਈ ਰਿਹਾ ਹੈ ਪਰ ਉਹ ਮੇਰਾ ਹੈ। "ਆਈ ਮਸਟ ਨੋ ਇਟ। ਯੂ ਆਰ ਕਟਿੰਗ ਮੀਂ ਆਫ਼ ਫਰਾਮ ਮਾਈ ਪਾਸਟ।" ਆਪਣੇ ਪਿਛੋਕੜ ਦਾ ਮੈਂ ਕੀ ਯਾਦ ਰੱਖਣਾ ਹੈ ਤੇ ਕੀ ਭੁੱਲ ਜਾਣਾ ਹੈ ਇਹ ਮੇਰਾ ਮਾਮਲਾ ਹੈ।

ਉਹ ਚੁੱਪਚਾਪ ਸਫ਼ੇ ਪਲਟਦੀ ਰਹੀ। ਮਾਮਿਆਂ, ਨਾਨੀ, ਨਾਨਾ, ਮਾਸੀਆਂ ਤੇ ਹੋਰ ਰਿਸ਼ਤੇ ਦੇ ਚਾਚਿਆਂ ਦੇ ਫੋਟੋ ਸਨ। ਉਹ ਇਨ੍ਹਾਂ ਵਿਚੋਂ ਬਹੁਤਿਆਂ ਨੂੰ ਪਛਾਣਦੀ ਸੀ, ਕੁਝ ਅੰਜਨਬੀ ਸਨ। ਤਾਂ ਵੀ ਉਸਨੇ ਹਰੀਸ਼ ਤੋਂ ਕੁਝ ਨਹੀਂ ਪੁੱਛਿਆ, ਕਿਉਂਕਿ ਉਹ ਜਾਣਦੀ ਸੀ ਕਿ ਉਹ ਸਿਰਫ਼ ਉਨ੍ਹਾਂ ਲੋਕਾਂ ਦੇ ਬਾਰੇ ਦੱਸੇਗਾ ਜਿਨ੍ਹਾਂ ਦੇ ਬਾਰੇ ਉਸਨੂੰ ਲੱਗੇਗਾ ਕਿ ਰਮਾ ਨੂੰ ਦੱਸਣਾ ਠੀਕ ਹੈ। ਉਹ ਇਸ ਤਰ੍ਹਾਂ ਦੀ ਅਧੂਰੀ ਜਾਣਕਾਰੀ ਨਹੀਂ ਚਾਹੁੰਦੀ ਸੀ। ਇਸ ਵਾਰ ਹਰੀਸ਼ ਨੇ ਵੀ ਆਪਣੇ ਵਲੋਂ ਕੁਝ ਨਹੀਂ ਕਿਹਾ। ਉਹ ਚੁੱਪਚਾਪ ਗੋਲ-ਗੋਲ ਲਪੇਟੀਆਂ ਜਨਮ-ਪੱਤਰੀਆਂ ਨੂੰ ਇਕ ਇਕ ਕਰਕੇ

ਦੇਖਣ ਲੱਗ ਪਿਆ। ਕੁੱਲ ਚਾਰ ਸਨ।

"ਇਹ ਪੱਤਰੀਆਂ ਕਿਸ ਕਿਸ ਦੀਆਂ ਹਨ ?" ਖਿਮਾਨੰਦ ਜੀ ਨੇ ਪੁੱਛਿਆ।

ਹਰੀਸ਼ ਨੇ ਹੌਲੀ ਜਿਹਾ ਕਿਹਾ, "ਪਿਤਾ ਜੀ, ਮਾਂ, ਮੇਰੀ ਤੇ ਰਮਾ ਦੀ।"

ਰਮਾ ਨੇ ਇਕ ਵਾਰ ਉਸ ਵੱਲ ਰੁਕ ਕੇ ਦੇਖਿਆ ਤੇ ਫਿਰ ਐਲਬਮ ਵਿਚ ਉਲਝ ਗਈ।

"ਬਾਪ ਰੇ ! ਕਿੰਨੀ ਗ਼ਜ਼ਬ ਦੀ ਗੱਲ ਹੈ। ਇਨ੍ਹਾਂ ਨੂੰ ਜਲ-ਪ੍ਰਵਾਹ ਕਰ ਦੇਣਾ ਚਾਹੀਦਾ ਸੀ।"

"ਕਿਸ ਨੂੰ ?" ਹਰੀਸ਼ ਦੀ ਸਮਝ ਵਿਚ ਨਹੀਂ ਆਇਆ।

"ਮਾਂ-ਪਿਉ ਦੀਆਂ ਪੱਤਰੀਆਂ ਨੂੰ। ਇਨ੍ਹਾਂ ਨੂੰ ਨਹੀਂ ਰੱਖਦੇ। ਜੋ ਇਸ ਦੁਨੀਆ ਵਿਚ ਨਹੀਂ ਉਨ੍ਹਾਂ ਦੀਆਂ ਪੱਤਰੀਆਂ ਦਾ ਕੀ ਕੰਮ। ਕੱਲ੍ਹ ਇਨ੍ਹਾਂ ਨੂੰ ਜਲ-ਪ੍ਰਵਾਹ ਕਰੋ।"

"ਠੀਕ ਹੈ ਮੈਂ ਜਾਂਦੇ ਹੋਏ ਗੰਗਾ ਵਿਚ ਸੁੱਟ ਦੇਵਾਂਗਾ।" ਹਰੀਸ਼ ਨੇ ਕਿਹਾ ਤੇ ਦੋਵੇਂ ਪੱਤਰੀਆਂ ਕੱਢ ਕੇ ਅਲਗ ਕਰ ਲਈਆਂ। ਰਮਾ ਨੇ ਉਸ ਨੂੰ ਧਿਆਨ ਨਾਲ ਦੇਖਿਆ। ਉਸਨੂੰ ਵਿਸ਼ਵਾਸ ਨਹੀਂ ਹੋਇਆ ਭਰਾ ਅਸਲ ਵਿਚ ਇਨ੍ਹਾਂ ਨੂੰ ਗੰਗਾ ਵਿਚ ਜਲ-ਪ੍ਰਵਾਹ ਕਰੇਗਾ ?

ਰਮਾ ਨੇ ਐਲਬਮ ਬੰਦ ਕਰਕੇ ਹਰੀਸ਼ ਨੂੰ ਦੇ ਦਿੱਤੀ। ਹਰੀਸ਼ ਉਸਨੂੰ ਪਲਟਣ ਲੱਗ ਪਿਆ—ਛੇਤੀ-ਛੇਤੀ, ਜਿਵੇਂ ਕੁਝ ਲੱਭ ਰਿਹਾ ਹੋਵੇ।

"ਕੀ ਹੈ ?" ਰਮਾ ਉਤਸੁਕਤਾ ਦਬਾ ਨਾ ਸਕੀ।

"ਇਕ ਫੋਟੋ ਸੀ ?" ਉਸਨੇ ਐਲਬਮ ਹੁਣ ਫਿਰ ਪਿੱਛੇ ਤੋਂ ਦੇਖਣੀ ਸ਼ੁਰੂ ਕਰ ਦਿੱਤੀ ਤੇ ਉਸਨੂੰ ਪਹਿਲੇ ਸਫ਼ੇ ਤੱਕ ਪਲਟਦਾ ਗਿਆ।

"ਕਿਹੜੀ ਫੋਟੋ ?" ਰਮਾ ਨੇ ਕਿਹਾ।

"ਸੀ ਇਕ।" ਅਚਾਨਕ ਉਹ ਰੁਕਿਆ ਤੇ ਇਕ ਫੋਟੋ ਕੱਢ ਕੇ ਰਮਾ ਨੂੰ ਫੜਾ ਦਿੱਤੀ। ਮਾਂ ਦੀ ਫੋਟੋ ਸੀ—ਕੁਰਸੀ ਉੱਤੇ ਬੈਠੀ ਹੋਈ ਰਮਾ ਨੇ ਧਿਆਨ ਨਾਲ ਦੇਖਿਆ। ਉਸਦੀ ਸਮਝ ਵਿਚ ਕੁਝ ਨਹੀਂ ਆਇਆ ਸਿਵਾਏ ਇਸ ਗੱਲ ਦੇ ਕਿ ਚਿੱਤਰ ਕੁਝ ਅਸੰਤੁਲਿਤ ਹੈ—ਖੱਬੇ ਪਾਸੇ ਵੱਲ ਝੁਕਿਆ ਹੋਇਆ। ਕੁਰਸੀ ਦੇ ਹੱਥੇ ਦੇ ਨਾਲ ਮਾਂ ਦਾ ਸੱਜਾ ਹੱਥ ਵੀ ਕੁਝ ਕੱਟਿਆ ਹੋਇਆ ਸੀ ਤੇ ਸੱਜੇ ਪਾਸੇ ਕੁਝ ਜ਼ਿਆਦਾ ਜਗ੍ਹਾ ਸੀ। ਉਹ ਪ੍ਰਸ਼ਨਵਾਚਕ ਨਜ਼ਰਾਂ ਨਾਲ ਹਰੀਸ਼ ਵੱਲ ਦੇਖਣ ਲੱਗ ਪਈ।

"ਇਹ ਫੋਟੋ ਕੱਟ ਦਿੱਤੀ ਗਈ ਹੈ।" ਹਰੀਸ਼ ਨੇ ਅਜੀਬ ਢੰਗ ਨਾਲ ਮੁਸਕਰਾ ਕੇ ਕਿਹਾ। ਰਮਾ ਦਾ ਸਾਹ ਅਟਕ ਗਿਆ। ਫਿਰ ਵੀ ਉਸਨੇ ਹਿੰਮਤ ਕਰਕੇ ਪੁੱਛਿਆ, "ਕੌਣ ਸੀ ਇਸ ਵਿਚ ?"

"ਬ੍ਰਿਯੋਨੀ।" ਹਰੀਸ਼ ਨੇ ਉਸਦੇ ਹੱਥੋਂ ਫੋਟੋ ਲੈ ਕੇ ਵਾਪਸ ਐਲਬਮ ਵਿਚ ਰੱਖ ਦਿੱਤੀ ਤੇ ਐਲਬਮ ਨੂੰ ਬੰਦ ਕਰ ਦਿੱਤਾ। ਇਸ ਤੋਂ ਬਾਅਦ ਉਹ ਕੁਝ ਹੋਰ ਕਾਗਜ਼ ਦੇਖਣ ਲੱਗ ਪਿਆ। ਇਕ ਲਿਫ਼ਾਫੇ ਵਿਚ ਉਸਨੂੰ 120 ਮਿਲੀਮੀਟਰ ਵਾਲੇ ਕੁਝ ਨੈਗੇਟਿਵ ਮਿਲ ਗਏ। ਕੁਝ ਨੂੰ ਉਸਨੇ ਦੇਖਿਆ ਤੇ ਫਿਰ ਐਲਬਮ ਦੇ ਉਪਰ ਰਖਦੇ ਹੋਏ ਕਿਹਾ, "ਇਸ ਵਿਚ ਕੁਝ ਨੈਗੇਟਿਵ ਬਹੁਤ ਚੰਗੇ ਹਨ। ਮੈਂ ਇਨ੍ਹਾਂ ਦੇ ਪ੍ਰਿੰਟ ਆਪ ਬਣਾਵਾਂਗਾ। ਇਸ ਵਿਚ ਇਕ ਤੇਰਾ ਵੀ ਫੋਟੋ ਹੈ ਪਿਤਾ ਜੀ ਦੇ ਨਾਲ।"

"ਕਿਥੇ ? ਦੇਖਾਂ ਤਾਂ।" ਰਮਾ ਉਤਸੁਕ ਹੋ ਗਈ।

ਉਸਨੇ ਨੈਗੇਟਿਵ ਦਿਖਾ ਦਿੱਤਾ।

"ਇਸਦਾ ਪ੍ਰਿੰਟ ਤਾਂ ਹੋਵੇਗਾ ?" ਰਮਾ ਨੇ ਪੁੱਛਿਆ।

"ਨਹੀਂ ਉਦੋਂ ਤੋਂ ਨਹੀਂ ਹੈ।" ਹਰੀਸ਼ ਕੁਝ ਰੁਕਿਆ ਫਿਰ ਬੋਲਿਆ, "ਸ਼ਾਇਦ ਪਿਤਾ ਜੀ ਨੇ ਦੇ ਦਿੱਤਾ ਸੀ।"

ਉਹ ਸਮਝ ਗਈ ਜਿਸਨੂੰ ਦਿੱਤਾ ਹੋਵੇਗਾ ਇਸ ਲਈ ਪੁੱਛਿਆ ਹੀ ਨਹੀਂ।

"ਮੈਂ ਤੈਨੂੰ ਭੇਜ ਦੇਵਾਂਗਾ।" ਹਰੀਸ਼ ਨੇ ਉਸਨੂੰ ਤਸੱਲੀ ਦਿੱਤੀ ਤੇ ਫਿਰ ਗੰਠੜੀ ਵਿਚੋਂ ਬਾਕੀ ਚੀਜ਼ਾਂ ਕੱਢਣ ਲੱਗ ਪਿਆ। ਅਚਾਨਕ ਉਸਦੇ ਹੱਥ ਵਿਚ ਇਕ ਪੁਸਤਕ ਸੀ ਤੇ ਉਸਦਾ ਚਿਹਰਾ ਮੁਸਕਰਾਹਟ ਨਾਲ ਭਰ ਗਿਆ। ਇਕ ਐਸੀ ਮੁਸਕਰਾਹਟ ਜੋ ਹਨੇਰੀ ਰਾਤ ਵਿਚ ਦੂਰੋਂ ਨਜ਼ਰ ਆਉਂਦੇ ਸ਼ਹਿਰ ਦੀ ਸੁੰਦਰਤਾ ਵਰਗੀ ਸੀ, ਆਪਣੇ ਵਿਚ ਬਹੁਤ ਕੁਝ ਸਮੋਏ ਜੀਵੰਤ ਤੇ ਖੁਸ਼ਨੁਮਾ। ਰਮਾ ਨੂੰ ਬਹੁਤ ਕੁਝ ਨਜ਼ਰ ਆ ਗਿਆ। ਭਾਵੇਂ ਕਿੰਨਾ ਹੀ ਛੋਟਾ ਰਿਹਾ ਹੋਵੇ ਉਹ ਇਕ ਬਹੁਤ ਹੀ ਸੰਤੋਸ਼ਜਨਕ ਉਹ ਸੁਖੀ ਬਚਪਨ ਸੀ, ਜਿਸਨੂੰ ਭਰਾ ਜੀ ਨੇ ਭਰਪੂਰ ਜੀਵਿਆ ਸੀ ਤੇ ਹੁਣ ਆਪਣੇ ਯਾਦਾਂ ਦੇ ਸੰਸਾਰ ਵਿਚ ਉਸੇ ਤਰ੍ਹਾਂ ਸੰਜੋਅ ਕੇ ਰੱਖ ਲਿਆ ਸੀ ਜਿਸ ਵਿਚ ਉਹ ਜਦੋਂ ਚਾਹੇ ਨਿਰਦਵੰਦ ਵਿਚਰਦਾ ਰਹਿੰਦਾ ਸੀ।

"ਕੀ ਹੈ ?" ਤਾਂ ਵੀ ਰਮਾ ਨੇ ਪੁੱਛਿਆ।

"ਦੇਖ।"

ਰਮਾ ਨੇ ਸਫ਼ੇ ਪਲਟੇ "ਇਸਤਰੀ ਸੁਬੋਧਿਨੀ" ਸੀ।

"ਮਾਂ ਇਸ ਨੂੰ ਅਕਸਰ ਪੜ੍ਹਦੀ ਸੀ। ਕਈ ਵਾਰ ਮੈਨੂੰ ਵੀ ਕੁਝ ਸੁਣਾ ਦੇਂਦੀ। ਕਿੰਨਾ ਅਜੀਬ ਇਤਫ਼ਾਕ ਸੀ। ਉਹ ਆਪਣੇ ਜੀਵਨ ਨੂੰ ਪੁਸਤਕਾਂ ਦੀ ਸਹਾਇਤਾ ਨਾਲ ਸੁਧਾਰਨ ਦਾ ਯਤਨ ਕਰਦੀ ਰਹੀ ਸੀ।"

"ਸ਼ਾਇਦ ਉਨ੍ਹਾਂ ਦਿਨਾਂ ਵਿਚ ਇਹ ਦਾਜ ਦਾ ਇਕ ਜ਼ਰੂਰੀ ਹਿੱਸਾ ਹੁੰਦਾ ਹੋਵੇ।" ਰਮਾ ਨੇ ਥੋੜ੍ਹਾ ਮੁਸਕਰਾ ਕੇ ਕਿਹਾ।

"ਹਾਂ ਸ਼ਾਇਦ ਇਹ ਹੀ ਗੱਲ ਹੋਵੇ ਪਰ ਮਾਂ ਇਸ ਪੁਸਤਕ ਨੂੰ ਕੁਝ ਜ਼ਿਆਦਾ ਹੀ ਗੰਭੀਰਤਾ ਨਾਲ ਲੈਂਦੀ ਸ਼ੀ। ਅਲਾਸ ! ਇਟ ਡਿਡ ਨਾਟ ਹੈਲਪ ਹਰ।" ਹਰੀਸ਼ ਨੇ ਬੜੀ ਹੀ ਥੱਕੀ ਹੋਈ ਆਵਾਜ਼ ਵਿਚ ਕਿਹਾ।

"ਵੱਡੇ ਭਰਾ ਜੀ ਅਜਿਹਾ ਕੀ ਸੀ "ਵਿਚ ਮੇਕਸ ਯੂ ਸੋ ਡਿਪ੍ਰੈਸਿੰਗ ਐਂਡ ਮਿਸਟੀਰਿਅਸ ਆਲ ਦਿ ਟਾਈਮ ?" ਰਮਾ ਦੇ ਲਈ ਇਹ ਸਭ ਸਹਿਣਯੋਗ ਨਹੀਂ ਸੀ।

ਹਰੀਸ਼ ਕੁਝ ਦੇਰ ਚੁੱਪ ਸੋਚਦਾ ਹੋਇਆ ਰਮਾ ਨੂੰ ਦੇਖਦਾ ਰਿਹਾ। ਫਿਰ ਨਿਰਣਾਤਮਕ ਆਵਾਜ਼ ਵਿਚ ਬੋਲਿਆ, "ਤੈਨੂੰ ਪਤਾ ਨਹੀਂ ਉਹ ਕੁਝ ਰੁਕਿਆ। ਮੈਨੂੰ ਯਾਦ ਨਹੀਂ ਮੈਂ ਕਦੀ ਪਿਤਾ ਜੀ ਤੇ ਮਾਂ ਨੂੰ ਇਕ ਦੂਜੇ ਨਾਲ ਬੋਲਦੇ ਸੁਣਿਆ ਜਾਂ ਦੇਖਿਆ ਹੋਵੇ।"

"ਵਾਹਟ ਡੂ ਯੂ ਮੀਨ ?" ਰਮਾ ਦੀ ਸਮਝ ਵਿਚ ਨਹੀਂ ਆਇਆ। ਉਸਨੂੰ ਲੱਗਾ ਵੱਡਾ ਭਰਾ ਹਮੇਸ਼ਾ ਗੱਲ ਨੂੰ ਵਧਾ-ਚੜ੍ਹਾ ਕੇ ਕਹਿੰਦਾ ਹੈ।

"ਆਈ ਮੀਨ ਵਹਾਟ ਆਈ ਸੇ" ਹਰੀਸ਼ ਨੇ ਵੀ ਓਨੀ ਹੀ ਦ੍ਰਿੜ੍ਹ ਆਵਾਜ਼ ਵਿਚ ਕਿਹਾ।" ਜਦੋਂ ਦੀ ਮੈਂ ਹੋਸ਼ ਸੰਭਾਲੀ ਹੈ ਮੈਂ ਉਨ੍ਹਾਂ ਦੇ ਵਿਚਕਾਰ ਗੱਲਬਾਤ ਦਾ ਪੁਲ ਸੀ, ਨਹੀਂ ਤਾਂ ਉਸ ਘਰ ਵਿਚ ਜੋ ਕੁਝ ਵੀ ਹੁੰਦਾ ਸੀ ਉਹ ਕਿਉਂਕਿ ਹੁੰਦਾ ਸੀ ਇਸ ਲਈ ਹੋ ਰਿਹਾ ਸੀ।"

"ਕੀ ਮਤਲਬ ?' ਰਮਾ ਦਾ ਵਿਸ਼ਵਾਸ ਡੋਲ ਗਿਆ ਸੀ।

"ਭਾਵ ਜਿਵੇਂ ਕਿ ਰੋਟੀ ਬਣਦੀ ਸੀ, ਸਬਜ਼ੀ ਆਉਂਦੀ ਸੀ, ਦੁੱਧ ਆਉਂਦਾ ਸੀ ਤੇ ਬੱਚੇ ਪੈਦਾ ਹੁੰਦੇ ਸਨ।

ਬਹੁਤ ਦੇਰ ਤੱਕ ਸੰਨਾਟਾ ਛਾਇਆ ਰਿਹਾ।

"ਮੈਂ ਜੋ ਕਹਿ ਰਿਹਾ ਹਾਂ ਉਸ ਵਿਚ ਇਕ ਵੀ ਲਫ਼ਜ਼ ਵਾਧੂ ਨਹੀਂ ਹੈ। ਉਸ ਦੀ ਆਵਾਜ਼ ਹੌਲੀ ਹੌਲੀ ਵਧਦੀ ਚਲੀ ਗਈ, "ਏਨੇ ਲੋਕ ਬੈਠੇ ਹਨ ਕੋਈ ਵੀ ਮੇਰੀ ਗੱਲ ਕੱਟ ਦੇਵੇ ਤਾਂ ਮੈਨੂੰ ਬਹੁਤ ਜ਼ਿਆਦਾ ਪ੍ਰਸੰਨਤਾ ਹੋਵੇਗੀ। ਇਸ ਲਈ ਵੀ ਕਿ ਉਦੋਂ ਮੈਨੂੰ ਸੰਤੋਸ਼ ਹੋਵੇਗਾ ਕਿ ਉਹ ਔਰਤ ਜੋ ਬਦਕਿਸਮਤੀ ਨਾਲ ਸਾਡੀ ਮਾਂ ਵੀ ਸੀ ਆਪਣੀ ਜ਼ਿੰਦਗੀ ਦਾ ਇਕ ਦਿਨ, ਇਕ ਘੰਟਾ ਜਾਂ ਇਕ ਪਲ ਹੀ ਸਨਮਾਨਜਨਕ ਢੰਗ ਨਾਲ ਜੀਅ ਸਕੀ ਜਾਂ ਕਹੋ ਦੰਪਤੀ ਜੀਵਨ ਦੇ ਸੁੱਖ ਨੂੰ— ਮੇਰਾ ਮਤਲਬ ਭਾਵਨਾਤਮਕ ਸੰਤੁਸ਼ਟੀ ਤੋਂ ਹੈ—ਭੋਗ ਸਕੀ।" ਉਸਦੀ ਆਵਾਜ਼ ਕੰਬਣ ਲੱਗ ਪਈ ਸੀ।

"ਭਰਾ ਜੀ" ਰਮਾ ਨੇ ਕੁਝ ਕਹਿਣ ਦੀ ਕੋਸ਼ਿਸ਼ ਕੀਤੀ।

"ਮੈਂ ਕਈ ਵਾਰ ਸੋਚਦਾ ਹਾਂ" ਹਰੀਸ਼ ਬੋਲਦਾ ਚਲਾ ਗਿਆ ਜਿਵੇਂ ਆਪਣੇ ਆਪ ਨੂੰ ਕਹਿ ਰਿਹਾ ਹੋਵੇ, "ਉਹ ਮਰ ਗਈ ਚੰਗਾ ਹੀ ਹੋਇਆ, ਨਹੀਂ ਤਾਂ ਆਪਣੇ ਬੇਅਦਬ ਜੀਵਨ ਦੇ ਇਹ 24-25 ਵਰ੍ਹੇ ਉਸਨੂੰ ਹੋਰ ਬਿਤਾਉਣੇ ਪੈਂਦੇ। ਸ਼ੀ ਵਾਜ਼ ਏ ਸਲੇਵ, ਏ ਫੀਮੇਲ ਸਲੇਵ। ਇਟ ਵਾਜ਼ ਨਨ ਆਫ ਹਰ ਫਾਲਟ।" ਜੇ ਉਨ੍ਹਾਂ ਦਾ ਏਨਾ ਹੀ ਵਿਰੋਧ ਸੀ ਤਾਂ ਵਿਆਹ ਹੀ ਨਹੀਂ ਕਰਨਾ ਚਾਹੀਦਾ ਸੀ। ਤੇ ਜੇ ਹੋ ਹੀ ਗਿਆ ਸੀ ਧੋਖੇ ਨਾਲ ਹੀ ਸਹੀ, ਤਾਂ ਛੱਡ ਦੇਣਾ ਚਾਹੀਦਾ ਸੀ। ਸਭ ਤੋਂ ਵੱਡੀ ਅਮਾਨਵਤਾ, ਸਭ ਤੋਂ ਵੱਡੀ ਦਰਿੰਦਗੀ, ਸਭ ਤੋਂ ਵੱਡਾ ਅਪਰਾਧ ਮਾਨਵ ਜਾਤੀ ਦੇ ਪ੍ਰਤੀ ਕਿਸੇ ਦੂਸਰੇ ਨੂੰ ਆਪਣੀ ਘਿਰਣਾ ਨਾਲ ਘੋਟ ਕੇ ਮਾਰਨਾ ਹੈ। ਕੀ ਇਸ ਤੋਂ ਵੱਧ ਕਸ਼ਟਦਾਇਕ ਵੀ ਕੋਈ ਮੌਤ ਹੋ ਸਕਦੀ ਹੈ ? ਜਿਵੇਂ ਕਿਸੇ ਦੇ ਗਲੇ ਵਿਚ ਪਏ ਫੰਦੇ ਨੂੰ ਰੋਜ਼ ਇਕ ਇਕ ਸੂਤ ਕਰਕੇ ਵਰ੍ਹਿਆਂ ਤਕ ਖਿੱਚਿਆ ਜਾਂਦਾ ਰਿਹਾ ਹੋਵੇ। ਤੇਜ਼ ਪੀੜ ਨਾਲ ਉਸਦਾ ਚਿਹਰਾ ਤਣ ਗਿਆ ਤੇ ਆਵਾਜ਼ ਬੈਠ ਜਿਹੀ ਗਈ।

ਥੋੜ੍ਹਾ ਰੁਕ ਕੇ ਉਹ ਫਿਰ ਕਹਿਣ ਲੱਗਾ, "ਇਸ ਵਿਚ ਨਾਨਕਿਆਂ ਦਾ ਵੀ ਦੋਸ਼ ਘੱਟ ਨਹੀਂ ਸੀ। ਉਹ ਇਕ ਇਹੋ ਜਿਹੇ ਵਪਾਰੀ ਸਨ ਜਿਨ੍ਹਾਂ ਨੇ ਠਗ ਦੀ ਤਰ੍ਹਾਂ ਵਰਤਾਉ ਕੀਤਾ। ਉਨ੍ਹਾਂ ਨੂੰ ਦੱਸ ਦੇਣਾ ਚਾਹੀਦਾ ਸੀ ਕਿ ਸਾਡੀ ਧੀ ਨੂੰ ਦੰਦਾਂ ਦਾ ਰੋਗ ਹੈ। ਉਸਦੇ ਮੂੰਹ ਵਿਚੋਂ ਬਦਬੂ ਆਉਂਦੀ ਹੈ। ਬਿਮਾਰ ਕੋਈ ਵੀ ਹੋ ਸਕਦਾ ਹੈ। ਬਿਮਾਰ ਅਪਰਾਧੀ ਨਹੀਂ ਹੁੰਦਾ। ਕਿਸੇ ਨੇ ਵੀ ਮਦਦ ਨਾ ਕੀਤੀ। ਹੋ ਸਕਦਾ ਹੈ ਸ਼ੁਰੂ ਵਿਚ ਬਿਮਾਰੀ ਏਨੀ ਜ਼ਿਆਦਾ ਨਾ ਹੋਵੇ ਪਰ ਉਹ ਏਨੀ ਛੇਤੀ ਵਧ ਕਿਵੇਂ ਗਈ, ਮੇਰੀ ਸਮਝ ਵਿਚ ਨਹੀਂ ਆਉਂਦਾ।"

"ਭਰਾ ਜੀ ਮੈਂ ਤੇਰੀ ਗੱਲ ਮੰਨਣ ਨੂੰ ਤਿਆਰ ਨਹੀਂ ਹਾਂ।" ਏਨੇ ਸਾਰੇ ਡਰਾਉਣੇ ਵੇਰਵਿਆਂ ਨੇ ਰਮਾ ਨੂੰ ਡਰਾ ਦਿੱਤਾ ਸੀ।

"ਕੀ ?" ਉਸਦੀ ਆਵਾਜ਼ ਕੁਝ ਤੇਜ਼ ਹੋ ਗਈ।

"ਇਹੀ ਕਿ ਮਾਂ ਤੇ ਪਿਤਾ ਜੀ ਦੇ ਸੰਬੰਧ ਏਨੇ ਖ਼ਰਾਬ ਸਨ।"

"ਹੈਰਾਨੀ ਦੀ ਗੱਲ ਤਾਂ ਇਹ ਹੀ ਹੈ, ਕਿ—ਵੀ ਆਰ ਦਿ ਪ੍ਰੋਡਕਟ ਆਫ ਐਨੀਮਲ ਈਸਿਟਕਟ ਐਂਡ ਹਯੂਮੈਨ ਹੇਟਰੇਡ" (ਅਸੀਂ ਪਸ਼ੂ-ਬ੍ਰਿਤੀ ਤੇ ਮਾਨਵੀ ਘਿਰਣਾ ਦੀ ਉਪਜ ਹਾਂ)।

"ਜਾਓ ਆਰਾਮ ਕਰੋ।" ਤਾਈ ਨੇ ਹੌਲੀ ਜਿਹੀ ਕਿਹਾ ਤੇ ਸਮਾਨ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ।

ਖਿਮਾਨੰਦ ਜੀ ਬਿਨਾਂ ਕੁਝ ਕਹੇ ਉਠੇ ਤੇ ਬਾਹਰ ਚਲੇ ਗਏ।

ਹਰੀਸ਼ ਨੇ ਐਲਬਮ ਤੇ ਨੈਗੇਟਿਵ ਸੰਭਾਲਦੇ ਹੋਏ ਕਿਹਾ "ਤੂੰ ਕੁਝ ਲੈ ਜਾ ਆਪਣੇ ਪਾਉਣ ਲਈ।"

ਤਾਈ ਨੇ ਵੀ ਉਸ ਵੱਲ ਦੇਖਿਆ ਪਰ ਰਮਾ ਨੇ ਨਾਂਹ ਵਿਚ ਸਿਰ ਹਿਲਾ ਦਿੱਤਾ।

"ਲੈ ਲੈ ਭੈਣ", ਹਰੀਸ਼ ਨੇ ਬੜੀ ਮਿੰਨਤ ਨਾਲ ਕਹਿਣਾ ਸ਼ੁਰੂ ਕੀਤਾ, ਇਹ ਸਾੜ੍ਹੀਆਂ ਪਿਛਲੇ ਪੈਂਤੀ-ਚਾਲ੍ਹੀ ਸਾਲਾਂ ਤੋਂ ਪਈਆਂ ਹਨ ਇਸੇ ਤਰ੍ਹਾਂ ਹੀ ਖ਼ਤਮ ਹੋ ਜਾਣਗੀਆਂ, ਕੀ ਫਾਇਦਾ। ਲੈ ਜਾ ਕੁਝ ਪਾ-ਪੂ ਲਈਂ, ਇਨ੍ਹਾਂ ਦੇ ਵੀ ਭਾਗ ਜਾਗ ਪੈਣਗੇ।"

ਰਮਾ ਨੇ ਉਸ ਵੱਲ ਦੇਖਿਆ। ਹੁਣ ਉਹ ਬਹੁਤ ਸ਼ਾਂਤ ਲੱਗ ਰਿਹਾ ਸੀ, ਬਹੁਤ ਸੁਭਾਵਕ ਤੇ ਸਨੇਹੀ। ਰਮਾ ਦਾ ਹੱਥ ਹੌਲੀ ਹੌਲੀ ਵਧਿਆ ਤੇ ਸਾੜ੍ਹੀਆਂ ਉੱਤੇ ਜਾ ਕੇ ਠਹਿਰ ਗਿਆ। ਫਿਰ ਉਹ ਕੁਝ ਦੇਰ ਉਨ੍ਹਾਂ 'ਤੇ ਹੱਥ ਫੇਰਦੀ ਰਹੀ ਜਿਵੇਂ ਉਨ੍ਹਾਂ ਵਿਚ ਦੱਬੇ ਪ੍ਰਾਣਾਂ, ਸੰਵੇਦਨਾ ਤੇ ਸ਼ਕਤੀ ਨੂੰ ਜਗਾ ਰਹੀ ਹੋਵੇ। ਉਹ ਇਕ ਇਕ ਸਾੜ੍ਹੀ ਨੂੰ ਦੇਰ ਤਕ ਦੇਖਦੀ ਰਹੀ ਉਨ੍ਹਾਂ ਦੇ ਰੰਗਾਂ ਤੇ ਡਿਜ਼ਾਇਨਾਂ ਨੂੰ ਪਰਖਦੀ ਤੇ ਅਲਗ ਰੱਖਦੀ ਜਾਂਦੀ। ਸਾਰੇ ਲੋਕ ਉਸਨੂੰ ਦੇਖ ਰਹੇ ਸਨ। ਅਖ਼ੀਰ ਵਿਚ ਉਸਨੇ ਸੂਟ ਵੀ ਚੁਣੀਆਂ ਹੋਈਆਂ ਸਾੜ੍ਹੀਆਂ ਦੇ ਨਾਲ ਰਖਿਆ ਤੇ ਬਾਕੀ ਸਮਾਨ ਤਾਈ ਨੂੰ ਮੋੜ ਦਿੱਤਾ।

"ਕੁਝ ਗਹਿਣੇ ਵੀ ਰੱਖ ਲੈ ਤੇਰੇ ਕੋਲ ਤਾਂ ਕੁਝ ਵੀ ਨਹੀਂ ਹੈ।" ਹਰੀਸ਼ ਨੇ ਗਹਿਣਿਆਂ ਦੇ ਡੱਬੇ ਹੁਣ ਉਸਦੇ ਅੱਗੇ ਕਰ ਦਿੱਤੇ ਸਨ।

ਰਮਾ ਚੁੱਪਚਾਪ ਇਕ ਇਕ ਗਹਿਣੇ ਨੂੰ ਇਸ ਤਰ੍ਹਾਂ ਪਰਖ ਰਹੀ ਸੀ ਜਿਵੇਂ ਨਾਲ ਨਾਲ ਇਹ ਕਲਪਨਾ ਵੀ ਕਰਦੀ ਹੋਵੇ ਕਿ ਜੇ ਇਹ ਪਾਵਾਂਗੀ ਤਾਂ ਕਿਵੇਂ ਲੱਗੇਗਾ ਤੇ ਜੇ ਉਹ ਪਾਵਾਂਗੀ ਤਾਂ ਕਿਵੇਂ ਲੱਗੇਗਾ। ਆਖਿਰ ਉਸਨੇ ਇਕ ਨੱਥ, ਇਕ ਗੁਲੂਬੰਦ ਤੇ ਇਕ ਚੇਨ ਲੈ ਲਈ।

"ਬਸ।" ਹਰੀਸ਼ ਨੇ ਕਿਹਾ। ਉਸਨੂੰ ਲੱਗਾ ਰਮਾ ਪਾਉਣ ਦੇ ਲਈ ਨਹੀਂ ਸਗੋਂ ਇਨ੍ਹਾਂ ਗਹਿਣਿਆਂ ਦੇ ਬਹਾਨੇ ਕਿਧਰੇ ਆਪਣੇ ਧੁੰਦਲੇ ਅਤੀਤ ਨੂੰ ਫੜਨਾ ਚਾਹ ਰਹੀ ਹੈ। ਉਹ ਕਹਿਣਾ ਚਾਹੁੰਦਾ ਸੀ—ਕੁਝ ਕੰਮ ਦੀ ਚੀਜ਼ ਵੀ ਰੱਖ ਲੈ, ਇਨ੍ਹਾਂ ਸਿਮ੍ਰਤੀ-

ਚਿੰਨ੍ਹਾਂ ਦਾ ਕੀ ਕਰੇਗੀਂ ? ਪਰ ਉਸਨੂੰ ਲੱਗਾ ਉਸਦਾ ਗਲਾ ਭਰ ਆਇਆ ਹੈ।

ਰਮਾ ਨੇ ਬਿਨਾਂ ਬੋਲੇ ਸਿਰ ਨਾਲ ਇਸ਼ਾਰਾ ਕੀਤਾ—ਕਾਫੀ ਹੈ।

"ਹਰੀਸ਼।" ਅਚਾਨਕ ਆਵਾਜ਼ ਆਈ। ਸਾਰਿਆਂ ਨੇ ਮੁੜ ਕੇ ਵੇਖਿਆ ਖਿਮਾਨੰਦ ਜੀ ਫਿਰ ਦਰਵਾਜ਼ੇ ਉਤੇ ਖੜ੍ਹੇ ਸਨ।

"ਜੀ।" ਹਰੀਸ਼ ਜਿਵੇਂ ਨੀਂਦ ਤੋਂ ਜਾਗਿਆ।

"ਅਸਲ ਵਿਚ," ਉਹ ਥੋੜ੍ਹਾ ਰੁਕੇ "ਮੈਂ ਕਹਿਣਾ ਚਾਹੁੰਦਾ ਸੀ ਕਿ ਜੋ ਨਹੀਂ ਹਨ ਉਨ੍ਹਾਂ ਨੂੰ ਮਾਫ਼ ਕਰ ਦੇਣਾ ਚਾਹੀਦਾ ਹੈ।"

"ਕੀ ਮੌਤ ਆਖ਼ਰੀ ਫ਼ੈਸਲਾ ਹੁੰਦਾ ਹੈ ? ਕੀ ਇਸ ਤੋਂ ਬਾਅਦ ਸਭ ਖ਼ਤਮ ਹੋ ਜਾਂਦਾ ਹੈ ?" ਖਿਮਾਨੰਦ ਜੀ ਦੀ ਗੱਲ ਨੇ ਝੱਟ ਉਸਨੂੰ ਉਸੇ ਪੁਰਾਣੇ ਮਨ ਦੀ ਹਾਲਤ ਵਿਚ ਪਹੁੰਚਾ ਦਿੱਤਾ ਜਿਸਨੇ ਸਾਰੇ ਮਾਹੌਲ ਨੂੰ ਤਨਾਉਪੂਰਣ ਕੀਤਾ ਹੋਇਆ ਸੀ।

"ਭਾਵੇਂ ਜ਼ਿੰਦਗੀ ਇਕ ਲੰਬੀ ਪ੍ਰਕਿਰਿਆ ਹੈ ਤੇ ਜਾਣੇ-ਅਣਜਾਣੇ ਭੁੱਲ-ਚੁਕ ਵੀ ਹੁੰਦੀ ਹੀ ਰਹਿੰਦੀ ਹੈ ਪਰ ਪਸ਼ਚਾਤਾਪ ਹੋ ਜਾਏ ਤਾਂ ਗ਼ਲਤੀ ਗ਼ਲਤੀ ਨਹੀਂ ਰਹਿ ਜਾਂਦੀ। ਤਾਂ ਵੀ ਜੇ ਕਿਸੇ ਨੂੰ ਸੰਤੋਖ ਨਾ ਹੋਵੇ ਤਾਂ ਇਹ ਨਹੀਂ ਭੁੱਲਣਾ ਚਾਹੀਦਾ ਕਿ ਹਰ ਆਦਮੀ ਨੂੰ ਫਲ ਉਸ ਦੇ ਆਪਣੇ ਕਰਮਾਂ ਅਨੁਸਾਰ ਹੀ ਮਿਲਦਾ ਹੈ। ਭਾਵੇਂ ਮੌਤ ਆਖਰੀ ਫ਼ੈਸਲਾ ਨਹੀਂ ਹੈ ਪਰ ਇਕ ਜੂਨ ਦਾ ਅੰਤ ਤਾਂ ਹੈ ਹੀ, ਇਕ ਅਧਿਆਇ ਦੀ ਸਮਾਪਤੀ।"

"ਕੀ ਸਚਮੁੱਚ ਕੋਈ ਅਜਿਹਾ ਪ੍ਰਬੰਧ ਹੈ ਜੋ ਮੌਤ ਤੋਂ ਬਾਅਦ ਜਾਂ ਉਸ ਤੋਂ ਪਹਿਲਾਂ ਹੀ ਸਹੀ, ਨਿਆਂ ਦੀ ਕੋਈ ਪੂਰੀ ਵਿਵਸਥਾ ਕਰਦਾ ਹੋਵੇ—ਇਹੋ ਜਿਹੇ ਅਪਰਾਧਾਂ ਦੀ ਜੋ ਆਮ ਪ੍ਰਬੰਧ ਦੀ ਹੱਦ ਵਿਚ ਨਹੀਂ ਆ ਸਕਦੇ ?"

"ਰੱਬ।" ਉਨ੍ਹਾਂ ਨੇ ਜ਼ੋਰ ਦੇ ਕੇ ਕਿਆ, "ਜਿਸ ਨੇ ਇਹ ਸ੍ਰਿਸ਼ਟੀ ਬਣਾਈ ਹੈ। ਸਾਨੂੰ ਆਪਣੇ ਕਰਮਾਂ ਦਾ ਫਲ ਜ਼ਰੂਰ ਹੀ ਭੋਗਣਾ ਪੈਂਦਾ ਹੈ—ਇਸ ਜਨਮ ਵਿਚ ਨਹੀਂ ਤਾਂ ਅਗਲੇ ਜਨਮ ਵਿਚ।"

"ਤਾਇਆ ਜੀ" ਹਰੀਸ਼ ਨੇ ਕੁਝ ਰੁਕ ਕੇ ਕਿਹਾ, "ਇਨਸਾਫ਼ ਤੇ ਬੇਇਨਸਾਫ਼ੀ ਪੂਰੀ ਤਰ੍ਹਾਂ ਇਕ ਮਾਨਵੀ ਧਾਰਣਾ ਹੈ, ਇਸ ਲਈ ਇਸਦੇ ਰੱਬੀ ਵਿਧਾਨ ਉਤੇ ਮੇਰਾ ਵਿਸ਼ਵਾਸ ਨਹੀਂ ਹੈ।"

"ਤਾਂ ਕੀ ਜੋ ਮਰ ਗਏ ਹਨ ਉਨ੍ਹਾਂ ਨੂੰ ਤੂੰ ਸਜਾ ਦੇ ਸਕਦਾ ਹੈਂ ?" ਖਿਮਾਨੰਦ ਜੀ ਦੀ ਆਵਾਜ਼ ਅਚਾਨਕ ਹੀ ਕੁਝ ਤੇਜ਼ ਹੋ ਗਈ।

"ਨਹੀਂ ਪਰ ਅਗਲੇ ਅਧਿਆਇ ਪਿਛਲੇ ਅਧਿਆਇ ਦੀ ਨੀਂਹ ਉਤੇ ਹੀ ਚਲਦੇ ਹਨ।"

"ਤਾਂ ਫੇਰ ?"

"ਕਾਸ਼ ਮਰਨ ਵਾਲੇ ਦੇ ਨਾਲ ਹੀ ਉਹ ਸਭ ਖ਼ਤਮ ਹੋ ਜਾਂਦਾ ਜੋ ਉਸ ਦੇ ਨਾਲ ਸੰਬੰਧਿਤ ਰਿਹਾ ਸੀ—ਕਿਸੇ ਜਾਨਵਰ ਦੇ ਵਾਂਗ। ਤਾਂ ਹੋ ਸਕਦਾ ਹੈ ਅਸੀਂ ਉਸਨੂੰ ਭੁੱਲ ਜਾਂਦੇ। ਬਦਨਸੀਬੀ ਨਾਲ ਸਾਡੇ ਕੋਲ ਯਾਦਦਾਸ਼ਤ ਨਾਂ ਦੀ ਚੀਜ਼ ਹੈ ਤੇ ਸਾਡੇ ਕੀਤੇ ਹੋਏ ਦੇ ਨਿਸ਼ਾਨ ਇਸ ਸਮਾਜ ਵਿਚ ਇਥੇ-ਉਥੇ ਫੈਲੇ ਰਹਿੰਦੇ ਹਨ। ਇਸ ਲਈ ਇਸ ਸਭ ਦਾ ਮੁਲਾਂਕਣ ਕਰਨਾ ਪੈਂਦਾ ਹੈ। ਇਨ੍ਹਾਂ ਨੂੰ ਸਮਝਣਾ ਹੁੰਦਾ ਹੈ ਜਿਸ

ਨਾਲ ਘਟੋ ਘੱਟ ਜਿਉਂਦੇ ਲੋਕ ਉਹ ਗਲਤੀਆਂ ਨਾ ਦੁਹਰਾਉਣ।"

"ਤੂੰ ਇਹ ਸਭ ਕਿਸਨੂੰ ਦੱਸਣਾ ਚਾਹੁੰਦਾ ਹੈਂ ?" ਖਿਮਾਨੰਦ ਜੀ ਨੇ ਕੁਝ ਦ੍ਰਿੜ੍ਹ ਹੋ ਕੇ ਪੁੱਛਿਆ।

"ਆਪਣੇ ਆਪ ਨੂੰ ਤੇ ਇਸ ਕੁੜੀ ਨੂੰ, ਜਿਸ ਨੂੰ ਇਹ ਵੀ ਪਤਾ ਨਹੀਂ ਕਿ ਉਸਦੀ ਕੋਈ ਮਾਂ ਵੀ ਸੀ।"

"ਨਹੀਂ ਇਸ ਤਰ੍ਹਾਂ ਤਾਂ ਨਹੀਂ ਹੈ।" ਖਿਮਾਨੰਦ ਜੀ ਨੇ ਵਿਰੋਧ ਕਰਨਾ ਚਾਹਿਆ।"

"ਇੰਝ ਹੀ ਹੈ।" ਹਰੀਸ਼ ਨੇ ਵੀ ਓਨੀ ਹੀ ਤਿੱਖੀ ਆਵਾਜ਼ ਵਿਚ ਕਿਹਾ, "ਲਗਭਗ ਇਸੇ ਤਰ੍ਹਾਂ ਹੀ ਹੈ। ਕਿਸੇ ਦੀ ਮਾਂ ਵੀ ਅਮੂਰਤ ਨਹੀਂ ਹੁੰਦੀ।"

ਖਿਮਾਨੰਦ ਜੀ ਇਸ ਵਾਰ ਤੇਜ਼ੀ ਨਾਲ ਮੁੜੇ ਤੇ ਚਲੇ ਗਏ।

ਬਕਸਾ ਬੰਦ ਹੋ ਚੁੱਕਾ ਸੀ। ਤਾਈ ਨੇ ਫ਼ੈਸਲਾ ਸੁਣਾਦਿਆਂ ਕਿਹਾ, "ਇਹ ਅਮਾਨਤ ਹੈ ਤੁਸੀ ਜਦੋਂ ਚਾਹੋ ਲੈ ਜਾ ਸਕਦੇ ਹੋ। ਚੰਗਾ ਹੁੰਦਾ ਜੇ ਮੈਂ ਹੁਣੇ ਮੁਕਤ ਹੋ ਜਾਂਦੀ। ਬਾਕੀ ਜਿਵੇਂ ਤੁਹਾਡੀ ਮਰਜ਼ੀ।"

ਦੋਹਾਂ ਵਿਚੋਂ ਕੋਈ ਕੁਝ ਨਾ ਬੋਲਿਆ। ਬਕਸਾ ਵਾਪਸ ਅੰਦਰ ਭੇਜ ਦਿੱਤਾ ਗਿਆ। ਉਹ ਵੀ ਉਠੇ ਤੇ ਬਾਹਰ ਆ ਗਏ। ਆਕਾਸ਼ ਬਿਲਕੁਲ ਸਾਫ਼ ਸੀ। ਇਕ ਇਕ ਤਾਰਾ ਚਮਕ ਰਿਹਾ ਸੀ, ਤੀਜ ਦਾ ਚੰਨ ਆਪਣੇ ਪੂਰੇ ਜੋਬਨ ਤੇ ਸੀ।

ਹਰੀਸ਼ ਨੇ ਚਲਣ ਤੋਂ ਪਹਿਲਾਂ ਯਾਦ ਕਰਵਾਇਆ "ਤਾਈ ਮੈਂ ਸਵੇਰੇ ਅੱਠ ਵਾਲੀ ਬੱਸ 'ਤੇ ਜਾਵਾਂਗਾ। ਮੈਨੂੰ ਜ਼ਰਾ ਛੇਤੀ ਉਠਾ ਦੇਣਾ।"

"ਕਿੰਨੀ ਛੇਤੀ ?" ਭਰਜਾਈ ਨੇ ਵਿਅੰਗ ਨਾਲ ਪੁੱਛਿਆ।

ਉਹ ਹੱਸਿਆ "ਇਹੀ ਕੋਈ ਸਾਢੇ ਛੇ ਜਾਂ ਸੱਤ ਵਜੇ।"

"ਉਠਿ ਨਿ ਸਕਨ ਰਤੈ-ਰਾਤ, ਦਿਓ ਕੁਛ ਦਾਲ-ਭਾਤ" (ਸਵੇਰੇ ਤਾਂ ਉਠਿਆ ਨਹੀਂ ਜਾਂਦਾ ਤੇ ਮੰਗਦਾ ਹੈ ਦਾਲ-ਭਾਤ) ਸੁਰਿੰਦਰ ਨੇ ਮਜ਼ਾਕ ਕੀਤਾ।

"ਨਾ ਜਾ ਸਕਿਆ ਤਾਂ ਬਾਅਦ ਵਿਚ ਚਲੇ ਜਾਣਾ ਯਾਰ। ਪਿੱਤਰ-ਪੂਜਾ ਤੋਂ ਬਾਅਦ।"

"ਨਹੀਂ ਭਰਾਵਾ ਇੰਝ ਨਾ ਕਰਨਾ" ਹਰੀਸ਼ ਨੇ ਹੌਲੀ ਜਿਹੀ ਕਿਹਾ "ਹੁਣ ਸਭ ਕੁਝ ਤੁਸੀਂ ਆਪ ਹੀ ਕਰ ਦਿੱਤਾ ਹੈ ਇਹ ਵੀ ਤੁਸੀਂ ਆਪ ਹੀ ਨਿਬੇੜ ਦੇਣਾ।"

"ਤੂੰ ਜਾਹ ਉਠਾ ਦੇਵਾਂਗੇ।" ਤਾਈ ਨੇ ਗੱਲ ਨੂੰ ਅੱਗੇ ਨਾ ਵਧਣ ਦਿੱਤਾ। ਉਸਨੂੰ ਹਰੀਸ਼ ਤੋਂ ਡਰ ਲੱਗਣ ਲੱਗ ਪਿਆ ਸੀ ਪਤਾ ਨਹੀਂ ਕਦੋਂ ਨਾਰਾਜ਼ ਹੋ ਜਾਏ। ਇਕ ਅਜੀਬ ਆਦਮੀ ਬਣ ਗਿਆ ਸੀ ਉਹ, ਤਾਈ ਲਈ। ਕਦੀ ਬੱਚਿਆਂ ਵਾਂਗ ਸਰਲ ਤੇ ਕਦੀ ਆਤੰਕ ਦੀ ਹੱਦ ਤੱਕ ਗੰਭੀਰ।

"ਤੂੰ ਉਠਾ ਦੇਵੇਂਗੀ ਨਾ ਤਾਈ ?" ਹਰੀਸ਼ ਨੇ ਮਿੰਨਤ ਕਰਦਿਆਂ ਕਿਹਾ।

"ਹਾਂ, ਹਾਂ। ਜਾਹ ਤੂੰ ਜਾਹ।" ਤਾਈ ਸੋਚ ਰਹੀ ਸੀ ਜਿੰਨਾ ਇਹ ਆਪਣੇ ਪਿਉ ਨਾਲ ਨੈਣ-ਨਕਸ਼ ਵਿਚ ਮਿਲਦਾ ਹੈ ਓਨਾ ਹੀ ਸੁਭਾਅ ਵਿਚ ਉਸ ਦੇ ਉਲਟ ਤੇ ਉਸਦਾ ਵਿਰੋਧੀ ਹੈ। ਇਹ ਆਪਣੇ ਪਿਉ ਦਾ ਏਨਾ ਦੁਸ਼ਮਣ ਕਿਉਂ ਹੋ ਗਿਆ ਹੈ। ਪਤਾ ਨਹੀਂ ਕੀ-ਕੀ ਬੋਲਦਾ ਰਹਿੰਦਾ ਹੈ। ਔਲਾਦ ਦੇ ਹੋਣ ਦਾ ਵੀ ਦੁੱਖ ਸਹਿਣਾ ਪੈਂਦਾ ਹੈ।"

ਹਰੀਸ਼ ਨੇ ਟਾਰਚ ਜਗਾਈ ਤੇ ਅੱਗੇ ਅੱਗੇ ਚਲਣ ਲੱਗ ਪਿਆ। ਥੋੜ੍ਹੀ

ਦੇਰ ਦੋਵੇਂ ਚੁੱਪਚਾਪ ਚਲਦੇ ਰਹੇ। ਅਚਾਨਕ ਰਮਾ ਨੇ ਕਿਹਾ, "ਉਸ ਬੱਚੀ ਦਾ ਨਾਂ ਰਾਧਾ ਸੀ ?"

"ਹੂੰ।" ਹਰੀਸ਼ ਨੇ ਹੌਲੀ ਜਿਹੀ ਕਿਹਾ।

"ਤੂੰ ਨਾਂ ਕਿਉਂ ਨਹੀਂ ਦੱਸ ਰਿਹਾ ਸੀ ?"

ਉਸਨੇ ਫੌਰਨ ਕੁਝ ਨਹੀਂ ਕਿਹਾ ਜਿਵੇਂ ਕੁਝ ਸੋਚ ਰਿਹਾ ਹੋਵੇ, ਫਿਰ ਬੋਲਿਆ, "ਤੈਨੂੰ ਪਤਾ ਸੀ ਤਾਂ ਤੂੰ ਪੁੱਛ ਕਿਉਂ ਰਹੀ ਸੀ ?"

"ਉਦੋਂ ਮੈਨੂੰ ਪਤਾ ਨਹੀਂ ਸੀ।" ਕੁਝ ਰੁਕ ਕੇ ਉਸਨੇ ਸਪਸ਼ਟ ਕੀਤਾ, "ਫੋਟੋ ਦੇ ਪਿੱਛੇ ਲਿਖਿਆ ਹੋਇਆ ਸੀ।"

ਹਰੀਸ਼ ਨੇ ਹੌਲੀ ਹੌਲੀ ਕਹਿਣਾ ਸ਼ੁਰੂ ਕੀਤਾ, "ਮੈਂ ਉਨ੍ਹਾਂ ਸਾਰਿਆਂ ਲੋਕਾਂ ਨੂੰ ਭੁੱਲ ਜਾਣਾ ਚਾਹੁੰਦਾ ਹਾਂ।" ਉਸਦੀ ਆਵਾਜ਼ ਏਨੀ ਹਲਕੀ ਸੀ ਕਿ ਮੁਸ਼ਕਲ ਨਾਲ ਹੀ ਸੁਣਾਈ ਦੇ ਰਹੀ ਸੀ। ਜੇ ਵਾਤਾਵਰਣ ਏਨਾ ਸ਼ਾਂਤ ਨਾ ਹੁੰਦਾ ਤਾਂ ਸ਼ਾਇਦ ਇਕ ਵੀ ਸ਼ਬਦ ਸਮਝ ਸਕਣਾ ਮੁਸ਼ਕਲ ਸੀ। ਕੀ ਅਰਥ ਹੈ ਉਨ੍ਹਾਂ ਨਾਵਾਂ ਦਾ ਉਹ ਕਹਿ ਰਿਹਾ ਸੀ, "ਉਹ ਹੈ ਵੀ ਸਨ ਤੇ ਨਹੀਂ ਵੀ ਸਨ। ਜਿਵੇਂ ਕਿਸੇ ਰੇਲ-ਯਾਤਰਾ ਵਿਚ ਕੋਈ ਪਿਆਰਾ ਜਿਹਾ ਬੰਦਾ ਮਿਲ ਜਾਏ ਤੇ ਮੋਹ ਲਵੇ, ਪਰ ਯਾਤਰਾ ਖ਼ਤਮ ਹੋਣ ਤੋਂ ਪਹਿਲਾਂ ਹੀ ਅਚਾਨਕ ਕਿਸੇ ਸਟੇਸ਼ਨ ਤੇ ਉਤਰ ਜਾਏ।"

ਉਹ ਨੌਕੁਡ ਵਿਚ ਪਹੁੰਚ ਚੁੱਕੇ ਸਨ। ਪਿੱਪਲ-ਪਾਣੀ ਵਿਚ ਸ਼ਾਮਲ ਹੋਣ ਆਏ ਲੋਕਾਂ ਵਿਚੋਂ ਕੁਝ ਅਜੇ ਉਥੇ ਹੀ ਸਨ ਇਸ ਲਈ ਕੁਝ ਹਲਚਲ ਵੀ ਹੋ ਰਹੀ ਸੀ। ਕਮਰੇ ਵਿਚ ਪਹੁੰਚ ਕੇ ਉਹ ਅਜੇ ਆਪਣਾ ਸਮਾਨ ਠੀਕ ਤਰ੍ਹਾਂ ਇਕੱਠਾ ਵੀ ਨਹੀਂ ਕਰ ਸਕਿਆ ਸੀ ਕਿ ਰਮਾ ਦੀ ਆਵਾਜ਼ ਸੁਣਾਈ ਦਿੱਤੀ "ਭਰਾ ਜੀ।"

ਉਹ ਦਰਵਾਜ਼ੇ ਵਿਚਕਾਰ ਖੜ੍ਹੀ ਸੀ, ਕੁਝ ਪੁੱਛਣ ਤੋਂ ਪਹਿਲਾਂ ਮਾਨਸਿਕ ਤੌਰ ਤੇ ਤਿਆਰ ਹੋ ਰਹੀ ਸੀ। ਉਹ ਚੁੱਪਚਾਪ ਉਸਨੂੰ ਦੇਖਦਾ ਰਿਹਾ।

"ਕੀ ਤੂੰ ਦੋ-ਤਿੰਨ ਦਿਨ ਹੋਰ ਨਹੀਂ ਰੁਕ ਸਕਦਾ ?"

ਹਰੀਸ਼ ਦੀ ਸਮਝ ਵਿਚ ਨਹੀਂ ਆਇਆ ਕਿ ਕੀ ਜਵਾਬ ਦੇਵੇ।

"ਰੁਕ ਜਾਂਦਾ ਤਾਂ ਚੰਗਾ ਰਹਿੰਦਾ।" ਰਮਾ ਨੇ ਥੱਕੀ ਆਵਾਜ਼ ਵਿਚ ਕਿਹਾ।

ਥੋੜ੍ਹੀ ਦੇਰ ਉਹ ਉੱਤਰ ਦੀ ਉਡੀਕ ਕਰਦੀ ਰਹੀ। ਫਿਰ ਅਖ਼ਬਾਰ ਵਿਚ ਲਪੇਟਿਆ ਪੈਕੇਟ ਜਿਸਨੂੰ ਉਸਨੇ ਚੰਗੀ ਤਰ੍ਹਾਂ ਨਾਲ ਬੰਨ੍ਹਿਆ ਹੋਇਆ ਸੀ ਉਸ ਵੱਲ ਵਧਾ ਦਿੱਤਾ।

"ਕੀ ਹੈ ?" ਹਰੀਸ਼ ਦੀ ਸਮਝ ਵਿਚ ਨਹੀਂ ਆਇਆ।

"ਭਾਬੀ ਦੇ ਲਈ ਹਨ। ਸਾੜ੍ਹੀਆਂ।" ਉਸਨੇ ਦੋ ਲਫ਼ਜ਼ਾਂ ਵਿਚ ਗੱਲ ਪੂਰੀ ਕੀਤੀ।

"ਕਿਉਂ ? ਆਖਿਰ ਕਿਉਂ ?" ਹਰੀਸ਼ ਦੀ ਆਵਾਜ਼ ਤਣ ਜਿਹੀ ਗਈ।

"ਤੂੰ ਲੈ ਜਾ।" ਰਮਾ ਨੇ ਮਿੰਨਤ ਕੀਤੀ, "ਮਾਂ ਉਸਨੂੰ ਦੇਖਦੀ ਤਾਂ ਬਹੁਤ ਖ਼ੁਸ਼ ਹੁੰਦੀ। ਇਹ ਉਸੇ ਦੀਆਂ ਹਨ। ਮਾਂ ਹੁੰਦੀ ਤਾਂ ਵੀ ਉਸੇ ਨੂੰ ਹੀ ਦਿੰਦੀ। ਉਸ ਨੇ ਰੁਕ ਕੇ ਆਪਣੇ ਆਪ ਨੂੰ ਸਹਿਜ ਕੀਤਾ ਤੇ ਮੁਸਕਰਾ ਕੇ ਕਿਹਾ "ਫਿਰ ਉਸ ਨੇ ਤੇਰੇ ਨਾਲ ਵਾਅਦਾ ਵੀ ਕੀਤਾ ਹੋਇਆ ਸੀ।"

"ਪਰ ਇਹ ਤੂੰ ...।"

"ਮੈਂ ਵੀ ਰੱਖ ਲਈਆਂ ਹਨ" ਰਮਾ ਨੇ ਵਿਚੋਂ ਹੀ ਉਸ ਨੂੰ ਟੋਕ ਦਿੱਤਾ, "ਪਰ ਮੇਰੇ ਲਈ ਇਹ ਬੇਕਾਰ ਹਨ। ਮੈਂ ਇਹੋ ਜਿਹੀਆਂ ਸਾੜ੍ਹੀਆਂ ਪਾ ਕੇ ਕਿਥੇ ਜਾਵਾਂਗੀ ? ਹਸਪਤਾਲ। ਉਹ ਪਹਿਨੇਗੀ ਤਾਂ ਪਤਾ ਵੀ ਨਹੀਂ ਲੱਗੇਗਾ। "ਇਟਸ ਸੋ ਨੇਚੁਰਲ ਵਿਦ ਹਰ"

"ਮਾਡਲ ਜੁ ਹੈ।" ਹਰੀਸ਼ ਨੇ ਤਨਾਉ ਘੱਟ ਕਰਨ ਲਈ ਮਜ਼ਾਕ ਕੀਤਾ।

"ਨਹੀਂ ਉਹ ਬਣੀ ਹੀ ਇਸੇ ਤਰ੍ਹਾਂ ਹੈ। ਉਹ ਬਨਾਰਸੀ ਸਾੜ੍ਹੀ ਪਾਵੇ ਜਾਂ ਖੱਦਰ, ਦੋਵੇਂ ਉਸ ਨੂੰ ਫੱਬਦੇ ਹੀ ਨਹੀਂ ਸਗੋਂ ਲੱਗਦਾ ਹੈ ਜਿਵੇਂ ਇਸ ਪੁਸ਼ਾਕ ਤੋਂ ਇਲਾਵਾ ਉਹ ਕੁਝ ਹੋਰ ਪਹਿਨ ਹੀ ਨਹੀਂ ਸਕਦੀ।"

"ਇਟਸ ਆਲ ਟੂ ਫਲੈਟਰਿੰਗ।" ਹਰੀਸ਼ ਹੱਸਿਆ।

"ਫਾਰ ਹਰ ?"

"ਨੋ ਫਾਰ ਮੀ। ਉਹ ਤਾਂ ਆਦੀ ਹੈ।"

"ਆਰ ਯੂ ਜੈਲਸ ਆਫ ਹਰ ?" ਰਮਾ ਨੇ ਵਿਅੰਗ ਨਾਲ ਪੁੱਛਿਆ।

"ਓ ਨੋ। ਆਈ ਐਮ ਪ੍ਰਾਉਡ ਆਫ ਹਰ।" ਤੇ ਉਹ ਜ਼ੋਰ ਨਾਲ ਹੱਸ ਪਿਆ।

"ਬਾਈ ਦਿ ਵੇ" ਰਮਾ ਫਿਰ ਬੋਲੀ, "ਇਸ ਵਿਚ ਨੱਥ ਤੇ ਗੁਲੂਬੰਦ ਵੀ ਹੈ। ਭਾਬੀ ਨੂੰ ਵੀ ਪਸੰਦ ਆਉਣਗੇ।"

"ਪਸੰਦ ਤਾਂ ਆਉਣਗੇ ਪਰ ਉਹ ਪਾਏਗੀ ਕਿਵੇਂ ?" ਹਰੀਸ਼ ਮੁਸਕਰਾਇਆ। "ਉਸਦਾ ਤਾਂ ਸ਼ਾਇਦ ਨੱਕ ਵੀ ਨਹੀਂ ਵਿੰਨ੍ਹਿਆ ਹੋਇਆ।"

"ਉਹ ਪਾ ਲਵੇਗੀ," ਰਮਾ ਅੜੀ ਰਹੀ "ਤੂੰ ਮੈਨੂੰ ਉਸ ਦੀ ਫੋਟੋ ਭੇਜ ਦੇਵੀਂ।"

"ਨੱਥ ਤੇ ਸਾੜ੍ਹੀ ਵਿਚ। ਅਰੇ ਨਹੀਂ ਸੂਟ ਵਿਚ। ਤਾਂ ਤੂੰ ਸੂਟ ਵੀ ਉਸੇ ਲਈ ਰੱਖ ਦਿੱਤਾ ਹੋਵੇਗਾ, ਕਿਉਂ ?"

"ਹੂੰ।" ਰਮਾ ਦੇ ਮੂੰਹੋਂ ਸਿਰਫ਼ ਏਨਾ ਹੀ ਨਿਕਲਿਆ।

ਹਰੀਸ਼ ਨੇ ਉਸਦੇ ਸਿਰ ਨੂੰ ਥੱਪਥਪਾਉਂਦੇ ਹੋਏ ਕਿਹਾ, "ਪਰ ਮਾਂ ਤਾਂ ਛੋਟੇ ਕੱਦ ਦੀ ਸੀ, ਤੇਰੇ ਵਰਗੀ, ਸਬੀਰਾ ਦੇ ਇਹ ਕਿਵੇਂ ਆਉਣਗੇ ?"

ਰਮਾ ਨੇ ਕਿਸੇ ਤਰ੍ਹਾਂ ਆਪਣੇ ਹੰਝੂ ਰੋਕੇ ਤੇ ਬਿਨਾਂ ਕੁਝ ਕਹੇ ਵਾਪਸ ਚਲੀ ਗਈ।

## 21. ਵਾਪਸੀ

ਟਾਰਚ ਟੋਲੇ ਵਾਂਗ ਚਮਕਦੀ ਧਾਰ ਤੋਂ ਥੱਲੇ ਆ ਰਹੀ ਸੀ। ਖਰਕੌਨ ਤੋਂ ਕੋਈ ਆ ਰਿਹਾ ਹੈ—ਪਿੰਡ ਵਿਚ ਹਲਚਲ ਜਿਹੀ ਮਚ ਗਈ ਸੀ। ਰਾਤ-ਬਰਾਤੇ ਆਉਣਾ ਪਹਾੜੀ ਜੀਵਨ ਵਿਚ ਕੁਝ ਨਾ ਕੁਝ ਅਸਾਧਾਰਣ ਹੋਣ ਦਾ ਸੰਕੇਤ ਹੁੰਦਾ ਹੈ। ਪਤਾ ਨਹੀਂ ਪਹਿਲਾਂ ਕਿਸ ਦੀ ਨਜ਼ਰ ਟਾਰਚ ਉਤੇ ਪਈ ਸੀ ਪਰ ਹੁਣ ਤਕ ਲਗਭਗ ਸਾਰਾ ਪਿੰਡ ਆਉਣ ਵਾਲੇ ਦੀ ਉਡੀਕ ਕਰ ਰਿਹਾ ਸੀ। ਥੱਲੇ ਤਕ ਪਹੁੰਚਦੇ-ਪਹੁੰਚਦੇ ਉਸ

ਨੂੰ ਪਤਾ ਨਹੀਂ ਕਿੰਨੇ ਪ੍ਰਸ਼ਨਾਂ ਦਾ ਸਾਹਮਣਾ ਕਰਨਾ ਪਿਆ ਸੀ। ਪਧਾਨੇ ਦੇ ਮਕਾਨ ਦੀ ਰੌਸ਼ਨੀ ਵਿਚ ਹੀ ਹਰੀਸ਼ ਨੇ ਦੇਖ ਲਿਆ ਸੀ ਕਿ ਜਗਤ ਤੇ ਉਸੇ ਦੀ ਉਮਰ ਦਾ ਇਕ ਮੁੰਡਾ ਨਾਲ ਆਇਆ ਸੀ।

ਨੌਕੁਡ ਦੀ ਆਖਰੀ ਢਲਾਨ ਉਹ ਠੀਕ ਤਰ੍ਹਾਂ ਅਜੇ ਉਤਰੇ ਵੀ ਨਹੀਂ ਸਨ ਕਿ ਹਰੀਸ਼ ਨੇ ਪੁੱਛਿਆ "ਕੀ ਹੋਇਆ ? ਇਸ ਵੇਲੇ ਕਿਵੇਂ ?"

ਕਿਸੇ ਨੇ ਕੋਈ ਜਵਾਬ ਨਾ ਦਿੱਤਾ। ਉਨ੍ਹਾਂ ਦੀ ਚੁੱਪ ਬੇਚੈਨੀ ਵਧਾਉਣ ਵਾਲੀ ਸੀ। ਹਰੀਸ਼ ਅੱਗੇ ਵੱਧ ਕੇ ਉਨ੍ਹਾਂ ਦੇ ਕੋਲ ਆ ਗਿਆ।

"ਵੱਡੇ ਵੀਰ।" ਜਗਤ ਕੁਝ ਅਟਕਿਆ, ਉਸਨੇ ਚੌਹੀਂ ਪਾਸੀਂ ਦੇਖਿਆ। ਕਈ ਲੋਕ ਇਕੱਠੇ ਉਸ ਵੱਲ ਦੇਖ ਰਹੇ ਸਨ। ਏਨੇ ਲੋਕਾਂ ਦੇ ਇਕੋ ਵਾਰ ਦੇਖਣ ਨੇ ਉਸ ਨੂੰ ਅਸਹਿਜ ਕਰ ਦਿੱਤਾ ਸੀ।

"ਕੀ ਹੋਇਆ ?" ਹਰੀਸ਼ ਨੇ ਤਸੱਲੀ ਦਿਵਾਂਦੇ ਹੋਏ ਕਿਹਾ।

"ਕੁਝ ਨਹੀਂ ਤੁਹਾਡੇ ਨਾਲ ਅਲਗ ਹੋ ਕੇ ਗੱਲ ਕਰਨੀ ਹੈ।" ਹਰੀਸ਼ ਦੀ ਸੰਵੇਦਨਾ-ਪੂਰਣ ਆਵਾਜ਼ ਨੇ ਜਗਤ ਨੂੰ ਝੱਟ ਆਤਮਵਿਸ਼ਵਾਸ ਨਾਲ ਭਰ ਦਿੱਤਾ ਸੀ।

"ਚਲੋ।" ਕਹਿ ਕੇ ਹਰੀਸ਼ ਮੁੜਿਆ ਤੇ ਦੋਵੇਂ ਮੁੰਡੇ ਉਸਦੇ ਪਿੱਛੇ ਆ ਗਏ।

ਮੁੰਡਿਆਂ ਦੇ ਵਤੀਰੇ ਨਾਲ ਰਮਾ ਨੂੰ ਵਿਸ਼ਵਾਸ ਜਿਹਾ ਹੋ ਗਿਆ ਕਿ ਇਨ੍ਹਾਂ ਦੋਹਾਂ ਦੇ ਵਿਚਾਲੇ ਹੀ ਕੋਈ ਮਾਮਲਾ ਹੈ। ਉਸਨੇ ਮਜ਼ਾਕ ਕੀਤਾ "ਲੱਗਦਾ ਹੈ ਭਰਾ ਜੀ ਦਾ ਕੱਲ੍ਹ ਦਾ ਪ੍ਰੋਗਰਾਮ ਬਦਲਣ ਵਾਲਾ ਹੈ।"

"ਕਿਉਂ ?" ਇਕਦਮ ਹਰੀਸ਼ ਦੀ ਸਮਝ ਵਿਚ ਉਸਦਾ ਮਜ਼ਾਕ ਨਹੀਂ ਆਇਆ।

"ਜਗਤ ਨੂੰ ਚਿੜੀ ਦੇ ਆਲ੍ਹਣੇ ਬਾਰੇ ਪਤਾ ਲੱਗ ਗਿਆ ਹੈ ਤੇ ਇਸਨੇ ਤੇਰੇ ਲਈ "ਅਪਾਇੰਟਮੈਂਟ" ਵੀ ਲੈ ਲਈ ਹੈ।"

ਇਸ ਵਾਰ ਹਰੀਸ਼ ਜ਼ੋਰ ਦੀ ਹੱਸਿਆ "ਚਿੜੀ ਨਾਲ ਅਪਾਇੰਟਮੈਂਟ ਹਾ, ਹਾ, ਹਾ ?" ਪਰ ਅੰਦਰ ਪਹੁੰਚਦੇ ਹੀ ਉਹ ਗੰਭੀਰ ਹੋ ਗਿਆ। ਬਰੋਸੇ ਦੇ ਨੇੜ ਬੈਠਦੇ ਹੋਏ ਉਸਨੇ ਪ੍ਰਸ਼ਨ ਦੁਹਰਾਇਆ, "ਕੀ ਹੋਇਆ ?"

"ਭੈਣ ਦੀ ਤਬੀਅਤ ਬਹੁਤ ਖਰਾਬ ਹੈ।" ਜਗਤ ਨੇ ਰੋਣਹਾਕੀ ਆਵਾਜ਼ ਵਿਚ ਕਿਹਾ।

"ਤਾਂ ਇਸ ਵਿਚ ਅਲਗ ਹੋ ਕੇ ਕਹਿਣ ਦੀ ਕੀ ਗੱਲ ਹੈ ?" ਹਰੀਸ਼ ਦੀ ਸਮਝ ਵਿਚ ਨਹੀਂ ਆਇਆ।

"ਮਾਂ ਨੇ ਕਿਹਾ ਸੀ, ਅਲਗ ਹੋ ਕੇ ਹੀ ਦੱਸਣਾ," ਉਹ ਕੁਝ ਅਟਕਿਆ ਫਿਰ ਉਸੇ ਫੁਸਫੁਸਾਹਟ ਵਿਚ ਕਿਹਾ "ਹੋ ਸਕੇ ਤਾਂ ਬੁਲਾ ਵੀ ਲਿਆਉਣਾ, ਕਹਿ ਰਹੀ ਸੀ।"

ਉਸਦੀ ਗੱਲ ਖ਼ਤਮ ਵੀ ਨਹੀਂ ਹੋਈ ਸੀ ਕਿ ਹਰੀਸ਼ ਖੜ੍ਹਾ ਹੋ ਗਿਆ।

"ਕੀ ਹੋਇਆ ?" ਰਮਾ ਨੇ ਪੁੱਛਿਆ।

"ਪਾਰਵਤੀ ਬਿਮਾਰ ਹੈ", ਆਪਣੇ ਵਰਤਾਉ ਨਾਲ ਹਰੀਸ਼ ਦਾ ਮਨ ਕੁਝ ਉਦਾਸ ਜਿਹਾ ਵੀ ਹੋ ਗਿਆ ਸੀ "ਪਿਛਲੇ ਇਕ ਹਫ਼ਤੇ ਤੋਂ ਕੁੜੀ ਦਾ ਪਤਾ ਨਹੀਂ ਹੈ ਤੇ ਅਸੀਂ ਪੁਛਵਾਇਆ ਵੀ ਨਹੀਂ। ਕਿੰਨੀ ਅਜੀਬ ਗੱਲ ਹੈ।"

"ਤਾਂ ਹੀ ਉਹ ਅੱਜ ਦਿਖਾਈ ਨਹੀਂ ਦਿੱਤਾ ਰਮਾ ਨੇ ਕਿਹਾ। ਇਕ ਵਾਰ ਉਸਦੇ

ਮਨ ਵਿਚ ਵੀ ਆਇਆ ਸੀ ਕਿ ਆਖਿਰ ਇਹੋ ਜਿਹਾ ਕੀ ਹੋ ਗਿਆ ਹੋਵੇਗਾ ਕਿ ਅੱਜ ਦੇ ਦਿਨ ਵੀ ਉਹ ਪੰਜ ਮਿੰਟ ਲਈ ਵੀ ਨਹੀਂ ਆ ਸਕੀ। ਤਾਈ ਨੇ ਤਾਂ ਸਾਫ਼ ਕਹਿ ਹੀ ਦਿੱਤਾ ਸੀ ਕਿ ਹੁਣ ਸਾਡੇ ਨਾਲ ਕੀ ਕੰਮ ਰਿਹਾ ਹੈ ਜੋ ਬੇਮਤਲਬ ਆਪਣਾ ਵਕਤ ਖਰਾਬ ਕਰਨ ਆਉਂਦੀ।

"ਚਲ ਉਠ।" ਹਰੀਸ਼ ਨੇ ਕੋਲ ਬੈਠੀ ਰਮਾ ਨੂੰ ਲਗਭਗ ਹੁਕਮ ਜਿਹਾ ਦਿੱਤਾ।

"ਕਿਥੇ ?" ਰਮਾ ਬੈਠੇ ਬੈਠੇ ਹੀ ਬੋਲੀ।

"ਇਨ੍ਹਾਂ ਦੇ ਪਿੰਡ।"

"ਏਨੀ ਰਾਤ ਗਏ ?" ਹਰੀਸ਼ ਦੀ ਗੱਲ ਨੇ ਤਾਈ ਨੂੰ ਹੈਰਾਨ ਕਰ ਦਿੱਤਾ। ਉਹ ਵੀ ਉਨ੍ਹਾਂ ਮੁੰਡਿਆਂ ਦੇ ਪਿੱਛੇ ਆਈ ਸੀ।

"ਚਲ ਰਮਾ।" ਉਸਨੇ ਤਾਈ ਦੀ ਗੱਲ ਦਾ ਜਵਾਬ ਦੇਣ ਦੀ ਥਾਂ ਹੁਕਮ ਦੁਹਰਾਇਆ। ਤਾਈ ਦੇ ਇਸ ਤਰ੍ਹਾਂ ਹਰ ਜਗ੍ਹਾ ਹਾਜ਼ਰ ਹੋਣ ਨੇ ਉਸਨੂੰ ਅਸਹਿਜ ਕਰ ਦਿੱਤਾ ਸੀ।

ਤਾਈ ਦਾ ਉਨ੍ਹਾਂ ਦੀ ਮਾਂ ਦੀ ਭੂਮਿਕਾ ਨਿਭਾਉਣਾ ਉਸ ਨੂੰ ਬਹੁਤ ਰਾਸ ਨਹੀਂ ਆਉਂਦਾ ਸੀ। ਇਹ ਅਜੀਬ ਗੱਲ ਸੀ ਕਿ ਤਾਈ ਹਮੇਸ਼ਾ ਤੋਂ ਉਨ੍ਹਾਂ ਦਾ ਧਿਆਨ ਆਪਣੇ ਪੁੱਤਰਾਂ ਤੇ ਪੋਤਰਿਆਂ ਪੋਤਰੀਆਂ ਤੋਂ ਜ਼ਿਆਦਾ ਹੀ ਰੱਖਦੀ ਸੀ। ਸ਼ਾਇਦ ਇਸ ਦਾ ਕਾਰਣ ਉਨ੍ਹਾਂ ਦੇ ਸਿਰ ਤੋਂ ਮਾਂ ਦਾ ਸਾਇਆ ਉਠ ਜਾਣਾ ਹੋਵੇ। ਜਾਂ ਫਿਰ ਤਾਈ ਦੇ ਲਈ ਚੰਗੇ ਵਰਤਾਉ ਦੀ ਮਿਸਾਲ ਜੋ ਸਾਇਦ ਹੁਣ ਉਸਦੀ ਆਦਤ ਬਣ ਗਿਆ ਹੋਵੇ। ਇਹ ਦੋਵੇਂ ਹੀ ਹਾਲਤਾਂ ਹਰੀਸ਼ ਨੂੰ ਸਵੀਕਾਰ ਨਹੀਂ ਹਨ। ਇਕ ਦਿਨ ਉਸਨੇ ਰਮਾ ਨੂੰ ਕਿਹਾ ਵੀ ਸੀ "ਆਈ ਡਾਂਟ ਲਾਈਕ ਹਰ ਬਿਕਮਿੰਗ ਅਵਰ ਮਦਰ।"

"ਇਹ ਵੀ ਕੋਈ ਅਪਰਾਧ ਹੈ ?" ਰਮਾ ਨੂੰ ਉਸਦੀ ਗੱਲ ਅਜੀਬ ਲੱਗੀ ਸੀ।

"ਨਹੀਂ ਇਹ ਠੀਕ ਨਹੀਂ ਹੈ, ਉਸਦੀ ਅਸਹਿਮਤੀ ਏਨੀ ਤੇਜ਼ ਸੀ "ਤਾਈ ਨੂੰ ਤਾਈ ਹੀ ਹੋਣਾ ਚਾਹੀਦਾ ਹੈ। ਤਾਂ ਕੀ ਉਹ ਸਾਨੂੰ ਪਿਆਰ ਨਹੀਂ ਕਰ ਸਕਦੀ ? 'ਨੋ ਇਟਸ ਨਾਟ ਨਾਰਮਲ"

"ਆਖਿਰ ਹੋਇਆ ਕੀ ਹੈ ਪਤਾ ਤਾ ਲੱਗੇ।" ਰਮਾ ਨੂੰ ਉਸਦੀ ਕਾਹਲ ਰਾਸ ਨਹੀਂ ਆ ਰਹੀ ਸੀ। ਫਿਰ ਏਨੀ ਠੰਢ ਵਿਚ ਅਚਾਨਕ ਬਾਹਰ ਨਿਕਲਣਾ ਵੀ ਕੋਈ ਬਹੁਤ ਆਸਾਨ ਕੰਮ ਨਹੀਂ ਸੀ।

"ਯੂ ਆਰ ਨੀਡੇਡ। ਯੂ ਵਿਲ ਹੈਵ ਟੂ ਕਮ। ਸ਼ੀ ਇਜ਼ ਇਲ।।"

"ਵਟ ਡੂ ਯੂ ਮੀਨ ?" ਰਮਾ ਦੀ ਆਵਾਜ਼ ਅਚਾਨਕ ਸਖਤ ਹੋ ਗਈ। ਪਾਰਵਤੀ ਦੀ ਬਿਮਾਰੀ ਕਾਰਣ ਹਰੀਸ਼ ਦਾ ਇਸ ਤਰ੍ਹਾਂ ਉਤੇਜਿਤ ਹੋਣਾ ਉਸਦੀ ਸਮਝ ਤੋਂ ਬਾਹਰ ਸੀ।

"ਦੇਅਰ ਇਜ ਸਮਥਿੰਗ ਸੀਰਿਅਸ। ਦਿਸ ਇਜ਼ ਏ ਕਾਲ ਆਫ ਯੂਅਰ ਪ੍ਰੋਫੈਸ਼ਨ ਐਂਡ ਇਟਸ ਯੂ ਹੂਮ ਦੇ ਵਾਂਟ ਨਾਟ ਮੀ" ਹਰੀਸ਼ ਨੇ ਉਸਨੂੰ ਚੇਤਾਵਨੀ ਦਿੱਤੀ।

"ਸਵੇਰੇ ਚਲੇ ਜਾਣਾ" ਤਾਈ ਨੇ ਹਰੀਸ਼ ਨੂੰ ਸਮਝਾਉਣ ਵਾਲੇ ਅੰਦਾਜ਼ ਵਿਚ ਕਹਿਣਾ ਸ਼ੁਰੂ ਕੀਤਾ "ਏਨੀ ਰਾਤ ਗਈ ਇਸ ਧੁੰਦ ਵਿਚ ਜਾਣਾ ਤੁਹਾਡੇ ਵੱਸ ਦੀ ਗੱਲ ਨਹੀਂ।"

"ਨਹੀਂ ਚਲੇ ਜਾਵਾਂਗੇ। ਰਸਤਾ ਠੀਕ-ਠਾਕ ਤਾਂ ਹੈ। ਮੈਂ ਕਈ ਵਾਰ ਦੇਖਿਆ ਹੈ।"

"ਕੁਵੇਲੇ ਜਾਣਾ ਠੀਕ ਨਹੀਂ। ਤੂੰ ਤਾਂ ਭਾਵੇਂ ਚਲਾ ਜਾ ਪਰ ਰਮਾ ਦੇ ਵੱਸ ਦਾ ਨਹੀਂ ਹੈ।" ਤਾਈ ਨੇ ਕੁਝ ਜ਼ੋਰ ਦੇ ਕੇ ਕਿਹਾ "ਇਕ ਰਾਤ ਵਿਚ ਕੁਝ ਨਹੀਂ ਹੁੰਦਾ। ਇਹੋ ਜਿਹੇ ਬਿਮਾਰ ਤਾਂ ਉਹ ਕਈ ਦਿਨਾਂ ਤੋਂ ਹਨ "ਔ ਰੇ ਜਰੌ ਬੈ ਰੇ ਜਰੌ, ਨੈ ਰਵਾਟਾ ਸਿਰਾਣ ਧਰੌ" (ਆਹਾ ਰੇ ਬੁਖਾਰ ਵਾਹ ਰੇ ਬੁਖਾਰ, ਨੌ ਰੋਟੀਆਂ ਸਿਰ੍ਹਾਣੇ ਧਰ) ਵਾਲੀ ਗੱਲ ਹੋਈ। ਪਰਹੇਜ਼ ਕਰਦੀ ਤਾਂ ਕਦੋਂ ਦੀ ਠੀਕ ਹੋ ਜਾਂਦੀ।"

"ਨਹੀਂ ਤਾਈ ਮਾਮਲਾ ਗੰਭੀਰ ਹੋਵੇਗਾ ਨਹੀਂ ਤਾਂ ਇਨ੍ਹਾਂ ਲੋਕਾਂ ਦੀ ਬੁਲਾਉਣ ਦੀ ਹਿੰਮਤ ਕਿਥੇ।" ਉਸਨੇ ਦ੍ਰਿੜ੍ਹ ਆਵਾਜ਼ ਵਿਚ ਕਿਹਾ ਤੇ ਰਮਾ ਵੱਲ ਦੇਖਿਆ। ਉਹ ਅੱਗ ਸੇਕ ਰਹੀ ਸੀ ਤੇ ਆਪਣੇ ਗਰਮ ਹੱਥਾਂ ਨੂੰ ਕਦੀ ਕਦੀ ਮਲਦੀ ਵੀ ਸੀ।

"ਸਵੇਰੇ ਚਲੇ ਜਾਵਾਂਗੇ।" ਰਮਾ ਨੇ ਅਚਾਨਕ ਆਪਣੇ ਵੱਲ ਆ ਰਹੇ ਧੂੰਏਂ ਤੋਂ ਬਚਦੇ ਹੋਏ ਕਿਹਾ।

"ਆਲ ਰਾਈਟ ਦੈਨ, ਆਈ ਐਮ ਗੋਇੰਗ।" ਉਸਨੇ ਪਿਤਾ ਜੀ ਦੀ ਲੋਈ ਜਿਸਨੂੰ ਉਹ ਲਗਾਤਾਰ ਘਰ ਵਿਚ ਲਪੇਟੀ ਰੱਖਦਾ ਸੀ, ਆਪਣੇ ਚੌਹੀਂ ਪਾਸੀਂ ਕੱਸੀ ਤੇ ਪੈਰੀਂ ਜੁੱਤੀ ਪਾਉਣ ਲੱਗ ਪਿਆ।

ਉਸਦਾ ਗੁੱਸਾ ਛੁਪਿਆ ਨਹੀਂ ਸੀ ਤੇ ਰਮਾ ਦੀ ਏਨੀ ਹਿੰਮਤ ਨਹੀਂ ਸੀ ਕਿ ਉਸ ਨੂੰ ਇਕਦਮ ਨਾਂਹ ਕਰ ਦੇਵੇ। ਉਸਨੂੰ ਪਤਾ ਸੀ ਵੱਡਾ ਭਰਾ ਜੇ ਨਾਰਾਜ਼ ਹੋ ਗਿਆ ਤਾਂ ਹੋ ਸਕਦਾ ਹੈ ਕਿ ਕਈ ਵਰ੍ਹਿਆਂ ਤਕ ਮਾਫ਼ ਨਾ ਕਰੇ। ਪਿਤਾ ਜੀ ਦੇ ਨਾਲ ਉਸਦਾ ਵਰਤਾਉ ਯਾਦ ਆਉਂਦੇ ਹੀ ਉਹ ਖੜ੍ਹੀ ਹੋ ਗਈ।

"ਅਰੇ ਬਾਬਾ ਤੂੰ ਕੱਪੜੇ ਤਾਂ ਠੀਕ ਤਰ੍ਹਾਂ ਪਾ ਕੇ ਜਾ।" ਤਾਈ ਦੀ ਆਵਾਜ਼ ਵਿਚ ਵਿਰੋਧ ਛੁਪਿਆ ਨਾ ਰਿਹਾ।

ਹਰੀਸ਼ ਨੇ ਤਾਈ ਦੀ ਗੱਲ ਵੱਲ ਅਜੇ ਵੀ ਕੋਈ ਧਿਆਨ ਨਾ ਦਿੱਤਾ।

"ਜੋ ਆਪਣੇ ਪਿਉ ਦੀ ਕਿਰਿਆ ਛੱਡ ਕੇ ਜਾਣ ਨੂੰ ਤਿਆਰ ਹੋ ਸਕਦਾ ਹੈ ਉਹ ਕੁਝ ਵੀ ਕਰ ਸਕਦਾ ਹੈ, ਤਾਈ ਸੋਚ ਰਹੀ ਸੀ।

ਰਮਾ ਨੇ ਜਗਤ ਤੋਂ ਪੁੱਛਣਾ ਸ਼ੁਰੂ ਕੀਤਾ "ਕੀ ਹੋਇਆ ਹੈ ?"

"ਪਤਾ ਨਹੀਂ, ਸ਼ਾਇਦ ਬੁਖ਼ਾਰ ਹੈ।"

"ਉਹ ਬੋਲ ਰਹੀ ਹੈ ?" ਰਮਾ ਨੇ ਫਿਰ ਪੁੱਛਿਆ।

"ਨਹੀਂ ਉਹ ਬੋਲ ਨਹੀਂ ਰਹੀ ਹੈ। ਬਸ ਸੁੱਤੀ ਹੋਈ ਹੈ। ਮਾਂ ਤਾਂ ਸ਼ਾਮ ਤੋਂ ਹੀ ਤੁਹਾਨੂੰ ਬੁਲਾਉਣਾ ਚਾਹੁੰਦੀ ਸੀ ਪਰ ਭੈਣ ਨੇ ਬਲਾਉਣ ਨਹੀਂ ਦਿੱਤਾ। ਇਸ ਵੇਲੇ ਜਦੋਂ ਉਹ ਬਹੁਤ ਦੇਰ ਤੋਂ ਕੁਝ ਨਹੀਂ ਬੋਲੀ ਤਾਂ ਮਾਂ ਨੇ ਭੇਜਿਆ।"

"ਆਈ ਡਾਂਟ ਨੋ, ਵਟ ਸ਼ਾਟ ਆਵ ਏ ਮੈਨ ਇਜ਼ ਹੀ"। ਕੁਝ ਪੁੱਛ ਕੇ ਤਾਂ ਆਉਣਾ ਸੀ।" ਰਮਾ ਨੇ ਸਵਾਲ ਕੀਤਾ।

ਜਗਤ ਚੁੱਪ ਰਿਹਾ।

"ਤੂੰ ਚੱਲ ਰਹੀ ਹੈਂ ?" ਹਰੀਸ਼ ਦਾ ਅੰਦਾਜ਼ ਧਮਕੀ ਭਰਿਆ ਸੀ।

"ਮੈਂ ਆਪਣਾ ਕੋਟ ਤਾਂ ਪਾ ਲਵਾਂ ਜਾਂ ਨਹੀਂ। ਇਸ ਵਾਰ ਰਮਾ ਦੀ ਆਵਾਜ

ਵਿਚ ਹੋਰ ਵੀ ਤਲਖ਼ੀ ਸੀ। ਕੁਝ ਦਵਾਈਆਂ ਵੀ ਹਨ ਲਵਾਂ ਜਾਂ ਛੱਡ ਦੇਵਾਂ ?" ਉਸਨੇ ਹੱਥ ਹਿਲਾਂਦੇ ਹੋਏ ਪੁੱਛਿਆ।

ਜਦੋਂ ਉਹ ਚਲੇ ਰਮਾ ਪੂਰੀ ਤਰ੍ਹਾਂ ਲੈਸ ਸੀ—ਕੋਟ, ਸਵੈਟਰ, ਜੁੱਤੀ, ਮਫਲਰ—ਸਭ ਕੁਝ ਤੋਂ ਸੁਰੱਖਿਅਤ ਪਰ ਹਰੀਸ਼ ਨੇ ਕੁੜਤਾ-ਪਜਾਮਾ ਪਾਇਆ ਸੀ ਤੇ ਉਤੇ ਲੋਈ ਹੀ ਲਪੇਟੀ ਹੋਈ ਸੀ।

ਰਸਤੇ ਵਿਚ ਰਮਾ ਨੇ ਕਿਹਾ, "ਵੀ ਕੁਡ ਹੈਡ ਗਾਨ ਟੁਮਾਰੋ ਆਲਸੋ"

"ਪਰ ਮੈਂ ਤਾਂ ਸਵੇਰੇ ਜਾ ਰਿਹਾ ਹਾਂ।" ਹਰੀਸ਼ ਦੀ ਆਵਾਜ਼ ਵਿਚ ਕਾਫੀ ਸੰਜਮ ਸੀ।

"ਮੈਂ ਤਾਂ ਇਥੇ ਹੀ ਹਾਂ। ਪਰ ਤੈਨੂੰ ਸਾਡੇ ਉਤੇ ਵਿਸ਼ਵਾਸ ਨਹੀਂ ਹੈ ਕਿਉਂ ? ਉਸਨੇ ਵਿਅੰਗ ਨਾਲ ਪੁੱਛਿਆ। ਚੜ੍ਹਾਈ ਦੇ ਕਾਰਣ ਉਸਦਾ ਸਾਹ ਫੁੱਲਣ ਲੱਗ ਪਿਆ ਸੀ। ਕਿਸੇ ਦਮੇ ਦੇ ਮਰੀਜ਼ ਵਾਂਗ ਉਸਦੇ ਸਾਹਾਂ ਦੀ ਆਵਾਜ਼ ਸਾਫ਼ ਸੁਣਾਈ ਦੇ ਰਹੀ ਸੀ। ਤਾਂ ਵੀ ਉਸਨੇ ਗੋਲੀ ਵਾਂਗ ਦਾਗ ਹੀ ਦਿੱਤਾ, "ਦੇਅਰ ਸ਼ੁਡ ਬੀ ਏ ਲਿਮਿਟ ਟੂ ਐਵਰੀ ਵਿਹਮਜੀਕੈਲਿਟੀ।"

ਧੁੰਦ ਹੌਲੀ ਹੌਲੀ ਵਧ ਰਹੀ ਸੀ—ਦੁਸ਼ਮਣ ਨੂੰ ਭੁਲੇਖੇ ਵਿਚ ਪਾਉਣ ਲਈ ਛੱਡੇ ਗਏ ਧੂੰਏਂ ਦੀ ਓਟ ਵਾਂਗ। ਉਹ ਕਿਸੇ ਅਸੁਰੱਖਿਅਤ ਤੇ ਅਜਨਬੀ ਇਲਾਕੇ ਵੱਲ ਜਿਵੇਂ ਵਧ ਰਹੇ ਸਨ।

ਹਰੀਸ਼ ਨੇ ਜਵਾਬ ਦੇਣ ਵਿਚ ਦੇਰ ਨਹੀਂ ਕੀਤੀ ਭਾਵੇਂ ਉਸਦੀ ਆਵਾਜ਼ ਗੰਭੀਰ ਹੀ ਸੀ "ਇਟ ਇਜ਼ ਨੋ ਵਿਹਮਜੀਕੈਲਿਟੀ ਐਟ ਆਲ।" ਇਹ ਇਕ ਸਾਧਾਰਣ ਤਕਾਜ਼ਾ ਹੈ ਆਦਮੀਅਤ ਦਾ। ਸ਼ਾਇਦ ਉਨ੍ਹਾਂ ਦੇ ਕੋਲ ਕੋਈ ਰਸਤਾ ਨਾ ਰਹਿ ਗਿਆ ਹੋਵੇ। "ਇਟ ਇਜ਼ ਏਸ਼ਟਾਨਿਸ਼ਿੰਗ ਦੈਟ ਯੂ ਆਰ ਅਨਏਬਲ ਟੂ ਗ੍ਰਾਸਪ ਦਿ ਰਿਐਲਟੀ। ਮੰਨ ਲੈਂਦੇ ਹਾਂ ਕਿ ਇਸ ਤਰ੍ਹਾਂ ਜੀਣ-ਮਰਨ ਦਾ ਕੋਈ ਪ੍ਰਸ਼ਨ ਨਹੀਂ ਹੈ ਪਰ ਸਵਾਲ ਉਨ੍ਹਾਂ ਦੇ ਵਿਸ਼ਵਾਸ ਦਾ ਤਾਂ ਹੈ ਨਾ। ਅਸੀਂ ਉਨ੍ਹਾਂ ਲਈ ਭਗਵਾਨ ਦੀ ਤਰ੍ਹਾਂ ਹਾਂ। ਆਪਣੇ ਕਠਿਨ ਸਮੇਂ ਵਿਚ ਉਨ੍ਹਾਂ ਨੇ ਸਾਨੂੰ ਯਾਦ ਕੀਤਾ ਹੈ। ਕੀ ਆਪਣੇ ਆਪ ਵਿਚ ਇਹ ਕਾਫੀ ਨਹੀਂ ਹੈ ?"

"ਆਈ ਹੇਟ ਟੂ ਪਲੇ ਗਾਡ।"

ਰਮਾ ਦੇ ਸੁਰ ਦੀ ਕੜਵਾਹਟ, ਠੰਢੇਪਨ ਤੇ ਨਿਰਲੇਪਤਾ ਨੇ ਹਰੀਸ਼ ਨੂੰ ਇਕ-ਦਮ ਹੈਰਾਨ ਕਰ ਦਿੱਤਾ। ਦਿਲ ਕੀਤਾ ਚੀਖ ਕੇ ਕਹਿ ਦੇਵੇ—ਆਊਟ। ਨੱਸ ਜਾ ਇਥੋਂ। ਪਰ ਉਸਨੇ ਆਪਣੇ ਆਪ ਨੂੰ ਕਿਸੇ ਤਰ੍ਹਾਂ ਰੋਕ ਲਿਆ। ਤਾਂ ਵੀ ਉਸਨੇ ਜੋ ਕਿਹਾ ਉਹ ਰਮਾ ਦੇ ਲਈ ਕਾਫ਼ੀ ਸਾਬਤ ਹੋਇਆ।

"ਇਨ ਦੈਟ ਕੇਸ, ਯੂ ਕੈਨ ਪਲ ਪਿੱਤਰ ਭਗਤ ਡਾਕਟਰ, ਇਟ ਵਿਲ ਬੀ ਕਨਵਿਨੀਅਟ ਫਾਰ ਯੂ" ਤੈਨੂੰ ਸ਼ਾਇਦ ਯਾਦ ਨਾ ਹੋਵੇ ਕਿ ਤੇਰੇ ਪਿਤਾ ਦੀ ਜਿਸਨੇ ਤੈਨੂੰ ਪੜ੍ਹਾ ਲਿਖਾ ਕੇ ਡਾਕਟਰ ਬਣਾਇਆ, ਐਨ ਵਕਤ ਉਤੇ ਕਿਸਨੇ ਮਦਦ ਕੀਤੀ ਸੀ। "ਆਈ ਹੋਪ ਯੂ ਆਰ ਨਾਟ ਫਾਰਗੇਟਿੰਗ ਦੈਟ ਵੁਮੈਨ ਹੂ ਵਾਜ਼ ਦੇਅਰ ਆਂਟ। ਤੇਰੇ ਪਿਤਾ ਜੀ ਏਨਾ ਵੀ ਨਾ ਜਿਉਂਦੇ ਜੇ ਇਹ ਔਰਤ ਨਾ ਹੁੰਦੀ। "ਨਾਓ ਇਟ ਇਜ਼ ਅਪ ਟੂ ਯੂ।" ਅਜੇ ਅਸੀਂ ਜਿਆਦਾ ਦੂਰ ਨਹੀਂ ਆਏ ਹਾਂ।" ਉਸਨੇ ਰਮਾ ਨੂੰ ਜਾਣ ਦਾ ਮਤ ਸਾਫ਼ ਕਹਿ ਦਿੱਤਾ ਸੀ।

"ਨਹੀਂ ਭਰਾ ਜੀ ਪਿੰਡ ਆ ਗਿਆ ਹੈ। ਥੋੜ੍ਹੀ ਉਤਰਾਈ ਹੈ ਬਸ।" ਜਗਤ ਸਿਰਫ਼ ਆਖਰੀ ਵਾਕ ਹੀ ਸਮਝ ਸਕਿਆ ਸੀ।

ਦੋਵੇਂ ਚੁੱਪ ਹੋ ਗਏ। ਪਿੰਡ ਸਚਮੁੱਚ ਆ ਗਿਆ ਸੀ, ਪਰ ਧੁੰਦ ਦੇ ਕਾਰਣ, ਜੋ ਧਾਰ ਦੇ ਇਸ ਪਾਸੇ ਜ਼ਿਆਦਾ ਸੀ ਦਿਖਾਈ ਨਹੀਂ ਦੇ ਰਿਹਾ ਸੀ। ਪਾਰਵਤੀ ਦੇ ਮਕਾਨ ਤਕ ਪਹੁੰਚਣ ਤਕ ਸਾਰਾ ਪਿੰਡ ਜਾਣ ਗਿਆ ਕਿ ਉਹ ਲੋਕ ਆ ਗਏ ਹਨ।

ਆਸਪਾਸ ਦੀ ਬਿਜਲੀ ਦੀ ਰੌਸ਼ਨੀ ਦੇ ਧੁੰਦ ਵਿਚ ਦੱਬ ਜਾਣ ਕਾਰਣ ਮਕਾਨ ਉਦੋਂ ਤਕ ਨਜ਼ਰ ਨਹੀਂ ਆਇਆ ਜਦੋਂ ਤੱਕ ਉਹ ਠੀਕ ਵਿਹੜੇ ਵਿਚ ਪਹੁੰਚ ਨਾ ਗਏ। ਉਥੇ ਕੁਝ ਹਲਚਲ ਨਜ਼ਰ ਆ ਰਹੀ ਸੀ। ਜਗਤ ਸਿੱਧਾ ਉਨ੍ਹਾਂ ਨੂੰ ਅੰਦਰ ਦੇ ਕਮਰੇ ਵਿਚ ਲੈ ਗਿਆ। ਕਮਰਾ ਬਹੁਤ ਗਰਮ ਤੇ ਧੂੰਏਂ ਨਾਲ ਭਰਿਆ ਹੋਇਆ ਸੀ। ਪਾਰਵਤੀ ਇਕ ਕੋਣੇ ਵਿਚ ਜ਼ਮੀਨ ਉਤੇ ਲੰਮੀ ਪਈ ਹੋਈ ਸੀ। ਕੋਲ ਹੀ ਦੋ-ਤਿੰਨ ਔਰਤਾਂ ਬੈਠੀਆਂ ਕੁਝ ਨਾ ਸਮਝ ਆਉਣ ਵਾਲੀ ਗੱਲਬਾਤ ਕਰ ਰਹੀਆਂ ਸਨ, ਜੋ ਉਨ੍ਹਾਂ ਦੇ ਅੰਦਰ ਜਾਂਦਿਆਂ ਹੀ ਚੁੱਪਚਾਪ ਬਾਹਰ ਨਿਕਲ ਗਈਆਂ। ਬਰੋਸੇ ਵਿਚ ਠੀਠੇ (ਚੀੜ੍ਹ ਦੇ ਫਲਾਂ ਦਾ ਸੁੱਕਾ ਬਾਹਰੀ ਢਾਂਚਾ ਜੋ ਬਹੁਤ ਤੇਜ਼ ਬਲਦਾ ਹੈ) ਤੇ ਕੱਚੀਆਂ ਲੱਕੜਾਂ ਬਲ ਰਹੀਆਂ ਸਨ। ਲੱਕੜਾਂ ਤੋਂ ਇਲਾਵਾ ਭਾਵੇਂ ਲਾਲਟੈਣ ਵੀ ਬਲ ਰਹੀ ਸੀ ਤਾਂ ਵੀ ਕਮਰੇ ਵਿਚ ਕੁਝ ਸਾਫ਼ ਨਜ਼ਰ ਨਹੀਂ ਆ ਰਿਹਾ ਸੀ। ਜਿਹੜੀ ਵੀ ਰੌਸ਼ਨੀ ਉਥੇ ਸੀ ਉਹ ਲਾਲਟੈਣ ਦੇ ਕਾਰਣ ਸੀ ਜਾਂ ਬਰੋਸੇ ਦੀ ਅੱਗ ਦੇ ਕਾਰਣ, ਨਿਸ਼ਚਿਤ ਕਰਨਾ ਮੁਸ਼ਕਲ ਸੀ। ਗੰਦਗੀ ਤੇ ਹਨੇਰੇ ਦੇ ਕਾਰਣ ਬਦਰੰਗ ਰਜ਼ਾਈ ਵਿਚ ਲਿਪਟੀ ਪਈ ਪਾਰਵਤੀ ਗੁਫ਼ਾ ਵਿਚ ਪਏ ਕਿਸੇ ਮਟਮੈਲੇ ਜਾਨਵਰ ਵਾਂਗ ਨਜ਼ਰ ਆ ਰਹੀ ਸੀ।

"ਪਾਰਵਤੀ, ਪਾਰਵਤੀ। ਦੇਖ ਤਾਂ ਸਹੀ ਕੌਣ ਆਇਆ ਹੈ ?" ਸਿਰ ਦਬਾਉਂਦੀ ਮਾਂ ਨੇ ਉਸ ਨੂੰ ਉਠਾਉਣ ਦਾ ਯਤਨ ਕੀਤਾ। ਜਵਾਬ ਵਿਚ ਸਿਰਫ ਗੂੰ-ਗੂੰ ਦੀਆਂ ਆਵਾਜ਼ਾਂ ਹੀ ਆਉਂਦੀਆਂ ਰਹੀਆਂ।

ਰਮਾ ਨੇ ਉਸ ਦੀ ਮਾਂ ਨੂੰ ਪਰ੍ਹੇ ਕਰਕੇ ਜਿਵੇਂ ਹੀ ਉਸਦਾ ਮੱਥਾ ਛੂਹਿਆ ਉਸ ਦੇ ਮੂੰਹੋਂ ਨਿਕਲਿਆ, "ਮਾਈ ਗੱਡ ਸ਼ੀ ਇਜ਼ ਹੈਵਿੰਗ ਵੈਰੀ ਹਾਈ ਫੀਵਰ।"

ਲਗਭਗ ਸਿਰ ਤਕ ਕੀਤੀ ਰਜ਼ਾਈ ਨੂੰ ਮੋਢਿਆਂ ਤੋਂ ਥੱਲੇ ਕਰਦਿਆਂ ਰਮਾ ਨੇ ਹੁਕਮ ਦੇਣੇ ਸ਼ੁਰੂ ਕਰ ਦਿੱਤੇ "ਅੱਗ ਬੰਦ ਕਰੋ ਉਪਰ ਦੀ ਮੋਰੀ ਵੀ ਖੋਲ੍ਹੋ। ਜਦੋਂ ਧੂੰਆਂ ਨਿਕਲ ਜਾਏ ਬੰਦ ਕਰ ਦੇਣਾ।" ਫਿਰ ਉਸਨੇ ਪਾਣੀ ਲਿਆਉਣ ਲਈ ਕਿਹਾ ਤੇ ਆਪਣਾ ਕੋਟ ਤੇ ਮਫਲਰ ਉਤਾਰਦੇ ਹੋਏ ਪਿੱਛੇ ਖੜੇ ਹਰੀਸ਼ ਨੂੰ ਕਹਿਣ ਲੱਗੀ, "ਦਿਖਾਈਂ ਭਰਾ, ਕਿਹੜੀਆਂ ਕਿਹੜੀਆਂ ਗੋਲੀਆਂ ਹਨ ?"

ਰੌਸ਼ਨੀ ਏਨੀ ਘੱਟ ਸੀ ਕਿ ਉਸਨੂੰ ਕਪੜੇ ਟੰਗਣ ਦੀ ਕੋਈ ਜਗ੍ਹਾ ਨਜ਼ਰ ਨਹੀਂ ਆਈ। ਹਰੀਸ਼ ਨੇ ਇਕ ਹੱਥ ਨਾਲ ਉਸਦੇ ਕੱਪੜੇ ਸੰਭਾਲਦੇ ਹੋਏ ਦੂਜੇ ਹੱਥ ਨਾਲ ਕੁੜਤੇ ਦੀ ਜੇਬ੍ਹ ਵਿਚੋਂ ਸਾਰੀਆਂ ਗੋਲੀਆਂ ਕੱਢ ਕੇ ਹੱਥ ਉਤੇ ਰੱਖ ਕੇ ਪੁੱਛਿਆ "ਕੀ ਹੋ ਗਿਆ ਹੈ ?"

"ਕੁਝ ਕਿਹਾ ਨਹੀਂ ਜਾ ਸਕਦਾ ਕੁਝ ਵੀ ਹੋ ਸਕਦਾ ਹੈ। ਫਿਲਹਾਲ 'ਟੈਂਪਰੇਚਰ' ਘਟਾਉਣਾ ਜ਼ਰੂਰੀ ਹੈ "ਵੈਨ ਸ਼ੀ ਸਟਾਰਟਸ ਟਾਕਿੰਗ, ਆਈ ਕੈਨ

ਏਸਟੇਰਨ ਐਨੀਥਿੰਗ।"

ਰਮਾ ਨੇ ਕਿਸੇ ਤਰ੍ਹਾਂ ਕੁਝ ਗੋਲੀਆਂ ਚੁਣੀਆਂ।

"ਇਨ੍ਹਾਂ ਨਾਲ ਕੰਮ ਚਲ ਜਾਏਗਾ ?" ਹਰੀਸ਼ ਤਸੱਲੀ ਚਾਹੁੰਦਾ ਸੀ।

"ਹੂੰ" ਰਮਾ ਨੇ ਮੁਸਕਰਾਉਣ ਦੀ ਕੋਸ਼ਿਸ਼ ਕੀਤੀ। ਫਿਰ ਬੋਲੀ "ਪੈਰਾਸੀਟਾਮੋਲ ਹੈ ਬੁਖ਼ਾਰ ਉਤਰਨਾ ਚਾਹੀਦਾ ਹੈ, ਬਾਕੀ ਦੇਖਦੇ ਹਾਂ।" ਰਮਾ ਦੀ ਆਵਾਜ਼ ਵਿਚ ਥੋੜ੍ਹੀ ਚਿੰਤਾ ਨਜ਼ਰ ਆ ਰਹੀ ਸੀ।

ਹਰੀਸ਼ ਨੂੰ ਤਸੱਲੀ ਹੋਈ—ਚਲੋ ਇਸ ਨੇ ਮਹਿਸੂਸ ਤਾਂ ਕੀਤਾ ਕਿ ਗੱਲ ਸਾਧਾਰਣ ਨਹੀਂ ਹੈ।

"ਪਾਣੀ ਨਹੀਂ ਲਿਆਏ ?" ਰਮਾ ਨੇ ਪਿਛਲੀ ਗੋਠ ਤੋਂ ਵਾਪਸ ਉਪਰ ਆਏ ਜਗਤ ਤੋਂ ਪੁੱਛਿਆ।

"ਮਾਂ ਗਰਮ ਕਰ ਰਹੀ ਹੈ।" ਤੇ ਉਹ ਲੈਣ ਲਈ ਮੁੜਿਆ।

"ਸੁਣੋ ਸੁਣੋ," ਰਮਾ ਨੇ ਉਸਨੂੰ ਰੋਕਿਆ, "ਗਰਮ ਨਹੀਂ ਬਈ ਠੰਢਾ ਚਾਹੀਦਾ ਹੈ, ਠੰਢਾ। ਫਟਾਫਟ ਲੈ ਆਓ। ਕਪੜੇ ਦਾ ਇਕ ਟੁੱਕੜਾ ਵੀ ਚਾਹੀਦਾ ਹੈ ਪੱਟੀ ਕਰਨੀ ਹੈ।"

ਜਗਤ ਜਿਵੇਂ ਹੀ ਪਾਣੀ ਲੈ ਕੇ ਮੁੜਿਆ ਰਮਾ ਨੇ ਉਸਨੂੰ ਇਕ ਚਾਦਰ ਲਿਆਉਣ ਲਈ ਕਿਹਾ ਤੇ ਆਪ ਰਜ਼ਾਈ ਹਟਾਉਣ ਲੱਗ ਪਈ। ਰਜ਼ਾਈ ਅਜੇ ਪੂਰੀ ਤਰ੍ਹਾਂ ਚੁੱਕੀ ਵੀ ਨਹੀਂ ਸੀ ਕਿ ਉਸ ਦੀ ਨਜ਼ਰ ਇਕ ਪਲ ਲਈ ਕਿਸੇ ਚੀਜ਼ ਉਤੇ ਟਿਕੀ ਤੇ ਫਿਰ ਝੱਟ ਹੀ ਉਸਨੇ ਰਜਾਈ ਵਾਪਸ ਉਸ ਦੇ ਉਤੇ ਪਾ ਦਿੱਤੀ।

ਚਾਦਰ ਮਿਲਣ ਤੇ ਹਰੀਸ਼ ਨੂੰ ਕਿਹਾ, "ਭਰਾ ਜੀ, ਤੁਸੀਂ ਬਾਹਰ ਬੈਠੋ। ਲੋੜ ਪਈ ਤਾਂ ਬੁਲਾ ਲਵਾਂਗੀ।"

ਲਾਲਟੈਣ ਦੀ ਪੀਲੀ ਰੌਸ਼ਨੀ ਵਿਚ ਜੋ ਧੂੰਏਂ ਨਾਲ ਗੰਧਲਾਏ ਸ਼ੀਸ਼ੇ ਕਾਰਣ ਹੋਰ ਵੀ ਜ਼ਿਆਦਾ ਮਧਮ ਲੱਗ ਰਹੀ ਸੀ, ਹਰੀਸ਼ ਨੂੰ ਲੱਗਾ ਰਮਾ ਫਿਰ ਕੁਝ ਅਸਹਿਜ ਹੋ ਗਈ ਹੈ। ਚੁੱਪਚਾਪ ਬਾਹਰ ਆ ਕੇ ਉਸਨੇ ਧੁੰਦ ਵਿਚ ਭਿੱਜ ਗਈ ਲੋਈ ਉਤਾਰੀ ਤੇ ਆਲੇ ਵਿਚ ਰਖੇ ਗਏ ਬਰੋਸੇ ਦੇ ਨੇੜੇ ਬੈਠ ਕੇ ਠੰਢ ਨਾਲ ਜੰਮੇ ਹੱਥ ਗਰਮਾਉਣ ਲੱਗ ਪਿਆ। ਗੂੰਦ ਦੇ ਨਿਕਲ ਆਉਣ ਕਾਰਣ ਠੀਠੇ ਵਿਚ ਵਿਚ ਭਰਰ-ਭਰਰ ਕਰਦੇ ਤੇਜ਼ੀ ਨਾਲ ਬਲਣ ਲੱਗ ਪਏ ਸਨ। ਉਸਨੂੰ ਮਾਂ ਦੀ ਗੱਲ ਯਾਦ ਆ ਗਈ। ਇਹ ਅਸੰਭਵ ਵੀ ਤਾਂ ਨਹੀਂ ਸੀ ਕਿ ਉਸਨੂੰ ਸਚਮੁੱਚ ਕੋਈ ਯਾਦ ਕਰ ਰਿਹਾ ਹੋਵੇ। ਸਬੀਰਾ ਕੋਈ ਸੀਰੀਅਲ ਦੇਖ ਰਹੀ ਹੋਵੇਗੀ। ਬਹੁਤ ਜ਼ੋਰ ਦੇਣ ਤੇ ਵੀ ਉਸਨੂੰ ਯਾਦ ਨਹੀਂ ਆਇਆ ਕਿ ਅੱਜ ਕਿਹੜਾ ਸੀਰੀਅਲ ਆ ਰਿਹਾ ਹੋਵੇਗਾ। ਹੋ ਸਕਦਾ ਹੈ ਵਰੁਣ ਯਾਦ ਕਰ ਰਿਹਾ ਹੋਵੇ। ਸ਼ਾਇਦ ਸਬੀਰਾ ਹੀ ਯਾਦ ਕਰ ਰਹੀ ਹੋਵੇਗੀ। ਹੋ ਸਕਦਾ ਹੈ ਉਸਦੀ ਕੋਈ ਨਵੀਂ ਮਨਚਾਹੀ ਫਿਲਮ ਰਿਲੀਜ਼ ਹੋਈ ਹੋਵੇ। ਉਸਨੇ ਅਚਾਨਕ ਘੜੀ ਦੇਖੀ ਦਸ ਤੋਂ ਉਪਰ ਹੋ ਚੁੱਕੇ ਸਨ। ਉਸਨੂੰ ਆਪਣੇ ਉਪਰ ਹਾਸਾ ਆਇਆ। ਸੀਰੀਅਲ-ਵੀਰੀਅਲ ਤਾਂ ਕਦੋਂ ਦੇ ਖ਼ਤਮ ਹੋ ਗਏ ਹੋਣਗੇ। ਕਿਸੇ ਲੱਕੜੀ ਦਾ ਇਕ ਵਿਸ਼ੇਸ਼ ਤਰੀਕੇ ਨਾਲ ਬਲਣਾ ਕਿਹੜਾ ਇਸ ਗੱਲ ਦਾ ਪ੍ਰਮਾਣ ਹੈ ਕਿ ਕੋਈ ਤੁਹਾਨੂੰ ਯਾਦ ਹੀ ਕਰ ਰਿਹਾ ਹੋਵੇ। ਪਰ ਇਹ ਖੇਲ ਚੰਗਾ ਹੈ, ਉਸਨੇ ਸੋਚਿਆ-ਆਪਣੀ

ਇਕੱਲਤਾ, ਉਦਾਸੀ ਤੇ ਨਿਰਾਸ਼ਾ ਦੇ ਸਮੇਂ ਨੂੰ ਗੁਜ਼ਾਰਨ ਲਈ ਹਰ ਚੀਜ਼ ਨੂੰ ਅਰਥ ਦੇਣ ਦਾ।

ਜਗਤ ਤੇ ਉਸਦੇ ਪਿਤਾ ਤੋਂ ਇਲਾਵਾ ਪਿੰਡ ਦੇ ਕੁਝ ਹੋਰ ਲੋਕ ਵੀ ਹਰੀਸ਼ ਦੇ ਕੋਲ ਆ ਕੇ ਬੈਠ ਗਏ। ਜਗਤ ਨੇ ਗਿੱਲੀਆਂ ਲੱਕੜਾਂ ਹਟਾ ਕੇ ਬਰੋਸੇ ਵਿਚ ਸੁੱਕੀਆਂ ਲੱਕੜਾਂ ਲਗਾ ਦਿੱਤੀਆਂ ਸਨ। ਪਤਾ ਨਹੀਂ ਉਹ ਕਿੰਨੀ ਦੇਰ ਬੈਠੇ ਰਹੇ। ਵਾਰ-ਵਾਰ ਉਹ ਕੋਸ਼ਿਸ਼ ਕਰਦੇ ਗੱਲਬਾਤ ਦਾ ਕੁਝ ਸਿਲਸਿਲਾ ਚਲੇ ਪਰ ਹਰ ਵਾਰ ਚੁੱਪ ਦੇ ਵਕਫੇ ਪਹਿਲਾਂ ਤੋਂ ਲੰਬੇ ਹੁੰਦੇ ਜਾ ਰਹੇ ਸਨ। ਬਲਦੀਆਂ ਲੱਕੜੀਆਂ ਦੇ ਚਟਕਣ ਦੀ ਆਵਾਜ਼ ਦੇ ਵਿਚ ਪਾਰਵਤੀ ਦੇ ਕਰਾਹੁਣ ਦੀ ਆਵਾਜ਼ ਹੁਣ ਹੌਲੀ ਹੌਲੀ ਸਪਸ਼ਟ ਤੇ ਸਥਿਰ ਹੋਣ ਲੱਗ ਪਈ ਸੀ। ਹਰੀਸ਼ ਨੇ ਸੋਚਿਆ ਉਠ ਕੇ ਦੇਖ ਆਵੇ, ਪਰ ਰਮਾ ਦਾ ਚਿਹਰਾ ਯਾਦ ਆਉਂਦੇ ਹੀ ਉਸਦੀ ਹਿੰਮਤ ਨਾ ਪਈ। ਉਨ੍ਹਾਂ ਨੂੰ ਆਏ ਇਕ ਘੰਟੇ ਤੋਂ ਜ਼ਿਆਦਾ ਹੀ ਹੋ ਚੁੱਕਾ ਸੀ। ਹਰੀਸ਼ ਨੇ ਸੋਚਿਆ ਦਵਾਈ ਅਸਰ ਕਰ ਰਹੀ ਲੱਗਦੀ ਹੈ। ਫਿਰ ਉਸਨੂੰ ਮਹਿਸੂਸ ਹੋਇਆ ਕਿ ਰਮਾ ਪਾਰਵਤੀ ਤੋਂ ਲਗਾਤਾਰ ਕੁਝ ਪੁੱਛ ਰਹੀ ਹੈ। ਹੌਲੀ ਹੌਲੀ ਪਾਰਵਤੀ ਕੁਝ ਬੋਲਣ ਦਾ ਯਤਨ ਕਰ ਰਹੀ ਸੀ। ਕੀ ?—ਇਸਦਾ ਹਰੀਸ਼ ਸਾਰੀ ਕੋਸ਼ਿਸ਼ ਦੇ ਬਾਵਜੂਦ ਅਨੁਮਾਨ ਨਹੀਂ ਲਗਾ ਸਕਿਆ। ਪਾਰਵਤੀ ਦੇ ਸ਼ਬਦ ਹੀ ਅਸਪਸ਼ਟ ਨਹੀਂ ਸਨ ਸਗੋਂ ਉਨ੍ਹਾਂ ਵਿਚ ਕਰਾਹੁਣ ਦੀਆਂ ਆਵਾਜ਼ਾਂ ਵੀ ਸ਼ਾਮਲ ਸਨ ਜਿਸ ਨਾਲ ਅਰਥ ਨੂੰ ਸਮਝਣਾ ਅਸੰਭਵ ਲੱਗ ਰਿਹਾ ਸੀ।

ਕੁਝ ਦੇਰ ਬਾਅਦ ਜਦੋਂ ਰਮਾ ਬਾਹਰ ਆਈ ਉਸਦੇ ਚਿਹਰੇ ਤੋਂ ਜੋ ਥੋੜ੍ਹੀ ਬਹੁਤ ਸਹਿਜਤਾ ਸੀ ਉਹ ਵੀ ਗਾਇਬ ਹੋ ਚੁੱਕੀ ਸੀ।

"ਕੀ ਹਾਲ ਹੈ ?"

ਹਰੀਸ਼ ਦੇ ਸਵਾਲ ਦੇ ਜਵਾਬ ਵਿਚ ਉਹ ਕੁਝ ਦੇਰ ਚੁੱਪ ਰਹੀ। "ਹਰ ਕੰਡੀਸ਼ਨ ਇਜ਼ ਪ੍ਰਿਕੇਰਿਅਸ" ਉਸਨੇ ਅੰਗਰੇਜ਼ੀ ਵਿਚ ਕਹਿਣਾ ਸ਼ੁਰੂ ਕੀਤਾ, "ਸ਼ੀ ਮੇ ਨੀਡ ਬਲੱਡ ਟਰਾਂਸਫਯੂਜ਼ਨ।"

"ਬਲੱਡ ਟਰਾਂਸਫਯੂਜ਼ਨ ? ਕੀ ਹੋ ਗਿਆ ਹੈ ?" ਰਮਾ ਦੀ ਗੱਲ ਨੇ ਹਰੀਸ਼ ਨੂੰ ਡਰਾ ਦਿੱਤਾ।

"ਕੀ ਦੱਸਾਂ ਕੀ ਹੋ ਗਿਆ ਹੈ।" ਉਸਨੇ ਕੁਝ ਖਰਵੀ ਆਵਾਜ਼ ਵਿਚ ਕਿਹਾ। ਫਿਰ ਬੋਲੀ ਐਂਪਸਿਸ ਹੈ।"

ਇਸ ਤੋਂ ਪਹਿਲਾਂ ਕਿ ਉਹ ਕੁਝ ਕਹਿੰਦਾ ਉਹ ਆਪ ਬੋਲਣ ਲੱਗ ਪਈ, "ਕੀ ਚੌਖੁਟੀਆ ਵਿਚ ਬਲੱਡ ਬੈਂਕ ਹੋਵੇਗਾ ?" ਫਿਰ ਰੁਕ ਕੇ ਆਪ ਹੀ ਕਿਹਾ "ਉਥੇ ਤਾਂ ਕੀ ਹੋਵੇਗਾ ?"

"ਹੁਣ ਕੀ ਹੋਵੇਗਾ ?" ਹਰੀਸ਼ ਦੀ ਸਮਝ ਵਿਚ ਨਹੀਂ ਆ ਰਿਹਾ ਸੀ।

"ਮੈਂ ਕੀ ਦੱਸਾਂ।" ਉਸਨੇ ਹੱਥ ਹਿਲਾਉਂਦਿਆਂ ਕਿਹਾ। ਥੋੜ੍ਹੀ ਦੇਰ ਬਾਅਦ ਫਿਰ ਬੋਲੀ "ਸ਼ਾਇਦ ਕੁਝ ਵੀ ਨਹੀਂ। "ਇਟਸ ਆਲਰੈਡੀ ਟੂ ਲੇਟ। ਏ ਮੈਟਰ ਆਫ ਟਾਈਮ ਓਨਲੀ।"

"ਤੂੰ ਇਸ ਤਰ੍ਹਾਂ ਕਿਉਂ ਕਹਿ ਰਹੀ ਹੈਂ।" ਹਰੀਸ਼ ਉਸਦੇ ਨਿਰਣਾਤਮਕ

ਅੰਦਾਜ਼ ਤੋਂ ਦਹਿਲ ਗਿਆ ਸੀ। ਇਸਨੂੰ ਆਖਿਰ ਹੋ ਕੀ ਗਿਆ ਹੈ। ਕੀ ਇਹ ਘਬਰਾ ਗਈ ? ਉਸਦੀ ਸਮਝ ਵਿਚ ਨਹੀਂ ਆਇਆ ਇਸ ਲਈ ਬੋਲਿਆ, "ਯੂ ਮਸਟ ਟਰਾਈ", ਉਸਨੇ ਆਪਣੇ ਆਪ ਨੂੰ ਸੁਧਾਰਿਆ "ਆਈ ਮੀਨ ਵੀ ਮਸਟ ਡੂ ਸਮਥਿੰਗ।"

"ਵਟ ? ਵਟ ਕੈਨ ਆਈ ਡੂ ? ਆਈ ਐਮ ਨਾਟ ਏ ਗੱਾਡ। ਮੈਂ ਮੰਤਰ ਤਾਂ ਪੜ੍ਹਦੀ ਨਹੀਂ ਹਾਂ। ਮੇਰੇ ਕੋਲ ਕੁਝ ਹੈ ਨਹੀਂ। ਘੱਟੋ ਘੱਟ ਇੰਟੀਬਾਐਟਿਕ ਤੇ ਗੁਲੂਕੋਜ਼ ਸੇਲਾਇਨ ਤਾਂ ਫੌਰਨ ਹੀ ਚਾਹੀਦਾ ਹੈ। ਘਰ ਵਿਚ ਰੱਖੀਆਂ ਦਵਾਈਆਂ ਦੇ ਡੱਬਿਆਂ ਵਿਚ ਸ਼ਾਇਦ ਹੀ ਇੰਟੀਬਾਐਟਿਕ ਦੀਆਂ ਕੁਝ ਗੋਲੀਆਂ ਹੋਣ, ਉਹ ਵੀ ਕਿੰਨੀਆਂ ਪੁਰਾਣੀਆਂ ਹਨ—ਕੁਝ ਕਿਹਾ ਨਹੀਂ ਜਾ ਸਕਦਾ। ਪਰ ਸੇਲਾਇਨ ਕਿਥੋਂ ਲਿਆਵਾਂਗੇ। ਬਲੱਡ ਦੀ ਗੱਲ ਤਾਂ ਛੱਡ ਹੀ ਦਿਓ।"

"ਫਿਰ ?"

"ਆਈ ਡਾਂਟ ਨੋ। ਮੇਰੀ ਸਮਝ ਵਿਚ ਤਾਂ ਕੁਝ ਨਹੀਂ ਆ ਰਿਹਾ ਹੈ! "ਸ਼ੀ ਹੈਜ਼ ਬੀਨ ਬਲੀਡਿੰਗ ਸਿਸ ਵੈਨ, ਨੋ ਬਡੀ ਨੋਜ਼।" ਇਨ੍ਹਾਂ ਨੇ ਹੁਣ ਦੱਸਿਆ ਹੈ। ਸਵੇਰੇ ਜਦੋਂ ਉਸਦੇ ਪਿਤਾ ਜੀ ਸਾਡੇ ਕੋਲ ਆਏ ਸਨ ਉਨ੍ਹਾਂ ਨੂੰ ਕਹਿਣਾ ਚਾਹੀਦਾ ਸੀ।"

ਰਮਾ ਦੀ ਨਿਰਲੇਪਤਾ ਤੇ ਨਾ ਠੀਕ ਵਰਤਾਓ ਹਰੀਸ਼ ਦੀ ਸਮਝ ਵਿਚ ਨਹੀਂ ਆ ਰਿਹਾ ਸੀ। ਇਕ ਵਾਰ ਉਸਨੇ ਸੋਚਿਆ। ਕਹਿ ਦੇਵਾਂ ਭਲੇ ਆਦਮੀ ਨੇ ਇਸ ਲਈ ਕਹਿਣ ਦੀ ਹਿੰਮਤ ਨਹੀਂ ਕੀਤੀ ਹੋਵੇਗੀ ਕਿ ਸਾਡੇ ਉਥੇ ਰਹੁਰੀਤਾਂ ਪੂਰੀਆਂ ਕਰਨ ਦਾ ਕੰਮ ਹੋ ਰਿਹਾ ਸੀ।

"ਪਰ ਹੁਣ ਕੀ ਹੋ ਸਕਦਾ ਹੈ ?" ਹਰੀਸ਼ ਨੇ ਜ਼ੋਰ ਦੇ ਕੇ ਪੁੱਛਿਆ, "ਸ਼ੁਡ ਵੀ ਅਲਾਓ ਹਰ ਟੂ ਬਲੀਡ ਟੂ ਡੈਥ ?" ਉਸਦੀ ਆਵਾਜ਼ ਬੜੀ ਤਿੱਖੀ ਹੋ ਗਈ ਸੀ।

ਰਮਾ ਨੇ ਕੁਝ ਵੀ ਕਹਿਣਾ ਠੀਕ ਨਾ ਸਮਝਿਆ।

ਕੁਝ ਦੇਰ ਬਾਅਦ ਉਸਨੇ ਫਿਰ ਪੁੱਛਿਆ। "ਪਰ ਇਸ ਤਰ੍ਹਾਂ ਅਚਾਨਕ ਹੋ ਕਿਵੇਂ ਗਿਆ ?"

"ਅਚਾਨਕ ਨਹੀਂ ਹੋਇਆ "ਰਮਾ ਦੀ ਆਵਾਜ਼ ਵਿਚ ਅਜੀਬ ਕਿਸਮ ਦਾ ਰੁੱਖਾਸਨ ਹੀ ਨਹੀਂ ਤ੍ਰਿਸਕਾਰ ਵੀ ਸੀ।

"ਪਰ ਹੋਇਆ ਕਿਵੇਂ ?" ਹਰੀਸ਼ ਨੇ ਜਾਣਨਾ ਚਾਹਿਆ।

"ਬੈਟਰ ਆਸਕ ਹਰ।"

"ਵਟ ਡੂ ਯੂ ਮੀਨ ?" ਰਮਾ ਦੇ ਜਵਾਬ ਤੋਂ ਉਹ ਬੌਖਲਾ ਗਿਆ।

"ਆਈ ਡੋਂਟ ਨੋ, ਆਈ ਹੈਵ ਟੋਲਡ ਯੂ। ਕੁਝ ਵੀ ਹੋਵੇ ਇਹ ਵਿਸਤਾਰ ਵਿੱਚ ਜਾਣ ਦਾ ਸਮਾਂ ਨਹੀਂ ਹੈ।" ਰਮਾ ਦੀ ਆਵਾਜ਼ ਵਿੱਚ ਪੇਸ਼ਾਵਾਰਾਨਾ ਕਿਸਮ ਦੀ ਨਿਰਲੇਪਤਾ ਸੀ।

ਇਹ ਡਾਕਟਰ ਹੈ ਹਰੀਸ਼ ਨੂੰ ਯਾਦ ਆਇਆ।

ਉਸਨੇ ਆਪਣੇ ਆਪ ਨੂੰ ਕਿਸੇ ਤਰ੍ਹਾਂ ਸੰਜਮ ਵਿਚ ਰੱਖਦਿਆਂ ਪੁੱਛਿਆ ਫਿਰ ਕੀ ਕਰੀਏ ?"

"ਕਿਸੇ ਨੂੰ ਨਾਲ ਲੈ ਲਵੋ ਲੱਭ ਕੇ ਇੰਟੀਬਾਐਟਿਕ ਭਿਜਵਾ ਦਿੰਦੇ ਹਾਂ। ਇਹ

ਦਿੰਦੇ ਰਹਿਣਗੇ, ਸਵੇਰੇ ਆ ਕੇ ਦੇਖ ਲਵਾਂਗੇ। ਹੋਰ ਕਰ ਵੀ ਕੀ ਸਕਦੇ ਹਾਂ।" ਰਮਾ ਨੇ ਉਸ ਵੱਲ ਬਿਨਾਂ ਦੇਖੇ ਹੀ ਕਿਹਾ।

"ਸੇਲਾਇਨ ਦਾ ਪ੍ਰਬੰਧ ਕਰੀਏ ਉਸ ਨਾਲ ਕੁਝ ਹੋਵੇਗਾ ?"

"ਹੋਵੇਗਾ। ਹੋਵੇਗਾ ਕਿਉਂ ਨਹੀਂ। ਪਰ ਲਿਆਓਗੇ ਕਿਥੋਂ ? ਰਮਾ ਨੇ ਕੁਝ ਸ਼ੱਕ ਦੇ ਭਾਵ ਨਾਲ ਪੁੱਛਿਆ।

"ਮਾਸੀ ਵਿਚ ਸ਼ਾਇਦ ਕਿਸੇ ਕੋਲ ਮਿਲ ਹੀ ਜਾਏ। ਪ੍ਰਾਇਮਰੀ ਹੈਲਥ ਸੈਂਟਰ ਵਿਚ ਤਾਂ ਹੋ ਹੀ ਸਕਦਾ ਹੈ।"

"ਕੌਣ ਜਾਏਗਾ ?" ਰਮਾ ਨੇ ਇਸ ਤਰ੍ਹਾਂ ਪੁੱਛਿਆ ਜਿਵੇਂ ਕਹਿ ਰਹੀ ਹੋਵੇ ਕੀ ਬੇਵਕੂਫਾਂ ਵਰਗੀਆਂ ਗੱਲਾਂ ਕਰ ਰਿਹੈਂ।

"ਮੈਂ ਚਲਾ ਜਾਵਾਂਗਾ। ਕਿਸੇ ਨੂੰ ਨਾਲ ਲੈ ਜਾਵਾਂਗਾ।" ਹਰੀਸ਼ ਨੇ ਸਹਿਜਤਾ ਨਾਲ ਕਿਹਾ। ਰਮਾ ਨੇ ਆਪਣੀ ਘੜੀ ਵੱਲ ਦੇਖਿਆ। ਬਾਰਾਂ ਵੱਜਣ ਹੀ ਵਾਲੇ ਸਨ।

"ਮੇਰੇ ਨਾਲ ਕਿਸੇ ਨੂੰ ਭੇਜ ਦੇਵੋ ਦਵਾਈ ਮਿਲ ਗਈ ਤਾਂ ਲੈਂਦਾ ਆਵਾਂਗਾ।" ਤੇ ਉਹ ਬਾਹਰ ਨਿਕਲ ਗਈ। ਉਸਦੀ ਅਸਹਿਮਤੀ ਏਨੀ ਪ੍ਰਬਲ ਸੀ ਕਿ ਕਿਸੇ ਤਰ੍ਹਾਂ ਵੀ ਛੁਪੀ ਨਹੀਂ ਰਹਿ ਸਕਦੀ ਸੀ।

ਹਰੀਸ਼ ਦਾ ਦਿਲ ਕੀਤਾ ਪੁੱਛੇ ਤੂੰ ਚਲੀ ਗਈ ਤਾਂ ਗੁਲੂਕੋਸ ਲਗਾਏਗਾ ਕੌਣ, ਪਰ ਪਤਾ ਨਹੀਂ ਕਿਸ ਸ਼ਕਤੀ ਨੇ ਉਸ ਨੂੰ ਰੋਕ ਦਿੱਤਾ ਸੀ। ਭਾਵੇਂ ਰਮਾ ਦਾ ਵਰਤਾਉ ਉਸਦੀ ਸਮਝ ਵਿਚ ਬਿਲਕੁਲ ਨਹੀਂ ਆ ਰਿਹਾ ਸੀ ਤਾਂ ਵੀ ਉਸਨੇ ਫੈਸਲਾ ਕਰ ਲਿਆ ਕਿ ਹੁਣ ਇਸ ਗੱਲ ਨੂੰ ਹੋਰ ਖਿੱਚਿਆ ਨਹੀਂ ਜਾ ਸਕਦਾ। ਉਸਨੇ ਇਕ ਵਾਰ ਵੀ ਰਮਾ ਨੂੰ ਰੁਕਣ ਲਈ ਨਹੀਂ ਕਿਹਾ ਤੇ ਜਗਤ ਅਤੇ ਉਸਦੇ ਪਿਤਾ ਜੀ ਨੂੰ ਰਮਾ ਦੇ ਨਾਲ ਪਿੰਡ ਜਾਣ ਦਾ ਹੁਕਮ ਦੇ ਕੇ, ਸ਼ਾਇਦ ਰਮਾ ਦੇ ਵਰਤਾਉ ਦੇ ਵਿਰੋਧ ਕਾਰਣ ਹੀ, ਆਪ ਇਕੱਲਾ ਹੀ ਮਾਸੀ ਵੱਲ ਚੱਲ ਪਿਆ। ਜਾਣ ਵੇਲੇ ਉਸਨੇ ਜਗਤ ਨੂੰ ਕਿਹਾ ਸੀ "ਤਾਈ ਨੂੰ ਕਹਿ ਦੇਣਾ ਮੈਂ ਸਵੇਰੇ ਨਹੀਂ ਜਾਵਾਂਗਾ।" ਤੇ ਉਹ ਅਚਾਨਕ ਇਸ ਢੰਗ ਨਾਲ ਥੱਲੇ ਵੱਲ ਨੂੰ ਉਤਰਿਆ ਕਿ ਰਮਾ ਉਸਨੂੰ ਇਕ ਵੀ ਲਫ਼ਜ਼ ਨਾ ਕਹਿ ਸਕੀ। ਅੰਦਰ ਹੀ ਅੰਦਰ ਰਮਾ ਨੂੰ ਗੁੱਸਾ ਆ ਰਿਹਾ ਸੀ। ਉਸਦੀ ਦੇਰ ਤਕ ਇੱਛਾ ਹੁੰਦੀ ਰਹੀ ਕਿ ਚੀਖ ਕੇ ਕਹੇ ਤੇਰਾ ਦਿਮਾਗ ਤਾਂ ਖ਼ਰਾਬ ਨਹੀਂ ਹੋ ਗਿਆ। ਹੁਣ ਇਸ ਕੁੜੀ ਦੇ ਨਾਲ ਤੂੰ ਵੀ ਮਰੇਂਗਾ ਕੀ ? ਪੰਜ ਮੀਲ ਇਕੱਲੇ ਜਾਣਾ ਤੇ ਪੰਜ ਮੀਲ ਇਕੱਲੇ ਆਉਣਾ ਇਸ ਜੰਗਲੀ ਇਲਾਕੇ ਵਿਚ। ਭੂਤ-ਪ੍ਰੇਤ ਦੀ ਗੱਲ ਛੱਡ ਵੀ ਦਈਏ ਤਾਂ ਵੀ ਕੋਈ ਜੰਗਲੀ ਜਾਨਵਰ ਹੀ ਮਿਲ ਗਿਆ ਤਾਂ। ਮੌਸਮ ਵੀ ਏਨਾ ਖ਼ਰਾਬ ਹੈ ਪਤਾ ਨਹੀਂ ਕਦੋਂ ਮੀਂਹ ਪੈਣ ਲੱਗ ਪਏ। ਇਥੇ ਬਰਫ਼ ਨਾ ਵੀ ਪਵੇ ਤਾਂ ਵੀ ਆਸੇ ਪਾਸੇ ਤਾਂ ਪੈ ਹੀ ਸਕਦੀ ਹੈ। ਇਸ ਤੋਂ ਅੱਗੇ ਉਸ ਤੋਂ ਕੁਝ ਸੋਚਿਆ ਹੀ ਨਾ ਗਿਆ। ਉਸਨੇ ਜਾਂਦੇ ਹੋਏ ਇਕ ਵਾਰ ਮੁੜ ਕੇ ਦੇਖਿਆ—ਹਰੀਸ਼ ਧੁੰਦ ਵਿਚ ਗੁੰਮ ਹੋ ਗਿਆ ਸੀ ਪਰ ਉਸਦੇ ਪਿੱਛੇ ਦੋ ਆਦਮੀ ਉਤਰਦੇ ਹੋਏ ਆਵਾਜ਼ ਮਾਰ ਰਹੇ ਸਨ, "ਰੁਕੋ ਠਾਕਰ ਸਾਹਿਬ ਜ਼ਰਾ ਰੁਕੋ ਵੀ, ਅਸੀਂ ਵੀ ਆ ਰਹੇ ਹਾਂ।"

ਰਮਾ ਨੂੰ ਕੁਝ ਤਸੱਲੀ ਹੋਈ। ਇਸਦੇ ਬਾਵਜੂਦ ਉਹ ਸਾਰੇ ਰਸਤੇ ਪਿਉ-

ਪੁੱਤਰ ਨਾਲ ਕੁਝ ਨਾ ਬੋਲੀ। ਪਾਰਵਤੀ ਦੇ ਪਿਤਾ ਨੇ ਇਕ-ਅੱਧ ਵਾਰ ਉਸ ਨਾਲ ਬੋਲਣ ਦੀ ਕੋਸ਼ਿਸ਼ ਕੀਤੀ ਵੀ ਪਰ ਉਸਨੇ ਕੋਈ ਜਵਾਬ ਹੀ ਨਾ ਦਿੱਤਾ।

ਜਦੋਂ ਤੱਕ ਉਹ ਪਿੰਡ ਪਹੁੰਚੀ ਮੌਸਮ ਬਹੁਤ ਹੀ ਖ਼ਰਾਬ ਹੋ ਗਿਆ ਸੀ। ਬੱਦਲ ਹੌਲੀ ਹੌਲੀ ਗਰਜ ਰਹੇ ਸਨ, ਜਿਵੇਂ ਕੋਈ ਜੰਗਲੀ ਜਾਨਵਰ ਪੂਰੀ ਤਰ੍ਹਾਂ ਵਿਗੜਣ ਤੋਂ ਪਹਿਲਾਂ ਵਿਚ-ਵਿਚ ਗੁਹਾਰਦਾ ਹੈ। ਤੇਜ਼ ਹੁੰਦੀ ਹਵਾ ਨਾਲ ਰੁੱਖ ਜੰਗਲ ਵਿਚ ਭਟਕ ਗਈ ਕਿਸੇ ਫਰਾਰ ਔਰਤ ਵਾਂਗ ਆਤੰਕ ਵਿਚ ਕੰਬਦੇ ਸਨ। ਕਿਸੇ ਵੇਲੇ ਵੀ ਕਿਣਮਿਣ ਸ਼ੁਰੂ ਹੋ ਸਕਦੀ ਸੀ। ਰਾਤ ਹਨੇਰੀ ਸੀ। ਬਿਜਲੀ ਬੁਝਾਉਂਦਿਆਂ ਹੀ ਉਸਦਾ ਸਾਹ ਘੁੱਟਣ ਲੱਗ ਪਿਆ। ਜਿਵੇਂ ਉਸ ਨੂੰ ਅੰਧਕਾਰ ਦੇ ਸੀਮਿੰਟ ਵਿਚ ਚਿਣ ਦਿੱਤਾ ਗਿਆ ਸੀ। ਉਸਨੂੰ ਆਪਣਾ ਬਚਪਨ ਯਾਦ ਆ ਗਿਆ। ਭਵਾਲੀ ਵਿਚ ਅਕਸਰ ਮੀਂਹ ਰਾਤ ਨੂੰ ਉਸਨੂੰ ਜਗਾ ਦੇਂਦਾ ਸੀ। ਟੀਨ ਦੀ ਛੱਤ ਉਤੇ ਪੈਂਦੀਆਂ ਬੂੰਦਾਂ ਨਾਲ ਮਕਾਨ ਕਿਸੇ ਬਾਵਲੇ ਦੇ ਹੱਥ ਵਿਚ ਆਏ ਕਨਸਤਰ ਵਾਂਗ ਬਿਨਾਂ ਸੁਰ-ਤਾਲ ਦੇ, ਬਿਨਾਂ ਕਿਸੇ ਲਿਹਾਜ਼ ਦੇ ਆਵਾਜ਼ ਦਿੰਦਾ ਰਹਿੰਦਾ। ਬੱਦਲਾਂ ਦੀ ਗਰਜ ਨਾਲ ਆਤੰਕਿਤ ਉਹ ਰਜ਼ਾਈ ਵਿਚ ਪਈ ਆਪਣੀਆਂ ਉਂਗਲਾਂ ਨਾਲ ਕੰਨ ਬੰਦ ਕਰ ਲੈਂਦੀ ਸੀ। ਉਦੋਂ ਬਿਜਲੀ ਦੀ ਪਰਲੋ ਵਰਗੀ ਚਮਕ ਦਰਵਾਜ਼ੇ-ਬਾਰੀਆਂ ਤੇ ਕੰਧਾਂ ਉਲੰਘ ਕੇ ਰਜ਼ਾਈ ਵਿਚ ਵੜ ਕੇ ਉਸ ਦੀਆਂ ਬੰਦ ਅੱਖਾਂ ਨੂੰ ਚੁੰਧਿਆ ਦੇਂਦੀ ਸੀ। ਫਿਰ ਬੱਦਲਾਂ ਦਾ ਗਰਜਨਾ—ਜਿਵੇਂ ਪੂਰਾ ਪਹਾੜ ਟੁੱਟ ਕੇ ਹੇਠਾਂ ਵਲ ਆ ਰਿਹਾ ਹੋਵੇ। ਕੰਨਾਂ ਦੇ ਰਸਤੇ ਸਰੀਰ ਨੂੰ ਇਸ ਤਰ੍ਹਾਂ ਕੰਬਾ ਦੇਂਦੀ ਜਿਵੇਂ ਕੋਈ 440 ਵੋਲਟ ਦੇ ਕਰੰਟ ਨਾਲ ਸਰੀਰ ਨੂੰ ਝੰਜੋੜ ਕੇ ਰੱਖ ਦੇਵੇ। ਇਹ ਪ੍ਰਕਿਰਿਆ ਪਤਾ ਨਹੀਂ ਕਦੋਂ ਤੱਕ ਚਲਦੀ ਰਹੀ।

ਉਹ ਆਪਣੇ ਬਚਪਨ ਵਿਚ ਸੀ ਜਾਂ ਯਥਾਰਥ ਵਿਚ ਕਿ ਰਾਤ ਤਿੰਨ-ਚਾਰ ਵਜੇ ਦੇ ਕਰੀਬ ਹਰੀਸ਼ ਆਇਆ, ਕੁਝ ਦੇਰ ਲਈ ਤੇ ਫਿਰ ਆਪਣੇ ਬੈਗ ਵਿਚੋਂ ਕੁਝ ਪੈਸੇ ਕੱਢ ਕੇ, ਕੱਪੜੇ ਬਦਲ ਕੇ ਉਸੇ ਮੌਸਮ ਵਿਚ ਉਲਟੇ ਪੈਰੀਂ ਚਲਾ ਗਿਆ। ਜਾਂਦੇ ਹੋਏ ਕਹਿ ਗਿਆ, "ਤਾਈ ਮੈਂ ਰਾਨੀਖੇਤ ਜਾ ਰਿਹਾ ਹਾਂ। ਇਕ ਅੱਧ ਦਿਨ ਵਿਚ ਮੁੜਾਂਗਾ।"

"ਇਸ ਵੇਲੇ ?" ਤਾਈ ਤੇ ਸੁਰਿੰਦਰ ਨੇ ਇਕੱਠਿਆਂ ਪ੍ਰਸ਼ਨ ਕੀਤਾ ਸੀ।

"ਇਕ ਟਰੱਕ ਮਿਲ ਗਿਆ ਹੈ।" ਉਸ ਦਾ ਜਵਾਬ ਸੀ।

"ਮੈਂ ਚਲਾਂ ਤੇਰੇ ਨਾਲ ?" ਸੁਰਿੰਦਰ ਨੇ ਉਂਘਲਾਉਂਦੇ ਹੋਏ ਹੀ ਪੁੱਛਿਆ ਸੀ।

"ਨਹੀਂ ਕੋਈ ਜ਼ਰੂਰਤ ਨਹੀਂ ਹੈ। ਨਾਲ ਮਾਸੀ ਦਾ ਡਾਕਟਰ ਹੈ ਹੀ।" ਉਸ ਦੀ ਆਵਾਜ਼ ਦੀ ਠੰਡਕ ਨਾਲ ਰਮਾ ਰਜ਼ਾਈ ਵਿਚ ਹੀ ਕੰਬਣ ਲੱਗ ਪਈ ਸੀ। ਫਿਰ ਹਰੀਸ਼ ਨੇ ਪੁੱਛਿਆ ਸੀ "ਰਮਾ ਸੌਂ ਰਹੀ ਹੈ ?"

"ਹਾਂ" ਤਾਈ ਨੇ ਜਵਾਬ ਦਿੱਤਾ ਸੀ ਬਹੁਤ ਥੱਕ ਗਈ ਹੈ ਵਿਚਾਰੀ। ਉਸ ਨੂੰ ਪਹਾੜਾਂ ਦੀ ਬਹੁਤੀ ਸਾਰ ਵੀ ਨਹੀਂ ਹੈ।

"ਹਾਂ।" ਕਹਿ ਕੇ ਉਹ ਨਿਕਲ ਗਿਆ ਸੀ।

ਰਮਾ ਨੇ ਸਾਰੀ ਗੱਲਬਾਤ ਸੁਣ ਲਈ ਸੀ—ਮੀਂਹ ਨਾਲ ਆਵਾਜ਼ ਕਰਦੀ ਛੱਤ ਤੇ ਗਰਜਦੇ ਬੱਦਲਾਂ ਦੇ ਬਾਵਜੂਦ। ਪਰ ਉਹ ਅਨੁਮਾਨ ਨਹੀਂ ਲਾ ਸਕੀ ਸੀ ਕਿ

ਉਹ ਇਕੱਲਾ ਹੀ ਸੀ ਜਾਂ ਕੋਈ ਨਾਲ ਆਇਆ ਸੀ। ਕ੍ਰੋਧ, ਅਪਮਾਨ, ਚਿੰਤਾ ਤੇ ਗਿਲਾਨੀ ਨੇ ਉਸਨੂੰ ਬੇਚੈਨ ਕਰ ਦਿੱਤਾ ਸੀ। ਉਸਨੇ ਬਿਜਲੀ ਜਗਾ ਦਿੱਤੀ ਜਿਵੇਂ ਉਹ ਹੋਸਟਲ ਵਿਚ ਸੌਂਦੀ ਸੀ। ਸ਼ਾਇਦ ਉਸਨੂੰ ਡਰ ਵੀ ਲੱਗ ਰਿਹਾ ਸੀ। ਪਰ ਉਸ ਤੋਂ ਬਾਅਦ ਉਸ ਦੀ ਅੱਖ ਨਾ ਲੱਗੀ। ਪੰਜ ਵਜੇ ਉਹ ਉਠੀ ਤੇ ਆਪਣਾ ਸਮਾਨ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ।

ਤਾਈ ਦੇ ਸਾਰੇ ਯਤਨਾਂ ਦੇ ਬਾਵਜੂਦ ਉਹ ਪਹਿਲੀ ਬੱਸ ਰਾਹੀਂ ਦਿੱਲੀ ਵਾਪਸ ਚਲੀ ਗਈ ਸੀ।

ਤਾਈ ਦੀ ਸਮਝ ਵਿਚ ਨਹੀਂ ਆਇਆ ਕਿ ਆਖਿਰ ਇਨ੍ਹਾਂ ਭੈਣ-ਭਰਾਵਾਂ ਨੂੰ ਹੋ ਕੀ ਜਾਂਦਾ ਹੈ। ਕਿਹੋ ਜਿਹੀ ਝੱਕ ਚੜ੍ਹਦੀ ਹੈ। ਰਾਤ ਤਕ ਤਾਂ ਪਿੱਤਰ-ਪੂਜਨ ਦੇ ਲਈ ਉਹ ਰੁਕਣ ਵਾਲੀ ਸੀ ਤੇ ਹਰੀਸ਼ ਲੱਖ ਹੱਥ-ਪੈਰ ਜੋੜਨ ਦੇ ਬਾਅਦ ਵੀ ਜਾ ਰਿਹਾ ਸੀ, ਫਿਰ ਅਚਾਨਕ ਇਹ ਉਲਟਾ ਕਿਉਂ ਹੋ ਰਿਹਾ ਹੈ।

## 22. ਪਿੱਤਰ-ਪੂਜਨ

ਫਰੰਟੀਅਰ ਡੇਢ ਘੰਟਾ ਲੇਟ ਹੋ ਗਈ ਸੀ। ਫੋਨ ਕਰਨ ਦਾ ਹੁਣ ਕੋਈ ਅਰਥ ਨਹੀਂ ਰਹਿ ਗਿਆ ਸੀ। ਸਬੀਰਾ ਨਾ ਵੀ ਗਈ ਤਾਂ ਵੀ ਵਰੁਣ ਤਾਂ ਚਲਾ ਹੀ ਗਿਆ ਹੋਵੇਗਾ। ਉਹ ਨੇੜੇ ਹੀ ਇਕ ਨਰਸਰੀ-ਕਮ-ਕ੍ਰੇਚ ਵਿਚ ਜਾਂਦਾ ਸੀ। ਸਵੇਰੇ ਅੱਠ ਵਜੇ ਦਾ ਗਿਆ ਉਹ ਫਿਰ ਸ਼ਾਮ ਨੂੰ ਉਨ੍ਹਾਂ ਦੇ ਦਫ਼ਤਰ ਤੋਂ ਆਉਣ ਤੋਂ ਬਾਅਦ ਹੀ ਆਉਂਦਾ ਸੀ। ਉਸਨੂੰ ਬੜੀ ਝੁੰਜਲਾਹਟ ਹੋ ਗਈ ਸੀ। ਗੋਧਰਾ ਤੱਕ ਉਹ ਬਿਲਕੁਲ ਠੀਕ ਆ ਰਹੇ ਸਨ। ਰਾਤ ਨੂੰ ਬਾਰ੍ਹਾਂ ਵਜੇ ਤੋਂ ਬਾਅਦ ਹੀ ਉਹ ਸੁੱਤਾ ਸੀ। ਉਸ ਤੋਂ ਬਾਅਦ ਚੰਗੀ ਭਲੀ ਗੱਡੀ ਨੂੰ ਪਤਾ ਨਹੀਂ ਕੀ ਹੋ ਗਿਆ ਸੀ। ਜਦੋਂ ਤੋਂ ਉਹ ਪਿੰਡ ਤੋਂ ਚਲਿਆ ਸੀ ਇਕ ਅਜੀਬ ਕਿਸਮ ਦੀ ਘਬਰਾਹਟ ਤੇ ਤਨਾਉ ਮਹਿਸੂਸ ਕਰ ਰਿਹਾ ਸੀ। ਅੰਦਰ ਕਿਧਰੇ ਇਕ ਅਮੂਰਤ ਜਿਹਾ ਡਰ ਬੈਠ ਗਿਆ ਸੀ ਜਿਸ ਦੇ ਕਾਰਣ ਉਸਦਾ ਦਿਲ ਕਿਸੇ ਵੀ ਚੀਜ਼ ਵਿਚ ਨਹੀਂ ਲੱਗ ਰਿਹਾ ਸੀ। ਸ਼ਾਇਦ ਜੋ ਹੁਣ ਤਕ ਹੋਇਆ ਸੀ ਤੇ ਜਿਸਨੂੰ ਉਹ ਸਹਿਜ ਭਾਵ ਨਾਲ ਸਵੀਕਾਰ ਕਰਨ ਦਾ ਜਤਨ ਕਰਦਾ ਰਿਹਾ ਸੀ, ਉਸਦਾ ਅਸਰ ਹੋਣ ਲੱਗਾ ਸੀ। ਕਿਧਰੇ ਕੁਝ ਹੋਣ ਵਾਲਾ ਹੈ। ਅਸ਼ੁਭ ਤੇ ਅਣਸੁਖਾਵਾਂ ਕਿਧਰੇ ਵੀ ਤੇ ਕਿਸੇ ਵੀ ਵੇਲੇ ਹੋ ਸਕਦਾ ਹੈ। ਉਹ ਛੇਤੀ ਤੋਂ ਛੇਤੀ ਸਬੀਰਾ ਤੇ ਵਰੁਣ ਨੂੰ ਦੇਖਣਾ ਚਾਹੁੰਦਾ ਸੀ। ਦਿਮਾਗ ਵਿਚ ਅਜੀਬ-ਅਜੀਬ ਖ਼ਿਆਲ ਆ ਰਹੇ ਸਨ। ਵਰੁਣ ਕਿਤੇ ਪੌੜੀਆਂ ਤੋਂ ਡਿੱਗ ਹੀ ਨਾ ਗਿਆ ਹੋਵੇ। ਉਹ ਅਕਸਰ ਆਪ ਹੀ ਪੌੜੀਆਂ ਚੜ੍ਹਨ ਤੇ ਉਤਰਨ ਦੀ ਜ਼ਿੱਦ ਕਰਦਾ ਹੈ। ਕਿਧਰੇ ਬਾਲਕਨੀ ਤੋਂ ਹੀ ਨਾ ਡਿੱਗ ਗਿਆ ਹੋਵੇ। ਬਾਲਕਨੀ ਫੜ ਕੇ ਲਟਕਣ ਦੀ ਕੋਸ਼ਿਸ਼ ਵੀ ਕਰਦਾ ਰਹਿੰਦਾ ਹੈ। ਨਹੀਂ ਨਹੀਂ। ਇਸ ਤਰ੍ਹਾਂ ਨਹੀਂ ਹੋ ਸਕਦਾ- ਉਹ ਆਪਣੀ ਹੀ ਕਲਪਨਾ ਤੋਂ ਘਬਰਾ ਗਿਆ। ਉਨ੍ਹਾਂ ਦਾ ਫਲੈਟ ਦੂਜੀ

ਮੰਜ਼ਲ ਤੇ ਸੀ ਤੇ ਬਾਲਕਨੀ ਤੋਂ ਡਿੱਗਣ ਦਾ ਮਤਲਬ ਕੀ ਹੁੰਦਾ ਹੈ ਉਹ ਜਾਣਦਾ ਸੀ। ਪਰ ਇਹ ਸਬੀਰਾ ਧਿਆਨ ਵੀ ਤਾਂ ਨਹੀਂ ਰਖ ਸਕਦੀ। ਉਸਨੇ ਆਪਣਾ ਧਿਆਨ ਵਰੁਣ ਤੋਂ ਜ਼ਬਰਦਸਤੀ ਹਟਾਇਆ। ਪਰ ਚਿੰਤਾਵਾਂ ਨੇ ਆਪਣਾ ਰੂਪ ਬਦਲ ਲਿਆ। ਜੇ ਸਬੀਰਾ ਹੀ ਆਉਂਦੀ-ਜਾਂਦੀ ਕਿਸੇ ਚੀਜ਼ ਨਾਲ ਟਕਰਾ ਗਈ ਹੋਵੇ ਜਾਂ ਰੋਟੀ ਪਕਾਉਂਦੀ ਹੀ ਜਲ ਨਾ ਗਈ ਹੋਵੇ। ਬੜੀ ਲਾਪ੍ਰਵਾਹ ਹੈ। ਜੇ ਚਿਹਰਾ ਹੀ ਵਿਗੜ ਗਿਆ ਤਾਂ ਫਿਰ ਕੀ ਹੋਵੇਗਾ ? ਉਸਨੇ ਸੋਚਣਾ ਬੰਦ ਕਰ ਦਿੱਤਾ। ਕੁਝ ਵੀ ਹੋਵੇ ਹੁਣ ਬੰਬਈ ਪਹੁੰਚ ਕੇ ਉਹ ਇਸ ਤਰ੍ਹਾਂ ਦੇ ਕਿਸੇ ਵੀ ਹਾਦਸੇ ਦੀ ਖ਼ਬਰ ਫੋਨ ਉਤੇ ਨਹੀਂ ਜਾਣਨਾ ਚਾਹੁੰਦਾ ਸੀ। ਇਸ ਲਈ ਟੈਕਸੀ ਲੈ ਕੇ ਸਿੱਧਾ ਘਰ ਪਹੁੰਚਿਆ।

ਉਸਨੇ ਦੋ ਦੁਮੰਜ਼ਲਾ ਪੌੜੀਆਂ ਇਕੋ ਹੀ ਸਾਹ ਵਿਚ ਪਾਰ ਕਰ ਲਈਆਂ। ਉਸਦੀ ਚਾਬੀ ਨਾਲ, ਜੰਦਰੇ ਵਿਚ ਹੋਈ ਹਲਕੀ ਆਵਾਜ਼ ਨਾਲ ਦਰਵਾਜ਼ਾ ਖੁਲ੍ਹਿਆ ਵੀ ਨਹੀਂ ਸੀ ਕਿ ਸਬੀਰਾ ਦੀ ਰਸੋਈ ਤੋਂ ਆਵਾਜ਼ ਸੁਣਾਈ ਦਿੱਤੀ, "ਹਰੀਸ਼।"

ਇਕ ਪਲ ਉਸਨੂੰ ਵਿਸ਼ਵਾਸ ਨਹੀ ਹੋਇਆ ਕਿ ਕਿਸੇ ਨੇ ਉਸਨੂੰ ਆਵਾਜ਼ ਮਾਰੀ ਹੈ।

"ਕੌਣ ?" ਇਸ ਵਾਰ ਸਬੀਰਾ ਦੀ ਆਵਾਜ਼ ਵਿਚ ਚਿੰਤਾ ਸੀ।

"ਮੈਂ।" ਹਰੀਸ਼ ਨੇ ਜਵਾਬ ਦਿੱਤਾ। 'ਕੀ...?' ਬੈਗ ਨੂੰ ਥੱਲੇ ਰੱਖਦੇ ਹੋਏ ਉਹ ਕੁਝ ਪੁੱਛਣ ਹੀ ਵਾਲਾ ਸੀ ਕਿ ਉਦੋਂ ਤਕ ਸਬੀਹਾ ਆ ਕੇ ਉਸਦੇ ਗਲੇ ਨਾਲ ਲਗ ਗਈ।

"ਆ ਵੀ ਗਿਆ? ਆਟਲੀ ਵਧੀ ਵਾਰ ਕੇਮ ਲਾਗੀ (ਏਨੀ ਜ਼ਿਆਦਾ ਦੇਰ ਕਿਉਂ ਹੋ ਗਈ ? ਵਹਾਟ ਹੈਪੰਡ ? ਆਰ ਯੂ ਆਲ ਰਾਈਟ ?" ਉਸਨੇ ਹਰੀਸ਼ ਦੇ ਚਿਹਰੇ ਨੂੰ ਦੇਖ ਕੇ ਪੁੱਛਿਆ।

"ਨੋ ਓਨਲੀ ਟਾਇਰਡ, 'ਹਰੀਸ਼ ਨੇ ਥੱਕੀ ਆਵਾਜ਼ ਵਿਚ ਕਿਹਾ ਤੇ ਉਸਦੀ ਪਿੱਠ ਥੱਪਥਪਾਉਂਦਾ ਰਿਹਾ, "ਵਰੁਣ ਸਕੂਲ ਗਿਆ ਹੋਵੇਗਾ ?" ਹਰੀਸ਼ ਨੇ ਜਾਣਦੇ ਹੋਏ ਵੀ ਆਪਣੇ ਆਪ ਨੂੰ ਤਸੱਲੀ ਦੇਣ ਲਈ ਪੁੱਛਿਆ।

"ਸੂਤੋ ਛੇ।" (ਸੁੱਤਾ ਹੋਇਆ ਹੈ)।

"ਕੀ ਹੋਇਆ ?"

ਹਰੀਸ਼ ਦੀ ਘਬਰਾਹਟ ਦੇਖ ਕੇ ਸਬੀਰਾ ਨੇ ਕਾਹਲੀ ਨਾਲ ਕਿਹਾ, "ਨਥਿੰਗ ਬਾਬਾ, ਮਾਮੂਲੀ ਬੁਖ਼ਾਰ ਹੈ ਦੈਸਟ ਆਲ।"

ਹਰੀਸ਼ ਸਿੱਧਾ ਬੈਡਰੂਮ ਵਿਚ ਪਹੁੰਚ ਗਿਆ। ਵਰੁਣ ਸੌਂ ਰਿਹਾ ਸੀ। ਉਸਨੇ ਮੱਥਾ ਛੂਹ ਕੇ ਦੇਖਿਆ ਥੋੜ੍ਹਾ ਗਰਮ ਸੀ। ਨੈਣ-ਨਕਸ਼ ਭਾਵੇਂ ਪਿਤਾ ਵਰਗੇ ਸਨ ਪਰ ਰੰਗ ਵਿਚ ਉਹ ਮਾਂ ਉਤੇ ਗਿਆ ਸੀ, ਇਸ ਲਈ ਕਦੀ ਕਦੀ ਉਹ ਹਾਥੀ-ਦੰਦ ਦੀ ਮੂਰਤੀ ਵਰਗਾ ਲੱਗਦਾ ਸੀ। ਪਰ ਇਸ ਵੇਲੇ ਬੁਖ਼ਾਰ ਦੇ ਕਾਰਣ ਉਸਦਾ ਚਿਹਰਾ ਲਾਲ ਹੋ ਗਿਆ ਸੀ। ਇਸ ਤਰ੍ਹਾਂ ਉਹ ਹੋਰ ਵੀ ਸੁੰਦਰ ਲੱਗ ਰਿਹਾ ਸੀ। ਪਰ ਅਚਾਨਕ ਹੀ ਹਰੀਸ਼ ਦੀ ਸਾਰੀ ਘਬਰਾਹਟ ਖ਼ਤਮ ਹੋ ਗਈ। ਉਹ ਵਾਪਸ ਡਰਾਇੰਗ ਰੂਮ ਵਿਚ ਆ ਕੇ ਬੈਠ ਗਿਆ।

"ਹਰੀਸ਼ ਜਦੋਂ ਤਕ ਮੈਂ ਚਾਹ ਬਣਾਉਂਦੀ ਹਾਂ, ਤੁਸੀਂ ਸ਼ੇਵ ਕਰ ਲਵੋ।"

"ਬਈ ਚਾਹ ਤਾਂ ਪੀਣ ਦੇ, ਫਿਰ ਬਣਾ ਲਵਾਂਗਾ ਸ਼ੇਵ। "ਉਸਨੇ

ਮੁਸਕਰਾਉਂਦੇ ਹੋਏ ਕਿਹਾ ।

'ਨਹੀਂ, ਪਲੀਜ਼ ! ਹਮਣਾ ਦਾੜ੍ਹੀ ਬਨਾਵੀ ਨਾਖੋ, (ਆਪਣੀ ਦਾੜ੍ਹੀ ਬਣਾ ਲਵੋ)। ਆਈ ਕਾਂਟ ਸੀ ਯੂ ਲਾਈਕ ਦਿਸ।" ਸਬੀਰਾ ਪਿਆਰ ਨਾਲ ਅਕਸਰ ਗੁਜਰਾਤੀ ਬੋਲਣ ਲੱਗ ਪੈਂਦੀ ਸੀ।

"ਆਈ ਐਮ ਲੁਕਿੰਗ ਸੋ ਅਗਲੀ ?" ਹਰੀਸ਼ ਮੁਸਕਰਾਇਆ।

"ਨੋ ਇਟਸ ਨਾਟ ਅਗਲੀ ਵਿਚ ਇਜ਼ ਸੋ ਡਿਸਟਰਬਿੰਗ ! ਮੈਂ ਤੈਨੂੰ ਬਿਮਾਰ ਤੇ ਉਦਾਸ ਨਹੀਂ ਵੇਖ ਸਕਦੀ। ਫਿਰ ਤੇਰੀ ਦਾੜ੍ਹੀ ਵਿਚ ਕੁਝ ਵਾਲ ਸਫ਼ੈਦ ਵੀ ਨਜ਼ਰ ਆਣ ਲੱਗ ਪਏ ਹਨ। ਆਈ ਕਾਂਟ ਸਟੈਂਡ ਦੈਟ।

"ਇਜ਼ ਇਟ ਸੋ" ਤੇ ਹਰੀਸ਼ ਹੱਸਦਾ ਹੋਇਆ ਗਾਉਣ ਲੱਗ ਪਿਆ। ਵੁਡ ਯੂ ਸਟਿਲ ਮੀਟ ਮੀ, ਵੁਡ ਯੂ ਸਟਿਲ ਫੀਡ ਮੀ, ਵੈਨ ਆਈ ਐਮ ਸਿਕਸਟੀ ਫੋਰ।"

"ਨੋ, ਆਈ ਹੈਵ ਐਵਰੀ ਆਈਡਿਆ ਆਫ ਮੀਟਿੰਗ ਯੂ ਇਵਨ ਵੈਨ ਯੂ ਵੁਡ ਬੀ ਸੈਵਨਟੀ ਫੋਰ, ਨਾਈਨਟੀ ਫੋਰ ਔਰ ਹੰਡਰਡ ਫੋਰ।"

"ਬਸ। ਬਸ। ਬਸ - - -" ਹਰੀਸ਼ ਨੇ ਉਸਨੂੰ ਟੋਕਿਆ।

"ਬਟ ਯੂ ਵਿਲ ਹੈਵ ਟੂ ਸ਼ੇਵ ਯੂਅਰ ਫੇਸ ਪ੍ਰਾਪਰਲੀ।"

"ਇਫ ਦਿਸ ਇਜ਼ ਦਿ ਕੰਡੀਸ਼ਨ ਦੈਨ ਆਈ ਮਸਟ ਸ਼ੇਵ, ਪਰ ਤੂੰ ਉਦੋਂ ਤਕ ਰਸੋਈ ਵਿਚ ਹੀ ਰਹੀਂ।"

"ਥੈਂਕ ਯੂ", ਜਦੋਂ ਸ਼ੇਵ ਹੋ ਜਾਵੇ ਤਾਂ ਮੈਨੂੰ ਬੁਲਾ ਲੈਣਾ।" ਕਹਿ ਕੇ ਸਬੀਰਾ ਹੱਸਦੀ ਹੋਈ ਚਲੀ ਗਈ। ਦਾੜ੍ਹੀ ਬਣਾਉਣ ਵਿਚ ਹਰੀਸ਼ ਨੂੰ ਬਹੁਤ ਸਮਾ ਨਾ ਲੱਗਾ। ਚਾਹ ਦੇ ਕੱਪਾਂ ਨੂੰ ਮੇਜ਼ ਉਤੇ ਰੱਖਦੇ ਹੋਏ ਸਬੀਰਾ ਬੋਲੀ, "ਯੂ ਆਰ ਲੁਕਿੰਗ ਬੈਟਰ, ਪਣ ਤਮੇ ਬਹੁ ਦੂਬੜਾ ਲਾਗੋ ਛੋ। (ਪਹਿਲੇ ਤੋਂ ਮੈਨੂੰ ਬਹੁਤ ਦੁਬਲਾ ਲੱਗਦਾ ਸੀ।) ਅਨੇ ਕਾਡਾ ਪੜਿ ਗਯਾ ਛੋ। (ਆਪਣੇ ਕਿਹੜੇ ਪਿੰਡ ਗਿਆ ਸੀ!) ਪਹਾੜਾ ਵਿਚ ਜਾ ਕੇ ਤਾਂ ਲੋਕ ਸਗੋਂ ਗੋਰੇ ਹੋ ਜਾਂਦੇ ਹਨ। ਪਣ ਤਮਨੇ ਸ਼ੂ ਥਯੂ ?" (ਪਰ ਤੈਨੂੰ ਕੀ ਹੋ ਗਿਆ।)

"ਯੂ ਨੋ ਲਾਈਫ਼ ਇਜ਼ ਵੈਰੀ ਹਾਰਡ ਦੇਅਰ। ਅਤੇ ਮੈਂ ਕਿਥੇ ਗਿਆ ਸੀ ਇਹ ਤੈਨੂੰ ਪਤਾ ਹੀ ਹੈ।

"ਮੌਤ ਇਕ ਅਜਿਹਾ ਅਨੁਭਵ ਹੈ ਜਿਸ ਦੇ ਸਦਮੇ ਤੋਂ ਉਭਰਨ ਲਈ ਸਮਾਂ ਲਗਦਾ ਹੈ।" ਇਸ ਤੋਂ ਬਾਅਦ ਹਰੀਸ਼ ਦੇਰ ਤੱਕ ਚੁੱਪ ਹੋ ਗਿਆ। ਇਕ ਵਾਰ ਉਸਨੂੰ ਹਲਕਾ ਜਿਹਾ ਖ਼ਿਆਲ ਆਇਆ ਕਿ ਕਿਧਰੇ ਇਹ ਤਿੰਨ ਦਿਨ ਵਿਚ ਦੋ ਵਾਰ ਖ਼ੂਨ ਦਾਨ ਦੇ ਕਾਰਣ ਤਾਂ ਨਹੀਂ ਹੈ ਪਰ ਫਿਰ ਹਰੀਸ਼ ਨੇ ਇਹ ਖ਼ਿਆਲ ਹੀ ਦਿਮਾਗ 'ਚੋਂ ਕੱਢ ਦਿੱਤਾ।

ਸਬੀਰਾ ਉਸਨੂੰ ਲਗਾਤਾਰ ਵੇਖਦੀ ਰਹੀ। ਉਹ ਜਿਵੇਂ ਆਪਣੇ ਵਿਚ ਹੀ ਗੁੰਮਿਆ ਹੋਇਆ ਸੀ।" ਇਸ ਵਾਰ ਮੈਂ ਪਹਾੜੀ ਜ਼ਿੰਦਗੀ ਨੂੰ ਜਿੰਨੀ ਨੇੜੇ ਤੋਂ ਦੇਖਿਆ ਪਹਿਲਾਂ ਕਦੀ ਨਹੀ ਦੇਖਿਆ ਸੀ। ਸ਼ਾਇਦ ਜ਼ਿੰਦਗੀ ਦੀਆਂ ਏਨੀਆਂ ਤਹਿਆਂ ਇਕੋ ਵਾਰ ਪਹਿਲਾਂ ਕਦੇ ਨਹੀਂ ਖੁੱਲ੍ਹੀਆਂ ਸਨ। 'ਇਟ ਵਾਜ਼ ਏ ਸਟ੍ਰੇਂਜ ਐਕਸਪੀਰੀਐਂਸ। ਵਟ ਇਜ਼ ਰੀਅਲ ਐਂਡ ਵਟ ਇਜ ਅਨਰੀਅਲ,' ਫ਼ੈਸਲਾ ਕਰਨਾ ਮੁਸ਼ਕਲ ਹੈ।"

ਸਬੀਰਾ ਨੇ ਉਸ ਨੂੰ ਏਨਾ ਉਦਾਸ ਕਦੀ ਨਹੀਂ ਦੇਖਿਆ ਸੀ। ਉਹ ਡਰ ਜਿਹੀ ਗਈ। ਉਸਨੇ ਚਾਹ ਦਾ ਕੱਪ ਮੇਜ਼ ਉਤੇ ਰੱਖਿਆ ਤੇ ਹਰੀਸ਼ ਨੂੰ ਆਪਣੇ ਸੀਨੇ ਨਾਲ ਲਾ ਲਿਆ। 'ਯੂ ਆਰ ਪ੍ਰਾਈਟਨਿੰਗ ਮੀਂ', ਉਸਦਾ ਗਲਾ ਭਰ ਆਇਆ। 'ਆਈ ਕਾਂਟ ਸੀ ਯੂ ਸੈਡ।' ਉਸਨੇ ਸਬੀਰਾ ਦੇ ਸੀਨੇ ਨਾਲ ਲੱਗੇ-ਲੱਗੇ ਹੀ ਕਿਹਾ, "ਸਿਰਫ ਥੱਕ ਗਿਆ ਹਾਂ, 'ਆਈ ਹੈਵ ਟੋਲਡ ਯੂ' ਪਿਛਲੇ ਤਿੰਨ ਦਿਨਾਂ ਤੋਂ ਲਗਾਤਾਰ ਚਲ ਰਿਹਾ ਹਾਂ, ਐਂਡ ਪ੍ਰੋਬੇਬਲੀ ਏ ਲਿਟਿਲ ਮੋਰ ਡਿਸਏਲਿਊਜੰਡ।"

"ਤੁਸੀਂ ਦਿੱਲੀ ਕਦੋਂ ਪਹੁੰਚੇ ? ਸਬੀਰਾ ਨੇ ਇਹ ਨਹੀਂ ਪੁੱਛਿਆ ਕਿ ਤੇਰਾ ਮੋਹ ਭੰਗ ਕਿਸ ਤੋਂ ਹੋ ਗਿਆ ਕਿਉਂ ਹੋ ਗਿਆ ? ਉਸਨੂੰ ਦਾਰਸ਼ਨਿਕਤਾ ਤੋਂ ਘਬਰਾਹਟ ਹੁੰਦੀ ਸੀ ਤੇ ਇਹੋ ਜਿਹੇ ਵੇਲੇ ਜਦ ਕਿ ਹਰੀਸ਼ ਬਹੁਤ ਹੀ ਉਦਾਸ ਸੀ, ਸਮਝਦਾਰੀ ਵੀ ਇਸੇ ਵਿਚ ਸੀ ਕਿ ਇਸ 'ਮੂਡ' ਤੋਂ ਬਚਿਆ ਜਾਵੇ। ਇਸ ਲਈ ਸਬੀਰਾ ਨੇ ਗੱਲ ਦਾ ਰੁਖ ਹੀ ਮੋੜ ਦਿੱਤਾ।

"ਕੱਲ੍ਹ ਸਵੇਰੇ ਹੀ", ਹਰੀਸ਼ ਨੇ ਸਮਝਾਉਣਾ ਸ਼ੁਰੂ ਕੀਤਾ "ਮੈਂ ਤੈਨੂੰ ਫੋਨ ਕਰਨ ਦੀ ਕੋਸ਼ਿਸ਼ ਵੀ ਕੀਤੀ ਸੀ।"

"ਮੈਂ ਉਡੀਕ ਕਰ ਰਹੀ ਸੀ।"

"ਫੋਨ ਛੇਤੀ ਮਿਲਿਆ ਨਹੀਂ ਸੀ ਤੇ ਮੇਰੇ ਕੋਲ ਸਮਾਂ ਨਹੀਂ ਸੀ। ਯੂ ਨੋ ਆਈ ਹੈਡ ਨੋ ਰਿਜਰਵੇਸ਼ਨ।

"ਫਿਰ ਤੁਸੀਂ ਆਏ ਕਿਵੇਂ ? ਬਾਪ ਰੇ, ਬਾਪ ਰੇ।"

"ਪੰਜਾਹ ਰੁਪਏ ਦੇਣੇ ਪਏ।"

"ਸੁਭਾਸ਼ ਨੇ ਤੁਹਾਡਾ ਰਿਜ਼ਰਵੇਸ਼ਨ ਨਹੀਂ ਕਰਵਾਇਆ ਸੀ ?"

"ਕਰਵਾਇਆ ਸੀ ਪਰ ਉਸ ਦਿਨ ਮੈਂ ਪਹੁੰਚ ਨਹੀਂ ਸਕਿਆ।" ਸੁਭਾਸ਼ ਉਸਦਾ ਕਲਾਸ ਫੈਲੋ ਹੁੰਦਾ ਸੀ।

"ਵਟ ਹੈਪੰਡ ?" ਤੁਹਾਨੂੰ ਦੇਰ ਕਿਉਂ ਹੋਈ ?" ਸਬੀਰਾ ਨੇ ਫਿਰ ਪ੍ਰਸ਼ਨ ਦੁਹਰਾਇਆ। "ਰੁਕ ਜਾਣਾ ਪਿਆ", ਉਹ ਕੁਝ ਕਹਿੰਦਾ ਕਹਿੰਦਾ ਰੁਕਿਆ। ਉਸਨੇ ਆਪਣਾ ਫੈਸਲਾ ਐਨ ਮੌਕੇ ਉਤੇ ਬਦਲ ਦਿੱਤਾ, ਫਿਰ ਪੂਰੇ ਵਿਸ਼ਵਾਸ ਨਾਲ ਕਹਿਣ ਲੱਗਾ "ਅਸਲ ਵਿਚ ਤਾਈ ਨੇ ਏਨੀ ਮਿੰਨਤ ਕੀਤੀ ਕਿ ਰੁਕਣਾ ਹੀ ਪਿਆ। ਪਿੱਤਰ-ਪੂਜਾ ਸੀ ਉਹ ਚਾਹੁੰਦੀ ਸੀ ਮੈਂ ਜ਼ਰੂਰ ਰਹਾਂ।"

"ਪਰ ਤੇਰ੍ਹਵੀਂ ਤਾਂ ਹੋ ਗਈ ਸੀ।" ਸਬੀਰਾ ਦੀ ਸਮਝ ਵਿਚ ਨਹੀਂ ਆਇਆ।

ਹਰੀਸ਼ ਨੇ ਆਪਣੇ ਆਪ ਨੂੰ ਉਸ ਤੋਂ ਵੱਖ ਕੀਤਾ ਤੇ ਸਮਝਾਉਣ ਲੱਗਾ "ਨਹੀਂ, ਤੇਰ੍ਹਵੀਂ ਦੂਜੀ ਚੀਜ਼ ਹੁੰਦੀ ਹੈ। ਸਾਡੇ ਉਥੇ ਇਸਨੂੰ ਪਿੱਪਲ-ਪਾਣੀ ਕਿਹਾ ਜਾਂਦਾ ਹੈ। ਉਹ ਹੋ ਗਈ ਸੀ। ਇਹ ਤਾਂ ਪਿੱਤਰ-ਪੂਜਾ ਸੀ। ਇਹ ਇਕ 'ਪਿਕਯੂਲਿਅਰ' ਸੰਸਕਾਰ ਹੈ ਜੋ ਸਿਰਫ਼ ਪਹਾੜ ਦੇ ਖੱਤਰੀਆਂ ਵਿਚ ਹੀ ਹੁੰਦਾ ਹੈ।"

"ਕਿ ਹੁੰਦਾ ਹੈ ਇਸ ਵਿਚ ?"

"ਅਸਲ ਵਿਚ ਇਹ ਖ਼ਾਸ ਪਰੰਪਰਾ ਲੱਗਦੀ ਹੈ। ਉਂਝ ਤਾਂ ਆਮ ਤੌਰ 'ਤੇ ਹਿੰਦੂਆਂ ਵਿਚ ਕਬਰਾਂ ਨਹੀਂ ਬਣਦੀਆਂ ਪਰ ਇਹ ਇਕ ਕਿਸਮ ਨਾਲ ਆਪਣੇ ਨਾਲ ਆਪਣੇ ਮ੍ਰਿਤਕਾਂ ਦੀ ਯਾਦਗਾਰ ਬਣਾਉਣ ਵਰਗਾ ਹੀ ਹੈ। ਇਹ ਪੰਦਰਵੇਂ ਦਿਨ

ਮਨਾਇਆ ਜਾਂਦਾ ਹੈ। ਉਸ ਦਿਨ ਪੂਜਾ ਕਰਨ ਉਸ ਜਗ੍ਹਾ ਜਾਂਦੇ ਹਨ ਜਿਥੇ ਮ੍ਰਿਤਕਾਂ ਦਾ ਅੰਤਿਮ ਸੰਸਕਾਰ ਕੀਤਾ ਗਿਆ ਸੀ। ਸਾਡੇ ਉਥੇ ਇਹ ਹਮੇਸ਼ਾ ਨਦੀ ਦੇ ਕੰਢੇ ਹੀ ਹੁੰਦਾ ਹੈ। ਪੂਜਾ ਕਰਕੇ ਉਹ ਆਦਮੀ ਜਿਸਨੇ ਅੰਤਿਮ ਸੰਸਕਾਰ ਕੀਤਾ ਸੀ ਨਦੀ ਵਿਚ ਉਤਰਦਾ ਹੈ ਤੇ ਮ੍ਰਿਤਕ ਨੂੰ ਯਾਦ ਕਰਕੇ ਪਾਣੀ ਵਿਚੋਂ ਇਕ ਪੱਥਰ ਕੱਢਦਾ ਹੈ। ਇਸ ਪੱਥਰ ਨੂੰ ਨਵੇਂ ਕੱਪੜੇ ਦੇ ਇਕ ਟੁਕੜੇ ਵਿਚ ਲਪੇਟ ਕੇ ਪਿੰਡ ਤੋਂ ਬਾਹਰ ਇਕ ਅਜਿਹੀ ਜਗ੍ਹਾ ਤੇ ਲੈ ਜਾਇਆ ਜਾਂਦਾ ਹੈ ਜੋ ਪਿੱਤਰ-ਸਥਾਨ ਦੇ ਲਈ ਨਿਰਧਾਰਿਤ ਹੁੰਦੀ ਹੈ। ਇਥੇ ਪੂਜਾ ਆਦਿ ਤੋਂ ਬਾਅਦ ਉਸ ਪੱਥਰ ਦੀ ਸਥਾਪਨਾ ਕਰ ਦਿੱਤੀ ਜਾਂਦੀ ਹੈ ਤੇ ਪੂੜੀ ਦਾ ਪਰਸ਼ਾਦ ਪਕਾਇਆ ਜਾਂਦਾ ਹੈ। ਉਸ ਦਿਨ ਤੋਂ ਬਾਅਦ ਸਭ ਕੁਝ ਖਾਣ-ਪੀਣ ਦੀ ਖੁਲ੍ਹ ਮਿਲ ਜਾਂਦੀ ਹੈ।"

"ਬ੍ਰਾਹਮਣ ਇਸ ਤਰ੍ਹਾਂ ਨਹੀਂ ਕਰਦੇ ?"

"ਨਹੀਂ" ਬ੍ਰਾਹਮਣਾਂ ਵਿਚ ਸਾਲ ਭਰ ਖਾਣ-ਪੀਣ ਦਾ ਪਰਹੇਜ਼ ਰਹਿੰਦਾ ਹੈ। ਕਿਉਂਕਿ ਮੈਂ ਕਿਰਿਆ ਵਿਚ ਨਹੀਂ ਬੈਠਾ ਸੀ ਮੈਂ ਤੈਨੂੰ ਲਿਖਿਆ ਵੀ ਸੀ ਇਸ ਲਈ ਤਾਈ ਚਾਹੁੰਦੀ ਸੀ ਕਿ ਘੱਟੋ ਘੱਟ ਪਿੱਤਰ-ਪੂਜਾ ਮੇਰੇ ਹੱਥੋਂ ਹੋਵੇ। ਇਕ ਦਿਨ ਜ਼ਮੀਨ ਦਾ ਇੰਤਕਾਲ ਕਰਨ ਵਿਚ ਹੀ ਲੰਘ ਗਿਆ।" ਉਹ ਝੂਠ ਪੂਰੇ ਵਿਸ਼ਵਾਸ ਨਾਲ ਬੋਲ ਗਿਆ ਸੀ ਜਦ ਕਿ ਪਿੱਤਰ-ਪੂਜਾ ਦੇ ਦਿਨ ਰਾਨੀਖੇਤ ਤੋਂ ਉਹ ਪਿੰਡ ਪਹੁੰਚ ਨਹੀਂ ਸਕਿਆ ਸੀ। ਪਰ ਉਸ ਨੂੰ ਗਿਲਾਨੀ ਮਹਿਸੂਸ ਨਾ ਹੋਈ।

"ਯੂ ਡਿਡ ਦਿ ਰਾਈਟ ਥਿੰਗ।" ਆਖਿਰ ਉਹ ਤੇਰੇ ਪਿਤਾ ਹੀ ਤਾਂ ਸਨ। ਆਈ ਐਮ ਹੈਪੀ ਯੂ ਆਰ ਬੈਕ। ਹੁਣ ਤੁਸੀਂ ਨਹਾ ਲਵੋ। ਪਾਣੀ ਗਰਮ ਹੋ ਗਿਆ ਹੋਵੇਗਾ। ਯੂ ਆਰ ਸਮੇਲਿੰਗ।" ਭਾਵੇਂ ਸਬੀਰਾ ਨੇ ਇਹ ਗੱਲ ਮਜ਼ਾਕ ਵਿਚ ਕਹੀ ਸੀ ਪਰ ਇਹ ਸੀ ਵੀ ਠੀਕ। ਉਸਨੂੰ ਨ੍ਹਾਤਿਆਂ ਪੂਰਾ ਹਫ਼ਤਾ ਹੋ ਗਿਆ ਸੀ।

"ਗਰਮ ਪਾਣੀ ਦੀ ਲੋੜ ਨਹੀਂ ਸੀ, ਇਥੇ ਤਾਂ ਉਂਜ ਹੀ ਗਰਮੀ ਹੈ। ਤੈਨੂੰ ਪਤਾ ਹੈ ਉੱਤਰ ਵਿਚ ਅੱਜ-ਕੱਲ੍ਹ ਤਾਪਮਾਨ ਕਿੰਨਾ ਚੱਲ ਰਿਹਾ ਹੈ। ਵੱਧ ਤੋਂ ਵੱਧ 13-14 ਤੇ ਘੱਟ ਤੋਂ ਘੱਟ 4-5 ਦੇ ਆਸਪਾਸ। ਪਹਾੜਾਂ ਵਿਚ ਤਾਂ ਜ਼ੀਰੋ ਡਿਗਰੀ ਤਕ ਸੀ। ਅਸਲ ਵਿਚ ਇਹ ਸਭ ਦੱਸਦੇ ਹੋਏ ਉਸਦੇ ਦਿਮਾਗ ਵਿਚ ਰਾਨੀਖੇਤ ਸੀ ਜਿਥੇ ਉਸਦੇ ਪਹੁੰਚਣ ਤੋਂ ਬਾਅਦ ਦੋ ਦਿਨ ਬਰਫ਼ ਪੈਂਦੀ ਰਹੀ ਸੀ। ਉਹ ਅਜੇ ਤਕ ਠੰਢ ਦੀ ਮਾਨਸਿਕਤਾ ਤੋਂ ਉਭਰ ਨਹੀਂ ਸਕਿਆ ਸੀ ਤੇ ਬੰਬਈ ਦੇ ਮੌਸਮ ਦੀ ਗਰਮੀ ਉਸਨੂੰ ਅਸੁਭਾਵਕ ਲੱਗ ਰਹੀ ਸੀ। ਠੀਕ ਇਹੋ ਹਾਲਤ ਪਿੰਡ ਵਿਚ ਹੋ ਰਹੀ ਸੀ ਜਿਥੇ ਕੁਝ ਦਿਨ ਤਕ ਉਹ ਠੰਢ ਨਾਲ ਤਾਲਮੇਲ ਨਹੀਂ ਬਿਠਾ ਸਕਿਆ ਸੀ।

"ਸੁਣੋ-ਸੁਣੋ" ਉਸਨੇ ਜਾਂਦੀ ਹੋਈ ਸਬੀਰਾ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਪਰ ਉਹ ਦੂਰ ਹੁੰਦੇ ਹੋਏ ਬੋਲੀ "ਨਹੀਂ ਬਾਬਾ ਦੂਰ ਹੀ ਰਹੋ। ਪਿਆਰ-ਮੁਹੱਬਤ ਨ੍ਹਾਉਣ-ਧੋਣ ਤੋਂ ਬਾਅਦ।"

ਉਹ ਅਚਾਨਕ ਹੀ ਚੀਤੇ ਵਾਂਗ ਝੱਪਟਿਆ ਅਤੇ ਜਦੋਂ ਤਕ ਸਬੀਰਾ ਕਮਰੇ ਵਿਚੋਂ ਬਾਹਰ ਜਾਂਦੀ ਉਸ ਨੂੰ ਦਰਵਾਜ਼ੇ ਦੇ ਵਿਚਕਾਰ ਹੀ ਉਸ ਨੇ ਫੜ ਲਿਆ ਤੇ 'ਅਰੇ ਅਰੇ' ਕਹਿਣ ਤਕ ਤਾਂ ਹਰੀਸ਼ ਨੇ ਉਸਦੇ ਸਾਰੇ ਚਿਹਰੇ ਨੂੰ ਚੁੰਮੀਆਂ ਨਾਲ

ਭਰ ਦਿੱਤਾ। ਕੁਝ ਪਲਾਂ ਤਕ ਉਸਨੇ ਆਪਣੇ ਚਿਹਰੇ ਨੂੰ ਸਬੀਰਾ ਦੇ ਚਿਹਰੇ ਨਾਲ ਰਗੜਿਆ ਤੇ ਫਿਰ ਉਸਦੀ ਛਾਤੀ ਨਾਲ ਕਿਸੇ ਜਾਨਵਰ ਦੀ ਬੂਥੀ ਵਾਂਗ ਆਪਣੇ ਚਿਹਰੇ ਨੂੰ ਰਗੜਦੇ ਹੋਏ ਕਹਿਣ ਲੱਗਾ, "ਓ ਮਾਈ ਗਾਡ ਜਿਵੇਂ ਯੁਗਾਂ ਬਾਅਦ ਇਹ ਗੰਧ ਮਹਿਸੂਸ ਕਰ ਰਿਹਾ ਹਾਂ।" ਅਚਾਨਕ ਉਸਨੇ ਬਲਾਊਜ ਦੇ ਅੰਦਰ ਮੂੰਹ ਮਾਰਨ ਦੀ ਕੋਸ਼ਿਸ਼ ਕੀਤੀ।

"ਏ-ਏ ਸਟਾਪ ਇਟ। ਸਟਾਪ ਇਟ।" ਕਹਿੰਦੇ ਹੋਏ ਸਬੀਰਾ ਨੇ ਉਸਨੂੰ ਰੋਕਣ ਦੀ ਕੋਸ਼ਿਸ਼ ਕੀਤੀ।

"ਵਾਈ ਆਰ ਯੂ ਸਟਾਪਿੰਗ ਮੀਂ, ਆਈ ਐਮ ਨਾਟ ਮੈਡ।"

"ਨਾਊ ਯੂ ਆਰ ਏ ਰੇਜਿੰਗ ਬੁਲ ਆਨ ਰੈਂਪੇਜ' ਸਬੀਰਾ ਨੇ ਹੱਸਦੇ ਹੋਏ ਕਿਹਾ।

ਹਰੀਸ਼ ਨੇ ਮੁਸਕਰਾ ਕੇ ਉਸ ਵੱਲ ਦੇਖਿਆ ਤੇ ਸਬੀਰਾ ਨੇ ਮੌਕੇ ਦਾ ਫ਼ਾਇਦਾ ਉਠਾ ਕੇ, ਉਸਦੇ ਚਿਹਰੇ ਨੂੰ ਦੋਹਾਂ ਹੱਥਾਂ ਨਾਲ ਰੋਕ ਲਿਆ। ਉਹ ਆਪਣੇ ਚਿਹਰੇ ਨੂੰ ਛੁਡਾ ਨਾ ਸਕਿਆ। ਉਸਨੇ ਦੋਵਾਂ ਹੱਥਾਂ ਨਾਲ ਸਬੀਰਾ ਦੀ ਪਿੱਠ ਨੂੰ ਫੜਿਆ ਹੋਇਆ ਸੀ ਜੋ ਖਿਸਕ ਕੇ ਉਸਦੇ ਨਿਤੰਭਾਂ ਤੱਕ ਆ ਕੇ ਠਹਿਰ ਗਏ। ਹਰੀਸ਼ ਦੇ ਹੱਥਾਂ ਦੀ ਪਕੜ ਮਜ਼ਬੂਤ ਹੋਣ ਲੱਗ ਪਈ। ਉਹ ਕੁਝ ਦੇਰ ਤਕ ਉਸ ਦੀਆਂ ਅੱਖਾਂ ਵਿਚ ਝਾਕਦੀ ਰਹੀ। ਹਰੀਸ਼ ਦੀ ਮੁਸਕਰਾਹਟ ਵਿਚ ਬੱਚਿਆਂ ਵਾਲੀ ਸ਼ਰਾਰਤ ਸੀ। ਅਚਾਨਕ ਉਹ ਖੁੱਲ੍ਹ ਕੇ ਹੱਸਣ ਲੱਗ ਪਈ।

"ਕੀ ਹੋਇਆ ?" ਹਰੀਸ਼ ਦੀ ਸਮਝ ਵਿਚ ਨਹੀਂ ਆਇਆ।

"ਸਬੀਰਾ ਨੇ ਹੱਸਦੇ ਹੱਸਦੇ ਹੀ ਕਿਹਾ, "ਯੂ ਲੁਕ ਲਾਈਕ ਏ ਹੰਗਰੀ ਚਾਈਲਡ' ਉਸਨੇ ਹਰੀਸ਼ ਨੂੰ ਚੁੰਮ ਲਿਆ ਤੇ ਫਿਰ ਆਪਣੇ ਸੀਨੇ ਨਾਲ ਲਾ ਕੇ ਸਮਝਾਉਂਦੇ ਹੋਏ ਕਹਿਣ ਲੱਗੀ, "ਮੈਂ ਅੱਜ ਕਿਧਰੇ ਨਹੀਂ ਜਾ ਰਹੀ, ਤੁਸੀਂ ਨਹਾ ਲਵੋ।" ਹਰੀਸ਼ ਬਗੈਰ ਹਿੱਲੇ ਉਸਨੂੰ ਦੇਖਦਾ ਰਿਹਾ।

ਉਸਨੇ ਫਿਰ ਪੁਚਕਾਰਿਆ "ਜਾਓ।" ਤਾਂ ਵੀ ਜਦੋਂ ਕੋਈ ਅਸਰ ਹੁੰਦਾ ਨਜ਼ਰ ਨਾ ਆਇਆ ਤਾਂ ਉਸਨੇ ਨਕਲੀ ਝੁੰਜਲਾਹਟ ਨਾਲ ਕਿਹਾ, "ਜਾਓ ਨਾ ਬਈ।" ਤੇ ਹਰੀਸ਼ ਦੀ ਪਕੜ ਆਪਣੇ ਆਪ ਢਿੱਲੀ ਪੈ ਗਈ।

ਅਚਾਨਕ ਸਬੀਰਾ ਨੇ ਪੈਂਤੜਾ ਬਦਲਿਆ "ਬਾਈ ਦਿ ਵੇ" ਉਸਨੇ ਨੱਕ ਤੇ ਭਰਵੱਟੇ ਸਿਕੋੜੇ "ਮੇਰੇ ਵਾਸਤੇ ਵੀ ਇਹ ਵਨਸ ਇਨ ਏ ਲਾਈਫ ਟਾਈਮ ਸਮੈਲ ਹੈ। ਸਾਰੀ ਆਈ ਕਾਂਟ ਟਾਲਰੇਟ ਇਟ ਐਨੀ ਮੋਰ।" ਤੇ ਉਹ ਛੁੱਟ ਕੇ ਇਹ ਗਈ ਉਹ ਗਈ।

ਹਰੀਸ਼ ਨੇ ਅਜੇ ਨ੍ਹਾਉਣਾ ਸ਼ੁਰੂ ਵੀ ਨਹੀਂ ਕੀਤਾ ਸੀ ਕਿ ਉਸਨੂੰ ਵਰੁਣ ਦੀ ਆਵਾਜ਼ ਸੁਣਾਈ ਦੇਣ ਲੱਗ ਪਈ। ਉਹ ਸਬੀਰਾ ਨੂੰ ਬੁਲਾ ਰਿਹਾ ਸੀ।

"ਸਬੀਰਾ" ਹਰੀਸ਼ ਨੇ ਆਵਾਜ਼ ਦਿੱਤੀ, "ਦੇਖ ਤਾਂ ਵਰੁਣ ਉਠ ਗਿਆ ਹੈ।'

'ਹਾਂ-ਹਾਂ, ਮੈਂ ਸੁਣ ਲਿਆ ਹੈ' ਸਬੀਰਾ ਦੀ ਜੁੱਤੀ ਦੀ ਆਵਾਜ਼ ਨੇੜੇ ਆਈ, "ਤੁਸੀਂ ਨ੍ਹਾਓ।" ਉਸਨੇ ਕਿਹਾ ਤੇ ਉਹ ਬੈਡਰੂਮ ਵੱਲ ਚਲੀ ਗਈ।

ਉਹ ਛੇਤੀ ਛੇਤੀ ਨ੍ਹਾਉਣ ਲੱਗ ਪਿਆ। ਉਸਦਾ ਸਾਰਾ ਧਿਆਨ ਵਰੁਣ ਉੱਤੇ ਕੇਂਦ੍ਰਿਤ ਹੋ ਗਿਆ ਸੀ। ਉਹ ਸੁਣ ਰਿਹਾ ਸੀ ਸਬੀਰਾ ਕਹਿ ਰਹੀ ਸੀ "ਵਰੁਣਾ ਪਾਪਾ ਆਵੀ ਗਯਾ।"

"ਕਾ ਹੈ ?"

"ਨਾਈ-ਨਾਈ ਕਰੇ ਛੇ।" (ਨਹਾ ਰਹੇ ਹਨ) ਅਚਾਨਕ ਉਹ ਕਹਿਣ ਲੱਗੀ, "ਉਭੋਰੇ ਹਜਿ ਤਨੇ ਤਾਵ ਛੇ। (ਓਦੋ ਤੈਨੂੰ ਤੇ ਅਜੇ ਬੁਖ਼ਾਰ ਹੈ) ਸ਼ਾਇਦ ਬੁਖ਼ਾਰ ਚੜ੍ਹਨ ਦਾ ਯਤਨ ਕਰ ਰਿਹਾ ਸੀ।

"ਪਾ ਪਾ !" ਵਰੁਣ ਦੀ ਆਵਾਜ਼ ਆਈ। ਬੁਖ਼ਾਰ ਦੇ ਨਾਲ ਸ਼ਾਇਦ ਉਸਨੂੰ ਜ਼ੁਕਾਮ ਵੀ ਸੀ। ਉਸਦੀ ਆਵਾਜ਼ ਕੁਝ ਭਾਰੀ ਲੱਗ ਰਹੀ ਸੀ।

"ਹਾਂ ਮੈਂ ਇਥੇ ਹਾਂ, ਨਹਾ ਰਿਹਾ ਹਾਂ।" ਹੁਣ ਤਕ ਸਬੀਰਾ ਉਸਦੇ ਨਾਲ ਬਾਥਰੂਮ ਦੇ ਦਰਵਾਜ਼ੇ ਤਕ ਆ ਗਈ ਸੀ। "ਬਸ ਦੋ ਮਿੰਟ ਵਿਚ ਆਇਆ।" ਹਰੀਸ਼ ਨੇ ਵਰੁਣ ਨੂੰ ਤਸੱਲੀ ਦਿੰਦੇ ਹੋਏ ਕਿਹਾ।

"ਲੁਕ ਡਾਰਲਿੰਗ" ਸਬੀਰਾ ਨੇ ਉਸਨੂੰ ਵਿਚੇ ਹੀ ਟੋਕ ਦਿੱਤਾ, 'ਡਾਂਟ ਮੇਕ ਹੇਸਟੀ' ਦੋ-ਤਿੰਨ ਵਾਰੀ ਸਾਬਣ ਲਾ ਕੇ ਨ੍ਹਾਉਣਾ। ਕੋਈ ਜਲਦੀ ਨਹੀਂ ਹੈ ਇਹ ਵੀ ਅੱਜ ਸਕੂਲ ਨਹੀਂ ਜਾ ਰਿਹਾ।"

"ਪਲੀਜ ਕੀਪ ਕਵਾਈਟ", ਹਰੀਸ਼ ਖਿਝ ਗਿਆ ਜੇ ਤੂੰ ਵਿਚ ਬੋਲੀ ਤਾਂ ਮੈਂ ਬਿਨਾਂ ਨਹਾਏ ਹੀ ਆ ਜਾਵਾਂਗਾ।' ਉਹ ਫਿਰ ਵਰੁਣ ਨੂੰ ਕਹਿਣ ਲੱਗਾ 'ਮੈਂ ਹੁਣੇ ਆ ਰਿਹਾ ਹਾਂ ਇਕ ਮਿੰਟ ਵਿਚ।"

"ਪਾਪਾ। ਤੁਸੀਂ ਦੇਰ ਨਾਲ ਕਿਉਂ ਆਏ ?" ਵਰੁਣ ਪੁੱਛ ਰਿਹਾ ਸੀ।

'ਪੁੱਤਰ ਕੀ ਦੱਸਾਂ ਟਰੇਨ ਵਿਚ ਜਗ੍ਹਾ ਹੀ ਨਹੀਂ ਸੀ।" ਸਾਰਾ ਰਸਤਾ ਹਰੀਸ਼ ਸੋਚਦਾ ਹੋਇਆ ਆਇਆ ਸੀ ਕਿ ਵਰੁਣ ਨੂੰ ਕੀ ਜਵਾਬ ਦੇਵੇਗਾ।

"ਟਰੇਨ ਵਿਚ ਜਗ੍ਹਾ ਨਹੀਂ ਸੀ ?"

"ਹਾਂ, ਟਰੇਨ ਛੁਕ-ਛੁਕ ਗੱਡੀ ਵਿਚ ਜਗ੍ਹਾ ਨਹੀਂ ਸੀ।'

"ਫਿਰ ?"

"ਇਸ ਲਈ ਨਹੀਂ ਆ ਸਕਿਆ। ਬੜੀ ਮੁਸ਼ਕਲ ਨਾਲ ਲਟਕ ਕੇ ਆਇਆ ਹਾਂ।'

"ਪਾਪਾ ਦਾਦਾ ਜੀ ਨੂੰ ਕੀ ਹੋ ਗਿਆ ਸੀ ?"

"ਬਿਮਾਰ ਹੋ ਗਏ ਸਨ" ਹਰੀਸ਼ ਨੂੰ ਥੋੜ੍ਹਾ ਸ਼ੱਕ ਹੋ ਗਿਆ ਸੀ।

"ਫਿਰ ਮਰ ਗਏ ?' ਵਰੁਣ ਦੇ ਅਗਲੇ ਸਵਾਲ ਨੇ ਹਰੀਸ਼ ਨੂੰ ਬਿਲਕੁਲ ਚੁੱਪ ਕਰਾ ਦਿੱਤਾ। ਉਸਨੇ ਸਬੀਰਾ ਨੂੰ ਜਾਂਦੇ ਵੇਲੇ ਤੇ ਲਿਖ ਕੇ ਵੀ ਕਹਿ ਦਿੱਤਾ ਸੀ ਕਿ ਵਰੁਣ ਨੂੰ ਉਨ੍ਹਾਂ ਦੇ ਮਰਨ ਦੇ ਬਾਰੇ ਕੁਝ ਨਾ ਦੱਸੀਂ। ਉਸਨੂੰ ਅੰਦਰ ਹੀ ਅੰਦਰ ਗੁੱਸਾ ਆ ਗਿਆ।

"ਆਈ ਡਾਂਟ ਨੋ ਹਾਉ ਹੀ ਗਾਟ ਇਟ ?' ਉਸ ਦੀ ਚੁੱਪ ਤੋਂ ਘਬਰਾ ਕੇ ਸਬੀਰਾ ਨੇ ਸਫ਼ਾਈ ਦੇਣ ਦੀ ਕੋਸ਼ਿਸ਼ ਕੀਤੀ। ਉਹ ਕੁਝ ਨਹੀਂ ਬੋਲਿਆ। ਪਰ ਵਰੁਣ ਲਗਾਤਾਰ ਕੁਝ ਕਹਿਣ ਦਾ ਯਤਨ ਕਰ ਰਿਹਾ ਸੀ। ਉਸ ਨੂੰ ਲੱਗਾ ਸਬੀਰਾ ਵਰੁਣ ਨੂੰ ਉਥੋਂ ਲੈ ਜਾਣਾ ਚਾਹੁੰਦੀ ਹੈ। ਉਹ ਅਚਾਨਕ ਰੋਣ ਲੱਗ ਪਿਆ।

"ਕੀ ਹੋ ਗਿਆ ?" ਹਰੀਸ਼ ਨੇ ਪੁੱਛਿਆ।

"ਕੁਝ ਨਹੀਂ ਕਹਿੰਦਾ ਹੈ ਇਥੇ ਹੀ ਖੜਾ ਰਹਾਂਗਾ, ਰਸੋਈ ਵਿਚ ਕੜਾਹੀ ਰੱਖੀ ਹੋਈ ਹੈ।' 'ਯੂ ਗੋ' ਇਹਨੂੰ ਇਥੇ ਹੀ ਰਹਿਣ ਦੇ,' ਹਰੀਸ਼ ਨੇ ਕਿਹਾ "ਮੈਂ

ਬਸ ਨਹਾ ਹੀ ਲਿਆ ਹੈ।"

'ਚੰਗਾ ਠੀਕ ਹੈ, ਮੈਂ ਖੜ੍ਹੀ ਹਾਂ ਤੁਸੀਂ ਆ ਜਾਓ 'ਹੀ ਇਜ਼ ਹੈਵਿੰਗ ਫੀਵਰ ਆਈ ਕਾਂਟ ਲੀਵ ਹਿਮ ਹੇਅਰ।"

"ਪਾਪਾ !" ਵਰੁਣ ਫਿਰ ਕਹਿਣ ਲੱਗ ਪਿਆ। ਨਲਕੇ ਦੀ ਆਵਾਜ਼ ਹੁਣ ਬੰਦ ਹੋ ਗਈ ਸੀ ਇਸ ਲਈ ਸਾਫ਼ ਸਮਝ ਆ ਰਿਹਾ ਸੀ।

"ਹੂੰ ਬੋਲੋ।" ਦੁਨੀਆ ਭਰ ਦੀ ਕੋਮਲਤਾ ਉਸਦੀ ਆਵਾਜ਼ ਵਿਚ ਸੀ।

"ਜਿਵੇਂ ਸਾਡਾ ਪੋਪਟ ਮਰ ਗਿਆ ?"

"ਕੌਣ ?" ਉਸਦੀ ਸਮਝ ਵਿਚ ਨਹੀਂ ਆਇਆ।

'ਜਿਵੇ ਮੇਰਾ ਪੋਪਟ ਮਰ ਗਿਆ, ਪੋਪਟ। ਉਸੇ ਤਰ੍ਹਾਂ ਹੀ ਦਾਦਾ ਜੀ ਮਰ ਗਏ।"

"ਕੌਣ ਮਰ ਗਿਆ ?" ਹਰੀਸ਼ ਦੀ ਸਮਝ ਵਿਚ ਅਜੇ ਵੀ ਨਹੀਂ ਆਇਆ ਸੀ।

"ਪੋਪਟ ਨਾ, ਪੋਪਟ, ਸਾਡਾ ਮਿੱਠੂ ਸੀ ਨਾ ?' ਵਰੁਣ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ।

"ਕਿਵੇਂ ਮਰ ਗਿਆ।" ਉਹ ਆਪਣੀ ਆਵਾਜ਼ ਦੀ ਉਤੇਜਨਾ ਨੂੰ ਛੁਪਾ ਨਾ ਸਕਿਆ। ਹੁਣ ਤਕ ਉਹ ਨਹਾ ਚੁੱਕਾ ਸੀ ਤੇ ਉਸਨੇ ਦਰਵਾਜ਼ਾ ਖੋਲ੍ਹ ਦਿੱਤਾ ਸੀ। ਉਸਦੇ ਚਿਹਰੇ ਉਤੇ ਉਭਰ ਆਏ ਅਵਿਸ਼ਵਾਸ ਤੇ ਫੇਸ ਦੇ ਭਾਵ ਨੇ ਸਬੀਰਾ ਨੂੰ ਹਿਲਾ ਦਿੱਤਾ। ਪਿਤਾ ਦੀ ਮੌਤ ਦੀ ਖ਼ਬਰ ਤੇ ਵੀ ਸਬੀਰਾ ਨੇ ਉਸਨੂੰ ਏਨਾ 'ਅਪਸੈਟ' ਨਹੀਂ ਦੇਖਿਆ। ਇਕ ਚਿੜੀ ਹੀ ਤਾਂ ਸੀ ਇਸ ਵਿਚ ਏਨਾ ਪਰੇਸ਼ਾਨ ਹੋਣ ਦੀ ਕੀ ਲੋੜ ਹੈ।

ਹੁਣ ਤੱਕ ਉਸਨੇ ਵਰੁਣ ਨੂੰ ਗੋਦੀ ਵਿਚ ਚੁੱਕ ਲਿਆ ਸੀ ਤੇ ਸਬੀਰਾ ਰਸੋਈ ਵਿਚ ਚਲੀ ਗਈ ਸੀ। ਹਰੀਸ਼ ਵਰੁਣ ਨੂੰ ਲੈ ਕੇ ਡਰਾਇੰਗ ਰੂਮ ਵਿਚ ਆ ਗਿਆ।

"ਪਾਪਾ ਦਾਦਾ ਜੀ ਵੀ ਆਕਾਸ਼ ਵਿਚ ਚਲੇ ਗਏ ਜਿਵੇਂ ਪੋਪਟ ਗਿਆ ਸੀ ?"

"ਹਾਂ।' ਹਰੀਸ਼ ਨੇ ਇਸ ਵਾਰ ਹੌਲੀ ਜਿਹੀ ਕਿਹਾ।

"ਸਾਰੇ ਆਕਾਸ਼ ਵਿਚ ਜਾਂਦੇ ਹਨ ?" ਉਸਨੇ ਫਿਰ ਪੁੱਛਿਆ।

"ਹਾਂ।" ਹਰੀਸ਼ ਨੂੰ ਗੁੱਸਾ ਆਉਣ ਲੱਗ ਪਿਆ ਸੀ। ਔਰਤਾਂ ਸੁਣਦੀਆਂ ਨਹੀਂ ਹਨ। ਮੈਂ ਕਿੰਨਾ ਮਨ੍ਹਾ ਕੀਤਾ ਸੀ ਪਰ ਇਸਨੇ ਉਸਨੂੰ ਸਭ ਕੁਝ ਦੱਸ ਹੀ ਦਿੱਤਾ।

"ਵਾਈ ਸ਼ੁਡ ਏ ਚਾਈਲਡ ਲਰਨ ਅਬਾਉਟ ਡੈਥ ?" ਇਸਦਾ ਉਸ ਨਾਲ ਕੀ ਲੈਣਾ-ਦੇਣਾ। ਸਬੀਰਾ ਨੂੰ ਦੇਖਦੇ ਹੀ ਉਹ ਉਬਲ ਪਿਆ। 'ਆਈ ਹੈਡ ਟੋਲਡ ਯੂ ਨਾਟ ਟੂ ਟੈਲ ਐਨੀਥਿੰਗ ਟੂ ਹਿਮ। ਯੂ ਡਾਂਟ ਲਿਸਨ ਟੂ ਮੀਂ।"

'ਅਰੇ ਬਾਬਾ ਮੈਂ ਕੁਝ ਨਹੀਂ ਕਿਹਾ।" ਸਬੀਰਾ ਨੇ ਸਫ਼ਾਈ ਦਿੱਤੀ।

'ਨੋ ਨੋ ਯੂ ਡਾਂਟ ਲਿਸਨ ਟੂ ਮੀਂ।"

ਅਰੇ ਸੁਣੋ ਤਾਂ ਸਹੀ ਮੈਂ ਕੁਝ ਨਹੀਂ ਕਿਹਾ। ਉਹ ਮਿਸਿਜ਼ ਕੋਲਹਟਕਰ ਆਈ ਸੀ ਮੈਂ ਤਾਂ ਸਿਰਫ਼ ਉਨ੍ਹਾਂ ਨੂੰ ਦੱਸ ਰਹੀ ਸੀ ਇਸਨੇ ਸਭ ਕੁਝ ਸੁਣ ਲਿਆ। ਉਹ ਥੋੜ੍ਹਾ ਹੱਸੀ 'ਏਨੇ ਦਿਨਾਂ ਤੋਂ ਇਸ ਨੂੰ ਸਮਝਾ ਰਹੀ ਸੀ ਆਪਣੇ ਪਿਉ ਦੇ ਸਾਮ੍ਹਣੇ ਨਾ ਕਹਿ ਦੇਈਂ। ਇਸ ਨੇ ਸਭ ਤੋਂ ਪਹਿਲਾਂ ਇਹ ਹੀ ਗੱਲ ਕੀਤੀ।"

ਹਰੀਸ਼ ਦਾ ਤਨਾਉ ਤਾਂ ਵੀ ਘੱਟ ਨਾ ਹੋਇਆ। ਬੋਲਿਆ, ਯੂ ਸ਼ੁਡ ਹੈਵ ਬੀਨ ਕੇਅਰਫੁਲ।"

"ਹਾਂ ਮੈਂ ਮੰਨਦੀ ਹਾਂ ਕਿ ਰਾਜਾ ਸੁਧੋਦਨ ਦੇ ਪੁੱਤਰ ਦੇ ਸਾਮ੍ਹਣੇ ਸਾਵਧਾਨੀ

ਵਰਤਣੀ ਚਾਹੀਦੀ ਸੀ। ਬਟ ਮੈਨ, ਟਰਾਈ ਟੂ ਅੰਡਰਸਟੈਂਡ, ਇਵਨ ਏ ਕਿੰਗ ਕੁਡ ਨਾਟ ਹਾਈਡ ਦਿ ਰਿਅਲਿਟੀਜ਼ ਆਫ ਲਾਈਫ਼। ਮਿਸਟਰ ਹਾਈਲੈਂਡ ਚੀਫ।" "ਵਨ ਵੇ ਆਰ ਦਿ ਅਦਰ।" ਉਹ ਜ਼ਿੰਦਗੀ ਦੇ ਬਾਰੇ ਤਾਂ ਜਾਣੇਗਾ ਹੀ। 'ਦੇਅਰ ਇਜ਼ ਨੋ ਅਸਕੇਪ ਵਟ ਸੋ ਐਵਰ। ਆਈ ਫਾਰ ਵਨ, ਵਾਂਟ ਹਿਮ ਬ੍ਰੇਵ।"

"ਇਨਫ ਆਫ ਯੂਆਰ ਸਰਮੰਸ ਪਲੀਜ਼।" ਹਰੀਸ਼ ਦੀ ਆਵਾਜ਼ ਕੁਝ ਹੁਣ ਢਿੱਲੀ ਪੈਣ ਲੱਗ ਪਈ ਸੀ। "ਹਰ ਚੀਜ਼ ਦਾ ਇਕ ਸਮਾਂ ਹੁੰਦਾ ਹੈ। ਯੂ ਕਾਂਟ ਐਕਸਪਲੇਨ ਹਿਮ ਆਨ ਦਿ ਐਂਟ੍ਰੀਕਸੀਜ਼ ਆਫ ਲਾਈਫ ਐਂਡ ਡੈਥ ? ਤੂੰ ਕਿਵੇਂ ਸਮਝਾਵੇਂਗੀ ਮੌਤ ਕੀ ਹੈ ?' ਹਾਉ ਕੈਨ ਯੂ ਸੇ ਪਿਪੁਲ ਗੋ ਟੂ ਸਕਾਈ ਆਫਟਰ ਡੈਥ ?" ਹਰੀਸ਼ ਨੇ ਭਰਵੱਟੇ ਚੜਾਉਂਦਿਆਂ ਪ੍ਰਸ਼ਨ ਕੀਤਾ।"

"ਬਟ ਹੂ ਕੈਨ ਸੇ ਵੇਅਰ ਵਨ ਗੋਜ਼ ਆਫਟਰ ਡੈਥ ?" ਮੈਂ ਉਸਨੂੰ ਝੂਠ ਨਹੀਂ ਕਿਹਾ। ਮੈਂ ਇਹੀ ਜਾਣਦੀ ਹਾਂ ਇਹੀ ਮੰਨਦੀ ਹਾਂ। ਯੈਸ! ਵਿਦਆਉਟ ਬਲੀਵਿੰਗ ਇਟ। ਐਂਡ ਪ੍ਰਿਸਾਈਜ਼ਲੀ ਦਿਸ ਇਜ਼ ਵਟ ਆਈ ਐਕਸਪਲੇਨਡ ਟੂ ਹਿਮ।' ਉਹ ਥੋੜ੍ਹਾ ਰੁਕੀ ਫਿਰ ਕਹਿਣ ਲੱਗੀ "ਜੇ ਆਪਣੀ ਸਾਰੀ 'ਮੈਚਔਰਿਟੀ' ਦੇ ਬਾਵਜੂਦ ਮੈਂ ਮੌਤ ਨੂੰ ਏਨਾ ਹੀ ਸਮਝ ਸਕੀ ਹਾਂ ਤਾਂ ਇਹ ਛੋਕਰਾ ਕੀ ਸਮਝੇਗਾ। 'ਯੂ ਆਰ ਏ ਸੈਂਸਿਟਿਵ ਕਰੀਚਰ ਏ ਡਿਫਰੈਂਟ ਮੈਨ, ਆਲ-ਟੂਗੈਦਰ ਐਂਡ ਇਮੋਸ਼ਨਲੀ ਅਪਸੈਟ ਆਲਸੋ। ਆਪਣੇ ਆਪ ਨੂੰ ਇਸ ਬੱਚੇ ਨਾਲ ਨਾ ਮਿਲਾਓ।" ਉਸਦੀ ਆਵਾਜ਼ ਬਹੁਤ ਹੀ ਕੋਮਲ ਤੇ ਮਮਤਾ ਨਾਲ ਭਰੀ ਹੋਈ ਸੀ। ਹਰੀਸ਼ ਹੌਲੀ ਹੌਲੀ ਸ਼ਾਂਤ ਹੋਣ ਲੱਗ ਪਿਆ।

"ਹੀ ਵਿਲ ਓਨਲੀ ਲਰਨ, ਵਟ ਏ ਚਾਈਲਡ ਸ਼ੁਡ ਲਰਨ ਐਂਡ ਕੁਡ ਲਰਨ।

ਚੰਗਾ ਤੁਸੀਂ ਆਪਣੇ ਵਾਲ ਤਾਂ ਬਣਾ ਲਵੋ ਹੁਣ ਕਦੋਂ ਤੱਕ ਇਸ ਨੂੰ ਗੋਦ ਵਿਚ ਚੁੱਕ ਕੇ ਇਸੇ ਤਰ੍ਹਾਂ ਹੀ ਬੈਠੇ ਰਹੋਗੇ।" ਉਸਨੇ ਮੁਸਕਰਾ ਕੇ ਗੱਲ ਖ਼ਤਮ ਕਰਨ ਵਾਲੇ ਅੰਦਾਜ਼ ਵਿਚ ਕਿਹਾ 'ਕਾਫੀ ਲਈ ਪਾਣੀ ਰਖਿਆ ਸੀ ਉਹ ਅੱਧਾ ਹੋ ਗਿਆ ਹੋਵੇਗਾ। ਮੈਂ ਤੇਰੇ ਲਈ ਬਟਾਟਾ ਵੜਾ ਬਣਾਇਆ ਹੈ। ਖਮਣ ਵੀ ਹੈ। ਪਰ ਨਾਸ਼ਤਾ ਤਾਂ ਮਿਲੇਗਾ ਜਦੋਂ ਵਾਲ ਬਣਾ ਲਵੋਗੇ।

ਜਦੋਂ ਉਹ ਨਾਸ਼ਤਾ ਲੈ ਕੇ ਆਈ ਹਰੀਸ਼ ਉਦੋਂ ਵੀ ਉਸੇ ਤਰ੍ਹਾਂ ਵਾਲ ਖਲਾਰ ਕੇ ਬੈਠਾ ਹੋਇਆ ਸੀ। ਵਰੁਣ ਨਾਲ ਗੱਲਾਂ ਕਰ ਰਿਹਾ ਸੀ।

"ਤੁਸੀਂ ਅਜੇ ਤਕ ਉਸੇ ਤਰ੍ਹਾਂ ਹੀ ਬੈਠੇ ਹੋ ?" ਉਸਨੇ ਦੇਖਦਿਆਂ ਹੀ ਕਿਹਾ।

"ਮਾਡਲ ਤੂੰ ਹੈਂ ਮੈਂ ਨਹੀਂ, ਮੇਰੇ ਉਪਰ ਕ੍ਰਿਪਾ ਕਰੋ।"

"ਯੂ ਆਰ ਮੋਰ ਦੇਨ ਏ ਮਾਡਲ ਮੈਨ, ਬਾਡ ਛੇ ਤੇ ਔਡਵਾ ਪਡਸ਼ੇ ਨੇ !"

(ਵਾਲ ਵੀ ਤਾਂ ਬਣਾਉਣੇ ਪੈਣਗੇ ਨਾ) ਉਹ ਹੁਣ ਵੀ ਮੁਸਕਰਾ ਰਹੀ ਸੀ, ਯੂ ਆਰ ਏਂਗਰੀ, ਅਜੀ ਤੋ ਦਿਵਸ ਉਗਯੋ ਛੇ, ਅਣੇ ਹੁੰ, ਕਯੈਈ ਜਵਾਨੀ ਨਾ ਥੀ। (ਅਜੇ ਤਾਂ ਦਿਨ ਚੜ੍ਹਿਆ ਹੈ ਅਤੇ ਮੈਂ ਕਿਤੇ ਜਾਣਾ ਵੀ ਨਹੀਂ ਹੈ) ਐਂਡ ਵਰੁਣ ਵਿਲ ਸਲੀਪ, ਕਿਉਂ ਪੁੱਤਰ ਸੌਂ ਜਾਏਗਾ ਨਾ ?'

'ਨਹੀਂ ਮੈਂ ਨਹੀਂ ਸੌਂਵਾਂਗਾ।' ਵਰੁਣ ਨੇ ਲਗਭਗ ਪੈਰ ਮਾਰਦੇ ਹੋਏ ਕਿਹਾ।

'ਤਾਂ ਤੇਰੇ ਪਾਪਾ ਦਾ ਗੁੱਸਾ ਨਹੀਂ ਉਤਰੇਗਾ।' ਉਸਨੇ ਪੂਰੀ ਗੰਭੀਰਤਾ ਨਾਲ ਕਿਹਾ।

ਇਸ ਵਾਰ ਹਰੀਸ਼ ਚੁੱਪ ਨਾ ਰਹਿ ਸਕਿਆ 'ਯੂ ਆਰ ਏ ਸ਼ੇਮਲੈਸ ਵੂਮੇਨ।' ਉਸਨੇ ਹੱਸਦੇ ਹੋਏ ਹੀ ਕਿਹਾ ਤੇ ਫਿਰ ਵਰੁਣ ਨਾਲ ਗੱਲ ਕਰਨ ਗੱਲ ਪਿਆ।

'ਬਿੱਲੀ ਇਸ ਤਰ੍ਹਾਂ ਆਈ ਸੀ' ਵਰੁਣ ਦੋਨਾਂ ਹੱਥਾਂ ਦੇ ਪੰਜਿਆਂ ਨੂੰ ਆਮ੍ਹਣੇ-ਸਾਮ੍ਹਣੇ ਦੋ ਜਹਾਜ਼ਾਂ ਦੀ ਤਰ੍ਹਾਂ ਲਿਆਉਂਦੇ ਹੋਏ ਸਮਝਾਉਣ ਦੀ ਕੋਸ਼ਿਸ਼ ਕਰ ਰਿਹਾ ਸੀ, ਆਓ ਉਸਨੇ ਮੂੰਹ ਦੇ ਇਸ਼ਾਰੇ ਨਾਲ ਕਿਹਾ, "ਤੇ ਪੋਪਟ ਨੂੰ ਮਾਰ ਦਿੱਤਾ।"

"ਹੈਂ, ਕੀ ਹੋਇਆ ਸੀ ਸਬੀਰਾ ਬਿੱਲੀ ਕਿਵੇਂ ਲੈ ਗਈ ?"

"ਪੁੱਛੋ ਇਸ ਤੋਂ ਕਿਵੇਂ ਲੈ ਗਈ ? ਸਾਹਬ ਨੇ ਪਿੰਜਰਾ ਖੋਲ੍ਹ ਦਿੱਤਾ ਸੀ।" ਹੁਣ ਤੱਕ ਉਹ ਕੰਘੀ ਚੁੱਕ ਕੇ ਲੈ ਆਈ ਸੀ ਤੇ ਖੜ੍ਹੇ ਖੜ੍ਹੇ ਹਰੀਸ਼ ਦੇ ਵਾਲ ਵਾਹੁਣ ਲੱਗ ਗਈ।" ਤੈਨੂੰ ਕੀ ਪਤਾ ਉਸ ਦਿਨ ਕੀ ਕੀ ਹੋਇਆ। ਜਿਵੇਂ ਹੀ ਬਿੱਲੀ ਨੇ ਪੋਪਟ ਨੂੰ ਫੜਿਆ, ਇਸਨੇ ਏਨੇ ਜ਼ੋਰ ਦੀ ਚੀਕ ਮਾਰੀ ਕਿ ਮੇਰੇ ਹੱਥਾਂ ਚੋਂ ਦੁੱਧ ਦਾ ਭਾਂਡਾ ਡਿੱਗ ਗਿਆ। ਇਸਦੀ ਚੀਕ ਤੇ ਭਾਂਡੇ ਦੇ ਡਿਗਣ ਨਾਲ ਬਿੱਲੀ ਹੜਬੜਾ ਗਈ ਤੇ ਮੈਂ ਕੁੱਦੀ। ਮੈਂ ਜਿਵੇਂ ਹੀ ਬਿੱਲੀ ਦੇ ਮੂੰਹ ਵਿਚ ਪੋਪਟ ਦੇਖਿਆ ਜੋ ਹੱਥ ਵਿਚ ਆਇਆ ਦੇ ਮਾਰਿਆ। ਪਰ ਕੁਦਰਤੀ ਨਿਸ਼ਾਨਾ ਠੀਕ ਬੈਠਾ। ਬਿੱਲੀ ਦੇ ਮੂੰਹ ਚੋਂ ਪੋਪਟ ਡਿੱਗ ਪਿਆ। 'ਬਟ ਦੈਨ ਇਟ ਵਾਜ਼ ਟੂ ਲੇਟ। ਮੈਂ ਉਸਨੂੰ ਪਾਣੀ ਵੀ ਪਿਲਾਇਆ ਕੋਈ ਫਾਇਦਾ ਨਹੀਂ ਹੋਇਆ। ਅਲਟੀਮੇਟਲੀ ਬਾਲਕਨੀ ਤੋਂ ਬਾਹਰ ਪਾ ਦਿੱਤਾ। ਬਸ ਫਿਰ ਕੀ ਸੀ ਦਿਸ ਬੁਆਏ ਸਟਾਰਟਿਡ ਵੀਪਿੰਗ। ਕਹਿਣ ਲੱਗਾ ਪੋਪਟ। ਮੇਰਾ ਤੋਤਾ ਲਿਆ। ਮੇਰਾ ਪੋਪਟ। ਤੂੰ ਸੁੱਟ ਦਿੱਤਾ।" ਉਹ ਥੋੜ੍ਹਾ ਰੁਕੀ, ਉਸਨੇ ਝੁਕ ਕੇ ਉਲਟੇ ਹੱਥ ਨਾਲ ਹਰੀਸ਼ ਦੀ ਠੋਡੀ ਸਿੱਧੀ ਕੀਤੀ। ਦੇਖਿਆ ਵਾਲ ਠੀਕ ਹੋ ਗਏ ਹਨ। ਫਿਰ ਕਹਿਣ ਲੱਗੀ 'ਦਿਸ ਇਜ਼ ਵਾਈ ਆਈ ਹੈਡ ਟੂ ਟੈਲ ਹਿਮ ਦੈਟ ਦਿ ਪੈਰੇਟ ਵਾਜ਼ ਡੈਡ ਐਂਡ ਹੈਡ ਗਾਨ ਟੂ ਦਿ ਹੈਵਨ'। ਵਹੇਅਰ ਇਜ਼ ਦਿ ਹੈਵਨ ? ਹੀ ਆਸਕਡ। ਆਈ ਸੈਡੱ ਅਪ ਦੇਅਰ। ਬਟ ਹੀ ਸੈਡ ਆਈ ਸਾ ਦਿ ਪੈਰੇਟ ਗੋਇੰਗ ਡਾਉਨ।' ਤੇ ਉਹ ਗੰਭੀਰ ਹੋ ਗਈ।' ਉਸ ਦਿਨ ਤੋਂ ਇਸ ਨੂੰ ਬੁਖ਼ਾਰ ਹੈ। ਤੁਹਾਡੇ ਬਿਨਾਂ ਮੈਂ ਬੜੀ ਪਰੇਸ਼ਾਨ ਸੀ। ਇਕ ਦਿਨ ਮੰਮੀ ਆ ਕੇ ਰਹੀ। ਅੱਜ ਸਵੇਰੇ ਹੀ ਉਹ ਗਈ। ਮੈਨੂੰ ਲੈ ਜਾਣਾ ਚਾਹੁੰਦੀ ਸੀ ਪਰ ਮੈਂ ਕਿਹਾ ਅੱਜ ਹਰੀਸ਼ ਆਉਣ ਵਾਲਾ ਹੈ!"

"ਤੈਨੂੰ ਚਲੇ ਜਾਣਾ ਚਾਹੀਦਾ ਸੀ ਮੈਂ ਤਾਂ ਹੋਰ ਵੀ ਲੇਟ ਹੋ ਸਕਦਾ ਸੀ।"

"ਬਟ ਆਈ ਨਿਉ ਯੂ ਆਰ ਕਮਿੰਗ ਟੁਡੇ।" ਉਸ ਨੇ ਕਿਹਾ।

"ਕਿਵੇ ? ਤੈਨੂੰ ਕਿਵੇਂ ਪਤਾ ਸੀ ? ਸੁਭਾਸ਼ ਨੇ ਫ਼ੋਨ ਕੀਤਾ ਸੀ ?"

"ਨਹੀਂ। ਪਰ ਮੈਨੂੰ ਪਤਾ ਸੀ ? ਉਸਨੇ ਪੂਰੇ ਵਿਸ਼ਵਾਸ ਨਾਲ ਦੁਹਰਾਇਆ।

"ਕਿਵੇਂ ?" ਉਸਦੀ ਗੱਲ ਹਰੀਸ਼ ਦੀ ਸਮਝ ਤੋਂ ਬਾਹਰ ਵੀ ਸੀ।

"ਮੈਂ ਤੁਹਾਨੂੰ ਸੁਪਨੇ ਵਿਚ ਦੇਖਿਆ ਸੀ।"

"ਅਜੀਬ ਗੱਲ ਹੈ। ਔਰਤਾਂ ਸਭ ਜਗ੍ਹਾ ਭਾਵੇਂ ਬੰਬਈ ਵਿਚ ਹੋਣ ਜਾਂ ਆਦਿਕੋਟ ਪਿੰਡ ਵਿਚ ਇਕੋ ਜਿਹੀਆਂ ਗੱਲਾਂ ਕਰਦੀਆਂ ਹਨ।" ਉਹ ਮੁਸਕਰਾਇਆ।

"ਤੁਸੀਂ ਇਹ ਗੱਲ ਨਹੀਂ ਸਮਝ ਸਕਦੇ," ਉਸਨੇ 'ਕੈਜੂਅਲੀ' ਕਿਹਾ ਤੇ ਇਸ ਤੋਂ ਪਹਿਲਾਂ ਕਿ ਹਰੀਸ਼ ਉਸਦੀ ਗੱਲ ਉਤੇ ਆਪਣੀ ਕੋਈ ਪ੍ਰਤਿਕ੍ਰਿਆ ਕਰਦਾ ਕਹਿਣ ਲੱਗੀ,

"ਬਾਈ ਦਿ ਵੇ ਤੁਹਾਡਾ ਇਕ ਲੈਟਰ ਹੈ। ਕੀ ਰਮਾ ਤੁਹਾਡੇ ਨਾਲ ਨਹੀਂ ਆਈ ?"

"ਕੀ ਰਮਾ ਦਾ ਲੈਟਰ ਹੈ ?" ਹਰੀਸ਼ ਨੂੰ ਸ਼ੱਕ ਹੋਇਆ।

"ਸ਼ਾਇਦ। ਹੈਂਡਰਾਈਟਿੰਗ ਉਸੇ ਦਾ ਹੈ।"

"ਤੂੰ ਖੋਲ੍ਹਿਆ ਨਹੀਂ।' ਹਰੀਸ਼ ਦਾ ਡਰ ਬਣਿਆ ਹੋਇਆ ਸੀ।

"ਨਹੀਂ। ਮੈਂ ਲਿਆਉਂਦੀ ਹਾਂ ਤੁਸੀਂ ਤਦ ਤਕ ਇਸਨੂੰ ਦੁੱਧ ਪਿਲਾਓ।" ਤੇ ਉਸਨੇ ਬੋਤਲ ਹਰੀਸ਼ ਦੇ ਹੱਥ ਵਿਚ ਦੇ ਦਿੱਤੀ। ਹਰੀਸ਼ ਨੂੰ ਥੋੜ੍ਹਾ ਆਰਾਮ ਮਿਲਿਆ। ਉਹ ਸੋਫੇ ਉਤੇ ਚੌਂਕੜੀ ਮਾਰ ਕੇ ਬੈਠ ਗਿਆ ਤੇ ਵਰੁਣ ਨੂੰ ਆਪਣੀ ਝੋਲੀ ਵਿਚ ਲਿਟਾ ਕੇ ਦੁੱਧ ਪਿਲਾਉਣ ਲੱਗ ਪਿਆ। ਵਰੁਣ ਤਿੰਨ ਸਾਲ ਦਾ ਹੋਣ ਵਾਲਾ ਸੀ ਪਰ ਉਸਦੀ ਬੋਤਲ ਨਾਲ ਦੁੱਧ ਪੀਣ ਦੀ ਆਦਤ ਨਹੀਂ ਗਈ ਸੀ।

ਜਿਉਂ ਹੀ ਸਬੀਰਾ ਵਾਪਸ ਆਈ ਉਸਨੇ ਲਗਭਗ ਝੱਪਟ ਕੇ ਚਿੱਠੀ ਲੈ ਲਈ ਤੇ ਓਨੀ ਹੀ ਬੇਚੈਨੀ ਨਾਲ ਚਿੱਠੀ ਖੋਲ੍ਹ ਕੇ ਪੜ੍ਹਨ ਲੱਗ ਪਿਆ –

"ਸਤਿਕਾਰਯੋਗ ਭਰਾ ਜੀ 'ਸਾਦਰ ਪ੍ਰਣਾਮ। ਮੈਂ ਇਥੇ ਠੀਕ-ਠਾਕ ਪਹੁੰਚ ਗਈ ਸੀ।"

ਚਿੱਠੀ ਰਮਾ ਦੀ ਹੀ ਸੀ।

*"ਜਦੋਂ ਤਕ ਮੇਰੀ ਚਿੱਠੀ ਪਹੁੰਚੇਗੀ ਤੁਸੀਂ ਬੰਬਈ ਪਹੁੰਚ ਚੁੱਕੇ ਹੋਵੋਗੇ। ਉਂਜ ਹੋ ਸਕਦਾ ਹੈ ਤੁਸੀਂ ਮੁੜਦੇ ਹੋਏ ਮਿਲੋ, ਪਰ ਉਦੋਂ ਤੱਕ ਮੈਂ ਇਨ੍ਹਾਂ ਸਾਰੀਆਂ ਗੱਲਾਂ ਦਾ ਬੋਝ ਆਪਣੇ ਦਿਮਾਗ ਉਤੇ ਨਹੀਂ ਰੱਖ ਸਕਦੀ। ਉਂਝ ਤੇਰੇ ਸਾਮ੍ਹਣੇ ਸਭ ਕੁਝ ਕਹਿ ਸਕਣਾ ਵੀ ਸ਼ਾਇਦ ਸੰਭਵ ਨਹੀਂ ਹੈ। ਮੈਂ ਸ਼ਾਮ ਸੱਤ ਵਜੇ ਹੋਸਟਲ ਪਹੁੰਚੀ। ਬਹੁਤ ਥੱਕੀ ਹੋਣ ਦੇ ਬਾਵਜੂਦ ਨੀਂਦ ਨਹੀਂ ਆ ਰਹੀ ਹੈ ਇਸ ਲਈ ਸੋਚਿਆ ਦਿਮਾਗ ਵਿਚ ਜੋ ਹੈ, ਲਿਖ ਦੇਣਾ ਚਾਹੀਦਾ ਹੈ।*

*"ਮੈਂ ਨਹੀਂ ਜਾਣਦੀ ਉਹ ਕੁੜੀ ਬਚੀ ਵੀ ਹੋਵੇਗੀ ਜਾਂ ਨਹੀਂ, ਪਰ ਹੁਣ ਤਕ ਤੈਨੂੰ ਪਤਾ ਲੱਗ ਗਿਆ ਹੋਵੇਗਾ ਕਿ ਉਸਨੂੰ 'ਐਪਸਿਸ' ਕਿਉਂ ਹੋਇਆ। ਬਚੀ ਹੋਵੇਗੀ ਤਾਂ ਤੁਹਾਡੇ ਯਤਨਾਂ ਨਾਲ ਨਹੀਂ ਬਚੀ ਹੋਵੇਗੀ ਤਾਂ ਆਪਣੇ ਕਰਮਾਂ ਨਾਲ।*

*"ਅਚਾਨਕ ਮੈਨੂੰ ਲੱਗਦਾ ਹੈ ਇਹ ਸਾਰਾ ਸਮਾਜ, ਸਾਰੇ ਧਰਮ, ਸਾਰਾ ਦਰਸ਼ਨ, ਆਦਮੀ ਦੇ ਹੰਕਾਰ ਦਾ ਪ੍ਰਤੀਫਲ ਹੈ ਜਿਸ ਵਿਚ ਔਰਤ ਸਿਰਫ ਇਕ ਮੋਹਰਾ ਹੈ। ਹੰਕਾਰ ਦੇ ਇਸ ਟਕਰਾਅ ਵਿਚ ਅਸੀਂ ਪਿਸ ਰਹੇ ਹਾਂ। ਪਿਤਾ ਜੀ ਦੇ ਹੰਕਾਰ ਦਾ ਸ਼ਿਕਾਰ ਮਾਂ ਨੂੰ ਹੋਣਾ ਪਿਆ। ਮਾਂ ਦੀ ਮੌਤ ਨੂੰ ਪਿਤਾ ਜੀ ਨੇ ਆਪਣੇ ਹੰਕਾਰ ਨੂੰ ਵਧਾਉਣ ਲਈ ਵਰਤਿਆ। ਉਹ ਸ਼ਹੀਦ ਬਣ ਗਏ। ਤੇਰੇ ਤੇ ਪਿਤਾ ਜੀ ਦੇ ਹੰਕਾਰ ਦੇ ਟਕਰਾਉਣ ਦਾ ਕਾਰਣ ਵੀ ਮ੍ਰਿਤਕ ਮਾਂ ਬਣੀ। ਤੂੰ ਪਿਤਾ ਜੀ ਨੂੰ ਹਤਿਆਰਾ ਸਿੱਧ ਕਰਨਾ ਚਾਹੁੰਦਾ ਸੀ ਤੇ ਪਿਤਾ ਜੀ ਨੇ ਦੁਨੀਆ ਛੱਡ ਕੇ ਆਪਣੇ ਆਪ ਨੂੰ ਬੇਗੁਨਾਹ ਸਾਬਤ ਕਰਨ ਦਾ ਯਤਨ ਕੀਤਾ। ਇਕ ਹੱਦ ਤਕ ਤੂੰ ਜਿੱਤ ਗਿਆ ਸੀ। ਇਕ ਨਾ ਇਕ ਨੇ ਤਾਂ ਜਿੱਤਣਾ ਹੀ ਸੀ। ਸ਼ਾਇਦ ਇਥੇ ਤੇਰੀ ਲੜਾਈ ਗਲਤ ਵੀ ਨਹੀਂ ਸੀ ਭਾਵੇਂ ਇਕ ਸੀਮਾ ਤਕ ਹੀ ਸਹੀ। ਪਰ ਮੈਨੂੰ ਇਸ ਦੇ ਅੱਗੇ ਦੀ ਇਹ ਲੜਾਈ ਵਧਾਉਣ ਵਿਚ ਕਿਸੇ ਮੱਧਕਾਲੀਨ ਵਿਜੇਤਾ ਵਰਗਾ ਵਹਿਸ਼ੀਪੁਣਾ ਤੇ ਬੇਰਹਿਮੀ ਮਹਿਸੂਸ ਹੋ ਰਹੀ ਹੈ—ਆਪਣੇ ਪਿਛੋਕੜ ਦੇ ਨਾਮ-ਨਿਸ਼ਾਨ ਤਕ ਨੂੰ ਮਿਟਾ*

ਦੇਣ ਦੀ ਛੁਪੀ ਹੋਈ ਇੱਛਾ।

"ਉਹ ਬਹੁਤ ਇਕੱਲੇ ਹੋ ਗਏ ਸਨ। ਵਰ੍ਹਿਆਂ ਬੱਧੀ ਇਕੱਲਤਾ, ਬੁਢਾਪਾ, ਬ੍ਰਹਮਚਾਰੀਅਤਾ, ਹਠ-ਧਰਮ ਵਰਗੀ ਆਦਰਸ਼ਵਾਦਿਤਾ, ਅਪਰਾਧ-ਬੋਧ ਤੇ 'ਨੈਗਲੈਕਟ' - ਇਨ੍ਹਾਂ ਸਭ ਨੇ ਮਿਲ ਕੇ ਉਨ੍ਹਾਂ ਨੂੰ ਬਹੁਤ ਕਮਜ਼ੋਰ ਤੇ 'ਵਲਨਰੇਬਲ' ਕਰ ਦਿੱਤਾ ਸੀ। ਲਗਭਗ ਤੋੜ ਹੀ ਦਿੱਤਾ ਸੀ। ਇਹ ਹੀ ਉਹ ਸਮਾਂ ਸੀ ਜਦੋਂ ਉਨ੍ਹਾਂ ਨੂੰ ਲੱਗਣ ਲੱਗਾ ਕਿ ਸਭ ਕੁਝ ਹੱਥੋਂ ਨਿਕਲ ਗਿਆ। ਇਕ ਸੁੰਦਰ ਸਰੀਰ, ਬਦਸੂਰਤ ਨਹੀਂ ਤਾਂ ਘੱਟੋ ਘੱਟ ਆਕਰਸ਼ਣਹੀਣ ਬੁਢਾਪੇ ਵਿਚ ਬਦਲ ਗਿਆ ਹੈ। ਜਿਸ ਵੱਲ ਹੁਣ ਕੋਈ ਦੇਖਦਾ ਤਕ ਨਹੀਂ। ਇਸ ਕਰਕੇ ਆਦਰਸ਼ਵਾਦੀ ਦੰਭ ਦਾ ਕੋਈ ਅਰਥ ਨਹੀਂ ਰਹਿ ਗਿਆ ਹੈ ਤੇ ਹਾਸੋਹੀਣੇ ਤਰੀਕੇ ਨਾਲ ਉਹ ਆਪਣੇ ਬੁਢਾਪੇ ਨੂੰ ਛੁਪਾਉਣ ਦਾ ਯਤਨ ਕਰਨ ਲੱਗ ਪਏ ਸਨ। ਮੈਨੂੰ ਸਿਰਫ਼ ਦੁੱਖ ਹੁੰਦਾ ਹੈ। ਜਦੋਂ ਆਦਮੀ ਗੜਬੜਾਉਣਾ ਸ਼ੁਰੂ ਕਰਦਾ ਹੈ ਤਾਂ ਰੁਕਦਾ ਨਹੀਂ। ਉਹ ਖਿਜ਼ਾਬ ਦੀਆਂ ਸ਼ੀਸ਼ੀਆਂ, ਚਅਵਨਪ੍ਰਾਸ਼ ਦੇ ਡੱਬੇ, ਨਿਯੂਰੋਬੀਅਨ ਦੀ ਫਾਈਲਸ ਤੇ ਵਿਟਾਮਿਨ ਦੀਆਂ ਗੋਲੀਆਂ ਸਭ ਉਨ੍ਹਾਂ ਦੇ ਹੀ ਸਨ। ਤੂੰ ਉਨ੍ਹਾਂ ਦੇ ਖ਼ਿਲਾਫ਼ ਜੋ ਵੀ ਪ੍ਰਮਾਣ ਇਕੱਠੇ ਕੀਤੇ ਉਹ ਲਾਜਵਾਬ ਹਨ। ਮੈਂ ਜਦੋਂ ਆਖਰੀ ਵਾਰ ਉਨ੍ਹਾਂ ਨੂੰ ਦੇਖਿਆ ਸੀ ਪਹਿਲੀ ਨਜ਼ਰੇ ਪਛਾਣ ਨਹੀਂ ਸਕੀ ਸੀ। ਉਨ੍ਹਾਂ ਨੇ ਆਪਣੇ ਵਾਲ ਕਾਲੇ - ਬਿਲਕੁਲ ਕਾਲੇ ਕੀਤੇ ਹੋਏ ਸਨ।

"ਇਹੋ ਜਿਹੇ ਸਮੇਂ ਉਨ੍ਹਾਂ ਦੇ ਸੰਪਰਕ ਵਿਚ ਇਕ ਔਰਤ ਆਈ। ਉਹ ਉਸ ਉਤੇ ਨਿਰਭਰ ਹੋ ਗਏ। ਹਰ ਤਰ੍ਹਾਂ ਨਾਲ। ਇਕ ਵਾਰ ਫਿਰ ਤੋਂ ਸੁਤੀਆਂ ਹੋਈਆਂ ਜਾਂ ਕਹਿ ਲਵੋ ਜ਼ਬਰਦਸਤੀ ਦਬਾਈਆਂ ਹੋਈਆਂ ਇੱਛਾਵਾਂ ਉਭਰ ਆਈਆਂ। ਇਥੇ ਆ ਕੇ ਇਕ ਪ੍ਰਸ਼ਨ ਮੇਰੇ ਦਿਮਾਗ ਵਿਚ ਲਗਾਤਾਰ ਘੁੰਮਣ ਲੱਗ ਪਿਆ ਹੈ, ਉਹ ਏਨੇ ਇਕੱਲੇ ਰਹੇ ਤਾਂ ਕਿਉਂ ?"

"ਕੱਲ੍ਹ ਰਾਤ ਤੇਰਾ ਵਰਤਾਉ ਮੈਨੂੰ ਜ਼ਰੂਰਤ ਤੋਂ ਜਿਆਦਾ ਉਤਸ਼ਾਹੀ ਲੱਗਾ। ਜਿਵੇਂ ਹੀ ਮੇਰੀ ਸਮਝ ਵਿਚ ਉਸ ਕੁੜੀ ਦੀ ਬਿਮਾਰੀ ਆਈ ਮੈਨੂੰ ਲੱਗਾ ਤੈਨੂੰ ਉਨ੍ਹਾਂ ਸੰਬੰਧਾਂ ਦਾ ਪਹਿਲਾਂ ਤੋਂ ਹੀ ਜਾਂ ਤਾਂ ਪਤਾ ਸੀ ਜਾਂ ਤੈਨੂੰ ਪੱਕਾ ਸ਼ੱਕ ਸੀ। ਇਹ ਵੀ ਹੋ ਸਕਦਾ ਹੈ ਕਿ ਇਹ ਸਭ ਤੈਨੂੰ ਉਸ ਰਾਤ ਹੀ ਪਤਾ ਲਗ ਗਿਆ ਹੋਵੇ ਜਦੋਂ ਉਹ ਤੈਨੂੰ ਛੱਡਣ ਆਈ ਸੀ ਤੇ 'ਇਮੋਸ਼ਨਲੀ' ਏਨੀ ਭਰੀ ਹੋਈ ਸੀ ਕਿ ਜ਼ਰਾ ਜਿਹੀ ਗੱਲ ਉਤੇ ਰੋਣ ਲੱਗ ਪਈ ਸੀ। ਉਸਦੀ ਮਦਦ ਕਰਨ ਦੇ ਪਿੱਛੇ ਤੇਰਾ ਹੰਕਾਰ ਸਪਸ਼ਟ ਸੀ। ਸ਼ੀ ਹੈਜ਼ ਵਿਨ ਰਾਂਗ, ਸੋ ਵੀ ਮਸਟ ਹੈਲਪ ਹਰ। ਮੈਂ ਉਥੇ ਇਸ ਲਈ ਸੀ ਕਿ ਤੂੰ ਚਾਹੁੰਦਾ ਸੀ ਕਿ ਉਸਦੀ ਸੇਵਾ ਕੀਤੀ ਜਾਵੇ ਤੇ ਜਿਹੜੇ ਕਾਰਣ ਤੂੰ ਮੈਨੂੰ ਰਸਤੇ ਵਿਚ ਦੱਸ ਰਿਹਾ ਸੀ ਉਹ ਅਧੂਰੇ ਸਨ। ਮੈਂ ਡਾਕਟਰ ਹਾਂ। ਮੇਰਾ ਕੰਮ ਹਰ ਬਿਮਾਰ ਦਾ ਇਲਾਜ ਕਰਨਾ ਹੈ ਪਰ ਕੋਈ ਮੈਨੂੰ ਆਪਣੇ ਹੰਕਾਰ ਦੀ ਲੜਾਈ ਦਾ ਹਿੱਸਾ ਨਹੀਂ ਬਣਾ ਸਕਦਾ, ਇਸ ਲਈ ਮੈਂ ਉਥੋਂ ਆ ਗਈ ਸੀ। ਜੇ ਤੁਸੀਂ ਸਭ ਕੁਝ ਸਹੀ ਦੱਸ ਦਿਤਾ ਹੁੰਦਾ ਤਾਂ ਉਸਦੀ ਮਦਦ ਕੀਤੀ ਜਾ ਸਕਦੀ ਸੀ। ਇਹ ਕੋਈ ਵੱਡਾ ਕੰਮ ਨਹੀਂ ਸੀ। ਕਿਸੇ ਵੀ ਬਹਾਨੇ ਮੈਂ ਉਸਨੂੰ ਦਿੱਲੀ ਲੈ ਆਉਂਦੀ। ਇਕ ਹਫ਼ਤੇ ਬਾਅਦ ਉਹ ਵਾਪਸ ਚਲਾ ਜਾਂਦੀ। ਕਿਸੇ ਨੂੰ ਕੁਝ ਪਤਾ ਹੀ ਨਾ ਲੱਗਦਾ। 'ਬਾਈ ਦਿ ਵੇ' ਮੈਂ ਇਹ ਨਹੀਂ ਮੰਨਦੀ ਕਿ ਸ਼ੀ ਵਾਜ਼ ਰਾਂਗਡ।

ਉਸਨੇ ਜੋ ਕੁਝ ਵੀ ਕੀਤਾ ਪੂਰੀ ਹੁਸ਼ਿਆਰੀ ਨਾਲ ਕੀਤਾ ਤੇ 'ਕੈਸ਼ ਜਾਂ ਕਾਰਡ' ਵਿਚ ਕੁਝ ਨਾ ਕੁਝ ਪ੍ਰਾਪਤ ਕਰਦੀ ਰਹੀ। ਇਹ ਤੈਨੂੰ ਪਤਾ ਹੀ ਹੈ ਕਿ ਮਾਂ ਦੇ ਕੁਝ ਗਹਿਣੇ ਘੱਟ ਹਨ।

"ਪਿਤਾ ਜੀ ਨੂੰ ਇਹ ਸੰਬੰਧ ਮਹਿੰਗੇ ਪਏ। ਇਨ੍ਹਾਂ ਸੰਬੰਧਾਂ ਦੀ ਕੀਮਤ ਉਨ੍ਹਾਂ ਨੂੰ ਜਾਨ ਦੇ ਕੇ ਚੁਕਾਉਣੀ ਪਈ। ਇਸ ਤੋਂ ਬਾਅਦ ਕੀ ਰਹਿ ਜਾਂਦਾ ਹੈ ? ਪਰ ਮਾਮਲਾ ਇਥੇ ਹੀ ਨਾ ਰੁਕਿਆ ਇਸ ਤੋਂ ਵੀ ਭਿਆਨਕ ਹੋਇਆ। ਉਸ ਆਦਮੀ ਦੇ ਜ਼ਿੰਦਗੀ ਭਰ ਦੇ ਮੁੱਲ ਤੇ ਆਦਰਸ਼ ਚਕਨਾਚੂਰ ਹੋ ਗਏ ਜਿਵੇਂ ਕੋਈ ਠੀਕ ਮੰਜ਼ਲ ਤੇ ਪਹੁੰਚ ਕੇ ਲੜਖੜਾ ਜਾਵੇ ਜਾਂ ਸਾਵਧਾਨੀ ਨਾਲ ਵਿਛਾਏ ਜਾਲ ਵਿਚ ਫਸ ਜਾਵੇ। ਅਸਲ ਵਿਚ ਉਨ੍ਹਾਂ ਨੂੰ ਤਾਂ ਇਸ ਤੇ ਵੀ ਛੁਟਕਾਰਾ ਨਹੀਂ ਮਿਲਿਆ। ਇਕ ਪਾਪ ਨੇ ਉਨ੍ਹਾਂ ਦੀ 25 ਵਰ੍ਹਿਆਂ ਦੀ ਕਮਾਈ ਨੂੰ ਮਿੱਟੀ ਵਿਚ ਮਿਲਾ ਦਿੱਤਾ। ਉਹ ਆਪਣੀ ਔਲਾਦ ਤੇ ਰਿਸ਼ਤੇਦਾਰਾਂ ਦੀਆਂ ਨਜ਼ਰਾਂ ਵਿਚ ਮਰਨ ਦੇ ਬਾਵਜੂਦ ਇਕ ਬੁੱਢੇ ਪਾਪੀ ਦੇ ਰੂਪ ਵਿਚ ਬਦਲ ਗਏ ਹਨ ਤੇ ਇਸ ਕੁੜੀ ਨੇ ਕੀ ਖੋਹਿਆ ? ਨਹੀਂ ਇਹ ਨਹੀਂ ਹੋ ਸਕਦਾ, ਕੋਈ ਵੀ ਨਾ ਏਨੀ ਆਸਾਨੀ ਨਾਲ ਛੁੱਟ ਸਕਦਾ ਹੈ ਤੇ ਨਾ ਹੀ ਨਿਕਲਣ ਦੇਣਾ ਚਾਹੀਦਾ ਹੈ। ਇਸ ਪਾਪ ਦੀ ਜ਼ਿਮੇਵਾਰੀ ਬਰਾਬਰ ਵੰਡਣੀ ਚਾਹੀਦੀ ਹੈ।

"ਅੰਤ ਵਿਚ ਤੈਨੂੰ ਇਕ ਜਾਣਕਾਰੀ ਦੇਣਾ ਚਾਹੁੰਦੀ ਹਾਂ। ਮੈਨੂੰ ਯੂਨੀਵਰਸਿਟੀ ਆਫ ਸਦਰਨ ਕੈਲੀਫੋਰਨੀਆ ਦੇ ਇੰਡੋਲਾਜੀ ਡਿਵੀਜ਼ਨ ਦੇ ਰਿਪ੍ਰੋਡੋਕਿਟਵ ਹੈਲਥ ਇੰਸਟੀਚਿਊਟ ਵਿਚ ਦੋ ਸਾਲ ਦੀ ਫੈਲੋਸ਼ਿਪ ਮਿਲ ਗਈ ਹੈ। ਮੈਂ ਉਥੇ ਸਿਰਫ਼ (ਜੀ. ਆਈ. ਐਫ. ਟੀ.) ਤਕਨੀਕ 'ਤੇ ਕੰਮ ਕਰਾਂਗੀ। ਇਸ ਵਾਰ ਮੈਂ ਜਾਣ ਦਾ ਫੈਸਲਾ ਕਰ ਲਿਆ ਹੈ। ਹੁਣ ਮੇਰੀ ਕੋਈ ਜਵਾਬਦੇਹੀ ਨਹੀਂ ਹੈ। ਨਾਇਡੂ ਆਂਧਰਾ ਦੇ ਕਿਸੇ ਪਿੰਡ ਵਿਚ ਜਾ ਕੇ ਆਪਣੇ ਲੋਕਾਂ ਦੀ ਸੇਵਾ ਕਰਨਾ ਚਾਹੁੰਦਾ ਹੈ। ਮੈਨੂੰ ਇਹ ਸਵੀਕਾਰ ਨਹੀਂ ਹੈ। ਜੇ ਇਹ ਹੀ ਕਰਨਾ ਸੀ ਤਾਂ 'ਨਿਊਰੋਲਾਜੀ' ਵਿਚ 'ਪੋਸਟ-ਗ੍ਰੈਜੁਏਸ਼ਨ' ਕਰਨ ਦਾ ਕੀ ਮਤਲਬ ਸੀ। ਪਿੰਡ ਤਾਂ ਛੱਡੋ ਕਿਸੇ ਛੋਟੇ-ਮੋਟੇ ਸ਼ਹਿਰ ਵਿਚ ਵੀ ਕੀ ਸਾਰੀਆਂ ਸਹੂਲਤਾਂ ਮਿਲ ਸਕਣਗੀਆਂ ਜੋ ਉਸ ਦੇ ਸਬਜੈਕਟ ਲਈ ਜ਼ਰੂਰੀ ਹਨ। ਬਿਹਮਜੀਕੈਲਿਟੀ ਦਾ ਕੀ ਅਰਥ ਹੈ ? ਉਹ ਹੀ ਹੰਕਾਰ ਕਿ ਸਾਡੀ ਜ਼ਿੰਮੇਵਾਰੀ ਹੈ ਇਸ ਦੁਨੀਆ ਨੂੰ ਬਦਲਣਾ। ਵਾਟ ਏ ਪਿਟੀ ਵੀ ਡੂ ਨਾਟ ਹੈਵ ਏਨੀ ਆਈਡਿਆ ਅਬਾਊਟ ਅਵਰ ਰੋਲਸ !

ਤੇਰੀ
ਰਮਾ।

ਸਾਰੀ ਚਿੱਠੀ ਇਕ ਅਜਿਹੇ ਹਮਲੇ ਵਾਂਗ ਸੀ ਜਿਸ ਦੀ ਉਸਨੇ ਕਲਪਨਾ ਵੀ ਨਹੀਂ ਕੀਤੀ ਸੀ।

ਕੁਝ ਦੇਰ ਲਈ ਉਹ ਸੁੰਨ ਹੀ ਹੋ ਗਿਆ। ਵਰੁਣ ਕਦੋਂ ਦਾ ਦੁੱਧ ਪੀ ਚੁੱਕਾ ਸੀ ਤੇ ਸਬੀਰਾ ਉਸ ਨੂੰ ਗੋਦ ਵਿਚ ਲਈ ਲਗਾਤਾਰ ਪਤਾ ਨਹੀਂ ਕਿੰਨੀ ਦੇਰ ਤੋਂ ਹਰੀਸ਼ ਨੂੰ ਦੇਖ ਰਹੀ ਸੀ।

ਹਰੀਸ਼ ਨੇ ਹੌਲੀ ਹੌਲੀ ਸੋਚਣਾ ਸ਼ੁਰੂ ਕੀਤਾ। ਇਹ ਠੀਕ ਹੈ ਕਿ ਉਸਨੂੰ ਕੁਝ ਸ਼ੱਕ ਸੀ, ਪਰ ਏਨਾ ਹੀ ਕਿ ਪਿਤਾ ਜੀ ਆਪਣੇ ਬੁਢਾਪੇ ਨੂੰ ਸਵੀਕਾਰ ਨਹੀਂ ਕਰ ਰਹੇ ਸਨ। ਉਨ੍ਹਾਂ ਦੇ ਤੇ ਇਸ ਕੁੜੀ ਦੇ ਸੰਬੰਧਾਂ ਦੀ ਕਲਪਨਾ ਨਾ ਉਹ ਕਰ ਸਕਦਾ ਸੀ ਤੇ ਨਾ ਹੀ ਕੀਤੀ ਸੀ। ਜੇ ਇਸ ਤਰ੍ਹਾਂ ਦਾ ਸ਼ੱਕ ਕਦੀ ਹੋਇਆ ਸੀ ਤਾਂ ਉਹ ਤਾਈ ਨੂੰ ਲੈ ਕੇ ਹੋਇਆ ਸੀ। ਇਹੋ ਜਿਹੀ ਕੋਈ ਗੱਲ ਕਦੀ ਬਚਪਨ ਵਿਚ ਉਸਨੇ ਉਡਦੀ-ਉਡਦੀ ਸੁਣੀ ਵੀ ਸੀ। ਆਪਣੇ ਆਪ ਵਿਚ ਇਹ ਕੋਈ ਬਹੁਤ ਅਜੀਬ ਵੀ ਨਹੀਂ ਲੱਗਦੀ ਸੀ।

ਜਿਥੋਂ ਤਕ ਰਮਾ ਦੀ ਇਹ ਗੱਲ ਸੀ ਕਿ ਉਹ ਦੋ ਆਦਮੀਆਂ ਦੇ ਹੰਕਾਰ ਦਾ ਸ਼ਿਕਾਰ ਰਹੀ ਸੀ - ਸ਼ਾਇਦ ਠੀਕ ਸੀ। ਅਸਲ ਵਿਚ ਇਹ ਗੱਲ ਕਿੰਨੀ ਸਹੀ ਹੈ ਕਿ ਮਾਂ ਦੀ ਮੌਤ ਦਾ ਇਸਤੇਮਾਲ ਪਿਤਾ ਜੀ ਨੇ ਆਪਣੇ ਹੰਕਾਰ ਦੀ ਤੁਸ਼ਟੀ ਲਈ ਹੀ ਕੀਤਾ ਸੀ। ਇਹ ਗੱਲ ਵੀ ਬਿਲਕੁਲ ਗ਼ਲਤ ਨਹੀਂ ਕਹੀ ਜਾ ਸਕਦੀ ਕਿ ਜਾਣੇ-ਅਨਜਾਣੇ ਉਹ ਜ਼ਿੰਦਗੀ ਭਰ ਪਿਤਾ ਜੀ ਤੋਂ ਮਾਂ ਦੀ ਮੌਤ ਦਾ ਬਦਲਾ ਹੀ ਨਹੀਂ ਲੈਂਦਾ ਰਿਹਾ, ਸਗੋਂ ਕਿਸੇ ਨਾ ਕਿਸੇ ਰੂਪ ਵਿਚ ਪਿਤਾ ਜੀ ਨੂੰ ਨੀਵਾ ਦਿਖਾਉਣ ਦਾ ਯਤਨ ਵੀ ਕਰਦਾ ਰਿਹਾ ਹੈ। ਰਮਾ ਦਾ ਪ੍ਰਸ਼ਨ ਕਿ ਪਿਤਾ ਜੀ ਏਨੇ ਇਕੱਲੇ ਹੋ ਗਏ ਸਨ, ਇਕ ਅਰਥ ਵਿਚ ਉਸਦੇ ਸਿਰ ਉਤੇ ਲਟਕੀ ਤਲਵਾਰ ਹੀ ਹੈ। ਦੁਨੀਆ ਭਾਵੇਂ ਜੋ ਵੀ ਕਹਿੰਦੀ ਰਹੀ ਹੋਵੇ ਪਰ ਪਿਤਾ ਜੀ ਉਸਦੇ ਸਾਮ੍ਹਣੇ ਆਪਣੇ ਆਪ ਨੂੰ ਹਮੇਸ਼ਾ ਅਪਰਾਧੀ ਹੀ ਮਹਿਸੂਸ ਕਰਦੇ ਰਹੇ ਸਨ। ਤਾਂ ਕੀ ਇਸ ਸਾਰੇ ਕਾਂਡ ਦਾ ਅਸਲੀ ਅਪਰਾਧੀ ਉਹ ਆਪ ਹੀ ਹੈ ? ਨਹੀਂ ਇਸ ਤਰ੍ਹਾਂ ਨਹੀਂ ਹੋ ਸਕਦਾ। ਉਹ ਬੇਚੈਨ ਖੜ੍ਹਾ ਹੋ ਗਿਆ।

"ਕੀ ਲਿਖਿਆ ਹੈ।" ਸਬੀਰਾ ਨੂੰ ਉਸਦੀ ਬੇਚੈਨੀ ਨੇ ਚਿੰਤਿਤ ਕਰ ਦਿੱਤਾ।

"ਕੁਝ ਨਹੀਂ" ਹਰੀਸ਼ ਨੇ ਅਚਾਨਕ ਮਹਿਸੂਸ ਕੀਤਾ ਕਿ ਸਬੀਰਾ ਨੇ ਉਸਦੀ ਬੇਚੈਨੀ ਨੋਟ ਕਰ ਲਈ ਹੈ, "ਉਹ ਅਮਰੀਕਾ ਜਾ ਰਹੀ ਹੈ। ਸ਼ੀ ਹੈਜ਼ ਗਾਟ ਏ ਸਕਾਲਰਸ਼ਿਪ। ਉਸਨੇ ਮੁਸਕਰਾਉਣ ਦਾ ਯਤਨ ਕੀਤਾ।

"ਸ਼ੀ ਇਜ਼ ਏ ਬ੍ਰਿਲਿਅੰਟ ਗਰਲ" ਪਿਤਾ ਜੀ ਹੁੰਦੇ ਤਾਂ ਕਿੰਨਾ ਚੰਗਾ ਹੁੰਦਾ। ਹੀ ਮਸਟ ਹੈਵ ਬੀਨ ਬੈਰੀ ਪ੍ਰਾਊਡ ਆਫ ਹਰ।" ਸਬੀਰਾ ਨੇ ਲੰਬਾ ਸਾਹ ਲਿਆ।

ਉਸਨੇ ਜਵਾਬ ਵਿਚ ਕੁਝ ਨਹੀਂ ਕਿਹਾ। ਇਹ ਵੀ ਨਹੀਂ ਦੱਸਿਆ ਕਿ ਪਿਤਾ ਜੀ ਦੇ ਕਾਰਣ ਉਹ ਪਿਛਲੀ ਵਾਰ ਜਾ ਨਹੀਂ ਸਕੀ ਸੀ। ਉਂਝ ਇਹ ਕਦੋਂ ਦੀ ਗੱਲ ਸੀ ਉਸਨੂੰ ਪਤਾ ਨਹੀਂ ਸੀ। ਅੱਜ ਪਹਿਲੀ ਵਾਰ ਉਸਨੂੰ ਪਤਾ ਲੱਗਾ ਸੀ ਕਿ ਪਹਿਲਾਂ ਵੀ ਉਸਨੂੰ ਇਹ ਫੈਲੋਸ਼ਿਪ ਮਿਲ ਚੁੱਕੀ ਸੀ, ਅੱਜ ਵੀ ਉਸਨੇ ਦੱਬੀ ਆਵਾਜ਼ ਨਾਲ ਜਾਂ ਸ਼ਾਇਦ ਗ਼ਲਤੀ ਨਾਲ ਇਹ ਗੱਲ ਦੱਸ ਦਿੱਤੀ ਸੀ। ਜੇ ਉਹ ਉਸਨੂੰ ਪਿਛਲੀ ਵਾਰ ਹੀ ਦੱਸ ਦਿੰਦੀ ਤਾਂ ਨਿਸ਼ਚਿਤ ਸੀ ਕਿ ਉਹ ਪਿਤਾ ਜੀ ਨਾਲ ਉਸਦੇ ਪੱਖ ਲਈ ਲੜਦਾ। ਇਹ ਵੀ ਨਿਸ਼ਚਿਤ ਸੀ ਕਿ ਪਿਤਾ ਜੀ ਉਸਦੀ ਗੱਲ ਨਾ ਮੰਨਦੇ ਤੇ ਉਹ ਉਦੋਂ ਪਿਤਾ ਜੀ ਦੇ ਖ਼ਿਲਾਫ਼ ਬੋਲਦਾ ਜਿਸ ਨਾਲ ਉਨ੍ਹਾਂ ਵਿਚਾਲੇ ਕੁੜੱਤਣ ਹੋਰ ਵਧਦੀ। ਇਸ ਲਈ ਉਸਦਾ ਹਰੀਸ਼ ਤੋਂ ਇਸ ਗੱਲ ਨੂੰ ਛੁਪਾਈ ਰੱਖਣਾ ਇਕ ਤਰ੍ਹਾਂ ਨਾਲ ਬਿਲਕੁਲ ਸਹੀ ਫੈਸਲਾ ਕਿਹਾ ਜਾ ਸਕਦਾ ਹੈ। ਪਰ ਇਹ ਤਾਂ ਸਿਰਫ਼

ਇਕ ਗੱਲ ਹੀ ਉਹ ਜਾਣ ਸਕਿਆ ਸੀ। ਪਤਾ ਨਹੀਂ ਹੋਰ ਕਿੰਨੀਆਂ ਗੱਲਾਂ ਰਹੀਆਂ ਹੋਣਗੀਆਂ ਜੋ ਰਮਾ ਨੇ ਉਨ੍ਹਾਂ ਦੋਨਾਂ ਦੇ ਟਕਰਾ ਨੂੰ ਰੋਕਣ ਲਈ ਆਪਣੇ ਤਕ ਹੀ ਸੀਮਿਤ ਰੱਖੀਆਂ ਹੋਣਗੀਆਂ। ਉਸਨੂੰ ਲੱਗਾ ਰਮਾ ਦਾ ਗੁੱਸਾ ਜਾਇਜ਼ ਹੈ।

ਇਜ਼ ਸ਼ੀ ਵੇਰੀ . . . . "

"ਯਸ ਸ਼ੀ ਇਜ਼ ਵੇਰੀ ਅਪਸੈਟ।" ਹਰੀਸ਼ ਨੇ ਉਸਨੂੰ ਬੋਲਣ ਨਹੀਂ ਦਿੱਤਾ।

"ਉਸਨੂੰ ਥੋੜ੍ਹੇ ਦਿਨਾਂ ਲਈ ਇਥੇ ਲੈ ਆਉਣਾ ਚਾਹੀਦਾ ਸੀ। ਐਨੀ ਵੇ, ਕਿਸੇ ਤਰ੍ਹਾਂ ਹੁਣ ਬੁਲਾ ਲਵੋ।" ਥੋੜ੍ਹਾ ਚੇਂਜ ਹੋ ਜਾਏ। ਇਕੱਲੀ ਕੁੜੀ ਹੈ ਵਿਚਾਰੀ।"

"ਸ਼ਾਇਦ ਨਾ ਆਏ। ਉਸਦਾ ਨੁਕਸਾਨ ਹੁੰਦਾ ਹੈ। ਹੌਲੀ ਹੌਲੀ ਆਪਣੇ ਕੰਮ ਵਿਚ ਲੱਗ ਜਾਵੇਗੀ। ਉਂਝ ਵੀ ਉਸਨੂੰ ਸੋਚਣ ਦੀ ਵਿਹਲ ਕਿੱਥੇ ਮਿਲਦੀ ਹੈ। ਅਰੇ ਹਾਂ। ਉਸਨੂੰ ਯਾਦ ਆਇਆ, "ਮੇਰੇ ਬੈਗ ਵਿਚ ਇਕ ਪੈਕਟ ਹੈ - ਅਖ਼ਬਾਰ ਵਿਚ ਲਪੇਟਿਆ ਹੋਇਆ - ਜ਼ਰਾ ਲਿਆਈਂ।"

ਸਬੀਰਾ ਨੇ ਪੈਕਟ ਲਿਆਉਣ ਵਿਚ ਇਕ ਮਿੰਟ ਵੀ ਨਾ ਲਾਇਆ।

"ਖੋਲ੍ਹੋ ।" ਉਸਨੇ ਮੁਸਕਰਾਉਣ ਦਾ ਜਤਨ ਕੀਤਾ।

ਪੈਕਟ ਖੁਲ੍ਹਿਆ ਹੀ ਸੀ ਕਿ ਸਬੀਰਾ ਖੁਸ਼ੀ ਨਾਲ ਚਹਿਕ ਪਈ।

"ਤੇਰੇ ਲਈ ਰਮਾ ਨੇ ਭੇਜੀਆਂ ਹਨ। ਮਾਂ ਦੀਆਂ ਹਨ।

ਸਬੀਰਾ ਹੁਣ ਤਕ ਸੂਟ ਨਾਪਣ ਲੱਗ ਪਈ ਸੀ। ਜ਼ਿਆਦਾ ਛੋਟਾ ਨਹੀਂ ਸੀ। ਮਾਂ ਦੇ ਲੰਬਾ ਹੋਵੇਗਾ ਹਰੀਸ਼ ਨੇ ਸੋਚਿਆ। ਸਬੀਰਾ ਨੇ ਦੇਖਦੇ ਹੀ ਦੇਖਦੇ ਆਪਣੇ ਗਲੇ ਵਿਚ ਗੁਲੂਬੰਦ ਵੀ ਪਾ ਲਿਆ ਸੀ, ਨੱਥ ਉਹ ਪਾ ਨਹੀਂ ਸੀ ਸਕਦੀ।

"ਮੈਨੂੰ ਆਪਣਾ ਨੱਕ ਵਿੰਨ੍ਹਾਉਣਾ ਪਵੇਗਾ।" ਉਸਨੇ ਨੱਥ ਨੂੰ ਹੱਥ ਵਿਚ ਲੈ ਕੇ ਦੇਖਦੇ ਹੋਏ ਕਿਹਾ।

"ਵਿੰਨ੍ਹਾਏਂਗੀ ?" ਹਰੀਸ਼ ਨੇ ਕੁਝ ਅਵਿਸ਼ਵਾਸ ਨਾਲ ਪੁੱਛਿਆ।

"ਕਿਉਂ ਨਹੀਂ।" ਉਹ ਬੱਚਿਆਂ ਵਾਂਗ ਖ਼ੁਸ਼ ਸੀ।

ਹਰੀਸ਼ ਮੁਸਕਰਾਇਆ। ਫਿਰ ਕਹਿਣ ਲੱਗਾ "ਇਸ ਵਿਚ ਕੁਝ ਹੋਰ ਵੀ ਹੈ ?"

"ਨਹੀਂ ਤਾਂ। ਸਬੀਰਾ ਨੇ ਸਾਰੀਆਂ ਚੀਜ਼ਾਂ ਨਵੇਂ ਸਿਰੇ ਤੋਂ ਦੇਖਦੇ ਹੋਏ ਕਿਹਾ। ਹਰੀਸ਼ ਦੀ ਸਮਝ ਵਿਚ ਨਹੀਂ ਆਇਆ ਆਖਿਰ ਵਰੁਣ ਦੇ ਲਈ ਕੀ ਸੀ। ਰਮਾ ਨੇ ਚਲਦੇ ਚਲਦੇ ਕਿਹਾ ਤਾਂ ਸੀ ਕਿ ਵਰੁਣ ਦੇ ਲਈ ਵੀ ਇਸ ਵਿਚ ਇਕ ਛੋਟੀ ਭੇਟ ਹੈ। ਇਸ ਤਰ੍ਹਾਂ ਕਿਵੇਂ ਹੋ ਸਕਦਾ ਹੈ ? ਉਹ ਆਪਣੀ ਉਤਸੁਕਤਾ ਦਬਾ ਨਹੀਂ ਸਕਿਆ ਤੇ ਉਸਨੇ ਆਪ ਹੀ ਸਾਰੀਆਂ ਚੀਜ਼ਾਂ ਨਵੇਂ ਸਿਰੇ ਤੋਂ ਫੋਲਣੀਆਂ ਸ਼ੁਰੂ ਕੀਤੀਆਂ। ਇਕ ਸਾੜ੍ਹੀ ਦੀ ਤਹਿ ਵਿਚ ਇਕ ਲਿਫ਼ਾਫ਼ਾ ਸੀ। ਉਸਨੇ ਸਾਵਧਾਨੀ ਨਾਲ ਖੋਲ੍ਹਿਆ ਤੇ ਧਿਆਨ ਨਾਲ ਦੇਖਣ ਲੱਗ ਪਿਆ।

"ਵਟ ਇਜ਼ ਇਟ, ਲੈਟਰ ?" ਸਬੀਰਾ ਨੇ ਪੁੱਛਿਆ।

"ਨੋ ਹਾਰਸਕੋਪ। ਵਰੁਣ ਦੀ ਪਿਤਾ ਜੀ ਨੇ ਬਣਵਾਈ ਸੀ। ਉਸਨੇ ਡਾਇਰੀ ਦੇ ਸਫ਼ੇ ਉਤੇ ਬਣਾਈ ਜਨਮ-ਪੱਤਰੀ ਨੂੰ ਸਬੀਰਾ ਵੱਲ ਵਧਾ ਦਿੱਤਾ।

"ਦੈਟਸ ਨਾਈਸ ?" ਉਹ ਬੋਲੀ "ਵੀ ਮਸਟ ਕੀਪ ਇਟ। ਹੀ ਨਿਊ ਅਸਟ੍ਰਾਲਾਜੀ ਆਲਸੋ ?" ਹਰੀਸ਼ ਨੇ ਕੋਈ ਜਵਾਬ ਨਾ ਦਿੱਤਾ। ਉਹ ਉਠ ਕੇ ਬੈੱਡਰੂਮ ਵਿਚ ਆ

ਗਿਆ ਤੇ ਦੋ ਸਿਰ੍ਹਾਣਿਆਂ ਦਾ ਸਹਾਰਾ ਲੈ ਕੇ ਅੱਧਲੇਟਿਆ ਹੋ ਗਿਆ।

"ਸੌਂਵੋਗੇ" ਸਬੀਰਾ ਨੇ ਨੇੜੇ ਬੈਠਦਿਆਂ ਹੋਇਆਂ ਪੁੱਛਿਆ।

"ਨਹੀਂ ਰੋਟੀ ਖਾ ਕੇ ਸੌਵਾਂਗਾ", ਉਸਨੇ ਹੌਲੀ ਜਿਹੀ ਕਿਹਾ ਤੇ ਬਾਹਰ ਦੇਖਣ ਲੱਗ ਪਿਆ, "ਜ਼ਰਾ ਪੱਖਾ ਚਲਾਉਣਾ ਬੜੀ ਗਰਮੀ ਹੈ ਇਥੇ।"

ਸਬੀਰਾ ਨੇ ਪੱਖਾ ਇਕ ਨੰਬਰ ਉਤੇ ਕਰਦਿਆਂ ਕਿਹਾ, "ਤੁਸੀਂ ਪਹਾੜ ਤੋਂ ਆ ਰਹੇ ਹੋ ਤੇ ਉਹ ਵੀ 'ਵਿੰਟਰ' ਵਿਚ, ਗਰਮੀ ਤਾਂ ਲੱਗੇਗੀ ਹੀ।"

ਜਦੋਂ ਤੋਂ ਉਸਨੇ ਚਿੱਠੀ ਪੜ੍ਹੀ ਸੀ ਉਹ ਸਹਿਜ ਨਹੀਂ ਰਹਿ ਸਕਿਆ ਸੀ। ਹੋ ਸਕਦਾ ਹੈ ਸਬੀਰਾ ਨੇ ਸੋਚਿਆ ਭੈਣ ਦੀ ਚਿੰਤਾ ਨੇ ਉਸਨੂੰ ਅਸਹਿਜ ਕਰ ਦਿੱਤਾ ਹੋਵੇ। ਇਸ ਲਈ ਉਹ ਆਪਣੀ ਖ਼ੁਸ਼ੀ ਪੂਰੀ ਤਰ੍ਹਾਂ ਵਿਅਕਤ ਨਹੀਂ ਕਰ ਰਹੀ ਸੀ। ਉਸਨੇ ਬਾਕੀ ਸਾਰੀਆਂ ਚੀਜ਼ਾਂ ਇਕੱਠੀਆਂ ਕਰਕੇ ਰੱਖ ਦਿੱਤੀਆਂ ਸਨ ਪਰ ਗੁਲੂਬੰਦ ਉਸਨੇ ਅਜੇ ਵੀ ਪਾਇਆ ਹੋਇਆ ਸੀ।

ਪਰ ਇਸ ਵਿਚ ਸ਼ੱਕ ਨਹੀਂ ਸੀ ਉਹ ਫਿਰ ਸੋਚਣ ਲੱਗ ਪਿਆ ਸੀ ਕਿ ਰਮਾ ਦਾ ਦ੍ਰਿਸ਼ਟੀਕੋਨ ਉਸ ਲੜਕੀ ਦੇ ਪ੍ਰਤੀ ਸਹੀ ਨਹੀਂ ਹੈ। ਕਾਰਣ ਭਾਵੇਂ ਕੋਈ ਵੀ ਹੋਵੇ ਉਸ ਵਿਚਾਰੀ ਨੂੰ ਬਰਾਬਰ ਦਾ ਭਾਗੀਦਾਰ ਮੰਨਣਾ ਅਨਿਆਂ ਦੇ ਸਿਵਾ ਹੋਰ ਕੁਝ ਨਹੀਂ ਹੈ। ਇਹ ਠੀਕ ਹੈ ਕਿ ਪਿਤਾ ਜੀ ਇਕੱਲੇ ਸਨ ਤੇ ਕਈ ਸਾਲਾਂ ਤੋਂ ਬ੍ਰਹਮਚਾਰੀ ਜੀਵਨ ਗੁਜ਼ਾਰ ਰਹੇ ਸਨ ਪਰ ਕੀ ਉਦੋਂ ਉਹ ਔਰਤ ਇਕੱਲੀ ਤੇ ਦੁੱਖੀ ਨਹੀਂ ਸੀ। ਕੀ ਪਿਤਾ ਜੀ ਉਸ ਤੋਂ ਵੱਡੇ ਬ੍ਰਹਮਚਾਰੀ ਸਨ ? ਵਾਜ਼ ਸ਼ੀ ਨਾਟ ਡਿਪਰਾਈਵਡ ਆਫ ਹਰ ਲੈਜਿਟਿਮੇਟ ਫਿਜ਼ੀਕਲ ਨੀਡਸ ? ਦੇ ਵਰ ਮੋਰ ਪ੍ਰੈਸਿੰਗ, ਮੋਰ ਜੇਨੂਇਨ ਐਂਡ ਮੋਰ ਰਿਅਲ। ਹੋ ਸਕਦਾ ਹੈ ਕਿ ਸ਼ੀ ਵਾਜ਼ ਪੇਡ। ਤਾਂ ਕੀ ਇਹ ਨਹੀਂ ਹੋ ਸਕਦਾ ਕਿ ਉਹ ਤਥਾਕਥਿਤ ਗਹਿਣੇ ਜੋ ਮਾਂ ਦੇ ਡੱਬੇ ਵਿਚੋਂ ਗਾਇਬ ਸਨ ਉਸ ਵਿਚਾਰੀ ਨੂੰ ਫਸਾਉਣ ਲਈ ਦਿੱਤੇ ਗਏ ਹੋਣ ? ਸ਼ੀ ਵਾਜ਼ ਏਨ ਇਜ਼ੀ ਪ੍ਰੇ। ਪਰ ਗਰੀਬੀ ਕੀ ਨਹੀਂ ਕਰਵਾਉਂਦੀ। ਨਹੀਂ-ਨਹੀਂ, ਹੋ ਸਕਦਾ ਹੈ ਕਿ ਮੇਰਾ ਦ੍ਰਿਸ਼ਟੀਕੋਨ ਗ਼ਲਤ ਰਿਹਾ ਹੋਵੇ। ਇਕ ਹੱਦ ਤੱਕ ਮੈਂ ਕਸੂਰਵਾਰ ਵੀ ਹੋ ਸਕਦਾ ਹਾਂ ਪਰ ਇਹ ਮੰਨਣ ਨੂੰ ਮੈਂ ਤਿਆਰ ਨਹੀਂ ਹਾਂ ਕਿ ਉਹ ਲੜਕੀ ਵੀ ਕਸੂਰਵਾਰ ਸੀ। ਰਮਾ ਉਨ੍ਹਾਂ ਤਰਕਾਂ ਦੀ ਗੱਲ ਕਰ ਰਹੀ ਹੈ ਜੋ ਆਮ ਤੌਰ 'ਤੇ ਔਰਤਾਂ ਦੇ ਖਿਲਾਫ਼ ਵਰਤੇ ਜਾਂਦੇ ਰਹੇ ਹਨ। ਸ਼ਾਇਦ ਰਮਾ ਸਚਾਈ ਦਾ ਸਾਮ੍ਹਣਾ ਨਹੀਂ ਕਰ ਸਕੀ। ਉਸਦਾ ਏਨਾ ਗਿਆਨੀ, ਆਦਰਸ਼ਵਾਦੀ ਤੇ ਭੱਦਰ ਪਿਤਾ, ਆਖਿਰ ਏਨਾ ਕਿਵੇਂ ਗਿਰ ਸਕਦਾ ਹੈ ਕਿ ਇਕ ਉੱਜਡ ਔਰਤ ਦੇ ਨਾਲ ਸੰਬੰਧ ਰੱਖੇ। ਇਹ ਸਹੀ ਹੈ ਕਿ ਪਿਤਾ ਜੀ ਹੈਡ ਟੂ ਪੇ ਵੈਰੀ ਹੈਵੀਲੀ। ਇਸ ਦਾ ਮਤਲਬ ਇਹ ਤਾਂ ਨਹੀਂ ਸੀ ਕਿ ਬਦਲੇ ਵਿਚ ਅਸੀਂ ਇਕ ਹੋਰ ਜਾਨ ਲੈ ਲਈਏ। ਹਾਉ ਵਨ ਕੈਨ ਬੀ ਸੋ ਇਰੇਸ਼ਨਲ ਐਂਡ ਕਰੂਅਲ। ਮੈਂ ਤਾਂ ਸਿਰਫ਼ ਉਸਦੀ ਮਦਦ ਕਰਨਾ ਚਾਹੁੰਦਾ ਸੀ। ਰਮਾ ਨੇ ਏਨੀਆਂ ਸਾਰੀਆਂ ਗੱਲਾਂ ਕਿਵੇਂ ਸੋਚ ਲਈਆਂ।"

ਪਾਰਵਤੀ ਨੂੰ ਕੀ ਹੋਇਆ ਹੈ ਇਹ ਤਾਂ ਉਸਨੂੰ ਰਾਨੀਖੇਤ ਜਾ ਕੇ ਪਤਾ ਲੱਗਾ ਸੀ। ਹੋ ਗਏ ਹੋਣਗੇ ਕਿਸੇ ਦੇ ਨਾਲ ਸੰਬੰਧ ਸੁਭਾਵਕ ਹੀ ਹੈ। ਉਸ ਵੇਲੇ ਉਸਨੇ ਜ਼ਿਆਦਾ ਧਿਆਨ ਹੀ ਨਹੀਂ ਦਿੱਤਾ ਸੀ। ਇਕ ਵਾਰ ਉਸਨੇ ਸੋਚਿਆ ਸੀ ਠੀਕ ਹੁੰਦੇ

ਹੀ ਪਾਰਵਤੀ ਨੂੰ ਉਸ ਆਦਮੀ ਨਾਲ—ਜੇ ਉਹ ਵਿਆਹਿਆ ਨਹੀਂ ਹੋਇਆ ਤਾਂ ਵਿਆਹ ਹੀ ਕਰ ਲੈਣਾ ਚਾਹੀਦਾ ਹੈ। ਉਹ ਕੌਣ ਹੋ ਸਕਦਾ ਹੈ ਇਸ ਉਤੇ ਅਟਕਲ ਲਗਾਉਣਾ ਕਿਸੇ ਵੀ ਤਰ੍ਹਾਂ ਦੀ ਸ਼ਾਲੀਨਤਾ ਦੇ ਵਿਰੁੱਧ ਸੀ। ਲੋਕਾਂ ਦੀ ਆਪਣੀ ਵਿਅਕਤੀਗਤ ਜ਼ਿੰਦਗੀ ਹੈ ਤੇ ਉਸਦੇ ਨਿਜੀ ਤੱਥ ਹਨ ਜਿਸਦੀ ਗੋਪਨੀਅਤਾ ਦਾ ਸਨਮਾਨ ਕੀਤਾ ਹੀ ਜਾਣਾ ਚਾਹੀਦਾ ਹੈ। ਪਰ ਉਸਨੂੰ ਸਿਰਫ਼ ਇਕ ਗੱਲ ਦਾ ਅਫ਼ਸੋਸ ਸੀ ਕਿ ਪਾਰਵਤੀ ਨੇ ਇਹ ਗੱਲ ਉਨ੍ਹਾਂ ਨੂੰ ਪਹਿਲਾਂ ਦੱਸੀ ਹੁੰਦੀ ਤਾਂ ਸਚਮੁੱਚ ਉਸਦੀ ਮਦਦ ਕਰਨੀ ਆਸਾਨ ਹੁੰਦੀ। ਮਜਬੂਰੀ, ਅਗਿਆਨ ਤੇ ਅਸੁਵਿਧਾ ਨੇ ਇਸ ਲੜਕੀ ਨੂੰ ਕਿਸ ਤਰ੍ਹਾਂ ਦੇ ਸੰਕਟ ਵਿਚ ਪਾ ਦਿੱਤਾ, ਨਹੀਂ ਤਾਂ ਇਹ ਤਾਂ ਇਕ ਆਮ ਜਿਹਾ ਗਰਭਪਾਤ ਹੀ ਤਾਂ ਸੀ—ਕੁਝ ਘੰਟਿਆ ਦਾ ਮਾਮਲਾ।

ਅਚਾਨਕ ਉਹ ਉਠਿਆ ਤੇ ਉਸਨੇ ਸੜਕ ਵੱਲ ਖੁਲ੍ਹਣ ਵਾਲੀ ਬਾਰੀ ਬੰਦ ਕਰ ਦਿੱਤੀ।

"ਕੀ ਹੋਇਆ।" ਸਬੀਰਾ ਉਸਨੂੰ ਲਗਾਤਾਰ ਦੇਖ ਰਹੀ ਸੀ ਕਿ ਉਹ ਸਹਿਜ ਨਹੀਂ ਹੋ ਰਿਹਾ।

"ਬਹੁਤ ਰੌਲਾ ਪੈ ਰਿਹਾ ਹੈ।" ਉਹ ਇੰਝ ਮਹਿਸੂਸ ਕਰ ਰਿਹਾ ਸੀ ਜਿਵੇਂ ਉਸਦੇ ਦਿਮਾਗ ਵਿਚ ਇਕੱਠੇ ਕਈ ਹਾਰਨ ਵੱਜ ਰਹੇ ਹੋਣ ਜਾਂ ਕਿਸੇ ਚੁਰਸਤੇ ਉਤੇ ਅਨੰਤ ਕਾਲ ਤੋਂ ਉਹ ਖੜ੍ਹਾ ਹੋਵੇ, ਜਿਥੇ ਇਕੱਠੇ ਸੈਂਕੜੇ ਮੋਟਰ-ਗੱਡੀਆਂ ਦੇ ਇੰਜਣ ਬਿਨਾਂ ਰੁਕੇ ਚੱਲ ਰਹੇ ਹੋਣ।

"ਪਾਪਾ।"

"ਹਾਂ ਬੋਲੋ ?" ਉਸਨੇ ਵਰੁਣ ਦੀ ਆਵਾਜ਼ ਬੜੀ ਦੇਰ ਨਾਲ ਸੁਣੀ ਤਾਂ ਉਹ ਇਕਦਮ ਸਹਿਜ ਹੋ ਗਿਆ। "ਕੀ ਹੋਇਆ ?" ਉਸਨੇ ਫਿਰ ਪੁੱਛਿਆ।

"ਪਾਪਾ, ਬਾਰੀ ਬੰਦ ਨਾ ਕਰੋ", ਵਰੁਣ ਨੇ ਤੋਤਲੀ ਆਵਾਜ਼ ਵਿਚ ਕਿਹਾ।

"ਕਿਉਂ ?" ਉਨ੍ਹਾਂ ਦੋਹਾਂ ਨੇ ਇਕੱਠਿਆਂ ਹੀ ਪੁੱਛਿਆ।

"ਪੋਪਟ ਆਏਗਾ।" ਵਰੁਣ ਨੇ ਸਪਸ਼ਟ ਕੀਤਾ।

ਹਰੀਸ਼ ਨੇ ਇਕਦਮ ਬਾਰੀ ਖੋਲ੍ਹ ਦਿੱਤੀ। ਹੁਣ ਉਸਦੇ ਦਿਮਾਗ ਉਤੇ ਗੱਡੀਆਂ ਦੇ ਸ਼ੋਰ ਦਾ ਦਬਾ ਨਹੀਂ ਸੀ।

"ਲੱਗਦਾ ਹੈ ਇਸਦਾ ਬੁਖਾਰ ਵਧ ਗਿਆ ਹੈ।" ਸਬੀਰਾ ਨੇ ਉਸਦੇ ਮੱਥੇ ਉਤੇ ਹੱਥ ਰਖਦਿਆਂ ਕਿਹਾ।

ਉਸਨੇ ਛੂਹ ਕੇ ਦੇਖਿਆ। ਸਚਮੁੱਚ ਬੁਖਾਰ ਵਧ ਗਿਆ ਸੀ। "ਸੁਣੋ," ਉਹ ਕਹਿਣ ਲੱਗਾ "ਲੈਟ ਮੀ ਗੋ ਐਂਡ ਬਰਿੰਗ ਪੈਰੇਟ ਫਾਰ ਹਿਮ ਰਾਈਟ ਨਾਉ !"

"ਨੋ ਪਲੀਜ਼ ਨੋ" ਸਬੀਰਾ ਨੇ ਉਸਨੂੰ ਰੋਕ ਦਿੱਤਾ। ਆਈ ਡਾਂਟ ਵਾਂਟ ਦਿਸ ਪੈਰੇਟ ਬਿਜ਼ਨੇਸ ਏਨੀ ਮੋਰ।" ਉਸਦੀ ਆਵਾਜ਼ ਵਿਚ ਏਨਾ ਵਿਰੋਧ ਸੀ ਕਿ ਹਰੀਸ਼ ਇਕ ਮਿੰਟ ਤਾਂ ਉਸਨੂੰ ਦੇਖਦਾ ਰਿਹਾ, ਫਿਰ ਆ ਕੇ ਵਰੁਣ ਦੇ ਨੇੜੇ ਬੈਠ ਗਿਆ ਤੇ ਉਸਦਾ ਸਿਰ ਸਹਿਲਾਉਣ ਲੱਗ ਪਿਆ। ਸਬੀਰਾ ਨੇ ਉਸਨੂੰ ਦਵਾਈ ਪਿਲਾ ਦਿੱਤੀ।

"ਪੁੱਤਰ, ਕੀ ਹੋ ਗਿਆ ?" ਹਰੀਸ਼ ਨੇ ਹੌਲੀ ਜਿਹੀ ਪੁੱਛਿਆ।

"ਪਾਪਾ ਪੋਪਟ ਆਏਗਾ ?"

"ਹਾਂ ਆਏਗਾ" ਉਸਨੇ ਕਿਹਾ "ਤੈਨੂੰ ਪਤਾ ਹੈ ਉਹ ਕਿਥੇ ਚਲਾ ਗਿਆ।"

"ਆਕਾਸ਼ ਵਿਚ", ਫਿਰ ਉਸਨੇ ਆਪਣੇ ਆਪ ਹੀ ਸੁਧਾਰਿਆ "ਹੈਵਨ ਵਿਚ।"

"ਨਹੀਂ" ਇਸ ਵਾਰ ਹਰੀਸ਼ ਵਾਸਤਵ ਵਿਚ ਹੱਸਿਆ "ਨਹੀਂ, ਉਹ ਹੈਵਨ ਵਿਚ ਨਹੀਂ ਗਿਆ। ਪਤਾ ਹੈ ਉਹ ਕਿਥੇ ਗਿਆ ?"

"ਫਿਰ ਕਿਥੇ ਗਿਆ ?" ਵਰੁਣ ਨੇ ਬੈਠਣ ਦਾ ਯਤਨ ਕੀਤਾ।

"ਤੂੰ ਲੇਟਿਆ ਰਹਿ ਮੈਂ ਤੈਨੂੰ ਦੱਸਦਾ ਹਾਂ" ਉਸਨੇ ਵਰੁਣ ਨੂੰ ਰੋਕਦੇ ਹੋਏ ਕਿਹਾ। ਇਸ ਦੌਰਾਨ ਵਰੁਣ ਨੇ ਦੋ ਵਾਰ "ਕਿਥੇ ਗਿਆ ਕਿਥੇ ਗਿਆ।" ਪੁੱਛ ਲਿਆ।

"ਉਹ ਗਿਆ ਆਪਣੀ ਮੰਮੀ-ਪਾਪਾ ਦੇ ਕੋਲ।"

"ਨਹੀਂ ਉਹ ਮਰ ਗਿਆ।" ਵਰੁਣ ਨੇ ਕੁਝ ਅਵਿਸ਼ਵਾਸ ਨਾਲ ਕਿਹਾ।

"ਮੈਂ ਤੈਨੂੰ ਇਕ ਕਹਾਣੀ ਸੁਣਾਦਾ ਹਾਂ ਸੁਣੇਂਗਾ ?"

"ਪੋਪਟ ਦੀ ਕਹਾਣੀ ?"

"ਹਾਂ ਪੋਪਟ ਦੀ ਕਹਾਣੀ।" ਹਰੀਸ਼ ਉਥੇ ਉਸ ਦੇ ਨੇੜੇ ਹੀ ਇਕ ਹੱਥ ਉਤੇ ਸਿਰ ਟਿਕਾ ਕੇ ਲੰਮਾ ਪੈ ਗਿਆ। "ਸੁਣੋ" ਹਰੀਸ਼ ਨੇ ਕਹਿਣਾ ਸ਼ੁਰੂ ਕੀਤਾ "ਇਕ ਵਪਾਰੀ ਸੀ। ਨਹੀਂ ਇਕ ਆਦਮੀ ਸੀ, "ਉਸਦੇ ਸਾਮ੍ਹਣੇ ਸਮੱਸਿਆ ਸੰਚਾਰ ਦੀ ਵੀ ਸੀ, "ਉਨ੍ਹਾਂ ਦੇ ਘਰ ਵਿਚ ਇਕ ਪੋਪਟ ਸੀ।"

"ਪੋਪਟ ਸੀ", ਵਰੁਣ ਨੇ ਵਿਚੋ ਹੀ ਕਿਹਾ, "ਸਾਡੇ ਵਰਗਾ ?"

"ਹਾਂ ਸਾਡੇ ਵਰਗਾ।" ਹਰੀਸ਼ ਨੇ ਸਿਰ ਹਿਲਾਇਆ।

"ਵ੍ਹਾਟ ਆਰ ਯੂ ਗੋਇੰਗ ਟੂ ਟੈਲ ਹਿਮ।" ਪੋਪਟ ਦੇ ਨਾਂ ਤੋਂ ਹੀ ਸਬੀਰਾ ਨੂੰ ਘਬਰਾਹਟ ਹੋ ਰਹੀ ਸੀ।

"ਉਹ ਬੋਲਦਾ ਸੀ ? ਉਸਦਾ ਨਾਂ ਕੀ ਸੀ ?" ਵਰੁਣ ਲਗਾਤਾਰ ਪੁੱਛ ਰਿਹਾ ਸੀ।

"ਲੇਟ ਹਿਮ ਸਲੀਪ", ਸਬੀਰਾ ਬੇਚੈਨ ਹੋਣ ਲੱਗ ਪਈ ਸੀ "ਹੀ ਇਜ਼ ਟੇਕਨ ਮੈਡੀਸਨ।"

"ਡਾਂਟ ਵਰੀ ਡਾਰਲਿੰਗ, ਹੀ ਵਿਲ ਸਲੀਪ", ਹਰੀਸ਼ ਨੇ ਸਬੀਰਾ ਨੂੰ ਸਮਝਾਇਆ। ਤੇ ਦੁਬਾਰਾ ਕਹਾਣੀ ਸੁਣਾਉਣ ਲੱਗ ਪਿਆ, "ਉਹ ਬੋਲਦਾ ਸੀ ਬਹੁਤ ਬੋਲਦਾ ਸੀ। ਉਸਦਾ ਨਾਂ ਪੋਪਟ ਸੀ।"

"ਨਹੀਂ ਮੈਂ ਦੱਸਾਂ ਪਾਪਾ, ਉਸਦਾ ਨਾਂ ਮਿੱਠੂ ਸੀ।"

"ਹਾਂ" ਉਸਦਾ ਨਾਂ ਮਿੱਠੂ ਸੀ" ਹਰੀਸ਼ ਨੇ ਸਿਰ ਹਿਲਾਇਆ, "ਉਹ ਬਹੁਤ ਚੰਗਾ ਪੋਪਟ ਸੀ ਤੇ ਸਭ ਨੂੰ ਪਿਆਰ ਕਰਦਾ ਸੀ।"

"ਸਾਡੇ ਮਿੱਠੂ ਵਾਂਗ।"

"ਹਾਂ ਸਾਡੇ ਮਿੱਠੂ ਵਾਂਗ", ਹਰੀਸ਼ ਨੇ ਫਿਰ ਤੋਂ ਕਹਿਣਾ ਸ਼ੁਰੂ ਕੀਤਾ, "ਉਹ ਆਦਮੀ ਉਸ ਪੋਪਟ ਨੂੰ ਬਹੁਤ ਦੂਰ ਤੋਂ ਲਿਆਇਆ ਸੀ ਜਿਵੇਂ ਅਸੀਂ ਲਿਆਏ ਸੀ। ਦੂਰ ਤੋਂ ਲਿਆਏ ਸੀ ਨਾ।"

"ਹੂੰ", ਵਰੁਣ ਨੇ ਕਿਹਾ।

"ਹਰੀਸ਼, ਪਲੀਜ਼ ਸਟਾਪ ਦਿਸ ਸਟੋਰੀ, ਯੂ ਆਰ ਗੋਇੰਗ ਟੂ ਹਰਟ ਹਿਮ।" ਸਬੀਰਾ ਦੀ ਆਵਾਜ਼ ਲਗਭਗ ਰੋਣ ਵਾਲੀ ਹੋ ਗਈ ਸੀ।

"ਅਰੇ ਬਈ ਠਹਿਰੋ" ਹਰੀਸ਼ ਚਿੜ ਗਿਆ, "ਅੱਛਾ ਰਹਿਣ ਦਿਓ, ਤੂੰ ਸੌਂ ਜਾ ਪੁੱਤਰ।" ਉਸਨੇ ਵਰੁਣ ਨੂੰ ਥੱਪਥਪਾਇਆ।

"ਫਿਰ ਕੀ ਹੋਇਆ ?" ਵਰੁਣ ਦੁਬਾਰਾ ਉਠ ਗਿਆ।

"ਪੁੱਤਰ ਇਸ ਵੇਲੇ ਤੂੰ ਸੌਂ ਜਾ ਤੈਨੂੰ ਬੁਖ਼ਾਰ ਹੈ, ਜਦੋਂ ਤੂੰ ਉਠੇਂਗਾ ਮੈਂ ਤੈਨੂੰ ਫਿਰ ਕਹਾਣੀ ਸੁਣਾਵਾਂਗਾ।"

"ਨਹੀਂ ਕਹਾਣੀ ਸੁਣਾਓ।"

"ਅੱਛਾ ਸੁਣਾ ਦਿਓ।" ਸਬੀਰਾ ਨੇ ਹਥਿਆਰ ਸੁੱਟ ਦਿੱਤੇ।

"ਨਹੀਂ ਮੈਂ ਹੁਣ ਨਹੀਂ ਸੁਣਾਵਾਂਗਾ, ਤੂੰ ਵਿਚ ਬਹੁਤ ਟੋਕਾ-ਟਾਕੀ ਕਰਦੀ ਹੈਂ।"

'ਸੌਰੀ ਸੁਣਾਓ, ਪ੍ਰਾਮਿਸ ਮੈਂ ਕੁਝ ਨਹੀਂ ਬੋਲਾਂਗੀ। ਅਸਲ ਵਿਚ ਮੈਨੂੰ ਡਰ ਲੱਗ ਰਿਹਾ ਹੈ।" ਸਬੀਰਾ ਨੇ ਉਸਨੂੰ ਮਨਾਉਂਦੇ ਹੋਏ ਕਿਹਾ। ਘਬਰਾਹਟ ਉਸਦੇ ਚਿਹਰੇ ਤੋਂ ਸਾਫ਼ ਨਜ਼ਰ ਆ ਰਹੀ ਸੀ।

"ਅਰੇ ਬਈ ਮੈਨੂੰ ਵੀ ਪਤਾ ਹੈ ਹੈਵ ਫੇਥ ਆਨ ਮੀ। ਆਈ ਐਮ ਗੋਇੰਗ ਟੂ ਟੈਲ ਹਿਮ ਸਮਥਿੰਗ ਐਲਸ।"

"ਫਿਰ ?" ਮਿੱਠੂ ਮਰ ਗਿਆ ?" ਵਰੁਣ ਨੇ ਕਿਹਾ।

"ਲੁਕ !" ਸਬੀਰਾ ਰੋਣਹਾਕੀ ਹੋ ਗਈ।

"ਦਿਸ ਇਜ਼ ਆਲ ਡਿਊ ਟੂ ਯੂ।" ਫਿਰ ਉਹ ਵਰੁਣ ਨੂੰ ਕਹਿਣ ਲੱਗਾ, "ਨਹੀਂ ਮਰਿਆ ਨਹੀਂ, ਮੈਂ ਤੈਨੂੰ ਦੱਸਿਆ ਸੀ ਨਾ ਕਿ ਉਹ ਆਦਮੀ ਉਸਨੂੰ ਬਹੁਤ ਦੂਰੋਂ ਲਿਆਇਆ ਸੀ।"

"ਜਿਵੇਂ ਅਸੀਂ ਲਿਆਏ ਸੀ ?" ਵਰੁਣ ਨੇ ਕਿਹਾ।

"ਹਾਂ ਉਸੇ ਤਰ੍ਹਾਂ ਹੀ। ਉਹ ਕਹਿੰਦਾ ਸੀ ਵਿਕੀ-ਵਿਕੀ ਰੋਂਦਾ ਹੈ। ਕਹਿੰਦਾ ਸੀ ਨਾ।"

"ਹਾਂ।" ਇਸ ਵਾਰ ਵਰੁਣ ਮੁਸਕਰਾਇਆ।

"ਤਾਂ ਇਕ ਵਾਰ ਉਹ ਆਦਮੀ ਕਿਤੇ ਦੂਰ ਦੇ ਦੇਸ ਜਾ ਰਿਹਾ ਸੀ।"

"ਕਿਥੇ ਜਾ ਰਿਹਾ ਸੀ।"

"ਉਥੇ ਹੀ ਜਿਥੋਂ ਉਹ ਮਿੱਠੂ ਨੂੰ ਲਿਆਇਆ ਸੀ। ਉਸਨੇ ਮਿੱਠੂ ਨੂੰ ਪੁੱਛਿਆ—ਮਿੱਠੂ ਮੈਂ ਤੇਰੇ ਪਿੰਡ ਜਾ ਰਿਹਾ ਹਾਂ। ਦੱਸ ਤੇਰੇ ਰਿਸ਼ਤੇਦਾਰਾਂ ਨੂੰ ਜਾ ਕੇ ਕੀ ਕਹਾਂ। ਸੁਣ ਰਿਹੈਂ ਨਾ ਵਿੱਕੀ ?"

"ਹੂੰ।" ਵਰੁਣ ਨੇ ਇਸ ਵਾਰ ਏਨਾ ਹੀ ਕਿਹਾ।

"ਘਰ ਦਾ ਨਾਂ ਸੁਣਦੇ ਹੀ ਮਿੱਠੂ ਉਦਾਸ ਹੋ ਗਿਆ," ਬੋਲਿਆ--"ਕੀ ਕਹਿਣਾ ਹੈ, ਕੁਝ ਨਹੀਂ।"

"ਫਿਰ ਵੀ ਕੁਝ ਤਾਂ ਕਹਿ ਦੇਵਾਂ—ਉਸਦੇ ਮਾਲਕ ਨੇ ਕਿਹਾ।

ਇਹ ਗੱਲ ਸੁਣ ਕੇ ਮਿੱਠੂ ਕਹਿਣ ਲੱਗਾ—"ਠੀਕ ਹੈ ਕਹਿ ਦੇਣਾ ਤੁਹਾਡਾ ਇਕ ਰਿਸ਼ਤੇਦਾਰ ਮੇਰੇ ਕੋਲ ਹੈ। ਉਹ ਠੀਕ-ਠਾਕ ਹੈ ਤੇ ਤੁਹਾਨੂੰ ਸਾਰਿਆਂ ਨੂੰ ਬਹੁਤ ਯਾਦ ਕਰਦਾ ਹੈ।"

ਵਰੁਣ ਨੂੰ ਹੁਣ ਤਕ ਨੀਂਦ ਆਉਣ ਲੱਗ ਪਈ ਸੀ ਪਰ ਫਿਰ ਵੀ ਉਹ ਬੋਲਿਆ, "ਊਂ !"

ਹਰੀਸ਼ ਦੀ ਸਮਝ ਵਿਚ ਨਹੀਂ ਆਇਆ ਕਹਾਣੀ ਅੱਗੇ ਸੁਣਾਏ ਜਾਂ ਬੰਦ ਕਰ ਦੇਵੇ। ਵਰੁਣ ਨੂੰ ਨੀਂਦ ਆਉਣ ਲੱਗ ਪਈ ਸੀ ਤੇ ਹੁਣ ਉਸਦੀ ਸਮਝ ਵਿਚ ਕੁਝ ਨਹੀਂ ਆ ਰਿਹਾ ਸੀ। ਪਰ ਹਰੀਸ਼ ਦੀ ਆਵਾਜ਼ ਨਾਲ ਉਸਨੂੰ ਸੁਖ ਮਿਲ ਰਿਹਾ ਸੀ, ਸੁਰੱਖਿਅਤ ਤੇ ਆਪਣੇ ਪਿਤਾ ਦੇ ਕੋਲ ਹੋਣ ਦਾ ਅਹਿਸਾਸ, ਇਸ ਲਈ ਹਰੀਸ਼ ਨੇ ਕਹਾਣੀ ਸੁਣਾਉਣਾ ਜਾਰੀ ਰਖਣਾ ਹੀ ਠੀਕ ਸਮਝਿਆ। ਹਰੀਸ਼ ਹੌਲੀ ਹੌਲੀ ਕਹਿਣ ਲੱਗਾ, "ਵਪਾਰੀ ਆਪਣੇ ਕਾਫ਼ਲੇ ਦੇ ਨਾਲ ਵਪਾਰ ਕਰਨ ਚਲਾ ਗਿਆ। ਕੰਮ-ਧੰਦੇ ਦੇ ਦੌਰਾਨ ਉਸਨੂੰ ਯਾਦ ਹੀ ਨਾ ਰਿਹਾ ਕਿ ਉਸਨੇ ਆਪਣੇ ਤੋਤੇ ਨੂੰ ਵੀ ਕੁਝ ਕਿਹਾ ਸੀ। ਕੰਮ ਖਤਮ ਕਰਕੇ ਵਾਪਸ ਮੁੜਦਿਆਂ ਦੁਪਹਿਰ ਨੂੰ ਗਰਮੀ ਤੋਂ ਬਚਣ ਲਈ ਜਦੋਂ ਉਹ ਇਕ ਦਰੱਖ਼ਤ ਥੱਲੇ ਆਰਾਮ ਕਰਨ ਲਈ ਰੁਕਿਆ ਤਾਂ ਉਸਨੇ ਦੇਖਿਆ ਕਿ ਉਸਦੇ ਸਾਮ੍ਹਣੇ ਵਾਲੇ ਦਰੱਖ਼ਤ ਉਤੇ ਕਈ ਤੋਤੇ ਵੀ ਧੁੱਪ ਤੋਂ ਬਚਣ ਲਈ ਬੈਠੇ ਹੋਏ ਹਨ। ਉਸਨੂੰ ਆਪਣੇ ਤੋਤੇ ਦੀ ਗੱਲ ਯਾਦ ਆ ਗਈ। ਉਸਨੇ ਦਰੱਖ਼ਤ 'ਤੇ ਬੈਠੇ ਤੋਤਿਆਂ ਨੂੰ ਕਿਹਾ—"ਸੁਣੋ, ਤੁਹਾਡੇ ਲੋਕਾਂ ਦਾ ਇਕ ਸੰਬੰਧੀ ਮੇਰੇ ਕੋਲ ਵੀ ਹੈ। ਮੈਂ ਉਸਨੂੰ ਇਥੋਂ ਲੈ ਗਿਆ ਸੀ। ਉਸਨੇ ਤੁਹਾਨੂੰ ਯਾਦ ਕੀਤਾ ਹੈ ਤੇ ਕਿਹਾ ਹੈ ਕਿ ਮੈਂ ਠੀਕ-ਠਾਕ ਹਾਂ। ਜੇ ਤੁਸੀਂ ਕੋਈ ਸੁਨੇਹਾ ਦੇਣਾ ਹੋਵੇ ਤਾਂ ਦੇ ਦਿਓ, ਮੈਂ ਉਸਨੂੰ ਦੱਸ ਦੇਵਾਂਗਾ।"

"ਏਨਾ ਸੁਣਨ ਤੇ ਇਕ ਬੁੱਢਾ ਤੋਤਾ ਫੜਫੜਾਉਂਦਾ ਹੋਇਆ ਦਰੱਖਤ ਤੋਂ ਥੱਲੇ ਆ ਡਿਗਿਆ। ਵਪਾਰੀ ਨੂੰ ਬਹੁਤ ਦੁੱਖ ਹੋਇਆ। ਸ਼ਾਇਦ ਸਾਡੇ ਤੋਤੇ ਦਾ ਕੋਈ ਰਿਸ਼ਤੇਦਾਰ ਹੋਵੇਗਾ ਉਸਨੇ ਸੋਚਿਆ, ਇਸ ਲਈ ਉਸਦੇ ਦੂਰ ਦੇਸ਼ ਵਿਚ ਬੰਦ ਹੋਣ ਦੀ ਗੱਲ ਸੁਣ ਹੀ ਨਹੀਂ ਸਕਿਆ। ਫਿਰ ਵਪਾਰੀ ਦੀ ਵੀ ਹਿੰਮਤ ਆਪਣਾ ਪ੍ਰਸ਼ਨ ਦੁਹਰਾਉਣ ਦੀ ਨਹੀਂ ਹੋਈ। ਕੁਝ ਦਿਨ ਬਾਅਦ ਉਹ ਆਪਣੇ ਦੇਸ਼ ਵਾਪਸ ਪਹੁੰਚ ਗਿਆ। ਉਸਦੇ ਘਰ ਪਹੁੰਚਣ 'ਤੇ ਖੁਸ਼ੀਆਂ ਮਨਾਈਆਂ ਗਈਆਂ। ਜਸ਼ਨ ਹੁੰਦੇ ਰਹੇ ਤੇ ਕਈ ਦਿਨ ਉਸਨੂੰ ਤੋਤੇ ਦੀ ਯਾਦ ਹੀ ਨਾ ਆਈ।

ਇਕ ਦਿਨ ਅਚਾਨਕ ਉਸਨੂੰ ਦੂਰ ਦੇਸ਼ ਦੀ ਘਟਨਾ ਯਾਦ ਆ ਗਈ। ਉਹ ਤੋਤੇ ਦੇ ਕੋਲ ਗਿਆ ਤੇ ਕਹਿਣ ਲੱਗਾ, "ਬਈ ਮੈਨੂੰ ਬਹੁਤ ਅਫ਼ਸੋਸ ਹੈ ਪਰ ਕੀ ਕਰਾਂ, ਜਿਵੇਂ ਹੀ ਮੈਂ ਤੇਰਾ ਸੁਨੇਹਾ ਸੁਣਾਇਆ ਇਕ ਤੋਤਾ ਡਿੱਗ ਕੇ ਮਰ ਗਿਆ। ਬਾਕੀ ਤੋਤੇ ਕੁਝ ਬੋਲੇ ਹੀ ਨਹੀਂ।"

"ਇਹ ਸੁਣਨ ਤੇ ਪਿੰਜਰੇ ਵਿਚ ਬੰਦ ਤੋਤਾ ਵੀ ਫੜਫੜਾਇਆ ਅਤੇ ਢੇਰ ਹੋ ਗਿਆ। ਹੁਣ ਤਾਂ ਵਪਾਰੀ ਨੂੰ ਡਾਢਾ ਦੁੱਖ ਹੋਇਆ। ਉਸਨੇ ਸੋਚਿਆ—ਮਰਨ ਵਾਲਾ ਤੋਤਾ ਜ਼ਰੂਰ ਇਸਦਾ ਪਿਉ-ਭਰਾ ਹੋਣਾ ਹੈ। ਪਰ ਹੁਣ ਕੀ ਹੋ ਸਕਦਾ ਸੀ ? ਉਸਨੇ ਤੋਤੇ ਨੂੰ ਪਿੰਜਰੇ ਵਿਚੋਂ ਕੱਢਿਆ ਤੇ ਬਾਰੀ ਰਾਹੀਂ ਬਾਹਰ ਸੁੱਟ ਦਿੱਤਾ।

"ਪਰ ਇਹ ਕੀ ! ਤੋਤਾ ਥੱਲੇ ਡਿੱਗਣ ਦੀ ਥਾਂ ਫੁਰਰ ਕਰਕੇ ਸਾਮ੍ਹਣੇ ਦਰੱਖ਼ਤ ਦੀ ਟਾਹਣੀ ਉਤੇ ਜਾ ਬੈਠਾ। ਵਪਾਰੀ ਹੱਕਾ-ਬੱਕਾ ਰਹਿ ਗਿਆ। ਤੂੰ ਤਾਂ ਠੀਕ ਹੈਂ ? ਉਸਨੇ ਤੋਤੇ ਤੋਂ ਪੁੱਛਿਆ।"

"ਤੋਤਾ ਮੁਸਕਰਾਇਆ ਤੇ ਬੋਲਿਆ—ਮਰਿਆ ਤਾਂ ਉਹ ਵੀ ਨਹੀਂ ਸੀ। ਉਸਨੇ ਤਾਂ ਮੇਰੇ ਲਈ ਸੁਨੇਹਾ ਭੇਜਿਆ ਸੀ ਕਿ ਤੂੰ ਇਸ ਤਰ੍ਹਾਂ ਛੁੱਟ ਸਕਦਾ ਹੈਂ।

ਧੰਨਵਾਦ ! ਤੁਸੀਂ ਮੈਨੂੰ ਬੜਾ ਪਿਆਰ ਦਿੱਤਾ ਪਰ ਪਿੰਜਰਾ ਤਾਂ ਪਿੰਜਰਾ ਹੀ ਹੁੰਦਾ ਹੈ। ਹੁਣ ਮੈਂ ਜਾ ਰਿਹਾ ਹਾਂ ਜਿਥੇ ਮੇਰਾ ਘਰ ਹੈ !"

"ਅਤੇ ਤੋਤਾ ਉੱਡ ਗਿਆ। ਵਪਾਰੀ ਅਫ਼ਸੋਸ ਨਾਲ ਉਸਨੂੰ ਦੇਖਦਾ ਹੀ ਰਹਿ ਗਿਆ—ਜਦੋਂ ਤਕ ਕਿ ਉਹ ਦੂਰ ਦਿਸਹੱਦੇ ਤੇ ਜਾ ਕੇ ਦਿਸਣੋਂ ਨਾ ਹਟ ਗਿਆ।"

"ਤੁਸੀਂ ਕਹਾਣੀ ਕਿਸਨੂੰ ਸੁਣਾ ਰਹੇ ਹੋ ?" ਸਬੀਰਾ ਨੇ ਪੁੱਛਿਆ, "ਵਰੁਣ ਤਾਂ ਕਦੋਂ ਦਾ ਸੌਂ ਗਿਆ ਹੈ।" ਉਹ ਲਗਭਗ ਅਚੰਭੇ ਵਿਚ ਮੁਸਕਰਾ ਰਹੀ ਸੀ।

"ਆਪਣੇ ਆਪ ਨੂੰ," ਹਰੀਸ਼ ਨੇ ਕਿਹਾ, "ਮੈਨੂੰ ਪਤਾ ਸੀ ਵਰੁਣ ਸੌਂ ਗਿਆ ਹੈ।"

"ਆਪਣੇ ਆਪ ਨੂੰ ?" ਸਬੀਰਾ ਨੇ ਦੁਹਰਾਇਆ ਤੇ ਉਹ ਖਿੜਖਿੜਾ ਕੇ ਹੱਸ ਪਈ।

ਹਰੀਸ਼ ਕੁਝ ਦੇਰ ਤਕ ਸਬੀਰਾ ਨੂੰ ਭਾਵਾਂ ਤੋ ਰਹਿਤ ਦੇਖਦਾ ਰਿਹਾ, ਫਿਰ ਦੋਹਾਂ ਹੱਥਾਂ ਨਾਲ ਉਸਨੇ ਆਪਣਾ ਮੂੰਹ ਢੱਕ ਲਿਆ।

ਸ਼ਾਇਦ ਉਹ ਰੋਣਾ ਨਹੀਂ ਚਾਹੁੰਦਾ ਸੀ।